ਦੂਜੀ ਸੰਸਾਰ ਜੰਗ, ਜਿਸ ਨੇ ਅੱਧਿਓਂ ਬਹੁਤੇ ਯੋਰਪ ਨੂੰ ਖ਼ੂਨ ਵਿਚ ਰੰਗ ਦਿੱਤਾ ਸੀ, ਸੋਵੀਅਤ ਲੋਕਾਂ ਵਾਸਤੇ ਮਹਾਨ ਦੇਸ਼ਭਗਤਕ ਜੰਗ ਸੀ। ਸੋਵੀਅਤ ਲੋਕ 22 ਜੂਨ 1941 ਦਾ ਦਿਨ ਕਦੇ ਵੀ ਨਹੀਂ ਭੁਲਣਗੇ ਜਿਸ ਦਿਨ ਹਿਟਲਰ ਨੇ ਬੜੀ ਚੰਗੀ ਤਰ੍ਹਾਂ ਹਥਿਆਰ ਬੰਦ ਦੋ ਸੌ ਤੀਹ ਡਵੀਜ਼ਨਾਂ ਨਾਲ ਸਾਡੇ ਦੇਸ ਉਤੇ ਅਚਾਨਕ ਹਮਲਾ ਕਰ ਦਿੱਤਾ ਸੀ। ਓਦੋਂ ਫਾਸ਼ਿਜ਼ਮ ਆਪਣੇ ਪੂਰੇ ਉਭਾਰ ਉਤੇ ਸੀ। ਹਿਟਲਰ ਦੀ ਫ਼ੌਜ ਯੋਰਪ ਵਿਚ ਆਪਣੀਆਂ ਸੌਖੀਆਂ ਜਿੱਤਾਂ ਦੇ ਨਸ਼ੇ ਵਿਚ ਸੀ। ਯੋਰਪੀ ਸ਼ਕਤੀ ਦੇ ਗੜ੍ਹ ਸਮਝੇ ਜਾਣ ਵਾਲੇ ਦੇਸ ਫਾਸ਼ਿਸਟ ਡਵੀਜ਼ਨਾਂ ਦੀ ਮਾਰ ਹੇਠ ਕੁਝ ਕੁ ਹਫਤਿਆਂ ਵਿਚ ਹੀ ਢਹਿ ਢੇਰੀ ਹੋ ਗਏ। ਇਹਨਾਂ ਜਿੱਤਾਂ ਨਾਲ ਹਿਟਲਰੀ ਫ਼ੌਜ ਹੋਰ ਮਜ਼ਬੂਤ ਹੋਈ: ਸਮੁੱਚੇ ਪਛਮੀ ਯੋਰਪ ਦੇ ਕਾਰਖਾਨੇ ਉਹਦੇ ਲਈ ਹਥਿਆਰ ਬਣਾ ਰਹੇ ਸਨ।

# ਅੱਗ ਪਹਿਰ

ਮਹਾਨ ਦੇਸ਼ਭਗਤਕ ਜੰਗ ਬਾਰੇ
ਸੋਵੀਅਤ ਲੇਖਕਾਂ ਦੀਆਂ ਕਹਾਣੀਆਂ




ਰਾਦੂਗਾ ਪ੍ਰਕਾਸ਼ਨ
ਮਾਸਕੋ



**ਪੰਜਾਬ ਬੁਕ ਸੈਂਟਰ**

ਐਸ.ਸੀ.ਓ. 1126-27, ਸੈਕਟਰ 22-ਬੀ,
ਚੰਡੀਗੜ੍ਹ।

ਅਨੁਵਾਦਕ: ਡਾ. ਕਰਨਜੀਤ ਸਿਘ

ਚਿਤਰਕਾਰ: ਆ. ਸੁਇਮਾ

ДНИ И НОЧИ

**Рассказы советских писателей о Великой Отечественной войне**

*На языке панджаби*

DAYS AND NIGHTS

**Short stories about World War II by Soviet writers**

*In Punjabi*



Д $\frac{4702010200-560}{031(01)-87}$ 237—87

ISBN 5-05-001355-0

## ਤਤਕਰਾ

# ਕੋਨਸਤਾਨਤਿਨ ਸਿਮੋਨੋਵ

[illegible]ਨਸਤਾਨਤਿਨ ਸਿਮੋਨੋਵ (1915 — 1979) ਦਾ ਜਨਮ ਲੈਨਿਨਗ੍ਰਾਦ [illegible] [illegible]ਇਆ, ਜਵਾਨੀ ਵੇਲੇ ਖ਼ਰਾਦੀਏ ਵਜੋਂ ਕੰਮ ਕੀਤਾ। ਮਗਰੋਂ ਮਾਸਕੋ [illegible] [illegible] [illegible]ਹਿਤ ਇਨਸਟੀਚਿਊਟ ਤੋਂ ਵਿਦਿਆ ਪ੍ਰਾਪਤ ਕੀਤੀ। ਸਾਹਿਤ [illegible] [illegible]ਕ ਕਵੀ ਵਜੋਂ ਸ਼ੁਰੂ ਕੀਤੀ। 1941 — 1945 ਵਿਚ ਅਖ਼ਬਾਰ "[illegible] ਜ਼ਵਿਜ਼ਦਾ" ਦਾ ਪਤਰਪ੍ਰੇਰਕ ਰਿਹਾ, ਮਾਸਕੋ ਤੋਂ ਬਰਲਿਨ [illegible] [illegible] [illegible] ਰਸਤਾ ਤਹਿ ਕੀਤਾ, ਸੋਵੀਅਤ ਫੌਜ ਦੀਆਂ ਜੰਗੀ [illegible] ਵਿਚ ਹਿੱਸਾ ਲਿਆ।

[illegible] [illegible] [illegible]ਰਜਣਾਤਮਕ ਵਿਰਸੇ ਵਿਚ ਜਗਤ ਪ੍ਰਸਿਧ ਨਾਵਲ, ਡਰਾਮੇ, [illegible], ਕ[illegible]ਣੀਆਂ ਤੇ ਲੇਖ ਸ਼ਾਮਿਲ ਹਨ। ਕ. ਸਿਮੋਨੋਵ ਦੀਆਂ ਸਭਨਾਂ [illegible] [illegible] [illegible] ਵਿਸ਼ਾ ਹਿਟਲਰੀ ਕਾਬਜ਼ਾਂ ਵਿਰੁਧ ਸੋਵੀਅਤ ਲੋਕਾਂ ਦੀ [illegible] [illegible]।

# ਤੀਜਾ ਐਡਜੂਟੈਂਟ

ਕਮੀਸਾਰ ਦਾ ਇਹ ਪੱਕਾ ਯਕੀਨ ਸੀ ਕਿ ਬਹਾਦਰ ਆਦਮੀ ਏਨੀ ਛੇਤੀ ਛੇਤੀ ਨਹੀਂ ਮਰਦੇ ਜਿੰਨੀ ਛੇਤੀ ਬੁਜ਼ਦਿਲ। ਉਹ ਇਸ ਗੱਲ ਨੂੰ ਮੁੜ ਮੁੜ ਦੁਹਰਾਉਣਾ ਪਸੰਦ ਕਰਦਾ ਸੀ ਤੇ ਜਦੋਂ ਕੋਈ ਉਹਦੇ ਨਾਲ ਸਹਿਮਤ ਨਹੀਂ ਸੀ ਹੁੰਦਾ ਤਾਂ ਉਸ ਨੂੰ ਗੁੱਸਾ ਚੜ੍ਹ ਜਾਂਦਾ ਸੀ।

ਡੀਵੀਜ਼ਨ ਵਿਚ ਸਭ ਉਸ ਨੂੰ ਪਿਆਰ ਵੀ ਕਰਦੇ ਸਨ ਤੇ ਉਸ ਕੋਲੋਂ ਡਰਦੇ ਵੀ ਸਨ। ਡੀਵੀਜ਼ਨ ਵਿਚ ਆਉਣ ਵਾਲੇ ਨਵੇਂ ਜਵਾਨਾਂ ਨੂੰ ਲੜਾਈ ਦੇ ਆਦੀ ਬਣ ਜਾਣ ਦੀ ਸਿਖਲਾਈ ਦੇਣ ਦਾ ਉਸ ਦਾ ਆਪਣਾ ਹੀ ਤਰੀਕਾ ਸੀ। ਉਹ ਬੰਦੇ ਨੂੰ ਉਸ ਦੀ ਤੋਰ ਤੋਂ ਹੀ ਪਛਾਣ ਲੈਂਦਾ ਸੀ। ਉਹ ਬੰਦੇ ਨੂੰ ਡੀਵੀਜ਼ਨ ਦੇ ਹੈਡ ਕੁਆਟਰ ਵਿਚੋਂ ਜਾਂ ਕਿਸੇ ਰੈਜਮੈਂਟ ਵਿਚੋਂ ਫੜ ਲੈਂਦਾ ਤੇ ਜਿਥੇ ਜਿਥੇ ਉਸ ਨੇ ਆਪ ਚੱਕਰ ਮਾਰਨ ਜਾਣਾ ਹੁੰਦਾ ਉਸ ਨੂੰ ਨਾਲ ਲਈ ਫਿਰਦਾ ਤੇ ਸਾਰਾ ਦਿਨ ਇਕ ਮਿੰਟ ਵੀ ਅੱਖੋਂ ਓਹਲੇ ਨਾ ਹੋਣ ਦੇਂਦਾ।

ਜੇ ਕੋਈ ਧਾਵਾ ਬੋਲਣਾ ਪੈਂਦਾ ਤਾਂ ਉਹ ਉਸ ਬੰਦੇ ਦੇ ਨਾਲ ਖਲੋ ਕੇ ਇਸ ਧਾਵੇ ਵਿਚ ਹਿੱਸਾ ਲੈਂਦਾ।

ਜਿਹੜਾ ਬੰਦਾ ਕਮੀਸਾਰ ਦੀ ਅਜ਼ਮਾਇਸ਼ ਵਿਚ ਪੂਰਾ ਉਤਰ ਆਉਂਦਾ, ਉਹਦੇ ਨਾਲ ਤਰਕਾਲਾਂ ਵੇਲੇ ਉਹ ਇਕ ਵਾਰੀ ਫੇਰ ਜਾਣ-ਪਛਾਣ ਕਰਦਾ।

"ਕੀ ਨਾਂ ਏ?" ਉਹ ਅਚਾਨਕ ਹੀ ਆਪਣੀ ਰੁੱਖੀ ਜਿਹੀ ਆਵਾਜ਼ ਵਿਚ ਪੁੱਛਦਾ।

ਹੈਰਾਨ ਪ੍ਰੇਸ਼ਾਨ ਅਫਸਰ ਆਪਣਾ ਨਾਂ ਦੱਸਦਾ।

"ਤੇ ਮੇਰਾ ਨਾਂ ਕੋਰਨੇਵ ਏ। ਆਪਾਂ ਇਕੱਠਿਆਂ ਹੀ ਧਾਵਾ ਬੋਲਿਆ ਸੀ, ਇਕੱਠੇ ਹੀ ਢਿੱਡ ਪਰਨੇ ਰਿੜ੍ਹੇ ਸਾਂ, ਤੇ ਹੁਣ ਅਸੀਂ ਇਕ ਦੂਜੇ ਦੇ ਵਾਕਫ ਹੋ ਗਏ ਆਂ"।

ਡੀਵੀਜ਼ਨ ਵਿਚ ਉਸ ਦੇ ਆਉਣ ਮਗਰੋਂ ਇਕ ਹਫਤੇ ਦੇ ਅੰਦਰ ਅੰਦਰ ਉਸ ਦੇ ਦੋ ਐਡਜੂਟੈਂਟ ਅਗੜ ਪਿੱਛੜ ਹੀ ਮਾਰੇ ਗਏ ਸਨ।

[illegible] ਨੂੰ ਹੱਥਾਂ ਪੈਰਾਂ ਦੀ ਪੈ ਗਈ ਸੀ ਤੇ ਖੰਦਕ ਵਿਚੋਂ ਬਾਹਰ ਆ ਗਿਆ [illegible] ਜੋ ਰੀਂਗਦਾ ਰੀਂਗਦਾ ਪਿਛਾਂਹ ਹੱਟ ਜਾਵੇ। ਇਕ ਮਸ਼ੀਨਗੱਨ ਨੇ ਉਸ ਦੀਆਂ [illegible] ਉਡਾ ਦਿੱਤੀਆਂ ਸਨ।

[illegible]ਰਕਾਲਾਂ ਵੇਲੇ ਹੈਡਕੁਆਟਰ ਨੂੰ ਵਾਪਸ ਮੁੜਦਿਆਂ ਕਮੀਸਾਰ ਐਡਜੂਟੈਂਟ ਦੀ [illegible] ਕੋਲੋਂ ਬੇਪ੍ਰਵਾਹੀ ਨਾਲ ਲੰਘ ਆਇਆ ਸੀ। ਉਸ ਨੇ ਉਹਦੇ ਵੱਲ ਮੂੰਹ ਭੁਆ [illegible] ਵੀ ਨਹੀਂ ਸੀ।

[illegible] ਐਡਜੂਟੈਂਟ ਨੂੰ ਇਕ ਹਮਲੇ ਦੌਰਾਨ ਛਾਤੀ ਵਿਚ ਗੋਲੀ ਵੱਜ ਗਈ ਸੀ। [illegible] ਕਬਜ਼ੇ ਵਿਚ ਆ ਗਏ ਖੰਦਕੀ ਮੋਰਚੇ ਵਿਚ ਪਿੱਠ ਪਰਨੇ ਪਿਆ ਉਖੜੇ ਉਖੜੇ [illegible] ਲੈ ਰਿਹਾ ਸੀ ਤੇ ਪਾਣੀ ਦੇ ਘੁਟ ਲਈ ਤਰਲੇ ਲੈ ਰਿਹਾ ਸੀ। ਪਾਣੀ ਹੈ [illegible]। ਮੋਰਚੇ ਦੇ ਸਾਮ੍ਹਣੇ ਖੇਤ ਵਿਚ ਜਰਮਨਾਂ ਦੀਆਂ ਲਾਸ਼ਾਂ ਵਿੱਛੀਆਂ ਪਈਆਂ [illegible]। [illegible] ਵਿਚੋਂ ਇਕ ਲਾਸ਼ ਦੇ ਕੋਲ ਪਾਣੀ ਵਾਲੀ ਫਲਾਸਕ ਪਈ ਸੀ।

[illegible] ਬੜੀ ਦੇਰ ਤੱਕ ਦੂਰਬੀਨ ਨਾਲ ਵੇਖਦਾ ਰਿਹਾ ਜਿਵੇਂ ਇਹ ਪਤਾ [illegible] ਦੀ ਕੋਸ਼ਿਸ਼ ਕਰਦਾ ਰਿਹਾ ਹੋਵੇ ਕਿ ਫਲਾਸਕ ਖਾਲੀ ਹੈ ਜਾਂ ਭਰੀ ਹੋਈ।

[illegible] ਦਾ ਸਰੀਰ ਭਾਰਾ ਸੀ ਤੇ ਹੁਣ ਉਹ ਜਵਾਨ ਵੀ ਨਹੀਂ ਸੀ ਰਹਿ [illegible]। ਉਹ ਹਿੰਮਤ ਕਰ ਕੇ ਕੱਚੇ ਮੋਰਚੇ ਤੋਂ ਪਾਰ ਹੋ ਗਿਆ ਤੇ ਆਪਣੇ ਆਪ [illegible] ਵਿਚ ਹੌਲੀ ਹੌਲੀ ਕਦਮ ਪੁਟਦਾ ਖੇਤ ਵਿਚੋਂ ਤੁਰ ਪਿਆ।

[illegible] ਨਹੀਂ ਕਿਉਂ, ਜਰਮਨਾਂ ਨੇ ਗੋਲੀ ਨਹੀਂ ਚਲਾਈ ਸੀ। ਉਹਨਾਂ ਨੇ [illegible] ਉਦੋਂ ਚਲਾਈ ਜਦੋਂ ਉਹ ਫਲਾਸਕ ਕੋਲ ਪਹੁੰਚਾ, ਇਸ ਨੂੰ ਚੁੱਕਿਆ, [illegible] ਤੇ ਇਸ ਨੂੰ ਕੱਛ ਵਿਚ ਦੱਬ ਕੇ ਵਾਪਸ ਮੁੜਨ ਲੱਗਾ।

ਉਹ ਉਸ ਉਤੇ ਪਿਛੋਂ ਗੋਲੀਆਂ ਦਾਗ ਰਹੇ ਸਨ। ਦੋ ਗੋਲੀਆਂ ਫਲਾਸਕ ਨੂੰ [illegible]। ਉਸ ਨੇ ਮੋਰੀਆਂ ਅੱਗੇ ਉਂਗਲਾਂ ਰੱਖ ਕੇ ਇਹਨਾਂ ਨੂੰ ਬੰਦ ਕੀਤਾ ਤੇ [illegible] ਨੂੰ ਆਪਣੇ ਅਗਲੇ ਪਾਸੇ ਕਰ ਕੇ ਤੁਰਦਾ ਗਿਆ।

[illegible] ਫੇਰ ਖੰਦਕ ਵਿਚ ਆ ਗਿਆ ਤਾਂ ਉਹਨੇ ਬੜੀ ਸਾਵਧਾਨੀ [illegible] ਨੂੰ [illegible]।

"ਉਸ ਨੂੰ [illegible]।"

"[illegible] ਖਾਲੀ ਹੁੰਦੀ?" ਕਿਸੇ ਨੇ ਉਤਸੁਕਤਾ [illegible]।

"ਮੈਂ ਵਾਪਸ ਆ ਜਾਂਦਾ ਤੇ ਤੁਹਾਨੂੰ ਦੂਸਰੀ, ਭਰੀ ਹੋਈ ਲਭਣ ਤੋਰ ਦੇਂਦਾ!" [illegible] ਨੇ ਸਵਾਲ ਪੁੱਛਣ ਵਾਲੇ ਨੂੰ ਰੋਹ ਭਰੀਆਂ ਨਜ਼ਰਾਂ ਨਾਲ ਸਿਰ ਤੋਂ ਪੈਰਾਂ [illegible] ਵੇਖਦਿਆਂ ਆਖਿਆ।

ਉਹ ਅਕਸਰ ਇਸ਼ ਤਰ੍ਹਾਂ ਦੇ ਕੰਮ ਕਰਦਾ ਸੀ ਜਿਹੜੇ ਇਕ ਡੀਵੀਜ਼ਨ ਦੇ [illegible] ਦੇ ਨਾਤੇ, ਉਸ ਨੂੰ ਨਹੀਂ ਕਰਨੇ ਚਾਹੀਦੇ ਸਨ। ਪਰ ਉਸ ਨੂੰ ਇਹ ਨਹੀਂ

ਕਰਨਾ ਚਾਹੀਦਾ, ਇਸ ਬਾਰੇ ਉਹ ਸਿਰਫ ਓਦੋਂ ਸੋਚਦਾ ਜਦੋਂ ਉਹ ਕੋਈ ਕੰਮ ਕਰ ਚੁੱਕਾ ਹੁੰਦਾ। ਫੇਰ ਉਹ ਆਪਣੇ ਆਪ ਨਾਲ ਵੀ ਖਿਝਦਾ ਤੇ ਉਹਨਾਂ ਨਾਲ ਵੀ ਜਿਹੜੇ ਉਸ ਨੂੰ ਕੀਤੇ ਕੰਮ ਦਾ ਚੇਤਾ ਕਰਾਉਂਦੇ।

ਹੁਣ ਵੀ ਏਹੋ ਹਾਲਤ ਸੀ। ਪਾਣੀ ਵਾਲੀ ਫਲਾਸਕ ਲੈ ਆਉਣ ਮਗਰੋਂ, ਉਸ ਨੇ ਐਡਜੂਟੈਂਟ ਵੱਲ ਬਹੁਤਾ ਧਿਆਨ ਨਹੀਂ ਸੀ ਦਿੱਤਾ ਤੇ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਲੜਾਈ ਦੇ ਮੈਦਾਨ ਦੇ ਨਿਰੀਖਣ ਵਿਚ ਰੁਝ ਕੇ, ਉਸ ਉੱਕਾ ਹੀ ਭੁਲ ਗਿਆ ਹੋਵੇ।

ਪੰਦਰਾਂ ਮਿੰਟ ਬਾਦ ਉਸ ਨੇ ਇਕ ਅਚਨਚੇਤੀ ਸਵਾਲ ਪੁਛ ਕੇ ਬਟਾਲੀਅਨ ਦੇ ਕਮਾਂਡਰ ਨੂੰ ਚੌਂਕਾ ਦਿੱਤਾ।

"ਕਿਉਂ, ਹਸਪਤਾਲ ਭੇਜ ਦਿੱਤਾ ਉਹਨੂੰ?"

"ਕਿਸ ਤਰ੍ਹਾਂ ਹੋ ਸਕਦਾ ਏ, ਕਾਮਰੇਡ ਕਮੀਸਾਰ। ਹਨੇਰਾ ਹੋ ਜਾਣ ਦੀ ਉਡੀਕ ਕਰਨੀ ਪਵੇਗੀ।"

"ਹਨੇਰਾ ਹੋਣ ਤੱਕ ਤਾਂ ਉਹ ਮਰ ਜਾਏਗਾ", ਤੇ ਕਮੀਸਾਰ ਨੇ ਮੂੰਹ ਦੂਜੇ ਪਾਸੇ ਕਰ ਲਿਆ ਜਿਵੇਂ ਗੱਲ ਖਤਮ ਹੋ ਗਈ ਹੋਵੇ।

ਪੰਜ ਮਿੰਟ ਮਗਰੋਂ ਲਾਲ ਸੈਨਾ ਦੇ ਦੋ ਜਵਾਨ, ਵਰ੍ਹਦੀਆਂ ਗੋਲੀਆਂ ਦੇ ਮੀਂਹ ਵਿਚ ਝੁਕ ਝੁਕ ਤੁਰਦੇ ਐਡਜੂਟੈਂਟ ਦੀ ਅਹਿਲ ਦੇਹ ਨੂੰ ਉੱਚੇ ਨੀਵੇਂ ਮੈਦਾਨ ਵਿਚੋਂ ਲੰਘਦੇ ਪਿਛਵਾੜੇ ਲੈ ਗਏ।

ਕਮੀਸਾਰ ਠੰਡੇ ਦਿਲ ਨਾਲ ਉਹਨਾਂ ਨੂੰ ਜਾਂਦਿਆਂ ਵੇਖਦਾ ਰਿਹਾ। ਜਿੱਨੀ ਉਹ ਆਪਣੀ ਜਾਨ ਜੋਖੋਂ ਵਿਚ ਪਾਉਂਦਾ ਸੀ ਦੂਜਿਆਂ ਦੀ ਵੀ ਓਨੀ ਹੀ ਪਾਉਂਦਾ ਸੀ। ਲੋਕ ਮਰ ਰਹੇ ਸਨ—ਆਖਰ ਇਹ ਲੜਾਈ ਸੀ। ਪਰ ਬਹਾਦਰ ਥੋੜੇ ਕੀਤਿਆਂ ਨਹੀਂ ਮਰਦੇ।

ਲਾਲ ਸੈਨਾ ਦੇ ਦੋ ਜਵਾਨ ਬਹਾਦਰਾਂ ਵਾਂਗ ਤੁਰੇ ਜਾ ਰਹੇ ਸਨ। ਨਾ ਉਹ ਲੰਮੇ ਪੈਂਦੇ ਸਨ ਤੇ ਨਾ ਹੀ ਕਿਸੇ ਆੜ-ਓਟ ਲਈ ਹੱਥ ਪੈਰ ਮਾਰਦੇ ਸਨ। ਇਕ ਪਲ ਵੀ ਉਹ ਨਹੀਂ ਭੁੱਲੇ ਸਨ ਕਿ ਉਹ ਇਕ ਜ਼ਖਮੀ ਨੂੰ ਲਈ ਜਾਂਦੇ ਹਨ। ਇਸ ਲਈ ਕੋਰਨੇਵ ਨੂੰ ਯਕੀਨ ਹੋ ਗਿਆ ਕਿ ਉਹ ਇਹ ਕੰਮ ਕਰ ਲੈਣਗੇ।

ਰਾਤ ਵੇਲੇ, ਹੈਡਕੁਆਟਰ ਵਾਪਸ ਆਉਂਦਿਆਂ, ਕਮੀਸਾਰ ਹਸਪਤਾਲ ਜਾ ਵੜਿਆ।

"ਕਿਉਂ, ਕੀ ਹਾਲ ਹੈ ਉਹਦਾ, ਠੀਕ ਹੋ ਗਿਆ?" ਉਸ ਨੇ ਸਰਜਨ ਨੂੰ ਪੁੱਛਿਆ।

ਕੋਰਨੇਵ ਦਾ ਖਿਆਲ ਸੀ ਕਿ ਲੜਾਈ ਵਿਚ ਸਾਰੇ ਕੰਮ ਇਕੋ ਜਿੱਨੀ ਤੇਜ਼ੀ ਨਾਲ ਹੋ ਸਕਦੇ ਹਨ ਤੇ ਹੋਣੇ ਚਾਹੀਦੇ ਹਨ, ਭਾਵੇਂ ਇਹ ਸੁਨੇਹਾ ਲੈ ਕੇ ਜਾਣ ਦਾ ਸਵਾਲ ਹੋਵੇ, ਹਮਲਾ ਕਰਨ ਦਾ ਹੋਵੇ ਜਾਂ ਜ਼ਖਮੀਆਂ ਦਾ ਇਲਾਜ ਕਰਨ ਦਾ।

ਤੇ ਜਦੋਂ ਸਰਜਨ ਨੇ ਉਸ ਨੂੰ ਇਹ ਦੱਸਿਆ ਕਿ ਲਹੂ ਜ਼ਿਆਦਾ ਵਗ ਜਾਣ ਕਾਰਨ ਐਡਜੂਟੈਂਟ ਦੀ ਮੌਤ ਹੋ ਗਈ ਹੈ, ਤਾਂ ਉਸ ਨੇ ਹੈਰਾਨੀ ਨਾਲ ਨਜ਼ਰਾਂ ਚੁੱਕ ਕੇ ਵੇਖਿਆ।

"ਤੁਹਾਨੂੰ ਪਤਾ ਹੈ ਕਿ ਤੁਸੀਂ ਕੀ ਆਖ ਰਹੇ ਹੋ?" ਉਸ ਨੇ ਹੌਲੀ ਜਿਹੀ ਪੁੱਛਿਆ ਤੇ ਉਸ ਦੇ ਮੋਢੇ ਦੀ ਪੱਟੀ ਹੇਠਾਂ ਆਪਣਾ ਹੱਥ ਫਸਾ ਕੇ ਉਸ ਨੂੰ ਝੰਜੋੜਿਆ। "ਸਾਡੇ ਜਵਾਨ ਵਰ੍ਹਦੀਆਂ ਗੋਲੀਆਂ ਵਿਚ ਦੋ ਵੇਰਸਤ ਪੈਂਡਾ ਇਸ ਵਾਸਤੇ ਚੁੱਕ ਕੇ ਲਿਆਏ ਸਨ ਕਿ ਉਹ ਜਿਊਂਦਾ ਰਹੇ। ਤੇ ਤੁਸੀਂ ਕਹਿ ਰਹੇ ਹੋ ਕਿ ਉਹ ਮਰ ਗਿਆ। ਫੇਰ ਉਹ ਉਸ ਨੂੰ ਕਿਸ ਵਾਸਤੇ ਚੁੱਕ ਕੇ ਲਿਆਏ ਸਨ?"

ਤੇ ਉਹ ਆਪ ਵਰ੍ਹਦੀਆਂ ਗੋਲੀਆਂ ਵਿਚ ਪਾਣੀ ਵਾਲੀ ਫਲਾਸਕ ਕਿਵੇਂ ਲਿਆਇਆ ਸੀ, ਇਸ ਬਾਰੇ ਕੋਰਨੇਵ ਕੁਝ ਨਹੀਂ ਬੋਲਿਆ।

ਸਰਜਨ ਨੇ ਮੋਢੇ ਛੰਡ ਦਿੱਤੇ।

"ਤੇ ਨਾਲੇ," ਇਸ ਹਰਕਤ ਨੂੰ ਵੇਖ ਕੇ ਕਮੀਸਾਰ ਬੋਲਦਾ ਗਿਆ, "ਉਹ ਇਸ ਤਰ੍ਹਾਂ ਦਾ ਬੰਦਾ ਸੀ ਜਿਸ ਨੂੰ ਬਹੁਤ ਦਿਨ ਜਿਊਣਾ ਚਾਹੀਦਾ ਸੀ। ਹਾਂ, ਹਾਂ, ਬਹੁਤ ਦਿਨ", ਉਸ ਨੇ ਖਿੱਝ ਕੇ ਲਫਜ਼ ਦੁਹਰਾਏ। "ਕੰਮ ਚੰਗਾ ਨਹੀਂ ਕਰਦੇ ਤੁਸੀਂ।"

ਤੇ ਉਹ ਹੋਰ ਕੁਝ ਵੀ ਬੋਲੇ ਬਗ਼ੈਰ ਆਪਣੀ ਜੀਪ ਵੱਲ ਤੁਰ ਪਿਆ।

ਸਰਜਨ ਉਸ ਨੂੰ ਜਾਂਦੇ ਨੂੰ ਵੇਖਦਾ ਰਿਹਾ। ਬੇਸ਼ਕ, ਕਮੀਸਾਰ ਦੀ ਗੱਲ ਗ਼ਲਤ ਸੀ। ਮੰਤਕੀ ਨਜ਼ਰ ਨਾਲ ਵੇਖਿਆ ਜਾਏ ਤਾਂ ਉਸ ਨੇ ਮੂਰਖਾਂ ਵਾਲੀ ਗੱਲ ਹੀ ਕੀਤੀ ਸੀ। ਪਰ ਉਹਦੇ ਲਫਜ਼ਾਂ ਵਿਚ ਏਡਾ ਜ਼ੋਰ ਤੇ ਵਿਸ਼ਵਾਸ ਸੀ ਕਿ ਸਰਜਨ ਨੂੰ ਇਕ ਪਲ ਵਾਸਤੇ ਇਕ ਤਰ੍ਹਾਂ ਜਾਪਿਆ ਜਿਵੇਂ ਉਸ ਦੇ ਇਸ ਵਿਚਾਰ ਵਿਚ ਕੁਝ ਸਚਾਈ ਹੋਵੇ ਕਿ ਬਹਾਦਰਾਂ ਨੂੰ ਮਰਨਾ ਨਹੀਂ ਚਾਹੀਦਾ, ਤੇ ਜੇ ਉਹ ਮਰਦੇ ਹਨ ਤਾਂ ਇਸ ਦਾ ਕਾਰਨ ਇਹ ਹੈ ਕਿ ਉਹ ਕੰਮ ਚੰਗੀ ਤਰ੍ਹਾਂ ਨਹੀਂ ਕਰਦਾ।

"ਬਕਵਾਸ!" ਸਰਜਨ ਨੇ ਇਸ ਖ਼ਤਰਨਾਕ ਵਿਚਾਰ ਨੂੰ ਛੰਡ ਕੇ ਪਰੇ ਸੁਟਣ ਦੀ ਕੋਸ਼ਿਸ਼ ਕਰਦਿਆਂ ਉੱਚੀ ਆਵਾਜ਼ ਵਿਚ ਆਖਿਆ।

ਪਰ ਵਿਚਾਰ ਨੇ ਉਸ ਦਾ ਪਿੱਛਾ ਨਾ ਛੱਡਿਆ। ਉਸ ਨੂੰ ਜਾਪਿਆ ਜਿਵੇਂ ਉਹਦੀਆਂ ਅੱਖਾਂ ਵੇਖ ਰਹੀਆਂ ਹੋਣ ਕਿ ਕਿਵੇਂ ਦੋ ਲਾਲ ਸੈਨਿਕ ਜ਼ਖਮੀ ਐਡਜੂਟੈਂਟ ਨੂੰ ਅਸੀਮ ਉੱਚੇ ਨੀਵੇਂ ਮੈਦਾਨ ਵਿਚ ਚੁਕੀ ਲਈ ਆਉਂਦੇ ਹਨ।

"ਮਿਖਾਇਲ ਲਵੋਵਿਚ," ਉਸ ਨੇ ਆਪਣੇ ਸਹਾਇਕ ਨੂੰ ਸੰਬੋਧਨ ਕੀਤਾ ਜਿਹੜਾ ਸਿਗਰਟ ਪੀਣ ਵਾਸਤੇ ਹੁਣੇ ਹੀ ਬਾਹਰ ਆਇਆ ਸੀ, ਅਤੇ ਅਚਾਨਕ ਇਉਂ ਆਖਿਆ, ਜਿਵੇਂ ਇਹ ਗੱਲ ਉਹ ਬੜੇ ਚਿਰ ਤੋਂ ਆਖਣ ਆਖਣ ਕਰ ਰਿਹਾ ਸੀ। "ਸਾਨੂੰ ਮਲ੍ਹਮ ਪੱਟੀ ਕਰਨ ਵਾਲੇ ਦੋ ਕੇਂਦਰ ਹੋਰ ਅਗਾਂਹ ਜਾ ਕੇ ਬਣਾਉਣੇ ਪੈਣਗੇ ਤੇ ਓਥੇ ਡਾਕਟਰ ਵੀ ਰੱਖਣੇ ਪੈਣਗੇ।"

ਕਮੀਸਾਰ ਲੌਅ ਲੱਗਣ ਵੇਲੇ ਨਾਲ ਹੀ ਹੈਡਕੁਆਟਰ ਪਹੁੰਚਾ ਸੀ। ਉਹਦਾ ਰੌਂ ਵਿਗੜਿਆ ਹੋਇਆ ਸੀ। ਉਸ ਨੇ ਆਪਣੇ ਬੰਦਿਆਂ ਨੂੰ ਬੁਲਾਇਆ ਤੇ ਛੇਤੀ ਛੇਤੀ ਉਹਨਾਂ ਨਾਲ ਗੱਲ ਕੀਤੀ ਤੇ ਸੜੀਆਂ ਬਲੀਆਂ ਸੁਣਾ ਕੇ ਤੋਰ ਦਿੱਤਾ। ਇਹ ਉਸ ਦਾ ਢੰਗ ਸੀ ਤੇ ਇਸ ਵਿਚ ਕੁਝ ਚਲਾਕੀ ਵੀ ਸੀ। ਕਮੀਸਾਰ ਨੂੰ ਇਹ ਚੰਗਾ ਲੱਗਦਾ ਸੀ ਕਿ ਲੋਕ ਥੋੜਾ ਬਹੁਤ ਨਾਰਾਜ਼ ਹੋ ਕੇ ਉਹਦੇ ਕੋਲੋਂ ਜਾਣ। ਉਸ ਦਾ ਵਿਸ਼ਵਾਸ ਸੀ ਕਿ ਆਦਮੀ ਵਿਚ ਸਭ ਕੁਝ ਕਰ ਲੈਣ ਦੀ ਤਾਕਤ ਹੈ। ਉਹ ਆਦਮੀ ਨੂੰ ਕਦੇ ਇਸ ਗੱਲੋਂ ਨਹੀਂ ਸੀ ਝਾੜਦਾ ਕਿ ਉਹ ਕੁਝ ਕਰਨ ਦੇ ਕਾਬਿਲ ਨਹੀਂ, ਸਗੋਂ ਇਸ ਗੱਲੋਂ ਝਾੜਦਾ ਸੀ ਕਿ ਉਹ ਕੁਝ ਕਰਨ ਦੇ ਕਾਬਿਲ ਤਾਂ ਸੀ ਪਰ ਉਸ ਨੇ ਕੀਤਾ ਨਹੀਂ। ਤੇ ਜੇ ਬੰਦੇ ਨੇ ਬਹੁਤ ਕੰਮ ਕੀਤਾ ਹੁੰਦਾ ਤਾਂ ਕਮੀਸਾਰ ਇਸ ਗੱਲੋਂ ਝਾੜਨ ਲੱਗ ਪੈਂਦਾ ਕਿ ਉਸ ਨੇ ਹੋਰ ਬਹੁਤਾ ਕਿਉਂ ਨਹੀਂ ਕੀਤਾ। ਜਦੋਂ ਲੋਕ ਥੋੜੇ ਜਿਹੇ ਗੁੱਸੇ ਵਿਚ ਹੋਣ ਤਾਂ ਉਹ ਵਧੇਰੇ ਚੰਗੀ ਤਰ੍ਹਾਂ ਸੋਚਦੇ ਹਨ। ਉਸ ਨੂੰ ਗੱਲਬਾਤ ਅਧਵ-ਵਿਚਾਲੇ ਛੱਡ ਕੇ ਬੰਦ ਕਰ ਦੇਣਾ ਚੰਗਾ ਲੱਗਦਾ ਸੀ ਤਾਂ ਜੋ ਬੰਦੇ ਨੂੰ ਮੁਖ ਗੱਲ ਹੀ ਯਾਦ ਰਹਿ ਸਕੇ। ਉਸ ਨੇ ਏਹੋ ਇਕ ਤਰੀਕਾ ਲਭ ਲਿਆ ਸੀ ਜਿਸ ਨਾਲ ਪੂਰੀ ਡੀਵੀਜ਼ਨ ਵਿਚ ਉਹ ਆਪਣੀ ਮੌਜੂਦਗੀ ਦਾ ਅਹਿਸਾਸ ਕਰਾਉਂਦਾ ਸੀ। ਉਹ ਇਕ ਮਿੰਟ ਵੀ ਜਿਸ ਬੰਦੇ ਨਾਲ ਗੁਜ਼ਾਰਦਾ, ਹਮੇਸ਼ਾ ਕੋਈ ਨਾ ਕੋਈ ਐਸੀ ਗੱਲ ਕਰਨ ਦੀ ਕੋਸ਼ਿਸ਼ ਕਰਦਾ ਜਿਸ ਬਾਰੇ ਆਦਮੀ ਉਹਦੇ ਨਾਲ ਅਗਲੀ ਮੁਲਾਕਾਤ ਤੱਕ ਸੋਚਦਾ ਰਹੇ।

ਸਵੇਰ ਵੇਲੇ ਉਸ ਨੂੰ ਕੱਲ੍ਹ ਹੋਏ ਨੁਕਸਾਨ ਦੀ ਰਿਪੋਰਟ ਮਿਲੀ ਸੀ। ਰਿਪੋਰਟ ਪੜ੍ਹਦਿਆਂ, ਉਸ ਨੂੰ ਸਰਜਨ ਦਾ ਚੇਤਾ ਆ ਗਿਆ। ਬੇਸ਼ਕ, ਇਸ ਪੁਰਾਣੇ ਤੇ ਤਜਰਬਾਕਾਰ ਡਾਕਟਰ ਨੂੰ ਇਹ ਕਹਿਣਾ ਕਿ ਉਹ ਆਪਣਾ ਕੰਮ ਚੰਗੀ ਤਰ੍ਹਾਂ ਨਹੀਂ ਕਰਦਾ ਕੁਵਲੀ ਗੱਲ ਸੀ, ਪਰ ਕੋਈ ਨਹੀਂ, ਕੋਈ ਸੋਚਦਾ ਰਹੇ ਇਸ ਬਾਰੇ। ਹੋ ਸਕਦਾ ਹੈ ਕਿ ਉਹ ਗੁੱਸੇ ਹੋ ਜਾਵੇ ਤੇ ਉਹਨੂੰ ਕੋਈ ਚੰਗਾ ਵਿਚਾਰ ਫੁਰ ਪਵੇ। ਉਸ ਨੂੰ ਆਪਣੇ ਆਖੇ ਦਾ ਕੋਈ ਅਫਸੋਸ ਨਹੀਂ ਸੀ। ਸਭ ਤੋਂ ਬਹੁਤੇ ਅਫਸੋਸ ਦੀ ਗੱਲ ਇਹ ਸੀ ਕਿ ਐਡਜੂਟੈਂਟ ਮਰ ਗਿਆ ਸੀ। (ਪਰ ਉਸ ਨੇ ਆਪਣੇ ਦਿਮਾਗ਼ ਨੂੰ ਇਸ ਬਾਰੇ ਬਹੁਤਾ ਚਿਰ ਸੋਚੀ ਜਾਣ ਦੀ ਆਗਿਆ ਨਹੀਂ ਸੀ ਦਿੱਤੀ) ਤੇ ਉਸ ਨੇ ਛੇਤੀ ਹੀ ਇਸ ਖਿਆਲ ਨੂੰ ਆਪਣੇ ਮਨ ਵਿਚੋਂ ਕੱਢ ਦਿੱਤਾ ਸੀ। ਲੜਾਈ ਦੇ ਇਹਨਾਂ ਮਹੀਨਿਆਂ ਵਿਚ ਕਿਸ ਕਿਸ ਦਾ ਕੋਈ ਅਫਸੋਸ ਮਨਾਵੇ। ਇਹ ਸਭ ਕੁਝ ਉਹ ਲੜਾਈ ਤੋਂ ਮਗਰੋਂ ਯਾਦ ਕਰੇਗਾ ਜਦੋਂ ਅਚਨਚੇਤੀ ਮੌਤ ਇਕ ਦੁਰਘਟਨਾ ਬਣ ਜਾਵੇਗੀ। ਅਜਕਲ ਤਾਂ ਮੌਤ ਹਮੇਸ਼ਾ ਹੀ ਅਚਨਚੇਤੀ ਹੁੰਦੀ ਹੈ। ਹੋਰ ਕਿਸੇ ਤਰ੍ਹਾਂ ਦੀ ਕੋਈ ਮੌਤ ਹੁੰਦੀ ਹੀ ਨਹੀਂ ਤੇ ਇਸ ਨਾਲ ਆਦੀ ਹੋ ਰਹਿਣ ਦਾ ਵੇਲਾ ਹੈ। ਪਰ ਇਸ ਦੇ ਬਾਵਜੂਦ ਵੀ ਉਹ ਉਦਾਸ ਸੀ ਤੇ ਉਹਦੀ ਆਵਾਜ਼ ਵਿਚ ਖਾਸ ਤਰ੍ਹਾਂ

[illegible] ਹਰਵ੍ਹਾਪਨ ਸੀ ਜਦੋਂ ਉਸ ਨੇ ਆਪਣੇ ਵੱਡੇ ਅਫਸਰ ਨੂੰ ਦੱਸਿਆ ਕਿ ਉਸ ਦਾ [illegible]ਜੂਟੈਂਟ ਮਾਰਿਆ ਗਿਆ ਹੈ ਤੇ ਉਸ ਨੂੰ ਨਵੇਂ ਬੰਦੇ ਦੀ ਲੋੜ ਹੈ।

ਤੀਜਾ ਐਡਜੂਟੈਂਟ ਕੱਕੇ ਵਾਲਾਂ, ਤੇ ਨੀਲੀਆਂ ਅੱਖਾਂ ਵਾਲਾ ਇਕ ਛੋਟਾ ਜਿਹਾ [illegible]ਰੇਟ ਸੀ ਜਿਸ ਨੇ ਥੋੜਾ ਚਿਰ ਪਹਿਲਾਂ ਹੀ ਸਕੂਲ ਦੀ ਪੜ੍ਹਾਈ ਮੁਕਾਈ ਸੀ ਤੇ [illegible] ਚਿਰ ਪਹਿਲਾਂ ਹੀ ਮਹਾਜ਼ 'ਤੇ ਪੁਜਾ ਸੀ।

ਆਪਣੀ ਮੁਲਾਕਾਤ ਦੇ ਪਹਿਲੇ ਹੀ ਦਿਨ, ਜਦੋਂ ਉਸ ਨੂੰ ਪਤਝੜ ਦਾ ਠੰਡਾ [illegible] ਮੈਦਾਨ ਲੰਘ ਕੇ, ਜਿਥੇ ਮਾਰਟਰ ਤੋਪਾਂ ਦੇ ਗੋਲੇ ਪਾਟ ਰਹੇ ਸਨ, ਕਮੀਸਾਰ [illegible] ਨਾਲ ਮੂਹਰਲੀ ਬਟਾਲੀਅਨ ਤੱਕ ਜਾਣਾ ਪਿਆ ਤਾਂ ਉਹ ਇਕ ਪਲ ਵੀ ਉਸ [illegible] ਪਿੱਛੇ ਨਹੀਂ ਸੀ ਰਿਹਾ। ਉਹ ਕਮੀਸਾਰ ਦੇ ਨਾਲ ਕਦਮ ਮੇਲ ਕੇ ਤੁਰਦਾ ਰਿਹਾ [illegible] ਜਿਵੇਂ ਐਡਜੂਟੈਂਟ ਦੇ ਨਾਤੇ ਇਸ ਤਰ੍ਹਾਂ ਕਰਨਾ ਡਿਊਟੀ ਹੋਵੇ। ਇਸ ਤੋਂ ਇਲਾਵਾ, [illegible] ਨਾਲੇ ਤੁਰਦਾ ਇਹ ਭਾਰੇ ਤੇ ਗਠਵੇਂ ਸਰੀਰ ਵਾਲਾ ਆਦਮੀ ਅਜਿੱਤ ਜਾਪਦਾ [illegible]। ਜੇ ਬੰਦਾ ਉਹਦੇ ਨਾਲ ਨਾਲ ਤੁਰਿਆ ਜਾਵੇ ਤਾਂ ਉਸ ਦਾ ਵਾਲ ਵਿੰਗਾ ਨਹੀਂ [illegible] ਸਕਦਾ।

[illegible] ਗੋਲੇ ਬਹੁਤੇ ਤੇ ਛੇਤੀ ਛੇਤੀ ਡਿਗਣ ਲੱਗੇ ਤਾਂ ਇਹ ਗੱਲ ਸਪਸ਼ਟ ਹੋ [illegible] ਕਿ ਜਰਮਨ ਨਿਸਚੇ ਹੀ ਉਹਨਾਂ ਨੂੰ ਨਿਸ਼ਾਨਾ ਬਣਾ ਰਹੇ ਸਨ। ਕਮੀਸਾਰ [illegible] ਉਹਦਾ ਐਡਜੂਟੈਂਟ ਕਦੇ ਕਦੇ ਸਪਾਟ ਲੰਮੇ ਪੈ ਜਾਂਦੇ ਸਨ।

[illegible] ਅਜੇ ਮਸਾਂ ਲੰਮੇ ਪੈਂਦੇ ਹੀ ਸਨ ਤੇ ਲਾਗੇ ਹੀ ਹੋਏ ਧਮਾਕੇ ਦਾ ਧੂਆਂ [illegible] ਨਹੀਂ ਸੀ ਹੁੰਦਾ ਕਿ ਕਮੀਸਾਰ ਫੇਰ ਉਠ ਖਲੋਂਦਾ ਤੇ ਅੱਗੇ ਤੁਰ [illegible]।

"[illegible] ਚਲ, [illegible]ਦਾ ਚਲ," ਉਸ ਨੇ ਰੁੱਖੀ ਜਿਹੀ ਆਵਾਜ਼ ਵਿਚ ਫੁਸਰ [illegible]। "[illegible] ਲੀਰੋ [illegible] ਰਹੀਏ?"

[illegible] ਜਕੋਤੱਕਿਆਂ ਵਿਚ ਪੈ ਗਏ। [illegible] ਉਹਨਾਂ ਦੇ ਪਿੱਛੇ।

[illegible]

"[illegible]," [illegible] ਘਣੇ ਛੋਟੇ ਜਿਹੇ ਟੋਏ ਵੱਲ [illegible]। "[illegible] ਇਸ ਤੋਂ ਡਰ ਕੇ ਖਲੋ ਜਾਂਦੇ ਤਾਂ ਸਾਡੇ [illegible]। ਅੱਗੇ ਵਧਦੇ ਜਾਣਾ ਹਮੇਸ਼ਾ ਹੀ ਚੰਗਾ ਹੁੰਦਾ ਹੈ।"

"[illegible] ਹਤਾ ਕੁ ਛੁਹਲੇ ਕਦਮ ਪੁਟਦੇ ਫੇਰ, ਔਹ ਵੇਖੋ...," [illegible] ਬਗੈਰ, ਐਡਜੂਟੈਂਟ ਨੇ ਸਿਰ ਹਿਲਾ ਕੇ ਸਾਮ੍ਹਣੇ ਵਾਲੇ ਟੋਏ ਵੱਲ [illegible]।

"[illegible] ਜਿਹੀ ਕੋਈ ਗੱਲ ਨਹੀਂ," ਕਮੀਸਾਰ ਨੇ ਮੋੜਵਾਂ ਜਵਾਬ ਦਿੱਤਾ। "ਉਹ ਸਾਨੂੰ ਏਸੇ ਥਾਂ ਨਿਸ਼ਾਨਾ ਬਣਾ ਰਹੇ ਸਨ ਤੇ ਗੋਲਾ ਅੱਗੇ ਡਿਗ ਪਿਆ।

ਜੇ ਅਸੀਂ ਓਥੇ ਹੁੰਦੇ, ਤਾਂ ਉਹਨਾਂ ਬਸ ਥਾਂ ਨੂੰ ਨਿਸ਼ਾਨਾ ਬਣਾਉਣਾ ਸੀ ਦੇ ਗੋਲਾ ਫੇਰ ਥੋੜਾ ਅੱਗੇ ਡਿਗ ਪੈਣਾ ਸੀ।"

ਐਡਜੂਟੈਂਟ ਇਹ ਸੋਚ ਕੇ ਆਪਮੁਹਾਰਾ ਹੀ ਮੁਸਕ੍ਰਾ ਪਿਆ ਕਿ ਕਮੀਸਾਰ ਮਖ਼ੌਲ ਕਰਦਾ ਹੈ। ਪਰ ਕਮੀਸਾਰ ਦੇ ਚਿਹਰੇ ਉਤੇ ਪੂਰੀ ਗੰਭੀਰਤਾ ਸੀ। ਉਹਨੇ ਇਹ ਗੱਲ ਪੂਰੇ ਯਕੀਨ ਨਾਲ ਆਖੀ ਸੀ। ਅਤੇ ਐਡਜੂਟੈਂਟ ਇਸ ਆਦਮੀ ਉਤੇ ਵਿਸ਼ਵਾਸ ਦੇ ਰੰਗ ਵਿਚ ਰੰਗਿਆ ਗਿਆ, ਜੰਗ ਵਿਚ ਪੈਦਾ ਹੋਇਆ ਤਤਕਾਲੀ ਵਿਸ਼ਵਾਸ ਜਿਹੜਾ ਉਮਰ ਭਰ ਬਣਿਆ ਰਹਿੰਦਾ ਹੈ। ਅਗਲੇ ਸੌ ਕਦਮ ਉਹ ਕਮੀਸਾਰ ਦੇ ਬਿਲਕੁਲ ਨੇੜੇ ਹੋ ਕੇ, ਤਕਰੀਬਨ ਉਹਦੇ ਨਾਲ ਨਾਲ ਹੀ ਤੁਰਦਾ ਗਿਆ।

ਇਸ ਤਰ੍ਹਾਂ ਦੀ ਆਪਸ ਵਿਚ ਪਹਿਲੀ ਜਾਣ-ਪਛਾਣ ਹੋਈ।

ਇਕ ਮਹੀਨਾ ਲੰਘ ਗਿਆ। ਦੱਖਣ ਵਾਲੇ ਪਾਸੇ ਦੀਆਂ ਸੜਕਾਂ ਉਤੇ ਜਾਂ ਬਰਫ ਦੀ ਤਹਿ ਜੰਮੀ ਹੋਈ ਸੀ ਜਾਂ ਬੁਰੀ ਤਰ੍ਹਾਂ ਚਿੱਕੜ ਹੀ ਚਿੱਕੜ ਸੀ।

ਅਫਵਾਹ ਸੀ ਕਿ ਪਿਛਵਾੜੇ ਵਿਚ ਕਿਧਰੇ ਇਕ ਆਰਮੀ ਨੂੰ ਜਵਾਬੀ ਹਮਲੇ ਵਾਸਤੇ ਤਿਆਰ ਕੀਤਾ ਜਾ ਰਿਹਾ ਹੈ, ਪਰ ਹਾਲੇ ਤੱਕ ਅੱਧ-ਪਚੱਧ ਰਹਿ ਗਈ ਡੀਵੀਜ਼ਨ ਹੀ ਬਚਾਓ ਦੀਆਂ ਲਹੂ ਡੋਲ੍ਹਦੀਆਂ ਰਖਿਆਤਮਕ ਲੜਾਈਆਂ ਲੜ ਰਹੀ ਸੀ।

ਦੱਖਣੀ ਪਤਝੜ ਦੀ ਹਨੇਰੀ ਰਾਤ ਸੀ। ਕਮੀਸਾਰ ਆਪਣੇ ਜ਼ਮੀਨ ਪੁਟ ਕੇ ਬਣਾਏ ਮੋਰਚੇ ਵਿਚ ਬੈਠਾ ਹੋਇਆ ਸੀ। ਉਸ ਨੇ ਆਪਣੇ ਚਿਕੜ ਨਾਲ ਭਰੇ ਬੂਟ ਲਾਹ ਲਏ ਸਨ ਤੇ ਉਹਨਾਂ ਨੂੰ ਲੋਹੇ ਦੇ ਸਟੋਵ ਉਤੇ ਸੁਕਣ ਵਾਸਤੇ ਟਿਕਾ ਰਿਹਾ ਸੀ।

ਉਸ ਦਿਨ ਤੜਕੇ ਡੀਵੀਜ਼ਨ ਦਾ ਕਮਾਂਡਰ ਬੁਰੀ ਤਰ੍ਹਾਂ ਫੱਟੜ ਹੋ ਗਿਆ ਸੀ। ਚੀਫ ਆਫ ਸਟਾਫ ਨੇ ਆਪਣੀ ਜ਼ਖਮੀ ਬਾਂਹ ਕਾਲੀ ਗਲ-ਪੱਟੀ ਵਿਚ ਟਿਕਾਈ ਤੇ ਆਪਣੀਆਂ ਉਂਗਲਾਂ ਨਾਲ ਮੇਜ਼ ਠਕੋਰਿਆ। ਉਸ ਨੂੰ ਖੁਸ਼ੀ ਹੋਈ ਕਿ ਉਹ ਇਸ ਤਰ੍ਹਾਂ ਕਰ ਸਕਦਾ ਸੀ, ਕਿ ਉਸ ਦੀਆਂ ਉਂਗਲਾਂ ਉਹਦਾ ਹੁਕਮ ਮੰਨਣ ਲੱਗ ਪਈਆਂ ਸਨ।

"ਠੀਕ ਹੈ, ਸਿਰੜਾਂ ਵਾਲਿਓ," ਉਸ ਨੇ ਆਪਣੀ ਰੁਕ ਗਈ ਗੱਲਬਾਤ ਨੂੰ ਫੇਰ ਅੱਗੇ ਤੋਰਿਆ। "ਮੰਨ ਲਿਆ ਕਿ ਖਲੋਦੀਲਿਨ ਇਸ ਵਾਸਤੇ ਮਾਰਿਆ ਗਿਆ ਕਿ ਉਹ ਡਰਿਆ ਹੋਇਆ ਸੀ, ਪਰ ਜਨਰਲ ਤਾਂ ਬਹਾਦਰ ਆਦਮੀ ਸੀ, ਕੀ ਖਿਆਲ ਹੈ ਤੁਹਾਡਾ?"

"ਸੀ ਨਹੀਂ, ਹੈ। ਤੇ ਉਹ ਜਿਊਂਦਾ ਰਹੇਗਾ," ਕਮੀਸਾਰ ਨੇ ਆਖਿਆ ਤੇ ਮੂੰਹ ਦੂਜੇ ਪਾਸੇ ਕਰ ਲਿਆ ਜਿਵੇਂ ਗੱਲ ਮੁਕ ਗਈ ਹੋਵੇ।

ਪਰ ਚੀਫ ਆਫ ਸਟਾਫ ਨੇ ਉਸ ਦੀ ਕਮੀਜ਼ ਦੀ ਬਾਂਹ ਫੜ ਕੇ ਖਿੱਚੀ ਤੇ ਹੌਲੀ ਜਿਹੀ ਆਖਿਆ ਤਾਂ ਜੋ ਉਸ ਦੇ ਦੁਖਦਾਈ ਲਫਜ਼ ਕੋਈ ਹੋਰ ਨਾ ਸੁਣ ਲਵੇ:

"ਜਿਉਂਦਾ ਰਹਿ ਸਕਦਾ ਹੈ। ਜਿਉਂਦਾ ਰਹੇ ਤਾਂ ਚੰਗੀ ਗੱਲ ਹੈ, ਭਾਵੇਂ ਮੈਨੂੰ ਇਸ ਬਾਰੇ ਸ਼ੱਕ ਹੈ। ਪਰ ਮਿਰੋਨੋਵ ਨਹੀਂ ਜਿਉਂਦਾ ਰਹਿਣਾ, ਨਾ ਜ਼ਾਵੋਦਚੀਕੋਵ ਜਿਉਂਦਾ ਰਹੇਗਾ ਤੇ ਨਾ ਗਾਵਰੀਲੇਨਕੋ। ਉਹ ਮਰ ਚੁੱਕੇ ਨੇ, ਭਾਵੇਂ ਉਹ ਸਾਰੇ ਹੀ ਬਹਾਦਰ ਬੰਦੇ ਸਨ। ਕੀ ਬਣਿਆ ਤੁਹਾਡੇ ਸਿਧਾਂਤ ਦਾ?"

"ਮੇਰਾ ਕੋਈ ਸਿਧਾਂਤ ਨਹੀਂ," ਕਮੀਸਾਰ ਨੇ ਝੱਟਪੱਟ ਮੋੜਵਾਂ ਜਵਾਬ ਦਿੱਤਾ। "ਮੈਂ ਸਿਰਫ ਏਨਾ ਜਾਣਦਾ ਹਾਂ ਕਿ ਇਕੋ ਜਿਹੇ ਹਾਲਾਤ ਵਿਚ ਬਹਾਦਰ ਬੰਦੇ ਬੁਜ਼ਦਿਲਾਂ ਨਾਲੋਂ ਘਟ ਮਰਦੇ ਨੇ। ਤੇ ਜੇ ਤੁਹਾਨੂੰ ਬਹੁਤ ਸਾਰੇ ਉਹਨਾਂ ਬੰਦਿਆਂ ਦੇ ਨਾਵਾਂ ਦਾ ਪਤਾ ਹੈ ਜਿਹੜੇ ਬਹਾਦਰ ਸਨ ਪਰ ਤਾਂ ਵੀ ਮਾਰੇ ਗਏ, ਤਾਂ ਇਸ ਦੀ ਵਜਾਹ ਇਹ ਹੈ ਕਿ ਬੁਜ਼ਦਿਲ ਨੂੰ ਤਾਂ ਕਬਰ ਵਿਚ ਪਾਉਣ ਤੋਂ ਪਹਿਲਾਂ ਹੀ ਭੁਲਾ ਦਿੱਤਾ ਜਾਂਦਾ ਹੈ। ਪਰ ਜਦੋਂ ਕੋਈ ਬਹਾਦਰ ਮਰਦਾ ਹੈ ਤਾਂ ਲੋਕ ਉਸ ਨੂੰ ਯਾਦ ਰੱਖਦੇ ਨੇ, ਉਹਦੀਆਂ ਗੱਲਾਂ ਕਰਦੇ ਨੇ ਤੇ ਉਹਦੇ ਬਾਰੇ ਲਿੱਖਦੇ ਨੇ। ਸਾਨੂੰ ਸਿਰਫ ਬਹਾਦਰਾਂ ਦੇ ਨਾਂ ਹੀ ਯਾਦ ਰਹਿੰਦੇ ਨੇ। ਬਸ, ਗੱਲ ਮੁੱਕੀ। ਜੇ ਤੁਸੀਂ ਇਸ ਗੱਲ ਨੂੰ ਮੇਰਾ ਸਿਧਾਂਤ ਕਹਿੰਦੇ ਹੋ, ਤੁਹਾਡੀ ਮਰਜ਼ੀ। ਜਿਹੜਾ ਸਿਧਾਂਤ ਲੋਕਾਂ ਦੀ ਇਹ ਮਦਦ ਕਰੇ ਕਿ ਉਹ ਡਰਨ ਨਾ, ਉਹ ਚੰਗਾ ਸਿਧਾਂਤ ਹੈ।"

ਐਡਜੂਟੈਂਟ ਮੋਰਚੇ ਵਿਚ ਆ ਗਿਆ। ਇਕ ਮਹੀਨੇ ਵਿਚ ਹੀ ਉਹਦਾ ਚਿਹਰਾ ਪੈ ਗਿਆ ਸੀ ਤੇ ਉਹਦੀਆਂ ਅੱਖਾਂ ਥੱਕੀਆਂ ਥੱਕੀਆਂ ਜਾਪਦੀਆਂ ਸਨ। ਬਾਕੀ ਹਰ ਲਿਹਾਜ਼ ਨਾਲ ਉਹ ਹਾਲੇ ਓਸੇ ਤਰ੍ਹਾਂ ਦਾ ਗਭਰੇਟ ਸੀ ਜਿਸ ਤਰ੍ਹਾਂ ਦਾ ਕਮੀਸਾਰ ਨੇ ਪਹਿਲੇ ਦਿਨ ਵੇਖਿਆ ਸੀ। ਸਾਵਧਾਨ ਖੜੇ ਹੋ ਕੇ, ਉਸ ਨੇ ਰਿਪੋਰਟ ਦਿੱਤੀ ਕਿ ਜਿਸ ਟਾਪੂਹਾਰ ਤੋਂ ਉਹ ਹੁਣੇ ਵਾਪਸ ਆਇਆ ਹੈ ਉਥੇ ਸਭ ਠੀਕ ਠਾਕ ਹੈ। ਹਾਂ, ਬਟਾਲੀਅਨ ਦਾ ਕਮਾਂਡਰ, ਕਪਤਾਨ ਪੋਲੀਆਕੋਵ ਜ਼ਰੂਰ ਜ਼ਖਮੀ ਹੋ ਗਿਆ ਸੀ।

"[illegible] ਕਿਸ ਨੇ ਸਾਂਭੀ?" ਕਮੀਸਾਰ ਨੇ ਪੁੱਛਿਆ।

"[illegible] [illegible], ਪਹਿਲੀ ਕੰਪਨੀ ਤੋਂ।"

"[illegible] ?"

"[illegible] ।"

[illegible] ਪੈ ਗਿਆ।

"[illegible] ਲੱਗਦੀ ਹੈ?" ਉਸ ਨੇ ਐਡਜੂਟੈਂਟ ਨੂੰ ਪੁੱਛਿਆ।

"ਸੱਚੀ ਗੱਲ ਹੈ, ਬਹੁਤ।"

"ਘੁਟ ਕੁ ਵੋਦਕਾ ਪੀ ਲਓ।"

ਕਮੀਸਾਰ ਨੇ ਇਕ ਕੇਤਲੀ ਵਿਚੋਂ ਅੱਧਾ ਗਲਾਸ ਵੋਦਕਾ ਦਾ ਭਰ ਦਿੱਤਾ ਤੇ ਲੈਫ਼ਟੀਨੈਂਟ ਨੇ ਆਪਣਾ ਵੱਡਾ ਕੋਟ ਲਾਹੇ ਬਗੈਰ ਇਕੋ ਵਾਰ ਅੰਦਰ ਸੁਟ ਲਈ।

"ਤੇ ਹੁਣ ਤੁਸੀਂ ਮੁੜ ਜਾਓ," ਕਮੀਸਾਰ ਨੇ ਆਖਿਆ। "ਕਿਉਂਕਿ ਮੈਨੂੰ

ਫਿਕਰ ਖਾ ਰਿਹਾ ਹੈ। ਤੁਹਾਡਾ ਓਥੇ ਹੋਣਾ ਜ਼ਰੂਰੀ ਹੈ ਤਾਂ ਕਿ ਵੇਖ ਸਕੋ ਓਥੇ ਕੀ ਵਾਪਰਦਾ ਹੈ। ਟਾਪੂਹਾਰ 'ਤੇ ਤੁਸੀਂ ਮੇਰੀਆਂ ਅੱਖਾਂ ਹੋ, ਜਾਓ ਹੁਣ।"

ਐਡਜੂਟੈਂਟ ਉਠ ਖੜਾ ਹੋਇਆ। ਉਸ ਨੇ ਆਪਣੇ ਵੱਡੇ ਕੋਟ ਦੇ ਕਾਲਰ ਦੀ ਹੁੱਕ ਐਸੇ ਆਦਮੀ ਵਾਂਗ ਹੌਲੀ ਹੌਲੀ ਬੰਦ ਕੀਤੀ ਜਿਹੜਾ ਇਕ ਦੋ ਮਿੰਟ ਹੋਰ ਨਿਘੀ ਥਾਂ ਅਟਕਣਾ ਚਾਹੁੰਦਾ ਹੋਵੇ। ਪਰ ਹੁਕ ਬੰਦ ਕਰਦਿਆਂ ਹੀ ਉਹ ਬਾਹਰ ਨਿਕਲ ਗਿਆ। ਦਰਵਾਜ਼ੇ ਦੀ ਚੁਗਾਠ ਨਾਲ ਸਿਰ ਭਨਾ ਲੈਣ ਤੋਂ ਬਚਣ ਲਈ ਰੱਤਾ ਕੁ ਨੀਵਾਂ ਹੋ ਕੇ ਉਹ ਹਨੇਰੇ ਵਿਚ ਗ਼ਾਇਬ ਹੋ ਗਿਆ। ਦਰਵਾਜ਼ਾ ਫਟਾਕ ਕਰਕੇ ਬੰਦ ਹੋ ਗਿਆ।

"ਵਧੀਆ ਗਭਰੇਟ ਹੈ," ਆਪਣੀਆਂ ਨਜ਼ਰਾਂ ਨਾਲ ਉਸ ਦਾ ਪਿੱਛਾ ਕਰਦਿਆਂ, ਕਮੀਸਾਰ ਨੇ ਆਖਿਆ। "ਮੈਂ ਏਹੋ ਜਿਹੇ ਬੰਦਿਆਂ ਵਿਚ ਯਕੀਨ ਰੱਖਦਾ ਹਾਂ। ਮੇਰਾ ਵਿਸ਼ਵਾਸ ਹੈ ਕਿ ਉਹ ਸਹੀ ਸਲਾਮਤ ਬੱਚ ਜਾਣਗੇ, ਤੇ ਉਹਨਾਂ ਦਾ ਵਿਸ਼ਵਾਸ ਹੈ ਕਿ ਮੈਨੂੰ ਕੋਈ ਗੋਲੀ ਨਹੀਂ ਲੱਗ ਸਕਦੀ ਤੇ ਏਹੋ ਵੱਡੀ ਗੱਲ ਹੁੰਦੀ ਹੈ। ਠੀਕ ਹੈ ਨਾ, ਕਰਨਲ?"

ਚੀਫ ਆਫ ਸਟਾਫ ਨੇ ਹੌਲੀ ਹੌਲੀ ਮੇਜ਼ ਠਕੋਰਿਆ। ਆਪ ਸੁਭਾਵਿਕ ਦਲੇਰ ਆਦਮੀ ਹੋਣ ਕਾਰਨ, ਉਹ ਆਪਣੀ ਜਾਂ ਦੂਜਿਆਂ ਦੀ ਬਹਾਦਰੀ ਬਾਰੇ ਸਿਧਾਂਤਾਂ ਵਿਚ ਨਹੀਂ ਸੀ ਪੈਂਦਾ। ਪਰ ਹੁਣ ਉਸ ਨੇ ਮਹਿਸੂਸ ਕੀਤਾ ਕਿ ਕਮੀਸਾਰ ਦੀ ਗੱਲ ਠੀਕ ਸੀ।

"ਹਾਂ," ਉਸ ਨੇ ਆਖਿਆ।

ਅੰਗੀਠੀ ਵਿਚ ਲਕੜਾਂ ਦੀ ਤਿੜ ਤਿੜ ਹੋਈ। ਕਮੀਸਾਰ ਸੁੱਤਾ ਹੋਇਆ ਸੀ। ਮੇਜ਼ ਉਤੇ ਪਏ ਰਣ-ਖੇਤਰ ਦੇ ਨਕਸ਼ੇ ਉਤੇ ਉੱਲਰ ਕੇ ਉਸ ਨੇ ਆਪਣੀਆਂ ਬਾਹਵਾਂ ਇਉਂ ਪਸਾਰੀਆਂ ਹੋਈਆਂ ਸਨ ਜਿਵੇਂ ਉਹ ਇਸ ਉਤੇ ਵਿਖਾਈ ਸਾਰੀ ਧਰਤੀ ਵਾਪਸ ਲੈਣਾ ਚਾਹੁੰਦਾ ਹੋਵੇ।

ਤੜਕਸਾਰ ਕਮੀਸਾਰ ਆਪ ਟਾਪੂਹਾਰ ਵੱਲ ਤੁਰ ਪਿਆ। ਬਾਦ ਵਿਚ ਉਸ ਨੇ ਇਸ ਦਿਨ ਦਾ ਚੇਤਾ ਕਰਨ ਦੀ ਕਦੇ ਹਿੰਮਤ ਨਹੀਂ ਸੀ ਕੀਤੀ। ਬੀਤੀ ਰਾਤ ਜਰਮਨ ਫੌਜਾਂ ਲੁਕ ਛਿਪ ਕੇ ਉਤਰ ਆਈਆਂ ਸਨ ਨੇ ਉਹਨਾਂ ਦੇ ਮਾਰੂ ਹਮਲੇ ਵਿਚ ਪੂਰੀ ਦੀ ਪੂਰੀ ਪੰਜਵੀਂ ਕੰਪਨੀ ਦਾ ਸਫਾਇਆ ਹੋ ਗਿਆ ਸੀ। ਇਕ ਵੀ ਜਵਾਨ ਨਹੀਂ ਸੀ ਬਚਿਆ।

ਡੀਵੀਜ਼ਨ ਦੇ ਕਮੀਸਾਰ ਦੇ ਨਾਤੇ, ਉਸ ਨੂੰ ਉਹ ਸਾਰੀ ਦਿਹਾੜੀ ਉਹ ਕੁਝ ਕਰਨਾ ਪਿਆ ਜੋ ਕਰਨ ਦਾ ਕਦੇ ਉਹਨੂੰ ਖਿਆਲ ਵੀ ਨਹੀਂ ਸੀ ਆਇਆ। ਸਵੇਰ ਵੇਲੇ ਜਿਹੜਾ ਵੀ ਬੰਦਾ ਉਹਦੇ ਹੱਥ ਆਇਆ ਉਸ ਨੇ ਫੜ ਲਿਆ ਤੇ ਉਹਨਾਂ ਦੀ ਅਗਵਾਈ ਕਰਦਿਆਂ ਤਿੰਨ ਵਾਰ ਧਾਵਾ ਬੋਲਿਆ।

ਛਣਕਦੀ ਰੇਤ ਵਿਚ, ਜਿਹੜੀ ਪਹਿਲੇ ਕੱਕਰ ਨਾਲ ਸਖ਼ਤ ਹੋ ਗਈ ਸੀ,

[illegible] ਗੋਲਿਆਂ ਨਾਲ ਟੋਏ ਬਣ ਗਏ ਸਨ ਤੇ ਲਹੂ ਦੇ ਛਿੱਟੇ ਪਏ ਹੋਏ ਸਨ। [illegible] ਦੀ ਸਾਰੀ ਫੌਜ ਜਾਂ ਮਾਰੀ ਗਈ ਸੀ ਜਾਂ ਕੈਦੀ ਬਣਾ ਲਈ ਗਈ ਸੀ। [illegible] ਤਰ ਕੇ ਆਪਣੇ ਕੰਢੇ ਵਾਪਸ ਜਾਣ ਦੀ ਕੋਸ਼ਿਸ਼ ਕੀਤੀ ਉਹ ਸਿਆਲ [illegible] ਵਰਗੇ ਠੰਡੇ ਪਾਣੀ ਵਿਚ ਡੁਬ ਗਏ।

[illegible] ਗਏ ਲਹੂ ਨਾਲ ਕਾਲੀ ਹੋ ਗਈ ਸੰਗੀਨ ਵਾਲੀ ਰਫਲ ਰੱਖ ਕੇ ਜਿਸ [illegible] ਉਸ ਨੂੰ ਲੋੜ ਨਹੀਂ ਸੀ, ਕਮੀਸਾਰ ਟਾਪੂਹਾਰ ਵੱਲ ਤੁਰ ਪਿਆ। ਬੀਤੀ [illegible] ਐਥੇ ਜੋ ਕੁਝ ਹੋਇਆ ਸੀ ਉਸ ਬਾਰੇ ਉਹਨੂੰ ਸਿਰਫ ਲਾਸ਼ਾਂ ਹੀ ਦੱਸ ਸਕਦੀਆਂ [illegible]। ਪਰ ਲਾਸ਼ਾਂ ਵੀ ਬੋਲ ਸਕਦੀਆਂ ਸਨ। ਲਾਲ ਸੈਨਾ ਦੇ ਜਵਾਨਾਂ ਦੀਆਂ ਦੇਹਾਂ [illegible] ਲਾਸ਼ਾਂ ਵਿਚ ਹੀ ਪਈਆਂ ਸਨ। ਕੁਝ ਖੰਦਕਾਂ ਵਿਚ ਹੀ ਮਰ ਗਏ ਸਨ। [illegible] ਉਹਨਾਂ ਦੀਆਂ ਛਾਤੀਆਂ ਵਿਚ ਖੁਭੀਆਂ ਸਨ ਤੇ ਟੁੱਟੀਆਂ ਰਫਲਾਂ ਉਹਨਾਂ [illegible] ਵੀ ਘੁਟ ਕੇ ਹੱਥ ਵਿਚ ਫੜੀਆਂ ਹੋਈਆਂ ਸਨ। ਦੂਜੇ, ਜਿਹੜੇ ਆਪਣੀ ਥਾਂ [illegible] ਨਹੀਂ ਸੀ ਰਹੇ, ਖੁਲ੍ਹੇ ਮੈਦਾਨ ਵਿਚ, ਸਿਆਲ ਦੇ ਯਖ਼ ਹੋਏ ਸਤੇਪੀ ਵਿਚ [illegible] ਸਨ। ਉਹ ਭੱਜ ਉਠੇ ਸਨ ਤੇ ਗੋਲੀਆਂ ਨੇ ਉਹਨਾਂ ਨੂੰ ਭੁੰਨ ਸੁੱਟਿਆ ਸੀ। [illegible] ਲੜਾਈ ਦੇ ਖਾਮੋਸ਼ ਮੈਦਾਨ ਵਿਚ ਹੌਲੀ ਹੌਲੀ ਕਦਮ ਪੁਟ ਰਿਹਾ ਸੀ [illegible] ਵੇਖ ਰਿਹਾ ਸੀ ਕਿ ਮਰਨ ਵਾਲੇ ਕਿਹੜੇ ਅੰਦਾਜ਼ ਵਿਚ ਡਿਗੇ ਪਏ ਸਨ। ਉਹ ਉਹਨਾਂ ਦੇ ਸਿੱਥਲ ਚਿਹਰੇ ਵੇਖ ਰਿਹਾ ਸੀ। ਉਹ ਅੰਦਾਜ਼ਾ ਲਾਉਣ ਦੀ [illegible] ਕਰ ਰਿਹਾ ਸੀ ਕਿ ਹਰ ਇਕ ਜਵਾਨ ਨੇ ਆਪਣੀ ਜ਼ਿੰਦਗੀ ਦੀਆਂ ਆਖਰੀ [illegible] ਵਿਚ ਕੀ ਕੀਤਾ ਸੀ ਤੇ ਕਿਸ ਤਰ੍ਹਾਂ ਕੀਤਾ ਸੀ। ਮੌਤ ਤੋਂ ਬਾਦ ਵੀ ਉਹ [illegible] ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦਾ। ਜੇ ਮੁਮਕਿਨ ਹੁੰਦਾ ਤਾਂ ਉਹ [illegible] ਤੇ ਬਹਾਦਰਾਂ ਨੂੰ ਵੱਖ ਵੱਖ ਦੱਬਦਾ। ਮੌਤ ਤੋਂ ਮਗਰੋਂ ਵੀ ਉਹਨਾਂ ਵਿਚਾਲੇ [illegible] ਰਹਿਣ ਦਿੱਤਾ ਜਾਣਾ ਚਾਹੀਦਾ ਹੈ, ਜਿਵੇਂ ਜਿਊਂਦਿਆਂ ਵਿਚ ਸੀ।

ਉਹ ਇਹਨਾਂ ਚਿਹਰਿਆਂ ਵਿਚੋਂ ਆਪਣੇ ਐਡਜੂਟੈਂਟ ਨੂੰ ਵੀ ਲਭ ਰਿਹਾ ਸੀ। ਉਹ [illegible] ਐਡਜੂਟੈਂਟ ਦੌੜ ਨਹੀਂ ਸੀ ਸਕਦਾ, ਨਾ ਹੀ ਉਸ ਨੂੰ ਕੈਦੀ ਬਣਾਇਆ [illegible] ਸਕਦਾ ਸੀ। ਇਸ ਲਈ ਉਹ ਵੀ ਏਥੇ ਹੀ, ਲਾਸ਼ਾਂ ਵਿਚ ਹੀ ਹੋਵੇਗਾ।

[illegible], [illegible] ਤੇ [illegible] ਪਿਛੇ [illegible] ਥਾਂ ਜਵਾਨ ਲੜੇ ਮਰੇ ਸਨ, ਕਮੀਸਾਰ ਨੇ ਉਹਨੂੰ ਲਭ ਲਿਆ। ਐਡਜੂਟੈਂਟ ਚੁਫਾਲ ਪਿਆ ਸੀ। ਇਕ ਬਾਂਹ ਨੂੰ ਬੁਰੀ ਤਰ੍ਹਾਂ [illegible] ਪਰਿਆ ਹੋਇਆ ਸੀ ਤੇ ਉਹਦੇ ਲੱਕ ਹੇਠਾਂ ਆਈ ਹੋਈ ਸੀ। ਦੂਜੇ ਹੱਥ [illegible] ਸ਼ਿਕੰਜੇ ਵਿਚ ਪਸਤੌਲ ਫੜਿਆ ਹੋਇਆ ਸੀ। ਉਸ ਦੀ ਕਮੀਜ਼ ਦੇ ਅਗਲੇ [illegible] ਲਹੂ ਸੁਕ ਕੇ ਜੰਮ ਗਿਆ ਸੀ।

ਕਮੀਸਾਰ ਥੋੜਾ ਚਿਰ ਉਹਦੇ ਕੋਲ ਖੜਾ ਰਿਹਾ। ਫੇਰ ਉਸ ਨੇ ਇਕ ਅਫਸਰ ਨੂੰ ਬੁਲਾਇਆ ਤੇ ਉਸ ਦੀ ਕਮੀਜ਼ ਦੇ ਬਟਨ ਖੋਹਲ ਕੇ ਜ਼ਖ਼ਮ ਵੇਖਣ ਦਾ ਹੁਕਮ [illegible]।

ਉਹ ਆਪ ਹੀ ਵੇਖ ਲੈਂਦਾ ਪਰ ਉਸ ਦੀ ਸੱਜੀ ਬਾਂਹ ਇਕ ਹਮਲੇ ਵਿਚ ਗਰਨੇਡ ਦੀਆਂ ਪੱਚਰਾਂ ਨਾਲ ਛਾਣਨੀ ਹੋ ਗਈ ਸੀ ਤੇ ਨਤਾਕਤੀ ਜਿਹੀ ਉਹਦੇ ਨਾਲ ਲਟਕ ਰਹੀ ਸੀ। ਉਸ ਨੇ ਖਿੱਝ ਕੇ ਆਪਣੀ ਕਮੀਜ਼ ਵੱਲ ਵੇਖਿਆ ਸੀ ਜਿਸ ਦੀ ਬਾਂਹ ਮੋਢਿਆਂ ਤੱਕ ਕੱਟੀ ਹੋਈ ਸੀ ਅਤੇ ਨਾਲ ਹੀ ਉਸ ਨੇ ਲਹੂ ਨਾਲ ਭਰੀ, ਜਲਦੀ ਜਲਦੀ ਬੰਨ੍ਹੀ ਪੱਟੀ ਉਤੇ ਨਜ਼ਰ ਮਾਰੀ। ਉਸ ਨੂੰ ਜ਼ਖ਼ਮ ਤੇ ਪੀੜ ਉਤੇ ਏਨਾ ਗੁੱਸਾ ਨਹੀਂ ਸੀ ਜਿੰਨਾ ਇਸ ਗੱਲ ਉਤੇ ਕਿ ਉਹ ਜ਼ਖ਼ਮੀ ਹੋ ਗਿਆ ਸੀ। ਉਹ ਜਿਸ ਨੂੰ ਡੀਵੀਜ਼ਨ ਵਿਚ ਐਸਾ ਆਦਮੀ ਸਮਝਿਆ ਜਾਂਦਾ ਸੀ ਜਿਸ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਜਾ ਸਕੇ! ਇਹ ਜ਼ਖ਼ਮ ਬਹੁਤ ਕੁਵੇਲੇ ਲੱਗਾ ਸੀ। ਲੋੜ ਇਸ ਗੱਲ ਦੀ ਸੀ ਕਿ ਇਹ ਛੇਤੀ ਤੋਂ ਛੇਤੀ ਭਰ ਜਾਵੇ ਤੇ ਇਸ ਨੂੰ ਭੁਲਿਆ ਜਾਵੇ।

ਕਮਾਂਡਰ ਨੇ ਐਡਜੂਟੈਂਟ ਉਤੇ ਝੁਕ ਕੇ ਉਸ ਦੀ ਵਾਸਕਟ ਤੇ ਕਮੀਜ਼ ਦੇ ਬਟਨ ਖੋਹਲ ਦਿੱਤੇ।

"ਸੰਗੀਨ," ਉਸ ਨੇ ਨਜ਼ਰਾਂ ਉਪਰ ਕਰਕੇ ਆਖਿਆ ਤੇ ਇਕ ਵਾਰ ਫੇਰ ਐਡਜੂਟੈਂਟ ਉਤੇ ਝੁਕ ਗਿਆ ਤੇ ਪੂਰਾ ਇਕ ਮਿੰਟ ਅਹਿਲ ਪਈ ਦੇਹ ਨਾਲ ਆਪਣਾ ਕੰਨ ਲਾ ਛੱਡਿਆ।

ਜਦੋਂ ਖੜਾ ਹੋਇਆ ਤਾਂ ਉਸ ਦੇ ਚਿਹਰੇ ਉਤੇ ਹੈਰਾਨੀ ਦੇ ਚਿੰਨ੍ਹ ਸਨ।

"ਸਾਹ ਲੈਂਦਾ ਹੈ ਅਜੇ," ਉਸ ਨੇ ਆਖਿਆ।

"ਸਾਹ ਲੈਂਦਾ ਹੈ?"

ਕਮੀਸਾਰ ਦੇ ਚਿਹਰੇ ਉਤੇ ਕੋਈ ਹੈਰਾਨੀ ਨਹੀਂ ਸੀ।

"ਦੋ ਜਣੇ ਆਓ ਏਧਰ!" ਉਸ ਨੇ ਜਲਦੀ ਨਾਲ ਹੁਕਮ ਦਿੱਤਾ। "ਚੁਕ ਲਓ ਇਹਨੂੰ ਤੇ ਲੈ ਚਲੋ ਸਿੱਧੇ ਮਲ੍ਹਮ ਪੱਟੀ ਵਾਸਤੇ। ਸ਼ਾਇਦ, ਬਚ ਜਾਵੇ।"

ਉਸ ਨੇ ਮੂੰਹ ਦੂਜੇ ਪਾਸੇ ਮੋੜਿਆ ਤੇ ਮੈਦਾਨ ਵਿਚ ਅੱਗੇ ਕਦਮ ਪੁਟਣ ਲੱਗਾ।

"ਬਚ ਜਾਏਗਾ ਜਾਂ ਨਹੀਂ?" ਇਹ ਸਵਾਲ ਦੂਜੇ ਸਵਾਲਾਂ ਵਿਚ ਖ਼ਲਤ-ਮਲਤ ਹੋ ਗਿਆ। "ਲੜਾਈ ਵਿਚ ਇਸ ਦਾ ਵਿਹਾਰ ਕਿਸ ਤਰ੍ਹਾਂ ਦਾ ਸੀ? ਉਹ ਦੂਜਿਆਂ ਨਾਲੋਂ ਪਿੱਛੇ ਕਿਉਂ ਸੀ? ਇਹ ਸਾਰੇ ਸਵਾਲ ਮਿਲ ਕੇ ਇਕ ਗੱਲ ਬਣ ਜਾਂਦੇ ਸਨ। ਜੇ ਸਭ ਕੁਝ ਠੀਕ-ਠਾਕ ਸੀ, ਜੇ ਉਹ ਬਹਾਦਰੀ ਨਾਲ ਲੜਿਆ ਸੀ, ਤਾਂ ਉਹ ਜਿਊਂਦਾ ਰਹੇਗਾ, ਜ਼ਰੂਰ ਜਿਊਂਦਾ ਰਹੇਗਾ।"

ਤੇ ਇਕ ਮਹੀਨੇ ਬਾਦ, ਜਦੋਂ ਐਡਜੂਟੈਂਟ ਹਸਪਤਾਲ ਤੋਂ ਡੀਵੀਜ਼ਨ ਦੀ ਕਮਾਨ ਚੌਕੀ ਆਇਆ ਤਾਂ ਉਹ ਕਮਜ਼ੋਰ ਤੇ ਲਿੱਸਾ ਸੀ ਪਰ ਉਹ ਪਹਿਲਾਂ ਵਾਂਗ ਹੀ ਕੱਕੇ ਵਾਲਾਂ ਤੇ ਨੀਲੀਆਂ ਅੱਖਾਂ ਵਾਲਾ ਗਭਰੇਟ ਸੀ। ਕਮੀਸਾਰ ਨੇ ਉਸ ਨੂੰ ਕੋਈ ਸਵਾਲ ਨਹੀਂ ਪੁੱਛਿਆ ਤੇ ਸਿਰਫ ਹੱਥ ਮਿਲਾਉਣ ਲਈ ਆਪਣਾ ਤੰਦਰੁਸਤ ਖੱਬਾ ਹੱਥ ਅੱਗੇ ਵਧਾਇਆ।

"ਮੈਂ ਤਾਂ ਓਦੋਂ ਪੰਜਵੀਂ ਕੰਪਨੀ ਤੱਕ ਪਹੁੰਚ ਹੀ ਨਹੀਂ ਸਕਿਆ ਸਾਂ,"

ਐਡਜੂਟੈਂਟ ਨੇ ਆਖਿਆ। "ਮੈਂ ਰਾਹ ਵਿਚ ਫਸ ਗਿਆ ਤੇ ਅਜੇ ਇਕ ਸੌ ਕਦਮ ਹੋਰ ਅੱਗੇ ਜਾਣਾ ਸੀ ਜਦੋਂ..."

"ਮੈਨੂੰ ਪਤਾ ਹੈ," ਕਮੀਸਾਰ ਨੇ ਉਹਨੂੰ ਟੋਕਿਆ। "ਮੈਨੂੰ ਸਭ ਪਤਾ ਹੈ, ਤੈਨੂੰ ਦੱਸਣ ਦੀ ਲੋੜ ਨਹੀਂ। ਮੈਨੂੰ ਪਤਾ ਹੈ ਕਿ ਤੂੰ ਬੜਾ ਚੰਗਾ ਗਭਰੂ ਏਂ ਤੇ ਮੈਨੂੰ ਖੁਸ਼ੀ ਹੈ ਕਿ ਤੂੰ ਬਚ ਗਿਆ ਏਂ।"

ਉਸ ਨੇ ਰਸ਼ਕ ਨਾਲ ਇਸ ਗਭਰੇਟ ਵੱਲ ਵੇਖਿਆ ਜਿਹੜਾ ਮਾਰੂ ਫੱਟ ਤੋਂ ਇਕ ਮਹੀਨੇ ਬਾਦ ਇਕ ਵਾਰ ਫੇਰ ਨਵਾਂ-ਨਰੋਇਆ ਤੇ ਤੰਦਰੁਸਤ ਹੋ ਗਿਆ ਸੀ। ਫੇਰ ਉਸ ਨੇ ਆਪਣੀ ਪੱਟੀ-ਬੱਝੀ ਬਾਂਹ ਵੱਲ ਵੇਖਿਆ ਅਤੇ ਅਫਸੋਸ ਦੇ ਲਹਿਜੇ ਨਾਲ ਆਖਿਆ:

"ਕਰਨਲ ਤੇ ਮੈਂ ਉਹ ਨਹੀਂ ਰਹੇ ਜੋ ਅਸੀਂ ਹੁੰਦੇ ਸਾਂ। ਮਹੀਨੇ ਤੋਂ ਉਤੇ ਹੋ ਗਿਆ ਹੈ ਤੇ ਜ਼ਖ਼ਮ ਅਜੇ ਨਹੀਂ ਭਰਿਆ। ਤੇ ਉਹਦੇ ਜ਼ਖ਼ਮ ਨੂੰ ਤੀਜਾ ਮਹੀਨਾ ਜਾ ਰਿਹਾ ਹੈ। ਇਸ ਤਰ੍ਹਾਂ ਅਸੀਂ ਡੀਵੀਜ਼ਨ ਦੀ ਕਮਾਨ ਸਾਂਭੀ ਹੋਈ ਹੈ—ਦੋ ਹੱਥਾਂ ਨਾਲ। ਉਹਨੇ ਸੱਜੇ ਤੇ ਮੈਂ ਖੱਬੇ ਨਾਲ...."

# ਅਲੇਕਸਾਂਦਰ ਬੇਕ

ਅਲੇਕਸਾਂਦਰ ਬੇਕ ( 1902 — 1972 ) ਦਾ ਜਨਮ ਸਾਰਾਤੋਵ ਸ਼ਹਿਰ ਦੇ ਇਕ ਡਾਕਟਰ ਪਰਵਾਰ ਵਿਚ ਹੋਇਆ। ਜਵਾਨੀ ਵੇਲੇ ਖ਼ਾਨਾਜੰਗੀ ਵਿਚ ਹਿੱਸਾ ਲਿਆ। ਓਦੋਂ ਹੀ, ਜਦੋਂ ਉਹ 1919 ਵਿਚ ਮੁਹਾਜ਼ ਉਤੇ ਸੀ, ਆਪਣੀ ਪਲੇਠੀ ਰਚਨਾ ਪ੍ਰਕਾਸ਼ਤ ਕੀਤੀ। ਉਹ ਕਈ ਮਸ਼ਹੂਰ ਕਹਾਣੀਆਂ ਤੇ ਨਾਵਲਾਂ ਦਾ ਕਰਤਾ ਏ। 1941 ਵਿਚ ਮਾਸਕੋ ਦੀ ਬਹਾਦਰਾਨਾ ਰਾਖੀ ਬਾਰੇ ਉਹਦਾ ਨਾਵਲ "ਵੋਲੋਕੋਲਾਮਸਕੋਏ ਸ਼ਾਹਰਾਹ", ਜਿਹੜਾ 1943 — 1944 ਵਿਚ ਲਿਖਿਆ ਗਿਆ ਸੀ, ਉਸ ਦੀ ਸਭ ਤੋਂ ਮਕਬੂਲ ਰਚਨਾ ਹੈ। ਇਸ ਦਾ ਹੀਰੋ ਬਾਊਰਜਨ ਮੋਮੀਸ਼-ਉਲੀ ਕੋਈ ਕਲਪਿਤ ਪਾਤਰ ਨਹੀਂ ਬਲਕਿ ਹਕੀਕੀ ਵਿਅਕਤੀ ਹੈ। ਅ. ਬੇਕ ਦੀ ਕਹਾਣੀ "ਆਖਰੀ ਪੱਤਰਾ" ਵੀ ਇਸੇ ਹੀਰੋ ਬਾਰੇ ਹੈ।

# ਆਖਰੀ ਪੱਤਰਾ

ਰੇਜਮੈਂਟ ਦੀ ਅਲਮਾਰੀ ਵਿਚੋਂ ਇਕ ਪੁਰਾਣਾ ਨਕਸ਼ਾ ਲਿਆਂਦਾ ਗਿਆ ਜਿਹੜਾ [illegible] ਛੋਟੇ ਬਹੁਤ ਸਾਰੇ ਪਤਰਿਆਂ ਨੂੰ ਜੋੜਕੇ ਬਣਿਆ ਹੋਇਆ ਸੀ। ਮੇਜ਼ ਉਤੇ [illegible]ਇਆ ਗਿਆ ਤਾਂ ਪਤਾ ਲੱਗਾ ਕਿ ਉਹ ਆਮ ਚੌਰਸ ਨਕਸ਼ਾ ਨਹੀਂ ਸੀ ਸਗੋਂ [illegible] ਮੇਜ਼ ਦੀ ਲੰਬਾਈ ਜੇਡੀ ਲੰਮੀ ਇਕ ਪੱਟੀ ਸੀ। ਛੱਤ ਨਾਲ ਲਟਕਦੀ ਇਕ [illegible] ਜਿਹੀ ਬਿਜਲੀ ਦੀ ਲੈਂਪ ਦਾ ਚਾਨਣ ਨਕਸ਼ਾਕਸ਼ੀ ਦੇ ਚਿੰਨ੍ਹਾਂ ਦੇ ਧੁੰਦਲੇ ਜਿਹੇ [illegible] ਉਤੇ ਸਿੱਧਾ ਪੈ ਰਿਹਾ ਸੀ ਜਿਥੇ ਨੀਲੀ ਤੇ ਲਾਲ ਪਿਨਸਲ ਨਾਲ ਲੱਗੀਆਂ [illegible] ਸਨ। ਨਕਸ਼ੇ ਦਾ ਪੈਮਾਨਾ ਸੀ: ਇਕ ਸੈਂਟੀਮੀਟਰ ਬਰਾਬਰ ਇਕ ਕਿਲੋਮੀਟਰ [illegible]।

ਮਾਸਕੋ ਦੀ ਲੜਾਈ ਦੇ ਦਿਨਾਂ ਵਿਚ ਨਕਸ਼ੇ ਉਤੇ ਦਿਖਾਏ ਗਏ ਇਲਾਕੇ ਨੂੰ [illegible]ਲਾਮਸਕ ਪਾਸਾ ਆਖਿਆ ਜਾਂਦਾ ਸੀ। ਜਨਰਲ ਪਾਨਫੀਲੋਵ ਦੇ ਜਵਾਨ ਇਸ [illegible] ਲੜੇ ਸਨ। ਇਸ ਦੀ ਆ ਰਹੀ ਵਰ੍ਹੇਗੰਢ ਵਾਸਤੇ ਡੀਵੀਜ਼ਨ ਦੇ ਗੌਰਵਸ਼ਾਲੀ [illegible] ਦੀ ਪੁਨਰ-ਸਿਰਜਣਾ ਕੀਤੀ ਜਾ ਰਹੀ ਸੀ।

[illegible]ਜਮੈਂਟ ਦੇ ਕਮਾਂਡਰ ਬਾਊਰਜਨ ਮੋਮੀਸ਼-ਉਲੀ ਦੇ ਦਫਤਰ ਵਿਚ ਉਸ ਸ਼ਾਮ [illegible] ਅਫਸਰ ਬੈਠੇ ਹੋਏ ਸਨ, ਉਹਨਾਂ ਵਿਚੋਂ ਬਹੁਤਿਆਂ ਨੂੰ ਨਕਸ਼ਾ ਮੂੰਹ-ਜ਼ਬਾਨੀ [illegible] ਸੀ। ਇਸ ਦੇ ਇਕ ਸਿਰੇ ਉਤੇ ਵੋਲੋਕੋਲਾਮਸਕ ਸੀ ਅਤੇ ਦੂਜੇ ਸਿਰੇ ਉਤੇ [illegible]।

ਇਕ ਜਣੇ ਨੇ ਮੇਜ਼ ਦੇ ਇਕ ਪਾਸੇ ਲਟਕਦਾ ਸਿਰਾ ਫੜਿਆ ਤੇ ਇਸ ਨੂੰ [illegible] ਪੁੱਛਿਆ:

"ਇਹ ਆਖਰੀ ਪੱਤਰਾ ਪਾਟਾ ਹੋਇਆ ਕਿਉਂ ਹੈ? ਏਥੇ ਮਾਸਕੋ ਕਿਉਂ ਨਹੀਂ?"

[illegible] ਨੇ ਨਕਸ਼ੇ ਵੱਲ ਵੇਖਿਆ। ਆਖਰੀ ਪੱਤਰਾ ਅਜੀਬ ਜਿਹਾ ਲੱਗ ਰਿਹਾ [illegible]। [illegible] ਬਿਲਕੁਲ ਸਾਫ ਸੀ, ਪਰ ਵਿਚਕਾਰੋਂ ਕਾਗ਼ਜ਼ ਪਾਟਾ ਹੋਇਆ ਸੀ ਜਿਥੇ [illegible] "ਕਰੀਊਕੋਵੋ"—ਸਟੇਸ਼ਨ ਅਤੇ ਪਿੰਡ—ਵੱਖ ਵੱਖ ਲਿਖਾਈਆਂ ਵਿਚ ਦੋ [illegible] ਲਿਖਿਆ ਹੋਇਆ ਸੀ।

"ਇਸ ਪੱਤਰੇ ਦਾ ਆਪਣਾ ਇਕ ਇਤਿਹਾਸ ਹੈ," ਮੋਮੀਸ਼-ਉਲੀ ਨੇ ਆਖਿਆਂ। "ਕੀ ਤੁਹਾਨੂੰ ਨਹੀਂ ਪਤਾ ਇਸ ਦਾ?"

ਉਸ ਨੇ ਆਪਣੀਆਂ ਟੱਡੀਆਂ ਹੋਈਆਂ ਕਾਲੀਆਂ ਅੱਖਾਂ ਨਾਲ ਸਾਰਿਆਂ ਵੱਲ ਸਵਾਲੀਆ ਨਜ਼ਰਾਂ ਨਾਲ ਵੇਖਿਆ। ਆਖਰੀ ਪੱਤਰੇ ਦੀ ਕਹਾਣੀ ਕੋਈ ਨਹੀਂ ਸੀ ਜਾਣਦਾ ਅਤੇ ਸਾਰੇ ਸੁਣਨ ਵਾਸਤੇ ਉਤਾਵਲੇ ਸਨ:

"ਸੁਣਾਓ!..."

"ਸੂਲੀਮਾ ਦਾ ਚੇਤਾ ਜੇ," ਮੋਮੀਸ਼-ਉਲੀ ਨੇ ਪੁੱਛਿਆ, "ਜਿਹੜਾ ਮੇਰਾ ਐਡਜੂਟੈਂਟ ਸੀ? ਉਹਨੇ ਇਹ ਬੜੀ ਚੰਗੀ ਤਰ੍ਹਾਂ ਸੁਣਾਉਣੀ ਸੀ... ਸਾਨੂੰ ਕਰੀਊਕੋਵੋ ਵੱਲ ਪਿੱਛੇ ਹੱਟਣ ਦਾ ਹੁਕਮ ਕਦੋਂ ਮਿਲਿਆ ਸੀ?"

"ਉਨੱਤੀ ਨੂੰ।"

"ਹਾਂ, ਉਨੱਤੀ ਨਵੰਬਰ ਉੱਨੀ ਸੌ ਇਕਤਾਲੀ ਨੂੰ। ਉਸ ਦਿਨ ਸੂਲੀਮਾ ਨੇ ਮੈਨੂੰ ਇਕ ਲਫਾਫਾ ਲਿਆ ਕੇ ਫੜਾਇਆ: "ਪਿੱਛੇ ਹੱਟ ਜਾਓ, ਕਰੀਊਕੋਵੋ ਵਿਚ ਸੁਰਖਿਆ ਮੋਰਚੇ ਮੱਲ ਲਓ।" ਮੈਂ ਨਕਸ਼ਾ ਕੱਢਿਆ ਪਰ ਇਸ ਉਤੇ ਮੈਨੂੰ ਕਰੀਊਕੋਵੋ ਨਾ ਲਭਿਆ। ਫੇਰ ਮੈਂ ਅਗਲਾ ਹਿੱਸਾ ਲੱਭਿਆ ਤੇ ਉਸ ਨੂੰ ਖੋਹਲਿਆ... ਔਹ ਜਿਹੜਾ... ਤੇ ਓਥੇ, ਇਸ ਪੱਤਰੇ ਦੇ ਨਾਲ ਹੀ ਨਕਸ਼ਾਕਸ਼ੀ ਦੇ ਚਿੰਨ੍ਹਾਂ ਵਿਚ ਇਕ ਵੱਡਾ ਸਾਰਾ ਬਿੰਦੂ ਸੀ—ਮਾਸਕੋ। ਲੋੜ ਇਹ ਸੀ ਕਿ ਮੈਂ ਰਸਤਾ ਤੈਅ ਕਰਾਂ ਤੇ ਹੁਕਮ ਦੇਵਾਂ, ਪਰ ਇਸ ਦੀ ਥਾਂ ਮੈਂ ਬੈਠਾ ਉਹਨਾਂ ਚਕੌਰਾਂ, ਚਰੱਖੜੀਆਂ ਤੇ ਲਾਈਨਾਂ ਵੱਲ ਝਾਕੀ ਜਾ ਰਿਹਾ ਸਾਂ ਅਤੇ ਮਾਸਕੋ ਦੀਆਂ ਕੋਣਵੀਆਂ ਤੇ ਗੋਲ ਸੜਕਾਂ ਦੀਆਂ ਸਾਫ ਪਛਾਣੀਆਂ ਜਾਂਦੀਆਂ ਰੇਖਾਵਾਂ ਵੱਲ ਵੇਖ ਰਿਹਾ ਸੀ।

ਸੂਲੀਮਾ ਨੇ ਹੌਲੀ ਜਿਹੀ ਆਖਿਆ:

"ਬਟਾਲੀਅਨਾਂ ਹੁਕਮ ਉਡੀਕ ਰਹੀਆਂ ਨੇ, ਕਾਮਰੇਡ ਕਮਾਂਡਰ।"

ਉਹ ਨੀਲੀਆਂ ਅੱਖਾਂ ਵਾਲਾ ਗਭਰੂ ਕੋਮਲਭਾਵੀ ਆਤਮਾ ਸੀ। ਮੈਂ ਨਜ਼ਰਾਂ ਉਹਦੇ ਵੱਲ ਫੇਰੀਆਂ ਤੇ ਵੇਖਿਆ ਕਿ ਉਹ ਮੇਰੇ ਦਿਲ ਦੀਆਂ ਭਾਵਨਾਵਾਂ ਨੂੰ ਸਮਝਦਾ ਸੀ। ਜਿਵੇਂ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਮੈਂ ਕਜ਼ਾਖ ਹਾਂ, ਸੂਲੀਮਾ ਯੂਕਰੇਨੀ ਸੀ। ਸਾਡੇ ਵਿਚੋਂ ਕੋਈ ਵੀ ਕਦੇ ਮਾਸਕੋ ਵਿਚ ਨਹੀਂ ਸੀ ਰਿਹਾ, ਪਰ ਜਦੋਂ ਅਸੀਂ ਮੇਜ਼ ਉਤੇ ਵਿਛਿਆ ਮਾਸਕੋ ਦਾ ਨਕਸ਼ਾ ਵੇਖਿਆ ਜਿਸ ਇਲਾਕੇ ਵਿਚ ਕਾਰਵਾਈ ਕਰਨੀ ਸੀ ਤਾਂ ਸਾਡਾ ਦਿਲ ਇਉਂ ਨਪੀੜਿਆ ਗਿਆ ਜਿਵੇਂ ਕਿਸੇ ਸ਼ਿਕੰਜੇ ਵਿਚ ਆ ਗਿਆ ਹੋਵੇ। ਮੈਂ ਆਪਣੀ ਬਾਂਹ ਨਾਲ ਮਾਸਕੋ ਨੂੰ ਕੱਜ ਲਿਆ, ਰਸਤਾ ਤੈਅ ਕੀਤਾ ਅਤੇ ਜਵਾਨਾਂ ਨੂੰ ਇਕੱਠੇ ਕਰਨ ਲਈ ਆਖਿਆ। ਸੂਲੀਮਾ ਬਾਹਰ ਗਿਆ ਤਾਂ ਮੈਂ ਬਾਂਹ ਹਟਾ ਕੇ ਇਕ ਵਾਰੀ ਫੇਰ ਨਕਸ਼ਾ ਵੇਖਿਆ। ਮੈਂ ਪੈਮਾਨਾ ਫੜਿਆ ਤੇ ਫਾਸਲਾ ਮਿਣਿਆ। ਕਰੀਊਕੋਵੋ ਤੋਂ ਮਾਸਕੋ ਦੀਆਂ ਸਰਹੱਦਾਂ ਤੱਕ ਦਾ ਫਾਸਲਾ ਵੀਹ ਕਿਲੋਮੀਟਰ ਤੋਂ ਥੋੜਾ ਰਿਹਾ ਵਧ ਸੀ। ਤੁਸੀਂ, ਸਾਥੀਓ, ਮਾੜੀ ਤੋਂ ਮਾੜੀ

ਔਖੀ ਹਾਲਤ ਵਿਚ ਵੀ ਕਾਰਵਾਈ ਦੀ ਵਿਉਂਤ ਤਿਆਰ ਕਰਨ ਲਈ ਕਮਾਂਡਰ ਦਾ ਕੰਮ ਤੋਂ ਜਾਣੂ ਹੋ। ਵੀਹ ਜਾਂ ਤੀਹ ਕਿਲੋਮੀਟਰ ਫਾਸਲਾ ਕੀ ਹੁੰਦਾ ਏ? ਇਕ ਪਲਾਕਾ ਤੇ ਲੜਾਈ ਸੜਕਾਂ ਗਲੀਆਂ ਵਿਚ ਪਹੁੰਚ ਗਈ। ਮੈਂ ਇਸ ਤਰ੍ਹਾਂ ਬੈਠਾ ਹੋਇਆ ਸਾਂ..."

ਮੋਮੀਸ਼-ਉਲੀ ਨੇ ਸਿਰ ਫੜ ਲਿਆ ਤੇ ਨਕਸ਼ੇ ਦੇ ਇਕ ਨੁਕਤੇ ਉਤੇ ਇਉਂ ਘੂਰਨ ਲੱਗਾ ਜਿਵੇਂ ਡੂੰਘੀ ਸੋਚ ਵਿਚ ਹੋਵੇ ਜਾਂ ਦੁਖੀ ਹੋਵੇ। ਉਸ ਦੇ ਖਿੰਡੇ ਹੋਏ ਕਾਲੇ ਵਾਲਾਂ ਉਤੇ ਲੈਂਪ ਦਾ ਚਾਨਣ ਪੈ ਰਿਹਾ ਸੀ।

ਕੋਈ ਵੀ ਹਿਲਿਆ ਜੁਲਿਆ ਨਹੀਂ, ਕੋਈ ਖੰਘਿਆ ਤੱਕ ਨਹੀਂ, ਕਿਸੇ ਨੇ ਚੁੱਪ ਨਹੀਂ ਤੋੜੀ।

"ਮੈਂ ਇਸ ਤਰ੍ਹਾਂ ਬੈਠਾ ਹੋਇਆ ਸਾਂ," ਮੋਮੀਸ਼-ਉਲੀ ਨੇ ਤਣ ਕੇ ਬਹਿੰਦਿਆਂ ਗੱਲ ਸ਼ੁਰੂ ਕੀਤੀ। "ਮੈਂ ਇਸ ਤਰ੍ਹਾਂ ਬੈਠਾ ਸਾਂ ਤੇ ਨਕਸ਼ੇ ਦੇ ਅਗਲੇ ਹਿੱਸੇ ਵਿਚੋਂ ਨਿਕਲਦੇ ਵੱਡੇ ਸਾਰੇ ਕਾਲੇ ਅੱਧ-ਘੇਰੇ ਵੱਲ ਝਾਕ ਰਿਹਾ ਸਾਂ। ਮੇਰਾ ਯਕੀਨ ਹੈ ਕਿ ਤੁਸੀਂ ਸਾਰੇ ਸਮਝ ਗਏ ਹੋਵੋਗੇ ਕਿ ਮਾਸਕੋ ਵਿਚ ਦੁਸ਼ਮਣ ਦੀ ਕਲਪਨਾ ਕਰਕੇ ਮੈਂ ਕਿਵੇਂ ਮਹਿਸੂਸ ਕੀਤਾ ਸੀ... ਮੈਂ ਨਕਸ਼ੇ ਉਤੇ ਝਾਤ ਮਾਰ ਰਿਹਾ ਸਾਂ ਤੇ ਵੇਖ ਰਿਹਾ ਸਾਂ ਕਿ ਸੜਕਾਂ ਉਤੇ ਟਰਾਮਾਂ ਤੇ ਟਰਾਲੀਬਸਾਂ ਮੂਧੀਆਂ ਹੋਈਆਂ ਪਈਆਂ ਨੇ, ਤਾਰਾਂ ਦੇ ਖੰਬੇ ਲੁੜ੍ਹਕੇ ਹੋਏ ਨੇ, ਸੈਨਿਕਾਂ ਤੇ ਸ਼ਹਿਰੀਆਂ ਦੀਆਂ ਲਾਸ਼ਾਂ ਵਿਛੀਆਂ ਪਈਆਂ ਨੇ ਅਤੇ ਵਰਦੀ ਪਾ ਕੇ, ਚਿੱਟੇ ਦਸਤਾਨੇ ਚਾੜ੍ਹ ਕੇ, ਬੈਂਤ ਫੜੀ ਜਰਮਨ ਲੈਫਟੀਨੈਂਟ ਮਟਰਗਸ਼ਤੀ ਕਰ ਰਹੇ ਨੇ ਤੇ ਉਹਨਾਂ ਦੇ ਚਿਹਰਿਆਂ ਉਤੇ ਜੇਤੂਆਂ ਵਾਲੀ ਗੁਸਤਾਖ ਮੁਸਕ੍ਰਾਹਟ ਹੈ। ਮੈਨੂੰ ਉਹਨਾਂ ਜਰਮਨ ਕੈਦੀਆਂ ਦਾ ਚੇਤਾ ਆਇਆ ਜਿਹੜੇ ਮੁਰਦਿਲਾਂ ਵਾਲੀ ਘਿਣਾਉਣੀ ਮੁਸਕਾਨ ਨਾਲ ਤੋੜੇ ਮਰੋੜੇ ਰੂਸੀ ਲਫਜ਼ ਬੋਲ ਰਹੇ ਸਨ: "ਵੋਲਯਾਕਾਲਯਾਮਸਕ — ਮਾਸਕਾਊ।"

"ਇਹ ਟੋਲੀ ਸਾਡੇ ਉਤੇ ਫਤਿਹ ਨਹੀਂ ਪਾ ਸਕਦੀ, ਮੈਂ ਸੋਚਦਾ ਸਾਂ। ਮੈਂ ਨਕਸ਼ੇ ਉਤੇ ਨਜ਼ਰ ਗੱਡ ਕੇ ਵੇਖਿਆ ਅਤੇ ਵਧ ਤੋਂ ਵਧ ਮਾੜਾ ਜੋ ਵਾਪਰ ਸਕਦਾ ਸੀ ਉਸ ਬਾਰੇ ਸੋਚਣ ਲੱਗਾ ਅਤੇ ਕਰੀਊਕੋਵੋ ਤੇ ਮਾਸਕੋ ਦੇ ਵਿਚਕਾਰ ਕੋਈ ਐਸੀ ਥਾਂ ਲਭਣ ਲੱਗਾ ਜਿਥੇ ਅਸੀਂ ਪੱਕੀ ਤਰ੍ਹਾਂ ਪੈਰ ਜਮਾ ਸਕੀਏ। ਪਰ ਮੈਨੂੰ ਕੋਈ ਐਸੀ ਥਾਂ ਨਾ ਲਭੀ। ਕਰੀਊਕੋਵੋ ਹੀ ਸਾਡੀ ਆਖਰੀ ਸਰਹੱਦ ਸੀ।

"ਯਾਦ ਨਹੀਂ ਕਿ ਮੈਂ ਕਿੰਨਾ ਕੁ ਚਿਰ ਇਸ ਤਰ੍ਹਾਂ ਬੈਠਾ ਰਿਹਾ ਸਾਂ। ਸੂਲੀਮਾ ਪਾਸ ਆਇਆ ਤੇ ਉਸ ਨੇ ਰਿਪੋਰਟ ਕੀਤੀ ਕਿ ਯੂਨਿਟ ਕਤਾਰਬੰਦ ਹੋ ਗਈ ਹੈ। ਮੈਂ ਆਮ ਕਰਕੇ ਨਕਸ਼ਾ ਇਸ ਤਰ੍ਹਾਂ ਵਲ੍ਹੇਟਦਾ ਹੁੰਦਾ ਸਾਂ — ਪੂਰਬ ਤੋਂ ਪੱਛਮ ਵੱਲ — ਤਾਂ ਜੋ ਮੈਂ ਜਦੋਂ ਇਸ ਨੂੰ ਖੋਹਲਾਂ ਤਾਂ ਵੋਲੋਕੋਲਾਮਸਕ ਤੇ ਲੈਨਿਨਗ੍ਰਾਦ ਵੱਡੀਆਂ ਸੜਕਾਂ ਮੇਰੇ ਸਾਮ੍ਹਣੇ ਹੋਣ। ਇਸ ਵਾਰੀ ਮੈਂ ਨਕਸ਼ਾ ਦੂਜੀ ਤਰ੍ਹਾਂ ਵਲ੍ਹੇਟਿਆ। ਜਿਥੇ ਕਰੀਊਕੋਵੋ ਦੀ ਰੇਖਾ ਖਤਮ ਹੁੰਦੀ ਸੀ ਓਥੇ ਮੈਂ ਆਪਣੀ ਉਂਗਲ ਦਬਾ ਕੇ ਫੇਰੀ ਤਾਂ ਜੋ ਇਹ

ਮੁੜਕੇ ਓਥੋਂ ਨਾ ਖੁਲ੍ਹੇ। ਮੇਰਾ ਨਹੁੰ ਅੜ ਗਿਆ ਤੇ ਮੈਂ ਵਿਚੋਂ ਕਾਗ਼ਜ਼ ਪਾੜ ਦਿੱਤਾ।

"ਮੇਰੇ ਮੇਜ਼ ਉਤੇ ਤਰ੍ਹਾਂ ਤਰ੍ਹਾਂ ਦੇ ਕਾਗ਼ਜ਼ ਪਏ ਹੋਏ ਸਨ। ਮੈਂ ਉਠ ਕੇ ਉਹਨਾਂ ਉਤੇ ਨਜ਼ਰ ਮਾਰੀ, ਕੁਝ ਕਾਗ਼ਜ਼ ਆਪਣੇ ਬੈਗ ਵਿਚ ਪਾ ਲਏ ਤੇ ਬਾਕੀ ਸੂਲੀਮਾ ਨੂੰ ਫੜਾ ਦਿੱਤੇ। ਆਖਰੀ ਚੀਜ਼ ਜਿਹੜੀ ਮੈਂ ਚੁੱਕੀ ਉਹ ਨਕਸ਼ਾ ਸੀ। ਤੇ ਮੈਂ ਜ਼ਰੂਰ ਕੁਢੱਬੇ ਤਰੀਕੇ ਨਾਲ ਚੁਕਿਆ ਹੋਵੇਗਾ ਕਿਉਂਕਿ ਇਹ ਅਚਾਨਕ ਖੁਲ੍ਹ ਗਿਆ ਤੇ ਉਹ ਵੱਡਾ ਸਾਰਾ ਕਾਲਾ ਅੱਧ-ਘੇਰਾ ਮੇਰੀਆਂ ਨਜ਼ਰਾਂ ਸਾਮ੍ਹਣੇ ਸੀ ਜਿਸ ਨੂੰ ਮੈਂ ਵੇਖਣਾ ਨਹੀਂ ਚਾਹੁੰਦਾ ਸਾਂ। ਮੈਂ ਸੂਲੀਮਾ ਨੂੰ ਆਖਿਆ:

"ਮੈਨੂੰ ਚਾਕੂ ਫੜਾਇਓ।"

"ਸੂਲੀਮਾ ਨੇ ਮੈਨੂੰ ਚਾਕੂ ਫੜਾ ਦਿੱਤਾ ਤੇ ਮੈਂ ਇਕ ਵਾਰੀ ਫੇਰ ਬਹਿ ਗਿਆ ਤੇ ਬੜੀ ਸਫਾਈ ਨਾਲ ਕੱਨੀ ਨੂੰ ਕੱਟ ਦਿੱਤਾ ਜਿਵੇਂ ਕਿਤਾਬ ਨੂੰ ਕੱਟਿਆ ਜਾਂਦਾ ਹੈ ਅਤੇ ਕਰੀਊਕੋਵੋ ਦੇ ਪੂਰਬ ਵੱਲ ਜੋ ਵੀ ਸੀ ਸਭ ਕੁਝ ਕੱਟ ਦਿੱਤਾ।

"ਸਾੜ ਦਿਓ।" ਕਾਗ਼ਜ਼ ਦਾ ਟੁਕੜਾ ਸੂਲੀਮਾ ਨੂੰ ਫੜਾ ਕੇ ਮੈਂ ਆਖਿਆ।

"ਸਾੜ ਦੇਵਾਂ ?" ਉਸ ਨੇ ਸ਼ੱਕੀ ਅੰਦਾਜ਼ ਨਾਲ ਪੁੱਛਿਆ।

"ਹਾਂ, ਸਾੜ ਦਿਓ।" ਮੈਂ ਫੇਰ ਆਖਿਆ।

"ਉਸ ਨੇ ਡੌਰ ਭੌਰ ਹੋ ਕੇ ਇਕ ਪਲ ਮੇਰੇ ਵੱਲ ਵੇਖਿਆ ਤੇ ਫੇਰ ਉਸ ਦੀਆਂ ਖੂਬਸੂਰਤ ਨੀਲੀਆਂ ਅੱਖਾਂ ਵਿਚੋਂ ਦ੍ਰਿੜ੍ਹਤਾ ਝਲਕੀ। ਉਸ ਨੇ ਮੇਰੀ ਗੱਲ ਸਮਝ ਲਈ ਸੀ। ਨਕਸ਼ਾ ਕਾਹਦੇ ਵਾਸਤੇ ਚਾਹੀਦਾ ਸੀ ? ਦਿਸ਼ਾ ਨਿਸਚਿਤ ਕਰਨ ਲਈ। ਅਤੇ ਸੂਲੀਮਾ ਨੇ ਸਮਝ ਲਿਆ ਸੀ ਕਿ ਕਰੀਊਕੋਵੋ ਦੇ ਪਿੱਛੇ ਜੋ ਵੀ ਸੜਕਾਂ, ਨਦੀਆਂ ਨਾਲੇ, ਪਿੰਡ ਜਾਂ ਹੋਰ ਜੋ ਕੁਝ ਵੀ ਹੈ ਉਹਨਾਂ ਵਿਚ ਸਾਨੂੰ ਆਪਣਾ ਰਾਹ ਲਭਣ ਦੀ ਲੋੜ ਨਹੀਂ ਹੋਵੇਗੀ। ਉਹ ਸਮਝ ਗਿਆ ਕਿ ਅਸੀਂ ਜਾਂ ਤਾਂ ਜਰਮਨਾਂ ਦੇ ਛੱਕੇ ਛੁਡਾ ਕੇ ਭਜਾ ਦੇਵਾਂਗੇ ਜਾਂ ਕਰੀਊਕੋਵੋ ਵਿਚ ਹੀ ਜਾਨਾਂ ਵਾਰ ਦਿਆਂਗੇ।

"ਸੂਲੀਮਾ ਨੇ ਕਾਗ਼ਜ਼ ਦੇ ਟੁਕੜੇ ਨੂੰ ਤੀਲੀ ਲਾ ਦਿੱਤੀ ਅਤੇ ਸਾਡੇ ਵੇਖਦਿਆਂ ਵੇਖਦਿਆਂ ਉਹ ਕਾਲੀ ਸਵਾਹ ਬਣ ਗਿਆ ਅਤੇ ਮਾਸਕੋ ਨੂੰ ਜਾਂਦੀ ਹਰ ਸੜਕ ਜਾਂ ਪਗਡੰਡੀ ਦਾ ਨਾਂ-ਨਿਸ਼ਾਨ ਮਿਟ ਗਿਆ... ਤੇ ਫੇਰ... ਤੁਸੀਂ ਸਾਰੇ ਹੀ, ਦੋਸਤੋ, ਜਾਣਦੇ ਹੋ ਕਿ ਫੇਰ ਕੀ ਹੋਇਆ।"

ਮੋਮੀਸ਼-ਉਲੀ ਚੁੱਪ ਹੋ ਗਿਆ।

ਛੋਟੀ ਜਿਹੀ ਲੈਂਪ ਵਿਛੇ ਹੋਏ ਨਕਸ਼ੇ ਉਤੇ ਚਾਨਣ ਸੁਟ ਰਹੀ ਸੀ। ਕਿਸੇ ਨੇ ਮੇਜ਼ ਦੇ ਸਿਰੇ ਵੱਲ ਲਟਕਦੀ ਕੱਨੀ ਫੜੀ ਹੋਈ ਸੀ। ਹਾਂ, ਉਹ ਸਾਰੇ ਜਾਣਦੇ ਸਨ ਕਿ ਜਰਮਨ ਕਰੀਊਕੋਵੋ ਤੋਂ ਇਕ ਕਦਮ ਵੀ ਅੱਗੇ ਨਹੀਂ ਸੀ ਜਾ ਸਕੇ। ਕਰੀਊਕੋਵੋ ਵਿਚ ਤੇ ਹੋਰ ਉਹਨਾਂ ਥਾਵਾਂ ਤੇ ਜਿਸ ਨੂੰ ਪਛਮੀ ਮਹਾਜ਼ ਆਖਿਆ ਜਾਂਦਾ ਸੀ ਜੋ ਕੁਝ ਹੋਇਆ ਉਸ ਬਾਰੇ ਬਦੇਸੀ ਅਖਬਾਰਾਂ ਨੇ ਲਿਖਿਆ: "ਮਾਸਕੋ ਦੇ ਨੇੜੇ ਚਮਤਕਾਰ।"

# ਪਿਓਤਰ ਲਿਦੋਵ

27 ਜਨਵਰੀ 1942 ਦੇ "ਪ੍ਰਾਵਦਾ" ਵਿਚ ਪਤਰਕਾਰ ਪ. ਲਿਦੋਵ (1906—1944) ਦਾ ਲੇਖ "ਤਾਨਿਯਾ" ਛਪਿਆ ਸੀ ਜਿਸ ਵਿਚ ਫਾਸ਼ਿਸਟਾਂ ਵੱਲ ਫਾਹੇ ਲਾਈ ਗਈ ਮਾਸਕੋ ਕਮਸੋਮੋਲ ਦੀ ਇਕ ਮੈਂਬਰ ਜ਼ੋਇਆ ਕੋਸਮੋਦੇਮੀਆਨਸਕਾਯਾ ਦੀ ਬਹਾਦਰੀ ਬਾਰੇ ਲਿਖਿਆ ਹੋਇਆ ਸੀ। ਇਸ ਲੇਖ ਦੇ ਪਾਠਕਾਂ ਦੀ ਆਤਮਾ ਝੰਜੋੜੀ ਗਈ। ਓਦੋਂ ਹੀ ਇਸ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਕੀਤਾ ਗਿਆ ਜਿਹੜਾ ਦੁਨੀਆ ਭਰ ਵਿਚ ਪ੍ਰਸਿਧ ਹੋ ਗਿਆ।

ਲੇਖ ਦੇ ਕਰਤਾ, ਅਖ਼ਬਾਰ "ਪ੍ਰਾਵਦਾ" ਦੇ ਫੌਜੀ ਪੱਤਰਪ੍ਰੇਰਕ ਨੇ ਆਪਣੀਆਂ ਖਾੜਕੂ ਸਰਗਰਮੀਆਂ ਜਾਰੀ ਰਖੀਆਂ। ਕੇਂਦਰੀ ਅਖ਼ਬਾਰਾਂ ਵਿਚ ਉਹਦੇ ਲੇਖ, ਮਰਾਸਲੇ ਤੇ ਕਹਾਣੀਆਂ ਲਗਾਤਾਰ ਛਾਪੀਆਂ ਜਾਂਦੀਆਂ ਸਨ।

ਪ. ਲਿਦੋਵ 1944 ਵਿਚ ਯੂਕਰੇਨ ਵਿਚ ਪੋਲਤਾਵਾ ਲਾਗੇ ਹੋਈ ਲੜਾਈ ਸਮੇਂ ਮਾਰਿਆ ਗਿਆ ਸੀ। ਓਦੋਂ ਉਹ ਫਾਸ਼ਿਸਟ ਹਵਾਈ ਜਹਾਜ਼ਾਂ ਉਤੇ ਹਵਾਮਾਰ ਜਹਾਜ਼ ਵਿਚੋਂ ਗੋਲੇ ਵਰ੍ਹਾ ਰਿਹਾ ਸੀ ਤਾਂ ਜੋ ਪੋਲਤਾਵਾ ਹਵਾਈ ਅੱਡੇ ਉਤੇ ਉੱਤਰੇ ਹੋਏ ਅਮਰੀਕੀ ਤੇ ਬਰਤਾਨਵੀ ਹਵਾਈ ਜਹਾਜ਼ਾਂ ਨੂੰ ਓਟ ਦਿੱਤੀ ਜਾ ਸਕੇ।

# ਤਾਨੀਯਾ

ਦਸੰਬਰ 1941 ਦੇ ਸ਼ੁਰੂ ਵਿਚ ਜਰਮਨਾਂ ਨੇ ਵੇਰੇਯਾ ਦੇ ਨੇੜੇ ਪੇਤਰਿਸ਼ਚੇਵੋ ਪਿੰਡ ਵਿਚ ਮਾਸਕੋ ਦੀ ਇਕ ਅਠਾਰਾਂ ਵਰ੍ਹਿਆਂ ਦੀ ਕੋਮਸੋਮੋਲ ਕੁੜੀ ਨੂੰ, ਜਿਸ ਨੇ ਆਪਣਾ ਨਾਂ ਤਾਨਿਯਾ ਦੱਸਿਆ ਸੀ, ਫਾਹੇ ਲਾਇਆ।

ਮਾਸਕੋ ਵਾਸਤੇ ਉਹ ਬੜੇ ਭਿਆਨਕ ਖਤਰੇ ਵਾਲੇ ਦਿਨ ਸਨ। ਗੋਲਿਤਸੀਨੋ ਤੇ ਸਖੋਦਨਿਆ ਦੇ ਪਿੰਡਾਂ ਦੇ ਨੇੜੇ, ਜਿਥੇ ਬਹੁਤ ਮਾਸਕੋਵਾਸੀਆਂ ਦੇ ਡਾਚੇ ਸਨ, ਸਖ਼ਤ ਲੜਾਈ ਹੋ ਰਹੀ ਸੀ। ਓਧਰ ਮਾਸਕੋ ਵਿਚੋਂ ਬਹਾਦਰ ਰਜ਼ਾਕਾਰ ਚੁਣੇ ਗਏ ਸਨ ਅਤੇ ਉਹਨਾਂ ਨੂੰ ਦੁਸ਼ਮਣ ਦੇ ਪਿਛਵਾੜੇ ਲੜਦੇ ਛਾਪੇਮਾਰ ਦੱਸਦਿਆਂ ਦੀ ਮਦਦ ਕਰਨ ਲਈ ਮਹਾਜ਼ ਦੇ ਪਾਰ ਭੇਜਿਆ ਗਿਆ ਸੀ।

ਛੇਤੀ ਹੀ ਮਗਰੋਂ ਪੇਤਰਿਸ਼ਚੇਵੋ ਵਿਚ ਕਿਸੇ ਨੇ ਜਰਮਨਾਂ ਦੇ ਰਣ-ਖੇਤਰੀ ਟੈਲੀਫੋਨ ਦੀਆਂ ਸਾਰੀਆਂ ਤਾਰਾਂ ਕੱਟ ਦਿੱਤੀਆਂ ਅਤੇ ਜਰਮਨ ਅਸਤਬਲ ਨੂੰ ਅੱਗ ਲਾ ਦਿੱਤੀ ਜਿਸ ਵਿਚ ਸਤਾਰਾਂ ਘੋੜੇ ਸਨ। ਅਗਲੇ ਦਿਨ ਛਾਪਾਮਾਰ ਨੂੰ ਫੜ ਲਿਆ ਗਿਆ।

ਪੇਤਰਿਸ਼ਚੇਵੋ ਦੇ ਫੌਜੀਆਂ ਨੇ ਸਾਂਝੇ ਖੇਤਾਂ ਦੇ ਕਿਸਾਨਾਂ ਨੂੰ ਦੱਸਿਆ ਸੀ ਕਿ ਛਾਪਾਮਾਰ ਨੂੰ ਕਿਨ੍ਹਾਂ ਹਾਲਾਤ ਵਿਚ ਫੜਿਆ ਗਿਆ ਸੀ। ਉਸ ਨੇ ਫਰ ਦੀ ਟੋਪੀ, ਫਰ ਦੀ ਮਗਜ਼ੀ ਵਾਲੀ ਜੈਕਟ, ਰੂੰਦਾਰ ਪਤਲੂਣ ਤੇ ਨਮਦੇ ਦੇ ਬੂਟ ਪਏ ਹੋਏ ਸਨ। ਮੋਢੇ ਉਤੇ ਥੈਲਾ ਲਟਕਾਇਆ ਹੋਇਆ ਸੀ, ਤੇ ਉਹ ਅਹਿਮ ਫੌਜੀ ਟਿਕਾਣੇ ਵੱਲ ਗਿਆ ਸੀ। ਉਹਨੇ ਆਪਣਾ ਪਸਤੌਲ ਆਪਣੇ ਕੋਟ ਦੇ ਅੰਦਰ ਤੁੰਨ ਲਿਆ, ਆਪਣੇ ਥੈਲੇ ਵਿਚੋਂ ਪਟਰੋਲ ਦੀ ਇਕ ਬੋਤਲ ਕੱਢੀ ਤੇ ਇਸ ਨੂੰ ਦੀਵਾਰ ਉਤੇ ਡੋਲ੍ਹਿਆ ਤੇ ਇਸ ਨੂੰ ਤੀਲੀ ਲਾਉਣ ਹੀ ਵਾਲਾ ਸੀ ਕਿ ਜਰਮਨ ਸੰਤਰੀ ਉਹਦੇ ਪਿਛਿਓਂ ਆ ਟੱਪਕਿਆ ਤੇ ਉਸ ਨੂੰ ਜੱਫਾ ਮਾਰ ਲਿਆ।

ਛਾਪਾਮਾਰ ਨੇ ਜਰਮਨ ਨੂੰ ਧੱਕਾ ਮਾਰ ਕੇ ਪਰੇ ਕੀਤਾ ਅਤੇ ਆਪਣਾ ਪਸਤੌਲ ਕੱਢਿਆ, ਪਰ ਉਸ ਨੂੰ ਗੋਲੀ ਚਲਾਉਣ ਦਾ ਮੌਕਾ ਨਾ ਮਿਲ ਸਕਿਆ। ਸੰਤਰੀ ਨੇ ਝਪਟ ਕੇ ਪਸਤੌਲ ਉਹਦੇ ਹੱਥੋਂ ਖੋਹ ਲਿਆ ਤੇ ਰੌਲਾ ਪਾ ਦਿੱਤਾ।

ਛਾਪਾਮਾਰ ਨੂੰ ਉਸ ਝੁੱਗੀ ਵਿਚ ਲਿਆਂਦਾ ਗਿਆ ਜਿਸ ਵਿਚ ਅਫਸਰਾਂ ਨੇ ...ਆਨਾ ਕੀਤਾ ਹੋਇਆ ਸੀ। ਏਥੇ ਆ ਕੇ ਜਰਮਨਾਂ ਨੇ ਵੇਖਿਆ ਕਿ ਉਹ ਤਾਂ ...ੜੀ ਸੀ, ਭੱਰ ਜੋਬਨ ਮੁਟਿਆਰ, ਲੰਮੀ, ਪਤਲੀ, ਮੋਟੀਆਂ ਮੋਟੀਆਂ ਕਾਲੀਆਂ ...ਖਾਂ ਤੇ ਕੱਟ ਕੇ ਛੋਟੇ ਛੋਟੇ ਕੀਤੇ ਹੋਏ ਕਾਲੇ ਵਾਲ।

ਝੁੱਗੀ ਦੇ ਮਾਲਕਾਂ ਨੂੰ ਰਸੋਈ ਵਿਚ ਚਲੇ ਜਾਣ ਦਾ ਹੁਕਮ ਦੇ ਦਿੱਤਾ ਗਿਆ, ...ਰ ਉਹਨਾਂ ਨੂੰ ਸਭ ਕੁਝ ਸੁਣ ਰਿਹਾ ਸੀ, ਕਿਵੇਂ ਅਫਸਰ ਉਸ ਨੂੰ ਸਵਾਲ ਪੁੱਛਦੇ ...ਨ ਤੇ ਕਿਵੇਂ ਉਹ ਫੁਰਤੀ ਨਾਲ, ਬੇਝਿਜਕ ਹੋ ਕੇ ਜਵਾਬ ਦੇ ਰਹੀ ਸੀ: "ਨਹੀਂ," "ਮੈਨੂੰ ਨਹੀਂ ਪਤਾ," "ਮੈਂ ਨਹੀਂ ਦੱਸਦੀ," "ਨਹੀਂ।" ਤੇ ਫੇਰ ਕਿਵੇਂ ਚਮੜੇ ...ੀ ਪੇਟੀ ਸ਼ੂਕਦੀ ਸੁਣੀ ਸੀ, ਕਿਵੇਂ ਉਹਨਾਂ ਨੇ ਉਸ ਨੂੰ ਚਾਬਕਾਂ ਮਾਰੀਆਂ ਸਨ। ...ਝ ਇਕ ਮਿੰਟਾਂ ਬਾਦ ਇਕ ਨੌਜਵਾਨ ਅਫਸਰ ਕਮਰੇ ਵਿਚੋਂ ਬਾਹਰ ਆ ਗਿਆ ...ੀ ਅਤੇ ਆਪਣੀਆਂ ਅੱਖਾਂ ਬੰਦ ਕਰ ਕੇ ਤੇ ਆਪਣੇ ਕੰਨਾਂ ਉਤੇ ਹੱਥ ਰੱਖ ਕੇ ਓਨਾ ...ਰ ਰਸੋਈ ਵਿਚ ਬੈਠਾ ਰਿਹਾ ਸੀ ਜਿੰਨਾ ਚਿਰ ਇਹ ਪੁਛ-ਪੜਤਾਲ ਮੁਕ ਨਹੀਂ ...ੀ ਗਈ।

ਝੁੱਗੀ ਦੇ ਮਾਲਕਾਂ ਨੇ ਗਿਣਿਆ ਕਿ ਕੁੜੀ ਨੂੰ ਦੋ ਸੌ ਛਾਂਟੇ ਮਾਰੇ ਗਏ ਸਨ ਪਰ ਉਹਨੇ ਇਕ ਲਫਜ਼ ਵੀ ਮੂੰਹੋਂ ਨਹੀਂ ਸੀ ਕੱਢਿਆ। ਉਸ ਤੋਂ ਮਗਰੋਂ ਉਹਨੇ ਫੇਰ ਉਹੋ ...ਵਾਬ ਦਿੱਤਾ ਸੀ: "ਨਹੀਂ," "ਮੈਂ ਨਹੀਂ ਦੱਸਦੀ," ਸਿਰਫ ਉਸ ਦੀ ਆਵਾਜ਼ ...ੀ ਪਹਿਲਾਂ ਨਾਲੋਂ ਕੁਝ ਢਿੱਲੀ ਸੀ।

ਪੁਛ-ਪੜਤਾਲ ਤੋਂ ਮਗਰੋਂ, ਉਹ ਤਾਤਿਯਾਨਾ ਨੂੰ ਵਾਸਿਲੀ ਅਲੇਕਸਾਂਦਰੋਵਿਚ ...ਲੀਕ ਦੀ ਝੁੱਗੀ ਵਿਚ ਲੈ ਗਏ। ਹੁਣ ਨਾ ਉਸ ਦੇ ਪੈਰੀਂ ਨਮਦੇ ਦੇ ਬੂਟ ਸਨ, ...ਾ ਸਿਰ ਉਤੇ ਫਰ ਦੀ ਟੋਪੀ ਤੇ ਨਾ ਸਰੀਰ ਉਤੇ ਗਰਮ ਕਪੜੇ। ਉਸ ਨੇ ਸਿਰਫ ...ਮੀਜ਼ ਤੇ ਕੱਛਾ ਹੀ ਪਾਇਆ ਹੋਇਆ ਸੀ ਤੇ ਨੰਗੇ ਪੈਰੀਂ ਬਰਫ ਉਤੇ ਤੁਰ ਰਹੀ ...ੀ।

ਜਦੋਂ ਉਹ ਮਕਾਨ ਵਿਚ ਦਾਖਲ ਹੋਈ ਤਾਂ ਕੁਲੀਕ ਤੇ ਉਹਦੀ ਬੀਵੀ ਨੇ ਲੈਂਪ ...ੇ ਚਾਨਣ ਵਿਚ ਵੇਖਿਆ ਕਿ ਉਹਦੇ ਮੱਥੇ ਉਤੇ ਇਕ ਵੱਡਾ ਸਾਰਾ ਨੀਲ ਪਿਆ ...ਇਆ ਸੀ ਤੇ ਉਹਦੀਆਂ ਲੱਤਾਂ ਬਾਹਵਾਂ ਉਤੇ ਲਾਸਾਂ ਪਈਆਂ ਹੋਈਆਂ ਸਨ। ...ੜੀ ਦੇ ਹੱਥ ਉਹਦੇ ਪਿਛਲੇ ਪਾਸੇ ਬੰਨ੍ਹੇ ਹੋਏ ਸਨ। ਉਹਦੇ ਬੁੱਲ੍ਹ ਸੁੱਜੇ ਹੋਏ ਸਨ ...ੇ ਉਹਨਾਂ ਵਿਚੋਂ ਲਹੂ ਵਗ ਰਿਹਾ ਸੀ। ਲਾਜ਼ਮੀ ਹੀ, ਜਦੋਂ ਉਹਨੂੰ ਕੁੱਟਿਆ ਮਾਰਿਆ ...ਾ ਰਿਹਾ ਸੀ ਓਹਨੇ ਆਪਣੇ ਬੁੱਲ੍ਹ ਟੁੱਕ ਲਏ ਸਨ।

ਉਹ ਇਕ ਬੈਂਚ ਉਤੇ ਬਹਿ ਗਈ। ਜਰਮਨ ਸੰਤਰੀ ਦਰਵਾਜ਼ੇ ਅੱਗੇ ਖੜਾ ਹੋ ...ਗਿਆ। ਉਹਦੇ ਨਾਲ ਇਕ ਹੋਰ ਫੌਜੀ ਵੀ ਸੀ। ਤੰਦੂਰ੍ਹ ਦੇ ਵਾਧੇ ਉਤੇ ਲੰਮ ਪਿਆਂ, ...ਾਸਿਲੀ ਤੇ ਪਰਾਸਕੋਵਯਾ ਕੁਲੀਕ ਨੇ ਕੈਦਣ ਵੱਲ ਵੇਖਿਆ। ਉਹ ਚੁੱਪ ਕਰ ਕੇ ...ਹਿਲ ਬੈਠੀ ਹੋਈ ਸੀ ਤੇ ਫੇਰ ਉਸ ਨੇ ਪੀਣ ਵਾਸਤੇ ਪਾਣੀ ਮੰਗਿਆ। ਵਾਸਿਲੀ

ਕੁਲੀਕ ਤੰਦੂਰ ਦੇ ਵਾਧੇ ਤੋਂ ਹੇਠਾਂ ਆਇਆ ਤੇ ਪਾਣੀ ਵਾਲੇ ਪੀਪੇ ਵੱਲ ਵੱਧਿਆ ਪਰ ਸੰਤਰੀ ਨੇ ਉਹਨੂੰ ਧੱਕਾ ਦੇ ਕੇ ਪਰੇ ਕਰ ਦਿੱਤਾ।

"ਡੰਡੇ ਖਾਣੇ ਚਾਹੁੰਦਾ ਏਂ?" ਉਸ ਨੇ ਕੁੱਦ ਕੇ ਆਖਿਆ।

ਝੁੱਗੀ ਵਿਚ ਰਹਿੰਦੇ ਫੌਜ਼ੀਆਂ ਨੇ ਕੁੜੀ ਦੁਆਲੇ ਘੇਰਾ ਪਾ ਲਿਆ ਤੇ ਉਹਦੇ ਨਾਲ ਬੇਤਰਸ ਹਾਸਾ ਮਜ਼ਾਕ ਕਰਨ ਲੱਗੇ। ਕੋਈ ਉਸ ਨੂੰ ਮੁਕੀਆਂ ਮਾਰਦਾ, ਕੋਈ ਡੱਬੀ ਦੀ ਤੀਲੀ ਬਾਲ ਕੇ ਉਹਦੀ ਠੋਡੀ ਹੇਠਾਂ ਕਰਦਾ ਤੇ ਇਕ ਨੇ ਤਾਂ ਉਹਦੇ ਲੱਕ ਉਤੇ ਆਰੀ ਫੇਰ ਦਿੱਤੀ।

ਜਦੋਂ ਉਹਨਾਂ ਦਾ ਮਨ ਭਰ ਗਿਆ ਤਾਂ ਉਹ ਸੌਂ ਗਏ। ਸੰਤਰੀ ਨੇ ਉਹਦੇ ਵੱਲ ਰਫਲ ਕੀਤੀ ਤੇ ਉਸ ਨੂੰ ਘਰੋਂ ਬਾਹਰ ਨਿਕਲਣ ਦਾ ਹੁਕਮ ਦਿੱਤਾ। ਗਲੀ ਵਿਚ ਉਹਦੇ ਮਗਰ ਮਗਰ ਉਹ ਆਪ ਤੁਰ ਪਿਆ। ਆਪਣੀ ਸੰਗੀਨ ਦੀ ਨੋਕ ਉਸ ਨੇ ਤਕਰੀਬਨ ਕੁੜੀ ਦੀ ਪਿੱਠ ਨਾਲ ਲਾਈ ਹੋਈ ਸੀ। ਗਲੀ ਦੇ ਸਿਰੇ ਉਤੇ ਪੁਜ ਕੇ ਉਸ ਨੇ ਉਹਨੂੰ ਵਾਪਸ ਮੁੜਨ ਦਾ ਹੁਕਮ ਦਿੱਤਾ। ਉਹ ਕੁੜੀ ਨੂੰ ਅੰਦਰਲੇ ਕਪੜਿਆਂ ਵਿਚ ਅਤੇ ਨੰਗੇ ਪੈਰੀਂ ਗਲੀ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਓਦੋਂ ਤੱਕ ਤੁਰਾਉਂਦਾ ਰਿਹਾ ਜਦੋਂ ਤੱਕ ਉਹਦੇ ਆਪਣੇ ਹੱਥ ਪੈਰ ਸੁੰਨ ਨਹੀਂ ਹੋ ਗਏ। ਇਸ ਤੋਂ ਬਾਦ ਹੀ ਉਹ ਇਸ ਨਤੀਜੇ ਉਤੇ ਅਪੜਿਆ ਕਿ ਹੁਣ ਅੰਦਰ ਚਲਣਾ ਚਾਹੀਦਾ ਹੈ।

ਇਸ ਸੰਤਰੀ ਰਾਤ ਦੇ ਦਸ ਵਜੇ ਤੋਂ ਰਾਤ ਦੇ ਦੋ ਵਜੇ ਤੱਕ ਕੁੜੀ ਦਾ ਧਿਆਨ ਰਖਿਆ ਸੀ ਅਤੇ ਉਹ ਘੰਟੇ ਕੁ ਮਗਰੋਂ ਪੰਦਰਾਂ ਜਾਂ ਵੀਹ ਮਿੰਟ ਲਈ ਉਹਨੂੰ ਬਾਹਰ ਪਾਲੇ ਵਿਚ ਲੈ ਜਾਂਦਾ ਰਿਹਾ ਸੀ। ਅਖੀਰ ਉਹਦੀ ਥਾਂ ਦੂਜਾ ਸੰਤਰੀ ਆਇਆ ਤੇ ਉਸ ਨੇ ਕੁੜੀ ਨੂੰ ਬੈਂਚ ਉਤੇ ਲੰਮੀ ਪੈ ਜਾਣ ਦਿੱਤਾ।

ਪਰਾਸਕੋਵਯਾ ਕੁਲੀਕ ਚੋਰਾਂ ਵਾਂਗ ਮਲਕੜੇ ਜਿਹੇ ਕੁੜੀ ਦੇ ਕੋਲ ਆਈ ਤੇ ਗੱਲ ਕਰਨ ਲੱਗੀ।

"ਤੇਰਾ ਨਾਂ ਕੀ ਏ?" ਉਹਨੇ ਪੁੱਛਿਆ।

"ਤੁਹਾਡਾ ਕੀ ਮਤਲਬ?"

"ਕਿਹੜੀ ਥਾਂ ਤੋਂ ਏਂ?"

"ਮੈਂ ਮਾਸਕੋ ਤੋਂ ਆਂ।"

"ਮਾਂ ਪਿਓ ਹੈ?"

ਕੁੜੀ ਨੇ ਕੋਈ ਜਵਾਬ ਨਹੀਂ ਦਿੱਤਾ। ਉਹ ਹਿਲੇਜੁਲੇ ਜਾਂ ਬੋਲੇ ਬਗ਼ੈਰ ਸਵੇਰ ਤੱਕ ਬੈਂਚ ਉਤੇ ਪਈ ਰਹੀ। ਇਕ ਵਾਰੀ ਵੀ ਉਹਦੇ ਮੂੰਹੋਂ ਹਾਏ ਨਹੀਂ ਨਿਕਲੀ ਭਾਵੇਂ ਉਹਦੇ ਪੈਰ ਠੰਡੇ ਬਰਫ ਸਨ ਤੇ ਉਹਦੇ ਸਰੀਰ ਵਿਚੋਂ ਤਰਾਟਾਂ ਉਠਦੀਆਂ ਸਨ।

ਕੋਈ ਨਹੀਂ ਸੀ ਜਾਣਦਾ ਕਿ ਉਹ ਇਸ ਰਾਤ ਸੁੱਤੀ ਸੀ ਜਾਂ ਨਹੀਂ ਅਤੇ ਦੁਸ਼ਮਣਾਂ ਵਿਚ ਘਿਰੀ ਹੋਈ ਉਹ ਕੀ ਸੋਚਦੀ ਰਹੀ ਸੀ।

ਸਵੇਰ ਹੋਈ ਤਾਂ ਫੌਜੀਆਂ ਨੇ ਪਿੰਡ ਦੇ ਵਿਚਕਾਰ ਫਾਂਸੀ ਗੱਡਣੀ ਸ਼ੁਰੂ ਕਰ ਦਿੱਤੀ।

ਪਰਾਸਕੋਵਿਯਾ ਨੇ ਕੁੜੀ ਨਾਲ ਫੇਰ ਗੱਲਬਾਤ ਛੇੜੀ।

"ਪਰਸੋਂ ਤੂੰ ਹੀ ਸੈਂ?"

"ਹਾਂ...ਕੋਈ ਜਰਮਨ ਮਰਿਆ?"

"ਨਹੀਂ।"

"ਅਫਸੋਸ! ਫੇਰ ਕੀ ਸੜਿਆ?"

"ਉਹਨਾਂ ਦੇ ਘੋੜੇ। ਕਹਿੰਦੇ ਨੇ, ਹਥਿਆਰ ਵੀ..."

ਸਵੇਰ ਦੇ ਦਸ ਵਜੇ ਅਫਸਰ ਆਏ। ਉਹਨਾਂ ਵਿਚੋਂ ਸਭ ਤੋਂ ਵੱਡੇ ਅਫਸਰ ਨੇ ਰੂਸੀ ਵਿਚ ਤਾਤਿਯਾਨਾ ਕੋਲੋਂ ਪੁੱਛਿਆ:

"ਦੱਸੋ, ਤੁਹਾਡਾ ਨਾਂ ਕੀ ਏ?"

ਤਾਤਿਯਾਨਾ ਨੇ ਕੋਈ ਜਵਾਬ ਨਹੀਂ ਦਿੱਤਾ।

ਘਰ ਦੇ ਮਾਲਕਾਂ ਨੇ ਹੁਣ ਕੋਈ ਗੱਲ ਨਹੀਂ ਸੀ ਸੁਣੀ। ਉਹਨਾਂ ਨੂੰ ਘਰੋਂ ਬਾਹਰ ਕੱਢ ਦਿੱਤਾ ਗਿਆ ਸੀ ਤੇ ਓਦੋਂ ਹੀ ਵਾਪਸ ਅੰਦਰ ਆਉਣ ਦਿੱਤਾ ਗਿਆ ਸੀ ਜਦੋਂ ਪੁੱਛ-ਪੜਤਾਲ ਖ਼ਤਮ ਹੋ ਗਈ।

ਕੁਮੇਦਾਨ ਦੇ ਦਫਤਰ ਵਿਚੋਂ ਤਾਤਿਯਾਨਾ ਦੀਆਂ ਕੁਝ ਚੀਜ਼ਾਂ ਲਿਆਂਦੀਆਂ ਗਈਆਂ: ਉਸ ਦੀ ਜੈਕਟ, ਰੂੰਦਾਰ ਪਤਲੂਣ ਤੇ ਜੁਰਾਬਾਂ, ਤੇ ਉਹਦਾ ਥੈਲਾ ਜਿਸ ਵਿਚ ਪਟਰੋਲ ਦੀਆਂ ਕੁਝ ਬੋਤਲਾਂ, ਤੀਲਾਂ ਵਾਲੀਆਂ ਡੱਬੀਆਂ, ਕਾਰਤੂਸ, ਖੰਡ ਤੇ ਲੂਣ ਸੀ। ਉਸ ਦੀ ਫਰ ਦੀ ਟੋਪੀ, ਫਰ ਦੀ ਮਗਜ਼ੀ ਵਾਲਾ ਕੋਟ, ਤੇ ਨਮਦੇ ਦੇ ਬੂਟ ਸਾਰਜੈਂਟਾਂ ਨੇ ਪਹਿਲਾਂ ਹੀ ਕਾਬੂ ਕਰ ਲਏ ਸਨ।

ਕੁੜੀ ਨੇ ਕਪੜੇ ਪਾ ਲਏ, ਅਤੇ ਕੁਲੀਕ ਮੀਆਂ ਬੀਵੀ ਨੇ ਪਾਲੇ ਨਾਲ ਯਖ ਨੀਲੇ ਹੋਏ ਪੈਰਾਂ ਉਤੇ ਜੁਰਾਬਾਂ ਚੜ੍ਹਾਉਣ ਵਿਚ ਉਹਦੀ ਮਦਦ ਕੀਤੀ। ਜਰਮਨਾਂ ਨੇ ਉਹਦੇ ਥੈਲੇ ਵਿਚੋਂ ਮਿਲੀਆਂ ਪਟਰੋਲ ਦੀਆਂ ਬੋਤਲਾਂ ਤੇ ਇਕ ਤਖ਼ਤੀ ਜਿਸ ਉਤੇ "ਛਾਪੇਮਾਰ" ਲਿਖਿਆ ਹੋਇਆ ਸੀ ਉਹਦੇ ਗਲ ਵਿਚ ਪਾ ਦਿੱਤੀ। ਇਸ ਪਿਛੋਂ ਉਸ ਨੂੰ ਚੌਕ ਵੱਲ ਤੋਰ ਲਿਆ ਜਿਥੇ ਫਾਂਸੀ ਗੱਡੀ ਹੋਈ ਸੀ।

ਨੰਗੀਆਂ ਤਲਵਾਰਾਂ ਸੂਤ ਕੇ ਬੈਠੇ ਦਸ ਘੋੜਸਵਾਰ ਫੌਜੀਆਂ ਨੇ ਫਾਂਸੀ ਨੂੰ ਘੇਰਾ ਪਾਇਆ ਹੋਇਆ ਸੀ। ਉਹਨਾਂ ਦੇ ਪਿੱਛੇ ਇਕ ਸੌ ਜਰਮਨ ਸੈਨਿਕ ਤੇ ਕਈ ਅਫਸਰ ਕਤਾਰਬੰਦ ਖੜੇ ਸਨ। ਸਥਾਨਕ ਵਾਸੀਆਂ ਨੂੰ ਹਾਜ਼ਰ ਹੋਣ ਦਾ ਹੁਕਮ ਦਿੱਤਾ ਗਿਆ ਸੀ ਪਰ ਬਹੁਤ ਥੋੜੇ ਲੋਕ ਪੁੱਜੇ ਸਨ। ਕੁਝ ਲੋਕ ਮਲਕੜੇ ਜਿਹੇ ਖਿਸਕ ਗਏ ਸਨ ਤਾਂ ਜੋ ਉਹਨਾਂ ਨੂੰ ਇਹ ਭਿਆਨਕ ਝਾਕੀ ਨਾ ਵੇਖਣੀ ਪਵੇ।

ਫਾਂਸੀ ਦੇ ਰੱਸੇ ਦੇ ਹੇਠਾਂ ਦੋ ਲਕੜ ਦੀਆਂ ਪੇਟੀਆਂ ਹੇਠਾਂ ਉਤੇ ਰੱਖੀਆਂ ਗਈਆਂ ਸਨ। ਤਾਤਿਯਾਨਾ ਨੂੰ ਉਪਰਲੀ ਪੇਟੀ ਉਤੇ ਖੜੀ ਕਰ ਦਿੱਤਾ ਗਿਆ ਤੇ ਫਾਂਸੀ ਦਾ

ਰੱਸਾ ਉਹਦੇ ਗਲ੍ਹ ਵਿਚ ਪਾ ਦਿੱਤਾ ਗਿਆ। ਇਕ ਅਫਸਰ ਆਪਣਾ "ਕੋਡਕ" ਕੈਮਰਾ ਫਾਂਸੀ ਵੱਲ ਫੋਕਸ ਕਰੀ ਖੜਾ ਸੀ। ਜਰਮਨਾਂ ਨੂੰ ਫਾਂਸੀ ਲੱਗਦੇ ਤੇ ਮਾਰ ਕੁੱਟ ਖਾਂਦੇ ਲੋਕਾਂ ਦੀਆਂ ਤਸਵੀਰਾਂ ਖਿੱਚਣ ਦਾ ਬੜਾ ਸ਼ੌਕ ਹੈ। ਕੁਮੇਦਾਨ ਨੇ ਜਲਾਦਾਂ ਵੱਲ ਇਸ਼ਾਰਾ ਕੀਤਾ ਤੇ ਥੋੜਾ ਚਿਰ ਰੁਕ ਜਾਣ ਦਾ ਹੁਕਮ ਦਿੱਤਾ।

ਤਾਤਿਯਾਨਾ ਨੇ ਮੌਕੇ ਦਾ ਫਾਇਦਾ ਉਠਾਇਆ ਅਤੇ ਇਸ ਥਾਂ ਹਿੱਕ ਲਿਆਂਦੇ ਗਏ ਸਾਂਝੇ ਫਾਰਮਾਂ ਦੇ ਕਿਸਾਨਾਂ ਨੂੰ ਉੱਚੀ ਤੇ ਸਪਸ਼ਟ ਆਵਾਜ਼ ਵਿਚ ਸੰਬੋਧਨ ਕਰ ਕੇ ਆਖਿਆ:

"ਐ ਸਾਥੀਓ! ਤੁਸੀਂ ਏਨੇ ਉਦਾਸ ਕਿਉਂ ਨਜ਼ਰ ਆਉਂਦੇ ਹੋ? ਹੌਸਲਾ ਕਰੋ, ਜੂਝੋ, ਜਰਮਨਾਂ ਦਾ ਫਸਤਾ ਵੱਢੋ, ਇਹਨਾਂ ਨੂੰ ਅੱਗ ਵਿਚ ਸੁਟ ਕੇ ਸਾੜੋ, ਤੇ ਚੂਹਿਆਂ ਵਾਂਗ ਭਜਾ ਦਿਓ!"

ਕੋਲ ਖੜੇ ਇਕ ਜਰਮਨ ਫੌਜੀ ਨੇ ਹੱਥ ਉਗਰ ਕੇ ਉਸ ਨੂੰ ਮਾਰਨਾ ਚਾਹਿਆ ਜਾਂ ਉਸ ਦਾ ਮੂੰਹ ਬੰਦ ਕਰਨਾ ਚਾਹਿਆ ਪਰ ਕੁੜੀ ਨੇ ਉਹਦਾ ਹੱਥ ਪਰੇ ਝਟਕ ਦਿੱਤਾ ਅਤੇ ਬੋਲਦੀ ਗਈ:

"ਮੈਂ ਮੌਤ ਤੋਂ ਨਹੀਂ ਡਰਦੀ, ਸਾਥੀਓ। ਆਪਣੇ ਲੋਕਾਂ ਦੀ ਖਾਤਰ ਮਰਨਾ... ਇਹ ਤਾਂ ਖੁਸ਼ੀ ਦੀ ਗੱਲ ਏ..."

ਫੋਟੋਗ੍ਰਾਫਰ ਨੇ ਆਮ ਵਿਸ਼ਾਲ ਝਾਕੀ ਦੀ ਅਤੇ ਨੇੜਿਓਂ ਫਾਂਸੀ ਦੀ ਤਸਵੀਰ ਖਿੱਚ ਲਈ ਸੀ ਤੇ ਇਸ ਵੇਲੇ ਇਕ ਪਾਸੇ ਤੋਂ ਖਲੋ ਕੇ ਤਸਵੀਰ ਖਿਚ ਰਿਹਾ ਸੀ। ਜਲਾਦ ਘਾਬਰੇ ਹੋਏ ਕੁਮੇਦਾਨ ਦੀਆਂ ਅੱਖਾਂ ਵੱਲ ਵੇਖ ਰਹੇ ਸਨ ਤੇ ਉਹ ਟਾਹਰਾਂ ਮਾਰਦਾ ਫੋਟੋਗ੍ਰਾਫਰ ਨੂੰ ਆਖ ਰਿਹਾ ਸੀ:

"ਛੇਤੀ ਕਰ।"

ਠੀਕ ਇਸ ਵੇਲੇ ਤਾਤਿਯਾਨਾ ਨੇ ਉਹਦੇ ਵੱਲ ਮੂੰਹ ਕੀਤਾ ਤੇ ਉਸ ਨੂੰ ਅਤੇ ਜਰਮਨ ਫੌਜੀਆਂ ਨੂੰ ਸੰਬੋਧਨ ਕਰਦੀ ਹੋਈ ਕੜਕੀ:

"ਤੁਸੀਂ ਮੈਨੂੰ ਫਾਹੇ ਲਾਉਣ ਲੱਗੇ ਓ, ਪਰ ਮੈਂ ਇਕੱਲੀ ਨਹੀਂ। ਅਸੀਂ ਵੀਹ ਕਰੋੜ ਆਂ, ਤੁਸੀਂ ਸਾਰਿਆਂ ਨੂੰ ਫਾਹੇ ਨਹੀਂ ਲਾ ਸਕਦੇ। ਮੇਰੀ ਮੌਤ ਦਾ ਬਦਲਾ ਲਿਆ ਜਾਵੇਗਾ। ਫੌਜੀਓ, ਅਜੇ ਵੀ ਵਕਤ ਹੈ, ਹਥਿਆਰ ਸੁਟ ਦਿਓ, ਕੁਝ ਵੀ ਹੋਵੇ ਜਿੱਤ ਸਾਡੀ ਹੀ ਹੋਵੇਗੀ! ਮੇਰੀ ਮੌਤ ਦਾ ਬਦਲਾ ਲਿਆ ਜਾਵੇਗਾ..."

ਚੌਕ ਵਿਚ ਖੜੇ ਰੂਸੀ ਲੋਕਾਂ ਦੇ ਅਥਰੂ ਵਗ ਤੁਰੇ। ਕਈਆਂ ਨੇ ਮੂੰਹ ਦੂਜੇ ਪਾਸੇ ਕਰ ਲਏ ਤਾਂ ਜੋ ਵਰਤਣ ਵਾਲੇ ਭਾਣੇ ਨੂੰ ਉਹ ਨਾ ਵੇਖ ਸਕਣ।

ਜਲਾਦਾਂ ਨੇ ਰੱਸਾ ਖਿਚਿਆ ਤੇ ਤਾਨਿਯਾ ਦੀ ਧੌਣ ਦੁਆਲੇ ਫੰਧਾ ਕੱਸਿਆ ਗਿਆ। ਉਸ ਨੇ ਰੱਸੇ ਨੂੰ ਆਪਣੇ ਦੋਹਾਂ ਹੱਥਾਂ ਨਾਲ ਫੜ ਕੇ ਖਿੱਚਿਆ ਅਤੇ ਪੱਬਾਂ ਭਾਰ ਹੋ ਕੇ ਆਪਣੀ ਪੂਰੀ ਤਾਕਤ ਨਾਲ ਗਰਜੀ:

"ਅਲਵਿਦਾ, ਸਾਥੀਓ! ਜੂਝ ਮਰੋ, ਡਰੋ ਨਾ!..."

ਜਲਾਦ ਨੇ ਆਪਣ ਅਸਪਾਤੀ ਪੱਬ ਵਾਲੇ ਬੂਟ ਨਾਲ ਹੇਠਲੀ ਪੇਟੀ ਨੂੰ ਠੁੱਡ ਮਾਰਿਆ ਅਤੇ ਉਹ ਜੰਮੀ ਹੋਈ ਤਿਲਕਵੀਂ ਬਰਫ਼ ਉਤੇ ਅਗਾਂਹ ਵਿਸਲ ਗਈ। ਉਪਰ ਵਾਲੀ ਪੇਟੀ ਲੁੜ੍ਹਕ ਕੇ ਠਾਹ ਕਰਦੀ ਹੇਠਾਂ ਆ ਪਈ। ਭੀੜ ਸਹਿਮ ਕੇ ਪਿੱਛੇ ਹਟ ਗਈ। ਕਿਸੇ ਦੀਆਂ ਚੀਕਾਂ ਨਿਕਲ ਗਈਆਂ ਤੇ ਇਹਨਾਂ ਚੀਕਾਂ ਦੀ ਆਵਾਜ਼ ਸਾਰੇ ਜੰਗਲ ਵਿਚ ਗੂੰਜ ਉਠੀ...

ਉਹਨੇ ਦੁਸ਼ਮਣ ਦੇ ਕਬਜ਼ੇ ਵਿਚ, ਨਾਜ਼ੀਆਂ ਦੀ ਫਾਂਸੀ ਉਤੇ ਲਟਕ ਕੇ ਜਾਨ ਦੇ ਦਿੱਤੀ, ਪਰ ਉਸ ਨੇ ਇਕ ਵਾਰੀ ਵੀ ਸੀਅ ਨਹੀਂ ਕੀਤੀ, ਆਪਣੇ ਸਾਥੀਆਂ ਦਾ ਭੇਤ ਨਹੀਂ ਦਿੱਤਾ। ਉਹ ਇਕ ਸ਼ਹੀਦ ਦੀ ਮੌਤ ਮਰ ਗਈ, ਜਿਵੇਂ ਕੋਈ ਵੀਰਾਂਗਣ ਮਰਦੀ ਹੈ, ਜਿਵੇਂ ਕੋਈ ਮਹਾਨ ਲੋਕਾਂ ਦੀ ਸਪੁਤਰੀ ਮਰਦੀ ਹੈ ਜਿਹੜੇ ਕਦੇ ਕਿਸੇ ਅਗੇ ਸਿਰ ਨਹੀਂ ਝੁਕਾਉਂਦੇ! ਉਸ ਦੀ ਯਾਦ ਸਦਾ ਅਮਰ ਰਹੇਗੀ!

...ਨਵੇਂ ਸਾਲ ਦੀ ਪਹਿਲੀ ਸ਼ਾਮ, ਸ਼ਰਾਬੀ ਹੋਏ ਜਰਮਨ ਫੌਜੀਆਂ ਦੀ ਇਕ ਭੀੜ ਨੇ ਫਾਂਸੀ ਨਾਲ ਲਟਕਦੀ ਇਸ ਕੁੜੀ ਦੀ ਦਿਹ ਤੋਂ ਕਪੜੇ ਖਿਚ ਕੇ ਲਾਹ ਸੁਟੇ ਤੇ ਵਹਿਸ਼ੀਆਂ ਵਾਂਗ ਉਸ ਦੇ ਅੰਗ ਕੱਟ ਦਿੱਤੇ। ਛੁਰੀਆਂ ਨਾਲ ਕੱਟੀ ਵਿੰਨ੍ਹੀ ਦਿਹ ਅਗਲਾ ਸਾਰਾ ਦਿਨ ਪਿੰਡ ਦੇ ਚੌਕ ਵਿਚ ਲਟਕਦੀ ਰਹੀ ਅਤੇ ਤਰਕਾਲਾਂ ਵੇਲੇ ਨਾਲ ਕੁਮੇਦਾਨ ਨੇ ਫਾਂਸੀ ਨੂੰ ਉਖੇੜਨ ਦਾ ਹੁਕਮ ਦਿੱਤਾ। ਸਥਾਨਕ ਲੋਕਾਂ ਨੇ ਪਿੰਡ ਤੋਂ ਕੁਝ ਹਟਵੀਂ ਥਾਂ ਯਖ਼ ਹੋਈ ਜ਼ਮੀਨ ਵਿਚ ਇਕ ਟੋਇਆ ਪੁੱਟਿਆ ਤੇ ਲਾਸ਼ ਉਸ ਵਿਚ ਦੱਬ ਦਿੱਤੀ।

ਇਸ ਤੋਂ ਕੁਝ ਦਿਨ ਮਗਰੋਂ ਹੀ, ਲਾਲ ਸੈਨਾ ਨੇ ਜਿਹੜੀ ਹੁਣ ਚੜ੍ਹਤ ਵਿਚ ਸੀ, ਪੇਤਰਿਸ਼ਚੇਵੋ ਵਿਚੋਂ ਜਰਮਨਾਂ ਨੂੰ ਭਜਾ ਦਿੱਤਾ।

ਇਸ ਤੋਂ ਬਾਦ ਕੂਚ ਕਰਦੇ ਸੈਨਿਕ ਇਸ ਥਾਂ ਆ ਕੇ ਰੁਕਣ ਲੱਗ ਪਏ ਸਨ ਤਾਂ ਜੋ ਉਸ ਦੀ ਕਬਰ ਅੱਗੇ ਸਿਰ ਨਿਵਾ ਕੇ ਉਹਦੇ ਮਾਪਿਆਂ ਦਾ ਸ਼ੁਕਰੀਆ ਅਦਾ ਕਰ ਸਕਣ ਜਿਨ੍ਹਾਂ ਨੇ ਅਜਿਹੀ ਬਹਾਦਰ ਕੁੜੀ ਨੂੰ ਜਨਮ ਦਿੱਤਾ ਸੀ, ਉਸ ਦੇ ਅਧਿਆਪਕਾਂ ਦਾ ਸ਼ੁਕਰੀਆ ਅਦਾ ਕਰ ਸਕਣ ਜਿਨ੍ਹਾਂ ਨੇ ਉਸ ਦੀ ਰਾਹਨੁਮਾਈ ਕੀਤੀ ਸੀ, ਤੇ ਉਸ ਦੇ ਸਾਥੀਆਂ ਦਾ ਸ਼ੁਕਰੀਆ ਕਰ ਸਕਣਾ ਜਿਨ੍ਹਾਂ ਨੇ ਉਸ ਦੇ ਹੌਸਲੇ ਨੂੰ ਸਾਣ ਚਾੜ੍ਹਿਆ ਸੀ।

ਉਸ ਦੀ ਸੂਰਮਗਤੀ ਦੀ ਕਹਾਣੀ ਵਿਸ਼ਾਲ ਸੋਵੀਅਤ ਧਰਤੀ ਉਤੇ ਫੈਲ ਗਈ ਅਤੇ ਕਰੋੜਾਂ ਲੋਕ ਇਸ ਬੇਮਿਸਾਲ ਕੁੜੀ ਦੀ ਯਾਦ ਨੂੰ ਪਿਆਰਨ ਲੱਗ ਪਏ...

## ਤਾਨਿਯਾ ਕੌਣ ਸੀ

ਸੋਵੀਅਤ ਯੂਨੀਅਨ ਦੀ ਸੁਪ੍ਰੀਮ ਸੋਵੀਅਤ ਦੇ ਪ੍ਰਧਾਨਗੀ ਮੰਡਲ ਨੇ, ਯੁਵਕ ਕਮਿਊਨਿਸਟ ਲੀਗ ਦੀ ਮੈਂਬਰ, ਛਾਪੇਮਾਰ ਜ਼ੋਇਆ ਕਾਸਮੋਦੇਮੀਆਨਸਕਾਯਾ ਨੂੰ ਮਰਨ ਉਪਰੰਤ ਸੋਵੀਅਤ ਯੂਨੀਅਨ ਦੀ ਹੀਰੋ ਦਾ ਖਿਤਾਬ ਦਿੱਤਾ।

27 ਜਨਵਰੀ 1942 ਦੇ "ਪ੍ਰਾਵਦਾ" ਵਿਚ "ਤਾਨਿਯਾ" ਸਿਰਲੇਖ ਹੇਠ ਉਹਦੇ ਕਾਰਨਾਮੇ ਬਾਰੇ ਇਕ ਲੇਖ ਛੱਪਿਆ ਸੀ। ਉਸ ਵੇਲੇ ਉਹਦੇ ਅਸਲ ਨਾਂ ਦਾ ਪਤਾ ਨਹੀਂ ਸੀ। ਉਸ ਨੇ ਆਪਣਾ ਅਸਲ ਨਾਂ ਪੁੱਛ-ਪੜਤਾਲ ਕਰਨ ਵਾਲਿਆਂ ਨੂੰ ਵੀ ਨਹੀਂ ਸੀ ਦੱਸਿਆ ਅਤੇ ਪਰਾਸਕੋਵਯਾ ਕੁਲੀਕ ਨੂੰ ਵੀ ਨਹੀਂ। ਪੇਤਰਿਸ਼ਚੇਵੋ ਨੂੰ ਜਾਂਦੀ ਹੋਈ ਉਹ ਰਾਹ ਵਿਚ ਵੇਰੇਯਾ ਦਸਤੇ ਦੇ ਇਕ ਛਾਪੇਮਾਰ ਨੂੰ ਮਿਲ ਪਈ ਸੀ ਅਤੇ ਉਸ ਨੂੰ ਉਹਨੇ ਆਪਣਾ ਨਾਂ ਤਾਨਿਯਾ ਦੱਸਿਆ ਸੀ ਤੇ ਇਸ ਤਰ੍ਹਾਂ ਉਹਦੇ ਕੋਲੋਂ ਵੀ ਆਪਣਾ ਅਸਲ ਨਾਂ ਲੁਕਾ ਲਿਆ ਸੀ।

ਯੁਵਕ ਕਮਿਊਨਿਸਟ ਲੀਗ ਦੀ ਮਾਸਕੋ ਕਮੇਟੀ ਨੇ ਇਹ ਪ੍ਰਮਾਣਿਤ ਕੀਤਾ ਕਿ ਇਹ ਕੁੜੀ ਕੌਣ ਸੀ।

ਇਹ ਸੀ ਜ਼ੋਇਆ ਅਨਾਤੋਲਿਯੇਵਨਾ ਕਾਸਮੋਦੇਮੀਆਨਸਕਾਯਾ, ਜਿਹੜੀ ਮਾਸਕੋ ਦੇ ਅਕਤਿਆਬਰਸਕੀ ਇਲਾਕੇ ਦੇ ਸਕੂਲ ਨੰਬਰ 201 ਵਿਚ ਦਸਵੀਂ ਜਮਾਤ ਵਿਚ ਪੜ੍ਹਦੀ ਸੀ।

ਉਸ ਦੀ ਉਮਰ ਅਠਾਰਾਂ ਸਾਲਾਂ ਦੀ ਸੀ। ਉਹ ਤੇ ਉਸ ਦਾ ਭਰਾ ਅਲੇਕਸਾਂਦਰ ਤਿਮਿਰੀਆਜ਼ੇਵ ਜ਼ਰਾਇਤ ਅਕਾਦਮੀ ਦੇ ਪਾਰਕ ਨੇੜੇ, ਅਲੇਕਸਾਂਦਰੋਵਸਕੀ ਗਲੀ ਦੇ ਮਕਾਨ ਨੰਬਰ 7 ਵਿਚ ਆਪਣੀ ਵਿਧਵਾ ਮਾਂ ਲਿਊਬੋਵ ਤਿਮੋਫੇਯੇਵਨਾ ਨਾਲ ਰਹਿੰਦੇ ਸਨ।

ਜ਼ੋਇਆ ਦੇ ਦੋਸਤਾਂ ਸਹੇਲੀਆਂ ਦੇ ਦੱਸੇ ਅਨੁਸਾਰ ਉਹ ਇਕ ਲੰਮੀ, ਪਤਲੀ, ਚੌੜੇ ਮੋਢਿਆਂ, ਚਮਕਦਾਰ ਕਾਲੀਆਂ ਅੱਖਾਂ ਅਤੇ ਛੋਟੇ ਛੋਟੇ ਕਾਲੇ ਵਾਲਾਂ ਵਾਲੀ ਕੁੜੀ ਸੀ। ਉਹ ਬੜੀ ਗਹਿਰ ਗੰਭੀਰ, ਛੇਤੀ ਹੀ ਪ੍ਰਭਾਵ ਹੇਠ ਆ ਜਾਣ ਵਾਲੀ ਤੇ ਬਹੁਤ ਹੀ ਸੰਗਾਊ ਸੁਭਾ ਵਾਲੀ ਸੀ।

ਉਸ ਦੇ ਸਕੂਲ ਦੇ ਸਾਥੀਆਂ ਤੇ ਅਧਿਆਪਕਾਂ ਕੋਲੋਂ ਉਹਦੀਆਂ ਗੱਲਾਂ ਸੁਣ ਕੇ, ਉਸ ਦੀਆਂ ਡਾਇਰੀਆਂ ਤੇ ਸਕੂਲ ਵਿਚ ਲਿਖੀਆਂ ਟਿਪਣੀਆਂ ਤੇ ਮਜ਼ਮੂਨ ਪੜ੍ਹ ਕੇ, ਬੰਦੇ ਦੇ ਮਨ ਉਤੇ ਸਭ ਤੋਂ ਪ੍ਰਬਲ ਪ੍ਰਭਾਵ ਇਹ ਪੈਂਦਾ ਹੈ ਕਿ ਉਹ ਆਮ ਨਾਲੋਂ ਜ਼ਿਆਦਾ ਮਿਹਨਤੀ ਤੇ ਦ੍ਰਿੜ੍ਹ ਸੀ। ਉਹ ਜਿਹੜਾ ਵੀ ਨਿਸ਼ਾਨਾ ਮਿੱਥ ਲੈਂਦੀ ਸੀ ਉਸ ਤੱਕ ਪੁਜਣ ਲਈ ਸਿਰਤੋੜ ਜਤਨ ਕਰਦੀ ਸੀ। ਉਹ ਬਹੁਤ ਪੜ੍ਹਦੀ ਸੀ, ਤੇ ਕਿਸੇ ਕਿਤਾਬ ਦੇ ਜਿਹੜੇ ਹਿੱਸੇ ਉਸ ਨੂੰ ਖਾਸ ਕਰਕੇ ਚੰਗੇ ਲੱਗਦੇ ਉਹ ਨਕਲ ਕਰ ਲੈਂਦੀ ਅਤੇ ਸਾਹਿਤ ਬਾਰੇ ਸਬਕ ਉਹ ਹਮੇਸ਼ਾ ਬਹੁਤ ਮਿਹਨਤ ਨਾਲ ਯਾਦ ਕਰਦੀ ਸੀ। ਹਿਸਾਬ ਵਿਚ ਉਸ ਨੂੰ ਮੁਸ਼ਕਲ ਪੇਸ਼ ਆਉਂਦੀ ਸੀ ਤੇ ਜਿੰਨਾਂ ਚਿਰ ਅਲਜਬਰੇ ਦੇ ਫਾਰਮੂਲੇ ਚੰਗੀ ਤਰ੍ਹਾਂ ਯਾਦ ਨਾ ਹੋ ਜਾਂਦੇ ਉਹ ਹਥਿਆਰ ਨਹੀਂ ਸੀ ਸੁਟਦੀ ਭਾਵੇਂ ਉਸ ਨੂੰ ਕਈ ਕਈ ਘੰਟੇ ਮਨ ਮਾਰ ਕੇ ਪੜ੍ਹਨਾ ਪੈਂਦਾ।

ਜਦੋਂ ਜ਼ੋਇਆ ਆਪਣੀ ਜਮਾਤ ਦੇ ਕੋਮਸੋਮੋਲ ਗਰੁਪ ਦੀ ਮੋਢੀ ਚੁਣੀ ਗਈ ਤਾਂ ਉਸ ਨੇ ਇਹ ਤਜਵੀਜ਼ ਰੱਖੀ ਕਿ ਘਰਾਂ ਦੀਆਂ ਅੱਧ-ਪੜ੍ਹ ਸੁਆਣੀਆਂ ਵਾਸਤੇ

ਮਲਤ ਪੜ੍ਹਾਈ ਦਾ ਇੰਤਜ਼ਾਮ ਕੀਤਾ ਜਾਏ ਤੇ ਉਸ ਨੇ ਤਨ ਮਨ ਲਾ ਕੇ ਇਹ ਕੰਮ ਕੀਤਾ। ਦੂਜੇ ਮੁੰਡਿਆਂ ਤੇ ਕੁੜੀਆਂ ਨੇ ਸ਼ੁਰੂ ਵਿਚ ਤਾਂ ਬਹੁਤ ਦਿਲਚਸਪੀ ਲਈ, ਪਰ ਉਹਨਾਂ ਵਿਚੋਂ ਬਹੁਤੇ ਛੇਤੀ ਹੀ ਦਿਲ ਛੱਡ ਗਏ ਕਿਉਂਕਿ ਇਸ ਕੰਮ ਲਈ ਸਫਰ ਬਹੁਤ ਕਰਨਾ ਪੈਂਦਾ ਸੀ। ਜ਼ੋਇਆ ਨੂੰ ਬੜੀ ਸਖ਼ਤ ਨਿਰਾਸ਼ਾ ਹੋਈ। ਉਸ ਨੂੰ ਇਸ ਗੱਲ ਦੀ ਸਮਝ ਨਹੀਂ ਸੀ ਆਉਂਦੀ ਕਿ ਔਕੜਾਂ ਸਾਮ੍ਹਣੇ ਕੋਈ ਏਨੀ ਹੀ ਢੇਰੀ ਕਿਵੇਂ ਢਾਹ ਸਕਦਾ ਹੈ ਕਿ ਉਹ ਆਪਣਾ ਬੋਲ ਨਾ ਪੁਗਾ ਸਕੇ ਅਤੇ ਆਪਣਾ ਫਰਜ਼ ਪੂਰਾ ਕਰਨ ਵਿਚ ਅਸਫਲ ਹੋ ਜਾਏ।

ਰੂਸੀ ਸਾਹਿਤ ਤੇ ਰੂਸ ਦਾ ਇਤਿਹਾਸ ਜ਼ੋਇਆ ਦੇ ਬੇਹੱਦ ਮਨਪਸੰਦ ਮਜ਼ਮੂਨ ਸਨ। ਸਕੂਲ ਦੀ ਉਸ ਦੁਨੀਆਂ ਤੋਂ ਇਲਾਵਾ, ਜਿਥੇ ਉਹ ਇਕ ਆਮ ਸੋਵੀਅਤ ਵਿਦਿਆਰਥਣ ਸੀ, ਇਕ ਚੰਗੀ ਦੋਸਤ ਤੇ ਯੁਵਕ ਕਮਿਊਨਿਸਟ ਲੀਗ ਦੀ ਕਾਰਕੁਨ ਸੀ, ਉਸ ਦੀ ਇਕ ਆਪਣੀ ਦੁਨੀਆਂ ਸੀ ਜਿਸ ਵਿਚ ਉਸ ਦੇ ਮਨ-ਪਸੰਦ ਸਾਹਿਤਕ ਤੇ ਇਤਿਹਾਸਕ ਨਾਇਕ ਵਸਦੇ ਸਨ।

ਉਸ ਦੇ ਦੋਸਤ ਸਹੇਲੀਆਂ ਕਈ ਵਾਰੀ ਉਸ ਨੂੰ ਅਲੱਗ ਥਲੱਗ ਰਹਿਣ ਦਾ ਦੋਸ਼ ਦੇਂਦੇ ਸਨ, ਪਰ ਇਸ ਤਰ੍ਹਾਂ ਓਦੋਂ ਆਮ ਹੀ ਹੁੰਦਾ ਜਦੋਂ ਜ਼ੋਇਆ ਹੁਣੇ ਹੁਣੇ ਪੜ੍ਹ ਕੇ ਹਟੀ ਕਿਸੇ ਕਿਤਾਬ ਦੀ ਦੁਨੀਆਂ ਵਿਚ ਹੀ ਵਸ ਰਹੀ ਹੁੰਦੀ। ਉਹ ਬੇਧਿਆਨੀ ਤੇ ਅਣ-ਮਿਲਾਪੜੀ ਹੋ ਜਾਂਦੀ ਅਤੇ ਨਾਇਕ ਨਾਇਕਾਵਾਂ ਦੀ ਆਪਣੀ ਨਿੱਜੀ ਦੁਨੀਆਂ ਵਿਚ ਗੁਆਚੀ ਰਹਿੰਦੀ।

ਪੂਸ਼ਕਿਨ, ਗੋਗੋਲ, ਤਾਲਸਤਾਏ, ਬੇਲਿਨਸਕੀ, ਤੁਰਗੇਨੇਵ, ਚੇਰਨੀਸ਼ੇਵਸਕੀ, ਹਰਜ਼ੇਨ ਤੇ ਨੇਕਰਾਸੋਵ ਦੀਆਂ ਕਿਤਾਬਾਂ ਵਿਚੋਂ ਪੜ੍ਹਿਆ ਹੋਇਆ ਮਹਾਨ ਤੇ ਬਹਾਦਰ ਰੂਸੀ ਲੋਕਾਂ ਦਾ ਸ਼ਾਨਦਾਰ ਇਤਿਹਾਸ ਹਮੇਸ਼ਾ ਜ਼ੋਇਆ ਦੇ ਮਨ ਵਿਚ ਸੱਜਰਾ ਰਹਿੰਦਾ ਸੀ। ਇਸ ਨੇ ਉਹਦਾ ਚ੍ਰਿਤਰ ਢਾਲਿਆ, ਉਸ ਦੇ ਮਨ ਵਿਚ ਸੁਪਨੇ ਜਗਾਏ, ਉਸ ਨੂੰ ਕੁਝ ਕਰਨ ਲਈ ਪ੍ਰੇਰਿਆ ਅਤੇ ਉਹਦੇ ਦਿਲ ਵਿਚ ਆਪਣੇ ਲੋਕਾਂ ਦੀ ਖੁਸ਼ੀ ਲਈ ਬਹਾਦਰਾਂ ਵਾਲੀ ਕੋਈ ਗੱਲ ਕਰਨ ਦੀ ਅਮੋੜ ਰੀਝ ਪੈਦਾ ਕਰ ਦਿੱਤੀ।

ਜ਼ੋਇਆ ਨੇ ਆਪਣੀ ਕਾਪੀ ਵਿਚ "ਜੰਗ ਤੇ ਅਮਨ" ਵਿਚੋਂ ਪੰਨਿਆਂ ਦੇ ਪੰਨੇ ਲਿਖ ਲਏ ਹੋਏ ਸਨ। ਇਲੀਆ ਮੂਰੋਮੇਤਸ * ਤੇ ਕੁਤੂਜ਼ੋਵ ਬਾਰੇ ਜਮਾਤ ਵਿਚ ਲਿਖੇ ਹੋਏ ਉਹਦੇ ਲੇਖ ਸੱਚੀਆਂ ਭਾਵਨਾਵਾਂ ਤੇ ਡੂੰਘੀ ਸਮਝ ਦਾ ਨਮੂਨਾ ਸਨ ਤੇ ਇਹਨਾਂ ਲਈ ਉਸ ਨੂੰ ਚੋਟੀ ਦੇ ਨੰਬਰ ਮਿਲੇ ਸਨ। ਚੇਰਨੀਸ਼ੇਵਸਕੀ ਤੇ ਤਾਰਾਸ ਸ਼ੇਵਚੇਨਕੋ ਦਾ ਤ੍ਰਾਸਦਿਕ ਤੇ ਕੁਰਬਾਨੀ ਭਰੇ ਜੀਵਨ ਨੇ ਉਸ ਦੀ ਕਲਪਨਾ ਨੂੰ ਹਿਲੂਣ ਦਿੱਤਾ ਸੀ ਅਤੇ ਉਹ ਵੀ ਉਹਨਾਂ ਵਾਂਗ ਹੀ ਆਪਣੇ ਲੋਕਾਂ ਦੇ ਪਵਿਤਰ ਉਦੇਸ਼ ਵਿਚ ਹਿੱਸਾ ਪਾਉਣ ਦੇ ਸੁਪਨੇ ਲੈਣ ਲੱਗੀ ਸੀ।

---

* ਰੂਸੀ ਲੋਕ ਕਥਾਵਾਂ ਦਾ ਨਾਇਕ। — **ਸੰਪਾ:**

ਸਾਡੇ ਸਾਮ੍ਹਣੇ ਜ਼ੋਇਆ ਦੀ ਇਕ ਕਾਪੀ ਪਈ ਹੈ ਜਿਸ ਵਿਚ ਉਸ ਨੇ ਕੁਝ ਕਵੀਆਂ ਤੇ ਲੇਖਕਾਂ ਦੇ ਉਹ ਵਿਚਾਰ ਲਿਖੇ ਹੋਏ ਸਨ ਜਿਨ੍ਹਾਂ ਨੇ ਉਹਦੇ ਦਿਲ ਦੀਆਂ ਤਾਰਾਂ ਛੇੜੀਆਂ ਸਨ। ਇਹਨਾਂ ਵਿਚੋਂ ਕੁਝ ਵਿਚਾਰ ਇਹ ਹਨ:

"ਮਨੁਖ ਦੀ ਹਰ ਚੀਜ਼ ਖ਼ੂਬਸੂਰਤ ਹੋਣੀ ਚਾਹੀਦੀ ਹੈ: ਉਸ ਦਾ ਚਿਹਰਾ, ਉਸ ਦੇ ਕਪੜੇ, ਉਸ ਦੀ ਆਤਮਾ, ਉਸ ਦੇ ਵਿਚਾਰ" (ਚੈਖ਼ੋਵ)।

"ਕਮਿਊਨਿਸਟ ਹੋਣ ਦਾ ਮਤਲਬ ਹੈ, ਹਿੰਮਤ, ਵਿਚਾਰ, ਕਾਮਨਾ, ਦਲੇਰੀ" (ਮਾਯਾਕੋਵਸਕੀ)।

"ਮਰ ਜਾਓ, ਪਰ ਪਿਆਰ ਤੋਂ ਬਗ਼ੈਰ ਚੁੰਮੀ ਨਾ ਦਿਓ" (ਚੇਰਨੀਸ਼ੇਵਸਕੀ)।

"ਮੈਂ ਇਕ ਰੂਸੀ ਦੇ ਖਿਲਾਫ਼ ਦਸ ਫ਼ਰਾਂਸੀਸੀ ਵੀ ਦਾਅ ਉਤੇ ਨਹੀਂ ਲਾਵਾਂਗਾ" (ਕੁਤੂਜ਼ੋਵ)।

ਲੋਹ-ਟੋਪ, ਸੰਜੋਅ ਮੇਰੇ ਕੋਲ ਜੇ ਹੁੰਦੇ,
ਰਖਿਆ ਆਪਣੇ ਵਤਨ ਦੀ ਕਰ ਲੈਂਦੀ ਜਿੰਦੇ...
ਤਦ ਭੱਜਦੇ ਸਾਡੀ ਫ਼ੌਜ ਦੇ ਵੈਰੀ ਅੱਗੇ ਅੱਗੇ,
ਭਏ ਆਨੰਦ ਜਦ ਸੂਰਮਾ ਰਣ-ਤੱਤੇ ਗੱਜੇ!

(ਗੋਇਥੇ)

"ਕੇਡੀ ਸ਼ਕਤੀ ਹੈ ਪਿਆਰ ਕਰਨ ਦੀ, ਕੇਡੀ ਮਾਨਵਤਾ ਹੈ ਗੋਰਕੀ ਦੀ "ਸੂਰਜ ਦੀ ਸੰਤਾਨ ਵਿਚ"। ਜ਼ੋਇਆ ਨੇ ਆਪਣੀ ਕਾਪੀ ਵਿਚ ਪੈਨਸਿਲ ਨਾਲ ਝਰੀਟਿਆ ਹੋਇਆ ਹੈ। ਅੱਗੇ ਲਿਖਿਆ ਹੈ: "'ਓਥੈਲੋ' ਵਿਚ ਅਸੀਂ ਉੱਚੇ ਆਦਰਸ਼ਾਂ, ਸਚਾਈ ਤੇ ਸਦਾਚਾਰਕ ਪਵਿਤਰਤਾ ਲਈ ਇਕ ਵਿਅਕਤੀ ਦਾ ਸੰਗਰਾਮ ਵੇਖਦੇ ਹਾਂ: 'ਓਥੈਲੋ' ਦਾ ਵਿਸ਼ਾ ਹੈ ਸੱਚੇ ਤੇ ਮਹਾਨ ਪਿਆਰ ਦੀ ਜਿੱਤ।"

ਸਾਡੇ ਲੋਕਾਂ ਦੇ ਮਾਣਮੱਤੇ ਅਤੀਤ, ਜੋਸ਼ੀਲੇ ਵਰਤਮਾਨ ਅਤੇ ਉਜਲੇ ਭਵਿਖ ਦੇ ਸਾਕਾਰ ਰੂਪ — ਲੈਨਿਨ — ਬਾਰੇ ਉਸ ਦੇ ਵਿਚਾਰ ਖਾਸ ਤੌਰ ਤੇ ਮਨਮੋਹਣੇ ਤੇ ਬੱਚਿਆਂ ਵਾਲੀ ਨਿਰਛਲਤਾ ਨਾਲ ਲਿਖੇ ਹੋਏ ਸਨ।

ਇਹਨਾਂ ਟਿਪਣੀਆਂ ਵਿਚੋਂ ਉਸ ਦੀ ਪੂਰੀ ਹੋਂਦ ਝਲਕਦੀ ਸੀ — ਵਿਚਾਰਾਂ ਦੀ ਸਪਸ਼ਟਤਾ ਤੇ ਅੱਗੇ ਵਧਣ ਲਈ ਸਦੀਵੀ ਤਾਂਘ, ਅਤਿਅੰਤ ਉਤਮ ਆਦਰਸ਼ਾਂ ਦੀ ਪ੍ਰਾਪਤੀ ਦੀ ਇੱਛਾ।

ਜੂਨ 1941 ਦੀ ਗੱਲ ਹੈ। ਜ਼ੋਇਆ ਨੇ ਇਮਤਿਹਾਨ ਦਿੱਤੇ ਅਤੇ ਦਸਵੀਂ ਜਮਾਤ ਪਾਸ ਕਰ ਲਈ ਸੀ। ਕੁਝ ਦਿਨ ਬਾਦ ਹੀ ਲੜਾਈ ਛਿੜ ਪਈ। ਜ਼ੋਇਆ ਸੈਨਿਕ ਬਣ ਕੇ ਲੜਨਾ ਚਾਹੁੰਦੀ ਸੀ। ਉਸ ਨੇ ਇਕ ਤੋੜਫੋੜ-ਵਿਰੋਧੀ ਦੱਸਤੇ ਵਿਚ ਸ਼ਾਮਲ ਹੋ ਕੇ ਸਰਗਰਮ ਨੌਕਰੀ ਲਈ ਦਰਖਾਸਤ ਦਿੱਤੀ।

ਆਪਣੀ ਮਾਂ ਤੋਂ ਵਿਛੜਨ ਲੱਗਿਆਂ ਉਸ ਨੇ ਉਹਨੂੰ ਆਖਿਆ ਸੀ: "ਰੋਈਂ ਨਾ, ਪਿਆਰੀ ਮਾਂ। ਜਾਂ ਮੈਂ ਵੀਰਾਂਗਣ ਬਣ ਕੇ ਮੁੜਾਂਗੀ ਜਾਂ ਵੀਰਾਂਗਣ ਬਣ ਕੇ ਮਰਾਂਗੀ।"

ਬੈਰਕਾਂ ਵਿਚ ਯੂਨਿਟ ਦੇ ਕਮਾਂਡਰ ਨੇ ਜ਼ੋਇਆ ਦਾ ਇੰਟਰਵੀਊ ਲਿਆ। ਉਹ ਇਕ ਲੰਮੇ ਚੌੜੇ, ਸਹਿਮ ਪਾਉਂਦੇ ਕਮਰੇ ਵਿਚ ਇਕ ਵੱਡੇ ਸਾਰੇ ਮੇਜ਼ ਦੇ ਪਿੱਛੇ ਬੈਠਾ ਹੋਇਆ ਸੀ। ਕਮਾਂਡਰ ਨੇ ਉਹਦੇ ਚਿਹਰੇ ਵੱਲ ਘੋਖਦੀਆਂ ਨਜ਼ਰਾਂ ਨਾਲ ਵੇਖਦਿਆਂ ਪੁੱਛਿਆ:

"ਡਰ ਨਹੀਂ ਲੱਗਦਾ?"

"ਨਹੀਂ, ਨਹੀਂ ਲੱਗਦਾ।"

"ਜੰਗਲ ਵਿਚ ਰਾਤ ਨੂੰ ਇਕੱਲਿਆਂ ਡਰ ਨਹੀਂ ਆਵੇਗਾ?"

"ਨਹੀਂ, ਕੋਈ ਨਹੀਂ।"

"ਜੇ ਜਰਮਨਾਂ ਦੇ ਕਾਬੂ ਆ ਗਈ, ਜੇ ਉਹਨਾਂ ਤਸੀਹੇ ਦਿੱਤੇ?"

"ਸਹਿ ਲਵਾਂਗੀ।"

ਉਸ ਦੇ ਭਰੋਸੇ ਤੋਂ ਕਮਾਂਡਰ ਪ੍ਰਭਾਵਤ ਹੋ ਗਿਆ ਤੇ ਉਸ ਨੇ ਜ਼ੋਇਆ ਨੂੰ ਆਪਣੇ ਯੂਨਿਟ ਵਿਚ ਭਰਤੀ ਕਰ ਲਿਆ। ਉਹਨਾਂ ਨੂੰ ਲੜਾਈ ਵਿਚ ਭੇਜਿਆ ਗਿਆ ਜੋ ਜ਼ੋਇਆ ਦਾ ਸੁਪਨਾ ਸੀ।

17 ਨਵੰਬਰ ਨੂੰ ਉਹਨੇ ਆਪਣੀ ਮਾਂ ਨੂੰ ਆਖਰੀ ਚਿੱਠੀ ਵਿਚ ਲਿਖਿਆ: "ਪਿਆਰੀ ਮੰਮੀ! ਤੂੰ ਇਸ ਵੇਲੇ ਕਿਸ ਤਰ੍ਹਾਂ ਰਹਿ ਰਹੀ ਏਂ? ਕਿਸ ਤਰ੍ਹਾਂ ਮਹਿਸੂਸ ਕਰਦੀ ਏਂ? ਬੀਮਾਰ ਤਾਂ ਨਹੀਂ ਹੋ ਗਈ? ਮੰਮੀ, ਜੇ ਹੋ ਸਕੇ ਤਾਂ ਮੈਨੂੰ ਚਾਰ ਸਤਰਾਂ ਲਿਖ। ਜਦੋਂ ਮੈਂ ਆਪਣਾ ਕੰਮ ਮੁਕਾ ਕੇ ਮੁੜਾਂਗੀ ਤਾਂ ਘਰ ਆਵਾਂਗੀ। ਤੇਰੀ ਜ਼ੋਇਆ।" ਅਤੇ ਆਪਣੀ ਕਾਪੀ ਵਿਚ ਉਸ ਨੇ ਹੈਮਲਿਟ ਵਿਚੋਂ ਇਹ ਸਤਰ ਲਿਖੀ:

"ਅਲਵਿਦਾ, ਅਲਵਿਦਾ! ਮੈਨੂੰ ਯਾਦ ਰੱਖਣਾ!"

ਅਗਲੇ ਦਿਨ, ਕੋਮਸੋਮੋਲ ਛਾਪਾਮਾਰਾਂ ਦੀ ਇਕ ਟੋਲੀ ਨਾਲ, ਜ਼ੋਇਆ ਓਬੂਖ਼ੋਵੋ ਪਿੰਡ ਦੇ ਨੇੜੇ ਮੁਹਾਜ਼ ਤੋਂ ਪਾਰ ਚਲੀ ਗਈ ਤੇ ਦੁਸ਼ਮਣ ਦੇ ਕਬਜ਼ੇ ਹੇਠਲੇ ਇਲਾਕੇ ਵਿਚ ਪਹੁੰਚ ਗਈ।

ਦੋ ਹਫਤੇ ਉਹ ਜੰਗਲ ਵਿਚ ਰਹੇ। ਰਾਤ ਵੇਲੇ ਉਹ ਵੱਖ ਵੱਖ ਤਰ੍ਹਾਂ ਦੀਆਂ ਕਾਰਵਾਈਆਂ ਕਰਦੇ ਅਤੇ ਦਿਨ ਵੇਲੇ ਅੱਗ ਦੁਆਲੇ ਬੈਠੇ ਜਾਂ ਸੁੱਤੇ ਰਹਿੰਦੇ। ਟੋਲੀ ਦੇ ਕੁਝ ਬੰਦਿਆਂ ਲਈ ਇਸ ਜ਼ਿੰਦਗੀ ਦੀਆਂ ਮੁਥਾਜੀਆਂ ਤੇ ਔਕੜਾਂ ਬੜੀਆਂ ਅਸਹਿ ਸਨ, ਪਰ ਜ਼ੋਇਆ ਨੇ ਕਦੇ ਕੋਈ ਸ਼ਿਕਵਾ ਨਹੀਂ ਸੀ ਕੀਤਾ ਤੇ ਉਸ ਨੇ ਸਭ ਕੁਝ ਸਬਰ ਨਾਲ ਬਰਦਾਸ਼ਤ ਕੀਤਾ ਸੀ।

ਉਹ ਆਪਣੇ ਨਾਲ ਪੰਜਾਂ ਦਿਨਾਂ ਜੋਗੀਆਂ ਖਾਣ ਪੀਣ ਦੀਆਂ ਚੀਜ਼ਾਂ ਲੈ ਕੇ ਗਏ ਸਨ ਪਰ ਇਹਨਾਂ ਨਾਲ ਪੰਦਰਾਂ ਦਿਨ ਕਟੇ ਤੇ ਇਸ ਵੇਲੇ ਭੂਰ ਚੂਰ ਨਾਲ

ਹੀ ਡੰਗ ਟਪਾ ਰਹੇ ਸਨ। ਵਾਪਸ ਮੁੜ ਜਾਣ ਦਾ ਵੇਲਾ ਆ ਗਿਆ ਸੀ, ਪਰ ਜ਼ੋਇਆ ਨੂੰ ਇਸ ਤਰ੍ਹਾਂ ਲੱਗਦਾ ਸੀ ਕਿ ਉਸ ਨੇ ਤਾਂ ਕੁਝ ਵੀ ਨਹੀਂ ਕੀਤਾ। ਉਸ ਨੇ ਪਿੱਛੇ ਰਹਿ ਜਾਣ ਦਾ ਫੈਸਲਾ ਕੀਤਾ ਤਾਂ ਜੋ ਪੇਤਰਿਸ਼ਚੇਵੋ ਵਿਚ ਦਾਖਲ ਹੋਣ ਦਾ ਜਤਨ ਕਰੇ। ਉਸ ਨੇ ਆਪਣੇ ਸਾਥੀਆਂ ਨੂੰ ਆਖਿਆ:

"ਕੋਈ ਗੱਲ ਨਹੀਂ ਜੇ ਮੈਂ ਮਰ ਗਈ ਤਾਂ। ਬਾਰਾਂ ਜਰਮਨਾਂ ਨੂੰ ਨਾਲ ਲੈ ਕੇ ਮਰਾਂਗੀ।"

ਉਹ ਦੋ ਹੋਰ ਛਾਪੇਮਾਰਾਂ ਨਾਲ ਤੁਰ ਪਈ, ਪਰ ਛੇਤੀ ਹੀ ਮਗਰੋਂ ਉਹ ਇਕੱਲੀ ਰਹਿ ਗਈ। ਉਸ ਨੇ ਇਕੱਲਿਆਂ, ਨਿਡਰ ਹੋ ਕੇ ਜੰਗਲ ਵਿਚ ਦੋ ਰਾਤਾਂ ਗੁਜ਼ਾਰੀਆਂ ਤੇ ਫੇਰ ਪਿੰਡ ਵੱਲ ਤੁਰ ਪਈ ਅਤੇ ਸਚਮੁਚ ਹੀ ਇਕ ਅਹਿਮ ਟਿਕਾਣੇ 'ਤੇ ਪਹੁੰਚ ਗਈ ਪਰ ਜਰਮਨ ਸੰਤਰੀ ਨੇ ਉਸ ਨੂੰ ਕਾਬੂ ਕਰ ਲਿਆ। ਨਾਜ਼ੀਆਂ ਦੀ ਟੋਲੀ ਅੱਗੇ ਜਿਨ੍ਹਾਂ ਨੇ ਉਸ ਨੂੰ ਵਹਿਸ਼ੀਆਨਾ ਬੇਕਿਰਕੀ ਨਾਲ ਤਸੀਹੇ ਦਿੱਤੇ ਉਹ ਮਰਦ ਬਣ ਕੇ ਡਟੀ ਰਹੀ ਸੀ। ਆਪਣੀ ਜ਼ਿੰਦਗੀ ਦੀਆਂ ਆਖਰੀ ਘੜੀਆਂ ਵਿਚ ਉਹ, ਸ਼ਾਇਦ, ਆਪਣੇ ਮਹਿਬੂਬ ਇਤਿਹਾਸਕ ਰੂਸੀ ਸੂਰਮਿਆਂ ਤੇ ਸ਼ਹੀਦਾਂ ਤੋਂ ਸ਼ਕਤੀ ਲੈਂਦੀ ਰਹੀ ਸੀ।

ਇਕ ਵਾਰੀ ਸਕੂਲ ਵਿਚ ਜ਼ੋਇਆ ਨੇ ਰੂਸੀ ਸੂਰਬੀਰ ਇਲੀਆ ਮੂਰੋਮੇਤਸ ਬਾਰੇ ਲਿਖਿਆ ਸੀ: "ਜਦੋਂ ਦੁਸ਼ਮਣ ਦਾ ਪੱਲਾ ਭਾਰੀ ਹੋਣ ਲੱਗਾ ਤਾਂ ਖੁਦ ਰੂਸੀ ਧਰਤੀ ਨੇ ਉਸ ਵਿਚ ਨਵਾਂ ਬਾਹੂਬੱਲ ਪੈਦਾ ਕਰ ਦਿੱਤਾ।" ਮੌਤ ਦੇ ਉਹਨਾਂ ਪਲਾਂ ਵਿਚ, ਜ਼ੋਇਆ ਦੀ ਸੋਵੀਅਤ ਮਾਤਭੂਮੀ ਨੇ ਉਸ ਵਿਚ ਉਹ ਸ਼ਕਤੀ ਪੈਦਾ ਕਰ ਦਿੱਤੀ ਹੋਵੇਗੀ ਜੋ ਇਕ ਮੁਟਿਆਰ ਵਿਚ ਵੇਖ ਕੇ ਹੈਰਤ ਹੁੰਦੀ ਸੀ। ਉਸ ਦੇ ਦੁਸ਼ਮਣ ਵੀ ਇਸ ਨੂੰ ਮੰਨਣ ਲਈ ਮਜਬੂਰ ਸਨ।

ਇਕ ਐਨ. ਸੀ. ਓ. ਕਾਰਲ ਬੇਯੇਰਲੈਨ, ਜਿਹੜਾ ਮਗਰੋਂ ਸਾਡੇ ਹੱਥ ਆ ਗਿਆ ਸੀ, ਨੇ ਉਹ ਤਸੀਹੇ ਅੱਖੀਂ ਵੇਖੇ ਸਨ ਜਿਹੜੇ 197ਵੀਂ ਡੀਵੀਜ਼ਨ ਦੀ 332 ਵੀਂ ਪਿਆਦਾ ਰੈਜਮੈਂਟ ਦੇ ਕਮਾਂਡਰ ਲੈਫਟੀਨੈਂਟ ਕਰਨਲ ਰਿਊਡੇਰਰ ਨੇ ਜ਼ੋਇਆ ਕਾਸਮੋਦੇਮੀਆਨਸਕਾਯਾ ਨੂੰ ਦਿੱਤੇ ਸਨ। ਉਸ ਨੇ ਆਪਣੇ ਬਿਆਨ ਵਿਚ ਲਿਖਿਆ ਸੀ:

"ਤੁਹਾਡੇ ਲੋਕਾਂ ਦੀ ਮੁਟਿਆਰ ਵੀਰਾਂਗਣ ਅਡੋਲ ਰਹੀ। ਉਹ ਨਹੀਂ ਸੀ ਜਾਣਦੀ ਕਿ ਵਸਾਹਘਾਤ ਕਿਸ ਚੀਜ਼ ਦਾ ਨਾਂ ਹੁੰਦਾ ਹੈ... ਸਰਦੀ ਨਾਲ ਉਹਦੇ ਹੱਥ ਪੈਰ ਨੀਲੇ ਹੋ ਗਏ ਸਨ ਤੇ ਉਹਦੇ ਜ਼ਖ਼ਮਾਂ ਵਿਚੋਂ ਲਹੂ ਵਹਿ ਰਿਹਾ ਸੀ, ਪਰ ਉਸ ਕੁਝ ਵੀ ਨਹੀਂ ਸੀ ਦੱਸਿਆ।"

ਫਾਂਸੀ ਚੜ੍ਹਨ ਵੇਲੇ ਜ਼ੋਇਆ ਆਪਣੇ ਦੇਸ ਬਾਰੇ ਸੋਚ ਰਹੀ ਸੀ। ਅਤੇ ਆਪਣੀ ਮੌਤ ਦੀ ਘੜੀ ਉਸ ਨੇ ਹੋਣ ਵਾਲੀ ਜਿੱਤ ਦਾ ਜੈਕਾਰਾ ਛੱਡਿਆ ਸੀ।

ਜ਼ੋਇਆ ਨੂੰ ਫਾਹੇ ਲਾਏ ਜਾਣ ਤੋਂ ਤੁਰਤ ਮਗਰੋਂ ਚੌਕ ਸੁਨਸਾਨ ਹੋ ਗਿਆ ਅਤੇ ਅਤਿ ਜ਼ਰੂਰੀ ਲੋੜ ਤੋਂ ਬਗ਼ੈਰ ਸਾਰਾ ਦਿਨ ਕੋਈ ਪਿੰਡ ਵਾਸੀ ਘਰੋਂ ਬਾਹਰ ਨਹੀਂ

ਨਿਕਲਿਆ। ਜ਼ੋਇਆ ਦੀ ਲਾਸ਼ ਹਵਾ ਵਿਚ ਝੂਲਦੀ ਪੂਰਾ ਮਹੀਨਾ ਲਟਕਦੀ ਰਹੀ ਸੀ। ਮੌਤ ਦੇ ਪਿਛੋਂ ਵੀ ਉਸ ਦੇ ਖ਼ੂਬਸੂਰਤ ਚਿਹਰੇ ਦੀ ਤਾਜ਼ਗੀ ਤੇ ਮਾਸੂਮੀਅਤ ਕਾਇਮ ਸੀ ਤੇ ਇਸ ਤੋਂ ਪੂਰਨ ਸ਼ਾਂਤੀ ਝਲਕਦੀ ਸੀ। ਜਿਹੜੇ ਵੀ ਲੋਕ ਫਾਂਸੀ ਅੱਗੋਂ ਦੀ ਲੰਘਦੇ ਸਨ ਉਹ ਆਪਣਾ ਸਿਰ ਨਿਵਾ ਦੇਂਦੇ ਸਨ ਤੇ ਚਾਲ ਤਿੱਖੀ ਕਰ ਲੈਂਦੇ ਸਨ। ਜਦੋਂ ਜਰਮਨ ਦੱਸਤੇ ਕੂਚ ਕਰਦੇ ਇਸ ਪਿੰਡ ਆ ਕੇ ਰੁਕਦੇ ਤਾਂ ਇਹ ਵਹਿਸ਼ੀ ਨਾਜ਼ੀ ਲਾਸ਼ ਦੁਆਲੇ ਘੇਰਾ ਪਾ ਲੈਂਦੇ ਤੇ ਠਹਾਕੇ ਮਾਰਦੇ ਹੋਏ ਇਸ ਨੂੰ ਸੋਟੀਆਂ ਚਭੋਂਦੇ। ਫੇਰ ਉਹ ਅੱਗੇ ਵਧਦੇ ਤੇ ਕੁਝ ਕਿਲੋਮੀਟਰ ਦੂਰ ਆ ਕੇ ਸ਼ੁਗਲ ਮੇਲੇ ਵਾਸਤੇ ਕੁਝ ਹੋਰ ਮਿਲ ਜਾਂਦਾ: ਜ਼ਿਲਾ ਹਸਪਤਾਲ ਦੇ ਸਾਮ੍ਹਣੇ ਦੋ ਮੁੰਡਿਆਂ ਦੀਆਂ ਲਾਸ਼ਾਂ ਲਟਕ ਰਹੀਆਂ ਸਨ।

ਫਾਸ਼ਿਸਟਾਂ ਦੇ ਕਬਜ਼ੇ ਹੇਠਲੀ ਧਰਤੀ, ਜਿਥੇ ਫਾਂਸੀਆਂ ਖੜੀਆਂ ਸਨ ਤੇ ਲਹੂ ਦੀਆਂ ਨਦੀਆਂ ਵਹਿੰਦੀਆਂ ਸਨ, ਬਦਲਾ ਲੈਣ ਲਈ ਕੁਰਲਾ ਰਹੀ ਸੀ।

ਜਰਮਨਾਂ ਨੂੰ ਕਾਹਲੀ ਕਾਹਲੀ ਵਿਚ ਪੇਤਰਿਸ਼ਚੇਵੋ ਤੋਂ ਪਿੱਛੇ ਹਟਣਾ ਪਿਆ ਤੇ ਉਹ ਇਸ ਨੂੰ ਅੱਗ ਨਾ ਲਾ ਸਕੇ। ਆਸ ਪਾਸ ਦੇ ਸਾਰੇ ਪਿੰਡਾਂ ਵਿਚੋਂ ਸਿਰਫ ਏਹੋ ਇਕ ਪਿੰਡ ਬਚਿਆ ਰਹਿ ਗਿਆ ਸੀ। ਇਸ ਪਿੰਡ ਵਿਚ ਉਹ ਲੋਕ ਸਨ ਜਿਨ੍ਹਾਂ ਨੇ ਹਿਟਲਰੀ ਫੌਜਾਂ ਦੇ ਜ਼ੁਲਮ ਵੇਖੇ ਸਨ ਅਤੇ ਇਸ ਪਿੰਡ ਵਿਚ ਹੀ ਜ਼ੋਇਆ ਦੀ ਕਬਰ ਸੀ।

ਜ਼ੋਇਆ ਦੀ ਕਹਾਣੀ ਮੂੰਹੋ ਮੂੰਹ ਨਾਜ਼ੀਆਂ ਤੋਂ ਆਜ਼ਾਦ ਕਰਾਏ ਪਿੰਡਾਂ ਵਿਚ ਫੈਲ ਗਈ। ਮੋਰਚੇ 'ਤੇ ਲੜਦੇ ਸੈਨਿਕਾਂ ਨੇ ਉਹਦੇ ਨਾਂ ਕਵਿਤਾਵਾਂ ਸਮਰਪਤ ਕੀਤੀਆਂ ਤੇ ਉਹਦਾ ਨਾਂ ਲੈ ਕੇ ਦੁਸ਼ਮਣਾਂ ਉਤੇ ਗੋਲੇ ਵਰ੍ਹਾਏ। ਉਸ ਦੇ ਖਿਆਲ ਤੋਂ ਹੀ ਲੋਕਾਂ ਨੂੰ ਇਕ ਨਵੀਂ ਤਾਕਤ ਮਿਲਦੀ ਸੀ। ਉਸ ਵੇਲੇ ਇਤਿਹਾਸ ਦੇ ਇਕ ਵਿਦਿਆਰਥੀ ਨੇ "ਪ੍ਰਾਵਦਾ" ਨੂੰ ਲਿਖਿਆ ਸੀ: "ਅਸੀਂ, ਸੋਵੀਅਤ ਲੋਕਾਂ ਨੇ ਅਜੇ ਹੋਰ ਬੜੀਆਂ ਅਜ਼ਮਾਇਸ਼ਾਂ ਵਿਚੋਂ ਲੰਘਣਾ ਹੈ। ਤੇ ਜੇ ਔਕੜ ਪੇਸ਼ ਆਈ ਤਾਂ ਮੈਂ ਇਹ ਤ੍ਰਾਸਦਿਕ ਕਹਾਣੀ ਫੇਰ ਪੜ੍ਹਾਂਗਾ ਅਤੇ ਇਕ ਵਾਰੀ ਫੇਰ ਇਸ ਛਾਪਾਮਾਰ ਕੁੜੀ ਦੇ ਸੁਹਣੇ ਤੇ ਦਲੇਰ ਮੁਖੜੇ ਵੱਲ ਵੇਖਾਂਗਾ।"

ਜ਼ੋਇਆ ਕਾਸਮੋਦੇਮੀਆਨਸਕਾਯਾ ਦਾ ਉਜਲਾ ਬਿੰਬ ਇਕ ਤਾਰੇ ਵਾਂਗ ਆਲੇ ਦੁਆਲੇ ਦੂਰ ਤਕ ਚਮਕਦਾ ਹੈ। ਉਸ ਨੇ ਇਸ ਕਾਰਨਾਮੇ ਨਾਲ ਆਪਣੇ ਆਪ ਨੂੰ ਉਹਨਾਂ ਅਣਖੀਲੇ ਯੋਧਿਆਂ ਵਰਗੀ ਸਿੱਧ ਕੀਤਾ, ਜਿਨ੍ਹਾਂ ਬਾਰੇ ਉਹਨੇ ਪੜ੍ਹਿਆ ਸੀ ਅਤੇ ਜਿਨ੍ਹਾਂ ਕੋਲੋਂ ਜਿਊਣਾ ਸਿਖਿਆ ਸੀ।

# ਵਾਦੀਮ ਕੋਜ਼ੈਵਨੀਕੋਵ

ਵਾਦਿਮ ਕੋਜ਼ੇਵਨੀਕੋਵ (1909—1984) ਦਾ ਜਨਮ ਦੇਸਬਦਰ ਇਨਕਲਾਬੀਆਂ ਦੇ ਘਰ ਹੋਇਆ। 1939 ਵਿਚ ਸ਼ੁਰੂ ਕੀਤੀਆਂ ਸਾਹਿਤਕ ਸਰਗਰਮੀਆਂ ਜੰਗ ਨੇ ਭੰਗ ਕਰ ਦਿੱਤੀਆਂ। ਉਹ ਕੇਂਦਰੀ ਸੈਨਿਕ ਅਖ਼ਬਾਰ "ਕਰਾਸਨਾਯਾ ਜ਼ਵਿਜ਼ਦਾ" ਦਾ ਪਤਰਪ੍ਰੇਰਕ ਸੀ, ਹਰ ਵੇਲੇ ਮੈਦਾਨ-ਇ-ਜੰਗ ਵਿਚ ਰਿਹਾ। ਜੰਗ ਹੀ ਉਹਦੀਆਂ ਕਈ ਕਿਤਾਬਾਂ ਦਾ ਵਿਸ਼ਾ ਸੀ ਜਿਹੜੀਆਂ ਉਸ ਨੇ ਪੁਰਅਮਨ ਸਮਿਆਂ ਵਿਚ ਲਿਖੀਆਂ ਸਨ। ਕੋਜ਼ੇਵਨੀਕੋਵ ਤਿੰਨ ਵੱਡੇ ਨਾਵਲਾਂ, ਦਰਜਨਾਂ ਛੋਟੇ ਨਾਵਲਾਂ ਤੇ ਕੁਝ ਕਹਾਣੀ ਸੰਗ੍ਰਹਿਆਂ ਦਾ ਕਰਤਾ ਹੈ। ਉਹਨੂੰ ਸੋਵੀਅਤ ਯੂਨੀਅਨ ਦੇ ਰਾਜਕੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਹੋਇਆ ਹੈ। ਇਸ ਸੰਗ੍ਰਹਿ ਵਿਚ ਸ਼ਾਮਲ ਕੀਤੀ ਗਈ ਕਹਾਣੀ "ਮਾਰਚ-ਅਪ੍ਰੈਲ" ਲੇਖਕ ਦੀ ਨੁਮਾਇੰਦਾ ਰਚਨਾ ਹੈ।

# ਮਾਰਚ-ਅਪ੍ਰੈਲ

ਕਪਤਾਨ ਪਿਓਤਰ ਫਿਓਦਰੋਵਿਚ ਜ਼੍ਹਾਵੋਰੋਨਕੋਵ ਨੇ ਜਿਹੜਾ ਝਕਲਾ ਜਿਹਾ ਉਤਲਾ ਜੋੜਾ ਪਾਇਆ ਹੋਇਆ ਸੀ ਉਸ ਦੀਆਂ ਲੀਰਾਂ ਲਮਕ ਰਹੀਆਂ ਸਨ ਤੇ ਧੂਣੀ ਕੋਲ ਬਹਿ ਕੇ ਬਿਤਾਈਆਂ ਰਾਤਾਂ ਸਮੇਂ ਕਈ ਥਾਵਾਂ ਤੋਂ ਝੁਲਸ ਗਿਆ ਹੋਇਆ ਸੀ। ਉਸ ਦੀ ਲਾਖੀ ਦਾੜ੍ਹੀ ਤੇ ਜੰਮ ਗਈ ਮਿੱਟੀ ਨਾਲ ਕਾਲੀਆਂ ਹੋਈਆਂ ਝੁਰੜੀਆਂ ਸਦਕਾ ਕਪਤਾਨ ਦਾ ਚਿਹਰਾ ਵੇਖਣ ਨੂੰ ਬੁੱਢਿਆਂ ਵਰਗਾ ਲੱਗਦਾ ਸੀ।

ਮਾਰਚ ਮਹੀਨੇ ਉਹ ਇਕ ਖਾਸ ਕਾਰਜ ਦੀ ਪੂਰਤੀ ਲਈ ਦੁਸ਼ਮਣ ਦੀਆਂ ਸਫਾਂ ਦੇ ਪਿਛਵਾੜੇ ਪੈਰਾਸ਼ੂਟ ਨਾਲ ਉਤਰਿਆ ਸੀ ਅਤੇ ਹੁਣ, ਜਦੋਂ ਬਰਫ ਪਿਘਲ ਗਈ ਸੀ ਅਤੇ ਹਰ ਪਾਸੇ ਨਦੀਆਂ ਨਾਲੇ ਪੂਰੇ ਜ਼ੋਰ ਨਾਲ ਵਹਿ ਰਹੇ ਸਨ, ਉਸ ਨੂੰ ਆਪਣੇ ਪਾਣੀ ਨਾਲ ਗੜੁਚ ਨਮਦੇ ਦੇ ਬੂਟਾਂ ਨਾਲ ਜੰਗਲ ਦੇ ਰਸਤੇ ਵਾਪਸ ਆਉਣ ਵਿਚ ਬੜੀ ਔਖ ਹੋ ਰਹੀ ਸੀ।

ਪਹਿਲਾਂ ਤਾਂ ਉਹ ਸਿਰਫ ਰਾਤ ਵੇਲੇ ਹੀ ਪੈਂਡਾ ਕਰਦਾ ਸੀ ਅਤੇ ਦਿਨ ਵੇਲੇ ਟੋਇਆਂ ਖੱਡਾਂ ਵਿਚ ਲੰਮਾ ਪਿਆ ਆਰਾਮ ਕਰਦਾ ਸੀ। ਪਰ ਹੁਣ, ਇਸ ਗੱਲੋਂ ਡਰਦਿਆਂ ਕਿ ਭੁੱਖ ਨਾਲ ਉਹਦੀ ਸੱਤਿਆ ਬਹੁਤੀ ਹੀ ਨਾ ਨੁਚੜ ਜਾਵੇ, ਉਹ ਦਿਨ ਵੇਲੇ ਵੀ ਤੁਰਦਾ ਰਹਿੰਦਾ ਸੀ।

ਕਪਤਾਨ ਨੇ ਜਿਹੜਾ ਕਾਰਜ ਨੇਪਰੇ ਚਾੜ੍ਹਨਾ ਸੀ ਉਹ ਚਾੜ੍ਹ ਲਿਆ ਹੋਇਆ ਸੀ। ਉਸ ਦਾ ਅਗਲਾ ਕੰਮ ਸੀ ਰੇਡਿਓ-ਮੌਸਮ-ਵਿਗਿਆਨੀ ਨੂੰ ਲਭਣਾ ਜਿਸ ਨੂੰ ਦੋ ਮਹੀਨੇ ਹੋਏ ਇਥੇ ਉਤਾਰਿਆ ਗਿਆ ਸੀ।

ਪਿਛਲੇ ਚਾਰ ਦਿਨਾਂ ਤੋਂ ਉਸ ਨੇ ਲਗ ਭਗ ਕੁਝ ਨਹੀਂ ਸੀ ਖਾਧਾ। ਪਿਘਲੀ ਹੋਈ ਬਰਫ ਵਿਚ ਪੈਰ ਟਿਕਾਉਂਦਾ ਤੁਰਿਆ ਜਾਂਦਾ ਉਹ ਆਪਣੇ ਸੱਜੇ ਖੱਬੇ ਬਰਚੇ ਦੇ ਰੁੱਖਾਂ ਦੇ ਚਿੱਟੇ ਤਣਿਆਂ ਵੱਲ ਭੁੱਖੀਆਂ ਨਜ਼ਰਾਂ ਨਾਲ ਵੇਖਦਾ ਜਾ ਰਿਹਾ ਸੀ। ਉਸ ਨੂੰ ਪਤਾ ਸੀ ਕਿ ਇਹਨਾਂ ਰੁੱਖਾਂ ਦਾ ਛਿਲਕਾ ਲਾਹਿਆ ਜਾ ਸਕਦਾ ਹੈ, ਕੁੱਟ ਕੇ ਚੂਰਾ ਕੀਤਾ ਜਾ ਸਕਦਾ ਹੈ, ਉਬਾਲਿਆ ਜਾ ਸ਼ਕਦਾ ਹੈ ਅਤੇ ਫੇਰ, ਲਕੜ ਦੀ ਹਵਾੜ ਛੱਡਦਾ ਤੇ ਲਕੜ ਦਾ ਸਵਾਦ ਦੇਂਦਾ ਕੌੜਾ ਜਿਹਾ ਦਲੀਆ ਖਾਧਾ ਜਾ ਸਕਦਾ ਹੈ।

ਔਖ ਦੀਆਂ ਘੜੀਆਂ ਵਿਚ ਸੋਚੀਂ ਪਿਆ, ਕਪਤਾਨ ਆਪਣੇ ਆਪ ਨਾਲ ਇਉਂ ਗੱਲਾਂ ਕਰਨ ਗਿੱਝਾ ਹੋਇਆ ਸੀ ਜਿਵੇਂ ਕੋਈ ਸਿਆਣੇ ਤੇ ਦਲੇਰ ਹਮਰਾਹੀ ਨਾਲ ਗੱਲਾਂ ਕਰਦਾ ਹੈ।

"ਖਾਸ ਹਾਲਤਾਂ ਨੂੰ ਧਿਆਨ ਵਿਚ ਰੱਖਦਿਆਂ," ਕਪਤਾਨ ਨੇ ਸੋਚਿਆ। "ਜਰਨੈਲੀ ਸੜਕ ਉਤੇ ਪਿਆ ਜਾ ਸਕਦਾ ਹੈ। ਤੇ ਨਾਲੇ ਹਾਂ, ਫੇਰ ਬੂਟ ਵੀ ਬਦਲੇ ਜਾ ਸਕਦੇ ਹਨ। ਪਰ, ਆਮ ਤੌਰ ਤੇ ਗੱਲ ਕਰਦਿਆਂ, ਕਿਉਂਕਿ ਇੱਕਾ ਦੁੱਕਾ ਜਰਮਨ ਗੱਡੀਆਂ ਉਤੇ ਧਾਵਾ ਬੋਲਣਾ ਹੈ, ਇਸ ਲਈ ਹਾਲਤ ਬਹੁਤੀ ਚੰਗੀ ਨਹੀਂ। ਤੇ, ਜਿਵੇਂ ਲੋਕ ਕਹਿੰਦੇ ਨੇ, ਦਿਮਾਗ ਦੀ ਆਵਾਜ਼ ਢਿੱਡ ਦੀ ਗੁੜਗੁੜ ਵਿਚ ਦਬ ਜਾਂਦੀ ਹੈ।"

ਕਪਤਾਨ ਨੂੰ ਲੰਮੇ ਸਮੇਂ ਤੱਕ ਇਕੱਲਿਆਂ ਰਹਿਣ ਦੀ ਆਦਤ ਹੋ ਗਈ ਸੀ ਤੇ ਉਹ ਓਨਾ ਚਿਰ ਆਪਣੇ ਆਪ ਨਾਲ ਗੱਲਾਂ ਕਰ ਸਕਦਾ ਸੀ ਜਿੰਨਾ ਚਿਰ ਥੱਕ ਨਾ ਜਾਵੇ ਜਾਂ, ਜਿਵੇਂ ਉਹ ਆਪ ਹੀ ਮੰਨਦਾ ਸੀ, ਬੇਹੂਦਾ ਗੱਲਾਂ ਨਾ ਕਰਨ ਲੱਗ ਪਵੇ।

ਕਪਤਾਨ ਨੂੰ ਜਾਪਿਆ ਕਿ ਦੂਜੀ ਧਿਰ, ਜਿਸ ਨਾਲ ਉਹ ਗੱਲਬਾਤ ਕਰ ਰਿਹਾ ਸੀ, ਬਹੁਤਾ ਮਾੜਾ ਗਭਰੂ ਨਹੀਂ ਸੀ। ਉਹ ਸਭ ਕੁਝ ਸਮਝਦਾ ਸੀ, ਸੁਹਿਰਦ ਸੀ ਤੇ ਖੁਲ੍ਹੇ ਦਿਲ ਵਾਲਾ ਸੀ। ਵਿਚ ਵਿਚ ਕਪਤਾਨ ਉਸ ਨੂੰ ਰੁੱਖਾ ਹੋ ਕੇ ਟੋਕਦਾ। ਇਹ ਭੜਾਕਾ ਓਦੋਂ ਪੈਂਦਾ ਜਦੋਂ ਮਾਮੂਲੀ ਜਿਹੀ ਵੀ ਕਿਤੇ ਸਰਸਰ ਹੁੰਦੀ ਜਾਂ ਸਕੀਅ ਟਰੈਕ ਖੁਰਦੇ ਭੁਰਦੇ ਨਜ਼ਰ ਆਉਂਦੇ।

ਪਰ ਆਪਣੇ ਦੂਜੇ ਆਪੇ ਬਾਰੇ, ਖੁਲ੍ਹੇ ਦਿਲ ਤੇ ਸਭ ਕੁਝ ਸਮਝਣ ਵਾਲੇ ਗਭਰੂ ਬਾਰੇ, ਕਪਤਾਨ ਦੀ ਰਾਏ ਉਸ ਦੇ ਸਾਥੀਆਂ ਦੀ ਰਾਏ ਨਾਲੋਂ ਕੁਝ ਵੱਖਰੀ ਸੀ। ਆਪਣੇ ਯੂਨਿਟ ਵਿਚ ਕਪਤਾਨ ਬਹੁਤਾ ਦਿਲਖਿਚਵਾਂ ਬੰਦਾ ਨਹੀਂ ਸੀ ਸਮਝਿਆ ਜਾਂਦਾ। ਉਹ ਚੁੱਪ-ਰਹਿਣਾ ਤੇ ਸੰਕੋਚਵੇਂ ਸੁਭਾ ਵਾਲਾ ਬੰਦਾ ਸੀ ਅਤੇ ਦੂਜਿਆਂ ਦੀ ਦੋਸਤੀ ਤੇ ਖੁਲਾਸੇਪਨ ਨੂੰ ਉਤਸਾਹ ਨਹੀਂ ਸੀ ਦੇਂਦਾ। ਨਵਿਆਂ ਵਾਸਤੇ, ਜਦੋਂ ਉਹ ਪਹਿਲੀ ਵਾਰ ਧਾਵਾ ਬੋਲਣ ਤੁਰਨ ਲੱਗਦੇ, ਉਹਦੇ ਕੋਲ ਖੁਸ਼ ਕਰਨ ਜਾਂ ਹਲਾਸ਼ੇਰੀ ਦੇਣ ਵਾਲਾ ਕੋਈ ਲਫਜ਼ ਨਹੀਂ ਸੀ ਹੁੰਦਾ।

ਜਦੋਂ ਉਹ ਆਪਣਾ ਕਾਰਜ ਨੇਪਰੇ ਚਾੜ੍ਹ ਕੇ ਪਰਤਦਾ, ਤਾਂ ਕਪਤਾਨ ਵਿਜਈ ਮਿਲਣੀਆਂ ਤੋਂ ਕਤਰਾਉਣ ਦੀ ਕੋਸ਼ਿਸ਼ ਕਰਦਾ ਸੀ। ਗਲਵਕੜੀਆਂ ਤੋਂ ਬਚਦਾ ਹੋਇਆ, ਉਹ ਬੁੜਬੁੜ ਕਰਦਾ: "ਮੈਨੂੰ ਜਾ ਕੇ ਹਜਾਮਤ ਕਰਨੀ ਚਾਹੀਦੀ ਹੈ। ਗੱਲ੍ਹਾਂ ਕੰਡੇਰਨੇ ਵਰਗੀਆਂ ਹੋ ਗਈਆਂ ਨੇ," ਤੇ ਉਹ ਵਾਹੋਦਾਹੀ ਆਪਣੇ ਕੁਆਟਰ ਵੱਲ ਤੁਰ ਪੈਂਦਾ।

ਉਸ ਨੂੰ ਜਰਮਨ ਸਫਾਂ ਦੇ ਪਿਛਵਾੜੇ ਕੀਤੇ ਆਪਣੇ ਕੰਮ ਦੀ ਗੱਲ ਕਰਨਾ ਵੀ ਚੰਗਾ ਨਹੀਂ ਸੀ ਲੱਗਦਾ ਤੇ ਆਪਣੇ ਅਫਸਰ ਨੂੰ ਰਿਪੋਰਟ ਕਰਨ ਦੀ ਹੱਦ ਤੋਂ

ਅਗਾਂਹ ਨਹੀਂ ਸੀ ਜਾਂਦਾ। ਆਪਣੇ ਕਾਰਜ ਨੂੰ ਨੇਪਰੇ ਚਾੜ੍ਹਨ ਮਗਰੋਂ ਉਹ ਬਿਸਤਰੇ ਵਿਚ ਲੰਮਾ ਪਿਆ ਆਰਾਮ ਕਰਦਾ, ਤੇ ਸੁੱਤ-ਉਨੀਂਦਾ ਤੇ ਅਲਸਾਇਆ ਜਿਹਾ ਖਾਣਾ ਖਾਣ ਵਾਸਤੇ ਆਉਂਦਾ।

"ਬੇਸੁਆਦਾ ਆਦਮੀ," ਉਹਦੇ ਬਾਰੇ ਆਖਿਆ ਜਾਂਦਾ ਸੀ, "ਤੇ ਅਕਾ ਮਾਰਨ ਵਾਲਾ।"

ਇਕ ਵਾਰੀ ਉਹਦੇ ਵਿਹਾਰ-ਸਲੀਕੇ ਨੂੰ ਮੁਨਾਸਿਬ ਸਿਧ ਕਰਨ ਵਾਲੀ ਇਕ ਅਫਵਾਹ ਫੈਲ ਗਈ। ਲੜਾਈ ਦੇ ਪਹਿਲੇ ਦਿਨਾਂ ਵਿਚ ਹੀ ਨਾਜ਼ੀਆਂ ਨੇ ਉਹਦੇ ਟੱਬਰ ਦਾ ਇਕ ਇਕ ਜੀਅ ਮਾਰ ਸੁਟਿਆ ਸੀ।

ਉਹਦੇ ਕੰਨਾਂ ਤੱਕ ਇਹ ਅਫਵਾਹ ਪਹੁੰਚੀ ਤਾਂ ਕਪਤਾਨ ਜਦੋਂ ਖਾਣਾ ਖਾਣ ਆਇਆ ਉਹਦੇ ਹੱਥ ਵਿਚ ਇਕ ਚਿੱਠੀ ਸੀ। ਸੂਪ ਖਾਂਦਿਆਂ ਤੇ ਸਾਮ੍ਹਣੇ ਰੱਖੀ ਚਿੱਠੀ ਪੜ੍ਹਦਿਆਂ, ਉਸ ਨੇ ਦੱਸਿਆ:

"ਬੀਵੀ ਦੀ ਹੈ।"

ਸਭ ਦੀਆਂ ਇਕ ਦੂਜੇ ਨਾਲ ਨਜ਼ਰਾਂ ਮਿਲੀਆਂ। ਕਈਆਂ ਦਾ ਖਿਆਲ ਸੀ ਕਿ ਕਪਤਾਨ ਮਿਲਣਸਾਰ ਇਸ ਕਰਕੇ ਹੀ ਨਹੀਂ ਕਿ ਉਹਦੇ ਨਾਲ ਅਜਿਹਾ ਦੁਖਾਂਤ ਵਾਪਰਿਆ ਹੈ। ਪਰ ਇਸ ਤਰ੍ਹਾਂ ਦਾ ਦੁਖਾਂਤ ਕਦੇ ਕੋਈ ਨਹੀਂ ਸੀ ਵਾਪਰਿਆ। ਤੇ ਕਪਤਾਨ ਨੂੰ ਵਾਇਲਨ ਵੀ ਬਿਲਕੁਲ ਚੰਗੀ ਨਹੀਂ ਸੀ ਲਗਦੀ, ਉਹਦੀ ਆਵਾਜ਼ ਤੋਂ ਹੀ ਉਸ ਨੂੰ ਚਿੜ੍ਹ ਸੀ।

...ਰੁੰਡ-ਮਰੁੰਡ ਤੇ ਗਿੱਲਾ ਜੰਗਲ। ਪੈਰਾਂ ਹੇਠਾਂ ਸਿੱਲ੍ਹੀ ਭੋਂ। ਗੰਦੇ ਪਾਣੀ ਨਾਲ ਭਰੇ ਚਲ੍ਹੇ; ਪੰਘਰਦੀ, ਗਾਰੇ ਨਾਲ ਭਰੀ ਬਰਫ। ਅਜਿਹੀਆਂ ਕਰਮਾ-ਮਾਰੀਆਂ ਥਾਵਾਂ ਤੋਂ ਪੈਰ ਘੜੀਸਦਾ ਜਾਂਦਾ, ਉਦਾਸ, ਥਕਿਆ ਹਾਰਿਆ, ਇਕੱਲਾ ਆਦਮੀ।

ਪਰ ਕਪਤਾਨ ਨੇ ਇਹ ਜੰਗਲ ਦਾ ਰਸਤਾ ਜਾਣ-ਬੁਝ ਕੇ ਚੁਣਿਆ ਸੀ ਕਿਉਂਕਿ ਇਥੇ ਜਰਮਨਾਂ ਨਾਲ ਟਾਕਰਾ ਹੋ ਜਾਣ ਦੀ ਸੰਭਾਵਨਾ ਘਟ ਸੀ। ਅਤੇ ਉਸ ਨੂੰ ਧਰਤੀ ਜਿੱਨੀ ਵਧੇਰੇ ਅਣਗੌਲੀ ਤੇ ਸੁਨ-ਮਸਾਣ ਜਾਪਦੀ, ਓਨਾ ਹੀ ਬਹੁਤਾ ਉਹ ਸੁਰਖਿਅਤ ਮਹਿਸੂਸ ਕਰਦਾ।

ਭੁੱਖ ਨਾਲ ਢਿੱਡ ਵਿਚ ਕੜਵੱਲ ਪੈਣੇ ਅਜੇ ਸ਼ੁਰੂ ਹੋਏ ਹੀ ਸਨ। ਕਿਸੇ ਕਿਸੇ ਵੇਲੇ ਕਪਤਾਨ ਚੰਗੀ ਤਰ੍ਹਾਂ ਵੇਖ ਵੀ ਨਹੀਂ ਸੀ ਸਕਦਾ। ਉਹ ਖਲੋ ਜਾਂਦਾ, ਆਪਣੀਆਂ ਅੱਖਾਂ ਮਲਦਾ, ਤੇ ਇਸ ਤਰ੍ਹਾਂ ਵੀ ਕੁਝ ਫਾਇਦਾ ਨਾ ਹੁੰਦਾ, ਤਾਂ ਬੇਉਂਗਲ ਗਰਮ ਦਸਤਾਨਿਆਂ ਸਮੇਤ ਮੁਕੀਆਂ ਵੱਟ ਕੇ ਆਪਣੇ ਜਬਾੜਿਆਂ ਉਤੇ ਮਾਰਦਾ ਤਾਂ ਜੋ ਖੂਨ ਦਾ ਦੌਰਾ ਮੁੜ ਸ਼ੁਰੂ ਹੋ ਜਾਵੇ।

ਇਕ ਖੱਡ ਵਿਚ ਉਤਰ ਕੇ, ਕਪਤਾਨ ਢਲਾਣ ਦੀ ਸਿਖਰ ਉਤੇ ਅਗਾਂਹ ਨੂੰ ਵਧੀ ਹੋਈ ਬਰਫ ਵਿਚੋਂ ਡਿਗਦੀ ਪਾਣੀ ਦੀ ਨਿੱਕੀ ਜਿਹੀ ਧਾਰ ਹੇਠ ਝੁਕਿਆ ਤੇ ਪਾਣੀ ਪੀਣ ਲੱਗ ਪਿਆ। ਢਲਦੀ ਬਰਫ ਦਾ ਸੱਜਰਾ ਪਾਣੀ ਮਾੜੀ ਜਿਹੀ

ਕਚਿਆਣ ਮਾਰਦਾ ਸੀ। ਪਰ ਉਹ ਪੀਂਦਾ ਗਿਆ, ਭਾਵੇਂ ਉਹਦਾ ਜੀਅ ਨਹੀਂ ਸੀ ਕਰਦਾ। ਪੀਂਦਾ ਇਸ ਵਾਸਤੇ ਗਿਆ ਕਿ ਖਾਲੀ ਢਿੱਡ ਤਾਂ ਭਰ ਜਾਵੇ।

ਤਰਕਾਲਾਂ ਪੈਣ ਵਾਲੀਆਂ ਸਨ। ਢਿਲੀ ਢਿਲੀ ਬਰਫ ਉਤੇ ਸੰਘਣੇ ਪਰਛਾਵੇਂ ਲੱਥ ਆਏ ਸਨ। ਪਾਲਾ ਹੋ ਗਿਆ ਸੀ। ਚਲ੍ਹੇ ਜੰਮਣ ਲੱਗ ਪਏ ਸਨ, ਤੇ ਪੱਕੀ ਬਰਫ ਪੈਰਾਂ ਹੇਠਾਂ ਕਰਚ ਕਰਚ ਕਰਦੀ ਸੀ। ਗਿੱਲੀਆਂ ਟਾਹਣੀਆਂ ਉਤੇ ਬਰਫ ਲਿਸ਼ਕਣ ਲੱਗ ਪਈ ਸੀ। ਜਦੋਂ ਉਹ ਆਪਣੇ ਹੱਥ ਨਾਲ ਟਾਹਣੀਆਂ ਨੂੰ ਇਕ ਪਾਸੇ ਕਰਦਾ ਤਾਂ ਉਹ ਖੜ ਖੜ ਕਰਦੀਆਂ। ਤੇ ਕਪਤਾਨ ਭਾਵੇਂ ਚੁੱਪ-ਚਾਪ ਅੱਗੇ ਵਧਣ ਦੀ ਕਿੱਨੀ ਵੀ ਕੋਸ਼ਿਸ਼ ਕਰਦਾ, ਕਦਮ ਕਦਮ ਉਤੇ ਤਿੜਤਿੜ ਛਣ ਛਣ ਦੀ ਆਵਾਜ਼ ਪੈਦਾ ਹੁੰਦੀ ਸੀ।

ਚੰਦਰਮਾ ਚੜ੍ਹ ਪਿਆ ਸੀ। ਜੰਗਲ ਵਿਚ ਚਾਨਣ ਚਾਨਣ ਹੋ ਗਿਆ।

ਰੇਡੀਓ ਅਪਰੇਟਰ ਏਥੇ ਨੇੜੇ ਹੀ ਕਿਧਰੇ ਹੋਣਾ ਚਾਹੀਦਾ ਸੀ। ਪਰ ਜੇ ਵਰਗ-ਖੇਤਰ ਹੀ ਚਾਰ ਕਿਲੋਮੀਟਰ ਦਾ ਹੈ ਤਾਂ ਉਸ ਨੂੰ ਤੁਰਤ ਹੀ ਕਿਵੇਂ ਲਭਿਆ ਜਾਏ? ਇਸ ਵਿਚ ਕੋਈ ਸ਼ੱਕ ਨਹੀਂ ਕਿ ਰੇਡੀਓ ਅਪਰੇਟਰ ਨੇ ਆਪਣੇ ਵਾਸਤੇ ਕੋਈ ਟੋਇਆ ਪੁਟ ਲਿਆ ਹੋਵੇਗਾ ਜਿਹੜਾ ਕਿਸੇ ਜਾਨਵਰ ਦੇ ਘੁਰਨੇ ਨਾਲੋਂ ਘੱਟ ਲੁਕਵਾਂ ਨਹੀਂ ਹੋਣਾ।

ਉਹ ਜੰਗਲ ਵਿਚ ਥਾਂ ਥਾਂ ਟਾਹਰਾਂ ਤਾਂ ਮਾਰ ਨਹੀਂ ਸੀ ਸਕਦਾ: "ਏ ਕਾਮਰੇਡ! ਕਿਥੇ ਆਂ ਤੂੰ?!"

ਕਪਤਾਨ ਇਕ ਝਿੜੀ ਵਿਚੋਂ ਲੰਘ ਰਿਹਾ ਸੀ ਜਿਹੜੀ ਚੰਨ-ਚਾਨਣੀ ਨਾਲ ਜਗਮਗਾਈ ਹੋਈ ਸੀ। ਰਾਤ ਦੇ ਪਾਲੇ ਨਾਲ ਉਸ ਦੇ ਨਮਦੇ ਦੇ ਬੂਟ ਏਨੇ ਭਾਰੇ ਤੇ ਸਖ਼ਤ ਹੋ ਗਏ ਸਨ ਜਿਵੇਂ ਕਿਤੇ ਪੱਥਰ ਹੋਣ।

ਉਸ ਨੂੰ ਰੇਡੀਓ ਅਪਰੇਟਰ ਉਤੇ ਗੁੱਸਾ ਆ ਰਿਹਾ ਸੀ ਜਿਸ ਨੂੰ ਲਭਣਾ ਔਖਾ ਹੋ ਗਿਆ ਸੀ ਪਰ ਜੇ ਉਸ ਨੇ ਉਸ ਨੂੰ ਝਟਪਟ ਲਭ ਲਿਆ ਹੁੰਦਾ ਤਾਂ ਉਹਨੂੰ ਹੋਰ ਵੀ ਬਹੁਤਾ ਗੁੱਸਾ ਆਉਣਾ ਸੀ।

ਇਕ ਰੁੱਖ ਦਾ ਤਣਾ ਜੰਮੀ ਹੋਈ ਬਰਫ ਵਿਚ ਦੱਬਿਆ ਪਿਆ ਸੀ। ਕਪਤਾਨ ਦਾ ਉਹਦੇ ਨਾਲ ਠੇਡਾ ਲੱਗਾ ਤੇ ਉਹ ਡਿਗ ਪਿਆ। ਤੇ ਜਿਸ ਵੇਲੇ ਉਹ ਬਰਫ ਉਤੇ ਆਪਣੇ ਹੱਥ ਟਿਕਾ ਕੇ ਮੁਸ਼ਕਲ ਨਾਲ ਉਠ ਰਿਹਾ ਸੀ, ਉਸ ਵੇਲੇ ਉਹਨੇ ਆਪਣੇ ਮਗਰੋਂ ਪਸਤੌਲ ਦੀ ਟੁਣਕਵੀਂ ਕਲਿਕ ਦੀ ਆਵਾਜ਼ ਸੁਣੀ।

"ਹਾਲਟ!" ਕਿਸੇ ਨੇ ਹੌਲੀ ਜਿਹੀ ਆਖਿਆ। "ਹਾਲਟ!"

ਪਰ ਕਪਤਾਨ ਦਾ ਵਿਹਾਰ ਬੜਾ ਅਜੀਬ ਸੀ। ਉਸ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ, ਸਗੋਂ ਆਪਣੇ ਸੱਟ ਲੱਗੇ ਗੋਡੇ ਨੂੰ ਮਲਦਾ ਰਿਹਾ। ਪਰ, ਜਦੋਂ ਓਸੇ ਤਰ੍ਹਾਂ ਹੀ ਫੁਸਰ ਫੁਸਰ ਕਰ ਕੇ ਉਸ ਨੂੰ ਆਪਣੇ ਹੱਥ ਉਪਰ ਕਰਨ ਦਾ ਹੁਕਮ ਦਿੱਤਾ ਗਿਆ, ਤਾਂ ਕਪਤਾਨ ਨੇ ਭੌਂ ਕੇ ਵੇਖਿਆ ਤੇ ਮਜ਼ਾਕੀਆ ਅੰਦਾਜ਼ ਨਾਲ ਆਖਿਆ:

"ਜੇ ਬੰਦਾ ਲੰਮਾ ਪਿਆ ਹੋਵੇ ਤਾਂ ਉਹਨੂੰ ਇਹ ਕਿਉਂ ਆਖਣਾ ਹੋਇਆ "ਹਾਲਟ।" ਤੂੰ ਮੇਰੇ ਉਤੇ ਝਪਟ ਪੈਣਾ ਸੀ ਤੇ ਪਸਤੌਲ ਨੂੰ ਟੋਪੀ ਵਿਚ ਲਪੇਟ ਕੇ ਗੋਲੀ ਮਾਰ ਦੇਣੀ ਸੀ। ਇਸ ਤਰ੍ਹਾਂ ਗੋਲੀ ਚਲਣ ਦੀ ਆਵਾਜ਼ ਦਬ ਜਾਂਦੀ ਹੈ। ਨਾਲੇ, ਜਰਮਨ ਤਾਂ ਆਪਣੀ ਪੂਰੀ ਆਵਾਜ਼ ਨਾਲ ਉੱਚੀ ਬੋਲ ਕੇ "ਹਾਲਟ" ਕਹਿੰਦਾ ਹੈ, ਤਾਂ ਜੋ ਉਹਦੇ ਨਾਲ ਵਾਲਾ ਵੀ ਸੁਣ ਸਕੇ ਤੇ ਜੇ ਲੋੜ ਹੋਵੇ ਤਾਂ ਮਦਦ ਕਰ ਸਕੇ। ਪਰ ਤੁਹਾਨੂੰ ਸਿਖਲਾਈ ਦੇਈ ਜਾਂਦੇ, ਦੇਈ ਜਾਂਦੇ ਨੇ, ਤੇ ਕੁਝ ਵੀ ਸੌਰਦਾ ਨਹੀਂ..." ਤੇ ਕਪਤਾਨ ਉਠ ਕੇ ਖੜਾ ਹੋ ਗਿਆ...

ਉਸ ਨੇ ਹੌਲੀ ਜਿਹੀ ਆਪਣਾ ਸ਼ਨਾਖਤੀ-ਲਫਜ਼ ਬੋਲਿਆ। ਜਦੋਂ ਜਵਾਬ ਮਿਲਿਆ ਤਾਂ ਉਹਨੇ ਆਪਣਾ ਸਿਰ ਹਿਲਾਇਆ ਅਤੇ ਸੇਫਟੀ ਕੈਚ ਚੜ੍ਹਾ ਕੇ, ਨੀਲਾ ਰਿਵਾਲਵਰ ਆਪਣੀ ਜੇਬ ਵਿਚ ਸਰਕਾ ਲਿਆ।

"ਤੁਸੀਂ ਪਸਤੌਲ ਹਰ ਵੇਲੇ ਹੱਥ ਵਿਚ ਫੜੀ ਰੱਖਦੇ ਓ!"

ਕਪਤਾਨ ਨੇ ਘੂਰੀ ਵੱਟ ਕੇ ਰੇਡੀਓ-ਅਪਰੇਟਰ ਵੱਲ ਵੇਖਿਆ।

"ਤੂੰ ਕੀ ਸੋਚਦਾ ਏਂ? ਸਿਰਫ ਤੇਰੀ ਸਿਆਣਪ ਉਤੇ ਹੀ ਟੇਕ ਰੱਖਾਂ?" ਤੇ ਫੇਰ ਉਸ ਨੇ ਬੇਸਬਰੀ ਨਾਲ ਆਖਿਆ, "ਚਲ ਵੇਖੀਏ, ਤੇਰਾ ਅੱਡਾ ਕਿਥੇ ਹੈ!"

"ਮੇਰੇ ਮਗਰ ਮਗਰ ਆਓ," ਗੈਰ-ਕੁਦਰਤੀ ਪੁਜ਼ੀਸ਼ਨ ਵਿਚ ਝੁਕ ਕੇ ਰੇਡੀਓ ਅਪਰੇਟਰ ਨੇ ਆਖਿਆ। "ਮੈਂ ਰੀਂਗ ਰੀਂਗ ਚਲਾਂਗਾ।"

"ਰੀਂਗ ਕੇ ਕਿਉਂ? ਜੰਗਲ ਵਿਚ ਤਾਂ ਕੋਈ ਹੈ ਨਹੀਂ।"

"ਮੇਰੇ ਪੈਰ ਜੰਮੇ ਪਏ ਨੇ," ਰੇਡੀਓ-ਅਪਰੇਟਰ ਨੇ ਹੌਲੀ ਜਿਹੀ ਆਖਿਆ। "ਸਖ਼ਤ ਦਰਦ ਹੁੰਦੀ ਏ।"

ਕਪਤਾਨ ਨੇ ਖਿੱਝ ਕੇ ਮੂੰਹ ਜਿਹਾ ਬਣਾਇਆ ਤੇ ਅਗਾਂਹ ਤੁਰ ਪਿਆ। ਉਸ ਦੇ ਅੱਗੇ ਅੱਗੇ ਰੇਡੀਓ ਅਪਰੇਟਰ ਰੀਂਗਦਾ ਜਾਂਦਾ ਸੀ। ਫੇਰ ਉਸ ਨੇ ਤਨਜ਼ ਨਾਲ ਪੁੱਛਿਆ:

"ਕੀ ਕਰਦਾ ਰਿਹਾ ਤੂੰ? ਨੰਗੇ ਪੈਰੀਂ ਭੱਜਾ ਫਿਰਦਾ ਰਿਹਾ?"

"ਹੇਠਾਂ ਆਉਂਦਿਆਂ ਝਟ ਕੇ ਲਗਦੇ ਰਹੇ। ਇਕ ਬੂਟ ਅੱਧ-ਅਸਮਾਨੇ ਹੀ ਲੱਥ ਕੇ ਡਿਗ ਪਿਆ ਸੀ।

"ਸ਼ਾਬਾਸ਼ੇ! ਚਲੋ, ਪਤਲੂਣ ਤਾਂ ਬਚੀ ਰਹੀ ਤੇਰੀ?" ਤੇ ਫੇਰ ਉਸ ਨੇ ਆਖਿਆ, "ਤੇਰੀ ਇਸ ਹਾਲਤ ਵਿਚ ਮੈਂ ਏਥੋਂ ਨਿਕਲਾਂਗਾ ਕਿਵੇਂ?"

ਰੇਡੀਓ ਅਪਰੇਟਰ ਬਰਫ ਤੇ ਹੱਥ ਟੇਕ ਕੇ ਬਹਿ ਗਿਆ ਤੇ ਦੁਖੀ ਆਵਾਜ਼ ਵਿਚ ਬੋਲਿਆ:

"ਕਾਮਰੇਡ ਕਪਤਾਨ, ਮੈਂ ਹੁਣ ਏਥੋਂ ਕਿਤੇ ਜਾਣਾ ਨਹੀਂ ਚਾਹੁੰਦਾ। ਥੋੜਾ ਬਹੁਤ ਰਾਸ਼ਨ ਮੈਨੂੰ ਦੇ ਜਾਓ ਤੇ ਅਗਾਂਹ ਨਿਕਲ ਜਾਓ। ਜਦੋਂ ਮੇਰਾ ਪੈਰ ਕੁਝ ਠੀਕ ਹੋਇਆ, ਮੈਂ ਆਪੇ ਵਾਪਸ ਆ ਜਾਵਾਂਗੀ।"

"ਕੀ ਮਤਲਬ, ਏਥੇ ਹੀ ਸੈਨੀਟੋਰੀਅਮ ਦਾ ਇੰਤਜ਼ਾਮ ਕੀਤਾ ਜਾਵੇ। ਫਾਸ਼ਿਸਟਾਂ ਨੂੰ ਰੇਡੀਓ ਦਾ ਪਤਾ ਲੱਗ ਜਾਣੈ, ਆਈ ਸਮਝ!" ਅਤੇ ਅਚਨਚੇਤ ਹੇਠਾਂ ਝੁਕ ਕੇ ਕਪਤਾਨ ਨੇ ਉਤਸੁਕਤਾ ਨਾਲ ਪੁੱਛਿਆ, "ਠਹਿਰ ਜ਼ਰਾ, ਨਾਂ ਕੀ ਏ ਤੇਰਾ? ਚਿਹਰਾ ਜਾਣਿਆ-ਪਛਾਣਿਆ ਜਾਪਦੈ।"

"ਮਿਖਾਇਲੋਵਾ!"

"ਹੱਛਾ!" ਕਪਤਾਨ ਇਸ ਤਰ੍ਹਾਂ ਬੋਲਿਆ ਜਿਵੇਂ ਹੈਰਾਨ ਰਹਿ ਗਿਆ ਹੋਵੇ ਜਾਂ ਉਹਦੇ ਦਿਲ ਨੂੰ ਕੋਈ ਠੇਸ ਲੱਗੀ ਹੋਵੇ। "ਠੀਕ ਏ, ਕੋਈ ਨਹੀਂ, ਕਰ ਲਵਾਂਗੇ ਕਿਸੇ ਨਾ ਕਿਸੇ ਤਰ੍ਹਾਂ ਇੰਤਜ਼ਾਮ।" ਫੇਰ ਉਸ ਨੇ ਤਪਾਕ ਜਿਹੇ ਨਾਲ ਪੁੱਛਿਆ, "ਸ਼ਾਇਦ ਮੈਂ ਤੁਹਾਡੀ ਮਦਦ ਕਰ ਸਕਾਂ?"

ਕੁੜੀ ਨੇ ਕੋਈ ਜਵਾਬ ਨਹੀਂ ਦਿੱਤਾ। ਉਹ ਮੋਢਿਆਂ ਤੱਕ ਬਰਫ ਵਿਚ ਧਸਦੀ ਹੋਈ, ਰੀਂਗਦੀ ਗਈ।

ਕਪਤਾਨ ਦੇ ਮਨ ਵਿਚ ਖਿੱਝ ਦੀ ਥਾਂ ਕੋਈ ਹੋਰ ਭਾਵਨਾ ਜਾਗ ਪਈ ਜਿਹੜੀ ਸਪਸ਼ਟ ਘਟ ਸੀ ਪਰ ਬੇਚੈਨ ਜ਼ਿਆਦਾ ਕਰਦੀ ਸੀ। ਉਸ ਨੂੰ ਛਾਉਣੀ ਵਿਚ ਸਿਖਲਾਈ ਲੈਂਦੀ ਇਸ ਮਿਖਾਇਲੋਵਾ ਦਾ ਚੇਤਾ ਆ ਗਿਆ ਸੀ। ਮੁੱਢ ਤੋਂ ਹੀ ਕਪਤਾਨ ਦੇ ਦਿਲ ਵਿਚ ਇਹਦੇ ਬਾਰੇ ਇਕ ਖੁਣਸ, ਸਗੋਂ ਇਕ ਨਫਰਤ ਜਿਹੀ ਪੈਦਾ ਹੋ ਗਈ ਸੀ। ਉਹ ਇਸ ਗੱਲ ਨੂੰ ਉੱਕਾ ਹੀ ਸਮਝ ਨਹੀਂ ਸੀ ਸਕਿਆ ਕਿ ਇਹ ਛਾਉਣੀ ਵਿਚ ਕਿਉਂ ਆਈ ਸੀ। ਉਹ ਉੱਚੀ ਲੰਮੀ, ਖੂਬਸੂਰਤ। ਬਹੁਤ ਹੀ ਖੂਬਸੂਰਤ ਸੀ, ਫਖ਼ਰ ਨਾਲ ਉੱਚਾ ਸਿਰ ਤੇ ਚੌੜਾ, ਲਾਲ ਸੁਰਖ਼, ਸੁਡੌਲ ਨਕਸ਼ਾਂ ਵਾਲਾ ਮੂੰਹ ਮੱਥਾ ਜਿਸ ਤੋਂ ਬੰਦਾ ਨਜ਼ਰ ਨਾ ਹਟਾ ਸਕੇ।

ਉਸ ਨੂੰ ਸਿੱਧਾ ਦੂਜੇ ਦੀਆਂ ਅੱਖਾਂ ਵਿਚ ਵੇਖਣ ਦੀ ਭੈੜੀ ਆਦਤ ਸੀ। ਇਹ ਆਦਤ ਇਸ ਕਰਕੇ ਭੈੜੀ ਨਹੀਂ ਸੀ ਕਿ ਏਹੋ ਜਿਹੀਆਂ ਅੱਖਾਂ ਵੱਲ ਵੇਖਣਾ ਬਦਮਜ਼ਗੀ ਵਾਲੀ ਗੱਲ ਸੀ। ਇਸ ਦੇ ਉਲਟ ਉਹਦੀਆਂ ਅੱਖਾਂ ਮੋਟੀਆਂ, ਦਿਲਕਸ਼ ਸਨ, ਇਹਨਾਂ ਵਿਚ ਠਰ੍ਹੰਮਾ ਸੀ, ਪੁਤਲੀਆਂ ਦੇ ਦੁਆਲੇ ਇਕ ਸੁਨਹਿਰੀ ਝਲਕ ਸੀ। ਇਹ ਬਹੁਤ ਖੂਬਸੂਰਤ ਅੱਖਾਂ ਸਨ। ਪਰ ਮੁਸ਼ਕਲ ਇਹ ਸੀ ਕਿ ਕਪਤਾਨ ਤੋਂ ਉਹਨਾਂ ਦੀ ਇਕਟੱਕ ਨਜ਼ਰ ਝੱਲੀ ਨਹੀਂ ਸੀ ਜਾਂਦੀ। ਤੇ ਕੁੜੀ ਇਸ ਬਾਰੇ ਸੁਚੇਤ ਸੀ।

ਤੇ ਫੇਰ ਉਸ ਨੂੰ ਇਕ ਇਹ ਆਦਤ ਸੀ ਕਿ ਉਹ ਆਪਣੀਆਂ ਚਮਕੀਲੀਆਂ, ਲਿਸ਼ਕਦੀਆਂ ਸੁਨਹਿਰੀ ਜ਼ੁਲਫਾਂ ਆਪਣੇ ਵੱਡੇ ਕੋਟ ਦੇ ਕਾਲਰ ਉਤੇ ਖਿਲਾਰ ਰੱਖਦੀ ਸੀ।

ਕਪਤਾਨ ਨੇ ਕਿੰਨੀ ਵਾਰੀ ਆਖਿਆ ਸੀ:

"ਆਪਣੇ ਵਾਲ ਸਮੇਟ ਕੇ ਰੱਖ। ਫੌਜ ਦੀ ਵਰਦੀ ਫੈਂਸੀ ਡ੍ਰੈਸ ਨਹੀਂ ਹੁੰਦੀ।"

ਇਹ ਠੀਕ ਹੈ ਕਿ ਮਿਖਾਇਲੋਵਾ ਬਹੁਤ ਹੀ ਮਿਹਨਤ ਕਰਨ ਵਾਲੀ ਕੁੜੀ ਸੀ। ਉਹ ਸਿਖਾਈ-ਪੜ੍ਹਾਈ ਤੋਂ ਬਾਦ ਰੁਕ ਜਾਂਦੀ ਤੇ ਅਕਸਰ ਕਪਤਾਨ ਨੂੰ ਬੜੇ ਡੂੰਘੇ

ਸਵਾਲ ਪੁਛਦੀ ਰਹਿੰਦੀ। ਪਰ ਕਪਤਾਨ ਦਾ ਇਸ ਬਾਰੇ ਪੱਕਾ ਯਕੀਨ ਸੀ ਕਿ ਗਿਆਨ ਇਸ ਦੇ ਕਿਸੇ ਕੰਮ ਨਹੀਂ ਤੇ ਉਹ ਬਹੁਤ ਸੰਖੇਪ ਤੇ ਰੁੱਖਾ ਜਿਹਾ ਜਵਾਬ ਦੇਂਦਾ ਤੇ ਲਗਾਤਾਰ ਆਪਣੀ ਘੜੀ ਵੱਲ ਵੇਖੀ ਜਾਂਦਾ।

ਕੋਰਸ ਦੇ ਸੰਚਾਲਕ ਅਫਸਰ ਨੇ ਕਪਤਾਨ ਨੂੰ ਝਾੜਿਆ ਸੀ ਕਿ ਉਹ ਮਿਖਾਇਲੋਵਾ ਵੱਲ ਬਹੁਤ ਥੋੜਾ ਧਿਆਨ ਦੇਂਦਾ ਸੀ।

"ਪਰ ਉਹ ਚੰਗੀ ਕੁੜੀ ਹੈ।"

"ਘਰੋਗੀ ਜ਼ਿੰਦਗੀ ਵਾਸਤੇ ਚੰਗੀ ਹੈ।" ਅਤੇ ਅਚਨਚੇਤ ਤਾਅ ਤੇ ਜੋਸ਼ ਵਿਚ ਆ ਕੇ ਕਪਤਾਨ ਨੇ ਆਖਿਆ: "ਇਹ ਗੱਲ ਸਮਝ ਲਓ, ਕਾਮਰੇਡ ਕਰਨਲ, ਕਿ ਸਾਡੇ ਲੋਕਾਂ ਨੂੰ ਸਖ਼ਤ ਹੋਣਾ ਹੀ ਪੈਂਦਾ ਹੈ। ਆਪਣੇ ਹੱਥੀਂ ਆਪਣੇ ਆਪ ਨੂੰ ਤਬਾਹ ਕਰਨਾ ਹੰਗਾਮੀ ਹਾਲਤ ਵਿਚ ਲਾਜ਼ਮੀ ਹੋ ਸਕਦਾ ਹੈ। ਤੇ ਇਹ ਕੁੜੀ? ਇਹ ਕਰ ਸਕਦੀ ਹੈ? ਇਸ ਨੂੰ ਆਪਣੇ ਆਪ ਉਤੇ ਤਰਸ ਆ ਜਾਏਗਾ! ਖਿਆਲ ਕਰ ਸਕਦੇ ਹੋ ਕਿ ਇਸ ਤਰ੍ਹਾਂ ਦੀ ਕੁੜੀ..." ਕਪਤਾਨ ਨੇ ਗੱਲ ਵਿਚੇ ਛੱਡ ਦਿੱਤੀ।

ਇਸ ਖਿਆਲ ਨਾਲ ਕਿ ਮਿਖਾਇਲੋਵਾ ਨਾਲ ਉਹਦਾ ਕੋਈ ਸਰੋਕਾਰ ਨਾ ਰਹੇ, ਉਸ ਨੇ ਉਹਦੀ ਰੇਡੀਓ ਅਪਰੇਟਰਾਂ ਦੇ ਗਰੁਪ ਵਿਚ ਬਦਲੀ ਕਰਵਾ ਦਿੱਤੀ ਸੀ।

ਛਾਤਾ-ਬਰਦਾਰਾਂ ਦੀ ਸਿਖਲਾਈ ਦਾ ਕੋਰਸ ਮਾਸਕੋ ਦੇ ਨੇੜੇ ਹੀ ਇਕ ਆਰਾਮਗਾਹ ਵਚ ਚਲ ਰਿਹਾ ਸੀ। ਲਿਸ਼ ਲਿਸ਼ ਕਰਦੇ ਬਰਾਂਡੇ, ਅੰਦਰ ਲਾਲ ਗਲੀਚੇ, ਤੇ ਝਮ ਝਮ ਕਰਦਾ ਪਾਲਸ਼ ਕੀਤਾ ਫਰਨੀਚਰ—ਹਰ ਇਕ ਚੀਜ਼ ਵਿਚ ਅਮਨ ਵੇਲਿਆਂ ਦੀ ਖਿੱਚ ਅਜੇ ਵੀ ਕਾਇਮ ਸੀ ਜਿਸ ਕਰਕੇ ਤਰਕਾਲਾਂ ਵੇਲੇ ਲੋਕਾਂ ਦਾ ਖੇਡਣ-ਮੱਲਣ ਨੂੰ ਜੀਅ ਕਰ ਆਉਂਦਾ। ਕੋਈ ਪਿਆਨੋ ਅੱਗੇ ਜਾ ਬਹਿੰਦਾ ਤਾਂ ਨਾਚ ਸ਼ੁਰੂ ਹੋ ਜਾਂਦਾ। ਜੇ ਫੌਜੀ ਵਰਦੀ ਨਾ ਪਾਈ ਹੋਵੇ, ਤਾਂ ਸਮਝਿਆ ਜਾ ਸਕਦਾ ਹੈ ਕਿ ਇਹ ਅਮਨ ਵੇਲਿਆਂ ਦੀ ਇਕ ਆਮ ਵਰਗੀ ਸ਼ਾਮ ਹੈ।

ਹਵਾ ਮਾਰ ਤੋਪਾਂ ਪਈਆਂ ਗੜ ਗੜ ਕਰਦੀਆਂ ਰਹਿਣ, ਖੋਜਬੱਤੀਆਂ ਦੀਆਂ ਚਿੱਟੀਆਂ ਰਿਸ਼ਮਾਂ ਆਪਣੀਆਂ ਸਖ਼ਤ ਟੋਹਣੀਆਂ ਨਾਲ ਅਸਮਾਨ ਫਰੋਲਦੀਆਂ ਰਹਿਣ—ਇਹਨਾਂ ਬਾਰੇ ਸੋਚਣ ਦੀ ਕੋਈ ਲੋੜ ਨਹੀਂ।

ਸਿਖਾਈ-ਪੜ੍ਹਾਈ ਤੋਂ ਮਗਰੋਂ ਮਿਖਾਇਲੋਵਾ ਆਮ ਕਰਕੇ ਦੀਵਾਨਖਾਨੇ ਵਿਚ ਚਲੀ ਜਾਂਦੀ ਅਤੇ ਹੱਥ ਵਿਚ ਕਿਤਾਬ ਲਈ ਲੱਤਾਂ ਕੱਠੀਆਂ ਕਰਕੇ ਸੋਫੇ ਉਤੇ ਬਹਿ ਜਾਂਦੀ। ਉਹ ਲਾਲ ਲਕੜ ਦੇ ਬਣੇ ਇਕ ਉੱਚੇ ਲੰਮੇ ਵੱਡੇ ਸਾਰੇ ਥੰਮ ਉਤੇ ਧਰੀ ਲੈਂਪ ਦੇ ਚਾਨਣ ਵਿਚ, ਜਿਸ ਉਤੇ ਇਕ ਬਹੁਤ ਵੱਡੀ ਸ਼ੇਡ ਲੱਗੀ ਹੋਈ ਸੀ, ਪੜ੍ਹਦੀ ਰਹਿੰਦੀ। ਇਸ ਕੁੜੀ ਦੀਆਂ ਖ਼ੂਬਸੂਰਤ ਅੱਖਾਂ, ਸ਼ਾਂਤ ਅਡੋਲ ਚਿਹਰਾ, ਉਸ ਦਾ ਬੇਤਕੱਲਫ ਅੰਦਾਜ਼, ਉਸ ਦੀ ਪਿੱਠ ਉਤੇ ਡਿਗਦੀਆਂ ਉਸ ਦੀਆਂ ਜ਼ੁਲਫਾਂ ਤੇ ਉਸ ਦੀਆਂ ਪਤਲੀਆਂ ਪਤਲੀਆਂ ਗੋਰੀਆਂ ਚਿੱਟੀਆਂ ਉਂਗਲਾਂ—ਇਹਨਾਂ ਵਿਚੋਂ

ਕੁਝ ਵੀ ਢਾਹ-ਉਜਾੜ ਦੇ ਧਮਾਕਿਆਂ ਜਾਂ ਚੁਪ-ਚਾਪ ਉਸ ਚਾਕੂ ਨਾਲ ਧੌਣ ਲਾਹੁਣ ਦੀਆਂ ਤਕਨੀਕਾਂ ਨਾਲ ਢੁਕਦਾ ਨਹੀਂ ਸੀ ਜਾਪਦਾ ਜਿਸ ਦੇ ਦਸਤੇ ਉਤੇ ਰੱਬੜ ਚਾੜ੍ਹੀ ਹੋਵੇ।

ਜਦੋਂ ਮਿਖਾਇਲੋਵਾ ਕਪਤਾਨ ਨੂੰ ਆਉਂਦਿਆਂ ਵੇਖਦੀ ਤਾਂ ਉਹ ਉਛਲ ਕੇ ਸਾਵਧਾਨ ਖੜੀ ਹੋ ਜਾਂਦੀ ਜਿਵੇਂ ਕਮਾਂਡਰ ਅਫਸਰ ਦੇ ਨੇੜੇ ਆ ਜਾਣ ਸਮੇਂ ਕਿਸੇ ਨੂੰ ਕਰਨਾ ਚਾਹੀਦਾ ਹੈ।

ਜ਼ਾਵੋਰੋਨਕੋਵ ਸਰਸਰੀ ਜਿਹਾ ਸਿਰ ਹਿਲਾਉਂਦਾ ਤੇ ਅਗਾਂਹ ਨਿਕਲ ਜਾਂਦਾ। ਇਹ ਰੁੱਖੇ ਤੇ ਖਿਡਾਰੀਆਂ ਵਰਗੇ ਲਾਲ ਸੁਰਖ਼ ਚਿਹਰੇ ਤੇ ਮਜ਼ਬੂਤ ਜੁੱਸੇ ਵਾਲਾ ਆਦਮੀ, ਸਚਮੁਚ ਹੀ ਕੁਝ ਕੁਝ ਥੱਕਿਆ ਤੇ ਉਦਾਸ, ਦੂਜਿਆਂ ਨਾਲ ਹੀ ਨਹੀਂ, ਸਗੋਂ ਆਪਣੇ ਆਪ ਨਾਲ ਵੀ ਬੜਾ ਕਠੋਰ ਤੇ ਤਕਾਜ਼ਾ ਕਰਨ ਵਾਲਾ ਸੀ।

ਕਪਤਾਨ ਆਪਣੇ ਆਪ ਕੰਮ ਕਰਨ ਨੂੰ ਤਰਜੀਹ ਦੇਂਦਾ ਸੀ। ਉਸ ਨੂੰ ਅਜਿਹਾ ਕਰਨ ਦਾ ਹੱਕ ਸੀ। ਉਸ ਦੇ ਬੀਵੀ ਬੱਚੇ ਦੀ ਮੌਤ ਦੀ ਪੀੜ ਇਕ ਬਰਫ ਦਾ ਗੋਲਾ ਬਣ ਕੇ ਉਹਦੇ ਦਿਲ ਵਿਚ ਬਹਿ ਗਈ ਸੀ। ਬਾਈ ਜੂਨ ਵਾਲੇ ਦਿਨ ਇਕ ਸਰਹੱਦੀ ਪਿੰਡ ਵਿਚ ਜਰਮਨ ਟੈਂਕਾਂ ਨੇ ਉਹਨਾਂ ਨੂੰ ਲੋਹੇ ਪੈਰਾਂ ਹੇਠ ਦਰੜ ਕੇ ਰੱਖ ਦਿੱਤਾ ਸੀ।

ਕਪਤਾਨ ਨੇ ਆਪਣੇ ਦੁਖ ਦੀ ਕਦੇ ਕੋਈ ਗੱਲ ਨਹੀਂ ਸੀ ਕੀਤੀ। ਉਹ ਨਹੀਂ ਸੀ ਚਾਹੁੰਦਾ ਕਿ ਉਸ ਦੀ ਬਦਕਿਸਮਤੀ ਨੂੰ ਉਸ ਦੀ ਨਿੱਡਰਤਾ ਦਾ ਕਾਰਨ ਸਮਝਿਆ ਜਾਏ। ਇਸੇ ਕਰਕੇ ਹੀ ਉਸ ਨੇ ਆਪਣੇ ਸਾਥੀਆਂ ਨੂੰ ਹਨੇਰੇ ਵਿਚ ਰੱਖਿਆ ਸੀ। ਉਹਨੇ ਆਪਣੇ ਆਪ ਨੂੰ ਆਖਿਆ ਸੀ: "ਮੇਰੇ ਬੀਵੀ ਬੱਚੇ ਮਰੇ ਨਹੀਂ। ਉਹ ਜਿਊਂਦੇ ਨੇ। ਮੈਂ ਹੋਛਾ ਬੰਦਾ ਨਹੀਂ। ਮੈਂ ਵੀ ਓਸੇ ਤਰ੍ਹਾਂ ਦਾ ਆਂ, ਜਿਸ ਤਰ੍ਹਾਂ ਦੇ ਦੂਜੇ ਨੇ। ਮੈਨੂੰ ਠੰਡੇ ਦਿਲ ਨਾਲ ਲੜਦੇ ਰਹਿਣਾ ਚਾਹੀਦਾ ਏ।" ਉਸ ਨੇ ਆਪਣੇ ਤਨ ਮਨ ਦੀ ਪੂਰੀ ਤਾਕਤ ਦੁਸ਼ਮਣ ਨਾਲ ਲੜਨ ਵਿਚ ਲਾਈ ਹੋਈ ਸੀ। ਇਸ ਲੜਾਈ ਵਿਚ ਉਹਦੇ ਵਰਗੇ, ਲਹੂ ਵੀਟਦੇ ਦਿਲ ਵਾਲੇ, ਫ਼ਖ਼ਰ ਵਾਲੇ, ਦੁਖ ਦੇ ਮਾਰੇ ਤੇ ਤਕੜੇ ਬੰਦੇ ਹੋਰ ਵੀ ਬਹੁਤ ਹਨ।

ਮੇਰੇ ਸੁਹਿਰਦ, ਖੁਸ਼ਦਿਲ ਤੇ ਨੇਕ ਲੋਕੋ! ਕਿਵੇਂ ਦੁਸ਼ਮਣ ਦੀ ਨਿਰਦੈਤਾ ਨੇ ਤੁਹਾਡੇ ਦਿਲਾਂ ਨੂੰ ਪੱਥਰ ਕਰ ਦਿੱਤਾ ਹੈ!

ਅਤੇ ਹੁਣ, ਅੱਗੇ ਅੱਗੇ ਰੀਂਗਦੀ ਜਾਂਦੀ ਰੇਡੀਓ ਅਪਰੇਟਰ ਦੇ ਪਿੱਛੇ ਹੋਲੀ ਹੌਲੀ ਤੁਰੇ ਜਾਂਦੇ ਕਪਤਾਨ ਦੀ ਕੋਸ਼ਿਸ਼ ਸੀ ਕਿ ਉਹ ਕਿਸੇ ਐਸੀ ਗੱਲ ਬਾਰੇ ਨਾ ਸੋਚੇ ਜਿਹੜੀ ਉਸ ਨੂੰ ਆਪਣੀ ਅਗਲੀ ਚਾਲ ਉਤੇ ਵਿਚਾਰ ਕਰਨੋਂ ਰੋਕ ਸਕਦੀ ਹੋਵੇ। ਉਹ ਭੁੱਖਾ ਸੀ, ਕਮਜ਼ੋਰ ਸੀ, ਤੇ ਲੰਮੇ ਪੈਂਡੇ ਨੇ ਉਹਦੀ ਸੱਤਿਆ ਨਚੋੜ ਲਈ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਿਖਾਇਲੋਵਾ ਉਸ ਦੀ ਸਹਾਇਤਾ

ਉੱਤੇ ਨਿਰਭਰ ਕਰਦੀ ਸੀ। ਪਰ ਉਹ ਸ਼ਾਇਦ ਇਹ ਨਹੀਂ ਸੀ ਜਾਣਦੀ ਕਿ ਕਪਤਾਨ ਉਹਦੀ ਮਦਦ ਕਰਨ ਦੀ ਹਾਲਤ ਵਿਚ ਨਹੀਂ।

ਸਭ ਕੁਝ ਦੱਸ ਦੇਵੇ? ਨਹੀਂ, ਬਿਲਕੁਲ ਨਹੀਂ! ਚੰਗਾ ਹੋਵੇਗਾ ਕਿ ਉਸ ਨੂੰ ਕਿਸੇ ਤਰ੍ਹਾਂ ਦਾ ਕੋਈ ਉਦਮ ਕਰਨ ਲਈ ਮਜਬੂਰ ਕੀਤਾ ਜਾਏ। ਫੇਰ ਉਹਦੇ ਵਿਚ ਵੀ ਹਿੰਮਤ ਆ ਜਾਏਗੀ, ਤੇ ਹੋ ਸਕਦਾ ਹੈ ਇਸ ਤਰ੍ਹਾਂ ਕੁਝ ਬਣ ਜਾਏ...

ਬਹਾਰ ਦੇ ਵਹਿਣਾਂ ਨਾਲ ਖੱਡ ਦੀ ਸਿੱਧੀ ਢਲਾਣ ਵਿਚ ਇਕ ਕਿਸਮ ਦੀ ਗੁਫਾ ਬਣ ਗਈ ਸੀ। ਦਰੱਖਤਾਂ ਦੀਆਂ ਸਖ਼ਤ ਜੜ੍ਹਾਂ ਸਿਰ ਉਤੇ ਪਲਮੀਆਂ ਹੋਈਆਂ ਸਨ। ਕੁਝ ਤਾਂ ਸੇਬੇ ਵਾਂਗ ਪਤਲੀਆਂ ਸਨ ਤੇ ਕੁਝ ਵੱਟ ਚੜ੍ਹੀਆਂ ਤੇ ਪੀਡੀਆਂ ਜਿਵੇਂ ਜਹਾਜ਼ਾਂ ਦੇ ਜ਼ੰਗਾਲ ਲੱਗੇ, ਉਲਝੇ ਹੋਏ ਲੋਹ-ਰੱਸੇ ਹੋਣ। ਅੱਡਾ ਅਗਾਂਹ ਨੂੰ ਵਧੀ ਹੋਈ ਬਰਫ ਹੇਠ ਲੁਕਿਆ ਹੋਇਆ ਸੀ। ਦਿਨ ਵੇਲੇ ਇਸ ਥਾਂ ਚਾਨਣ ਆ ਜਾਂਦਾ ਸੀ ਜਿਵੇਂ ਗਰਮਖਾਨੇ ਵਿਚ ਆਉਂਦਾ ਹੈ। ਥਾਂ ਸਾਫ ਸੁਥਰੀ ਤੇ ਸੁੱਕੀ ਸੀ ਤੇ ਫਰ ਦੀਆਂ ਟਾਹਣੀਆਂ ਦਾ ਇਕ ਬਿਸਤਰਾ ਬਣਾਇਆ ਹੋਇਆ ਸੀ। ਅੰਦਰ ਇਕ ਚੌਰਸ ਰੇਡੀਓ-ਟਰਾਂਸਮੀਟਰ, ਇਕ ਸੌਣ ਵਾਲਾ ਬੈਗ ਤੇ ਕੰਧ ਦੇ ਨਾਲ ਖੜੀਆਂ ਸਕੀਜ਼ ਸਨ।

"ਕੇਡੀ ਆਰਾਮਦਿਹ ਗੁਫਾ ਹੈ," ਕਪਤਾਨ ਬੋਲਿਆ। ਅਤੇ ਬਿਸਤਰੇ ਨੂੰ ਆਪਣੇ ਹੱਥ ਨਾਲ ਟੋਹ ਕੇ, ਆਖਿਆ, "ਬਹਿ ਜਾ ਤੇ ਆਪਣੇ ਬੂਟ ਲਾਹ ਦੇ।"

"ਕੀ?" ਕੁੜੀ ਨੇ ਗੁੱਸੇ ਤੇ ਹੈਰਾਨੀ ਨਾਲ ਪੁੱਛਿਆ।

"ਆਪਣੇ ਬੂਟ ਲਾਹ ਦੇ। ਵੇਖਾਂ ਭਲਾ, ਇਸ ਪੈਰ ਦਾ ਕੀ ਹੋ ਸਕਦਾ ਹੈ।"

"ਤੁਸੀਂ ਡਾਕਟਰ ਨਹੀਂ। ਤੇ ਨਾਲੇ..."

"ਗੱਲ ਸੁਣੋ," ਕਪਤਾਨ ਨੇ ਆਖਿਆ, "ਬਿਹਤਰ ਹੋਵੇਗਾ ਕਿ ਕੰਮ ਕੀਤਾ ਜਾਏ। ਤੇ ਗੱਲਾਂ ਜਿੰਨੀਆਂ ਘਟ ਕਰੀਏ ਓਨਾ ਹੀ ਚੰਗਾ।"

"ਹਾਏ, ਪੀੜ ਹੁੰਦੀ ਏ!"

"ਚੀਕਾਂ ਨਾ ਮਾਰੋ," ਕਪਤਾਨ ਨੇ ਪੈਰ ਦੀ ਛੱਤ ਨੂੰ ਟੋਹਦਿਆਂ ਆਖਿਆ। ਸੋਜ ਪਈ ਹੋਈ ਸੀ ਤੇ ਚਮੜੀ ਆਕੜੀ ਹੋਈ ਅਤੇ ਚਮਕਦਾਰ ਨੀਲੀ ਹੋ ਗਈ।

"ਪਰ ਮੈਂ ਹੋਰ ਨਹੀਂ ਬਰਦਾਸ਼ਤ ਕਰ ਸਕਦੀ।"

"ਖੈਰ, ਬਰਦਾਸ਼ਤ ਤਾਂ ਕਰਨੀ ਪਏਗੀ," ਕਪਤਾਨ ਨੇ ਆਪਣਾ ਗਰਮ ਮਫਲਰ ਲਾਹੁੰਦਿਆਂ ਆਖਿਆ।

"ਮੈਨੂੰ ਤੁਹਾਡਾ ਮਫਲਰ ਨਹੀਂ ਚਾਹੀਦਾ।"

"ਮੈਲੀ ਜੁਰਾਬ ਚੰਗੀ ਹੈ?"

"ਇਹ ਸਾਫ ਏ।"

"ਗੱਲ ਸੁਣੋ," ਕਪਤਾਨ ਨੇ ਆਖਿਆ। "ਐਵੇਂ ਤੰਗ ਨਾ ਕਰੋ। ਕੋਈ ਰੱਸੀ ਹੈ ਤੁਹਾਡੇ ਕੋਲ?"

"ਨਹੀਂ।"

ਕਪਤਾਨ ਨੇ ਉਪਰ ਹੱਥ ਵਧਾਇਆ, ਇਕ ਪਤਲੀ ਜੜ੍ਹ ਤੋੜੀ ਅਤੇ ਪੈਰ ਉਤੇ ਮਫਲਰ ਲਪੇਟ ਕੇ ਉਸ ਨੂੰ ਬੰਨ੍ਹ ਦਿੱਤਾ, ਤੇ ਆਖਿਆ:

"ਚੰਗੀ ਤਰ੍ਹਾਂ ਬੱਝਾ ਰਹੇਗਾ!"

ਫੇਰ ਉਸ ਨੇ ਸਕੀਜ਼ ਬਾਹਰ ਲਿਆਂਦੀਆਂ ਅਤੇ ਆਪਣੇ ਚਾਕੂ ਤੋਂ ਔਜ਼ਾਰ ਦਾ ਕੰਮ ਲੈਂਦਿਆਂ ਚੋਖਾ ਚਿਰ ਕੋਈ ਚੀਜ਼ ਉਹਨਾਂ ਨਾਲ ਜੋੜਦਾ ਰਿਹਾ। ਉਹ ਵਾਪਸ ਆਇਆ, ਟਰਾਂਸਮੀਟਰ ਚੁੱਕਿਆ ਤੇ ਕਹਿਣ ਲੱਗਾ:

"ਚਲੋ ਚਲੀਏ।"

"ਤੁਸੀਂ ਮੈਨੂੰ ਸਕੀਜ਼ ਤੇ ਚਾੜ ਕੇ ਧੂਹਣਾ ਚਾਹੁੰਦੇ ਓ?"

"ਯਕੀਨ ਜਾਣੋ ਕਿ ਮੈਂ ਚਾਹੁੰਦਾ ਨਹੀਂ, ਪਰ ਕਰਨਾ ਪਵੇਗਾ।"

"ਕੀ ਕਰਾਂ, ਮੇਰੇ ਵਾਸਤੇ ਕੋਈ ਰਾਹ ਨਹੀਂ।"

"ਇਹ ਤਾਂ ਠੀਕ ਹੈ," ਕਪਤਾਨ ਸਹਿਮਤ ਸੀ। "ਗੱਲ ਸੁਣੋ, ਕੁਝ ਖਾਣ ਨੂੰ ਹੈ ਤੁਹਾਡੇ ਕੋਲ?"

"ਆਹ ਜੇ," ਉਸ ਨੇ ਆਖਿਆ ਤੇ ਆਪਣੀ ਜੇਬ ਵਿਚੋਂ ਰਸ ਦਾ ਇਕ ਟੁਕੜਾ ਕੱਢਿਆ।

"ਇਹ ਤਾਂ ਕੁਝ ਵੀ ਨਹੀਂ।"

"ਬਸ ਏਨਾ ਹੀ ਬਚਿਆ ਰਹਿ ਗਿਆ। ਕਈਆਂ ਦਿਨਾਂ ਤੋਂ..."

"ਸਮਝ ਗਿਆ," ਕਪਤਾਨ ਨੇ ਆਖਿਆ। "ਸਮਝਦਾਰ ਲੋਕ ਰਸ ਪਹਿਲਾਂ ਖਾਂਦੇ ਨੇ, ਤੇ ਚਾਕਲੇਟ ਔਖੇ ਦਿਨਾਂ ਵਾਸਤੇ ਬਚਾ ਰਖਦੇ ਨੇ।"

"ਤੁਸੀਂ ਆਪਣੇ ਚਾਕਲੇਟ ਸਾਂਭ ਰੱਖੋ।"

"ਤੇ ਮੈਂ ਦੇਣਾ ਤਾਂ ਨਹੀਂ ਸੀ ਚਾਹੁੰਦਾ।" ਅਤੇ ਕਪਤਾਨ ਟਰਾਂਸਮੀਟਰ ਦੇ ਭਾਰ ਹੇਠ ਝੁਕਿਆ ਬਾਹਰ ਨਿਕਲ ਗਿਆ।

ਇਕ ਘੰਟਾ ਤੁਰਨ ਮਗਰੋਂ, ਕਪਤਾਨ ਨੇ ਮਹਿਸੂਸ ਕੀਤਾ ਕਿ ਉਹਦੀ ਹਾਲਤ ਮਾੜੀ ਹੈ। ਕੁੜੀ ਸਕੀਜ਼ ਉਤੇ (ਸੱਚ ਤਾਂ ਇਹ ਹੈ ਕਿ ਸਕੀਜ਼ ਤੋਂ ਬਣਾਈ ਸਲੈਜ ਉਤੇ) ਲੇਟੀ ਹੋਈ ਸੀ ਅਤੇ ਆਪਣੇ ਹੱਥਾਂ ਨਾਲ ਇਹਨਾਂ ਨੂੰ ਅਗਾਂਹ ਧਕਦੀ ਉਹਦੀ ਮਦਦ ਕਰ ਰਹੀ ਸੀ ਪਰ ਕਪਤਾਨ ਦੀ ਹਿੰਮਤ ਜਵਾਬ ਦੇ ਗਈ ਸੀ। ਉਸ ਦੀਆਂ ਲੱਤਾਂ ਡੋਲ ਰਹੀਆਂ ਸਨ ਤੇ ਦਿਲ ਇਉਂ ਧੌਂਕਣੀ ਵਾਂਗ ਚਲ ਰਿਹਾ ਸੀ ਕਿ ਚੰਗੀ ਤਰ੍ਹਾਂ ਸਾਹ ਵੀ ਨਹੀਂ ਸੀ ਆਉਂਦਾ।

"ਜੇ ਮੈਂ ਇਹਨੂੰ ਦੱਸ ਦਿੱਤਾ ਕਿ ਮੇਰੀ ਹਾਲਤ ਚੰਗੀ ਨਹੀਂ, ਤਾਂ ਇਹਦਾ ਤ੍ਰਾਹ ਨਿਕਲ ਜਾਏਗਾ। ਜੇ ਮੈਂ ਤੁਰਿਆ ਗਿਆ, ਤਾਂ ਖੇਡ ਹੋਰ ਵੀ ਮਾੜੇ ਢੰਗ ਨਾਲ ਖਤਮ ਹੋਵੇਗੀ।"

ਕਪਤਾਨ ਨੇ ਆਪਣੀ ਘੜੀ ਉਤੇ ਨਜ਼ਰ ਮਾਰੀ ਤੇ ਆਖਿਆ:

"ਕੁਝ ਗਰਮ ਪੀਤਾ ਜਾਏ ਤਾਂ ਮਾੜੀ ਗੱਲ ਨਹੀਂ।"

ਉਸ ਨੇ ਬਰਫ ਵਿਚ ਇਕ ਟੋਇਆ ਪੁੱਟਿਆ, ਇਕ ਸੋਟੀ ਨਾਲ ਧੂੰਕਸ਼ ਬਣਾਇਆ ਤੇ ਮੋਰੀ ਵਿਚ ਹਰੀਆਂ ਟਾਹਣੀਆਂ ਤੇ ਬਰਫ ਭਰ ਦਿੱਤੀ। ਟਾਹਣੀਆਂ ਤੇ ਬਰਫ ਨੇ ਧੂਏਂ ਵਾਸਤੇ ਫਿਲਟਰ ਦਾ ਕੰਮ ਕਰਨਾ ਸੀ ਤਾਂ ਜੋ ਕਿਸੇ ਨੂੰ ਪਤਾ ਨਾ ਲਗੇ। ਕੁਝ ਸੁਕੀਆਂ ਟਾਹਣੀਆਂ ਤੋੜ ਕੇ, ਕਪਤਾਨ ਨੇ ਟੋਏ ਵਿਚ ਰੱਖੀਆਂ। ਫੇਰ ਉਸ ਨੇ ਆਪਣੀ ਜੇਬ ਵਿਚੋਂ ਛੋਟੀ ਜਿਹੀ ਰੇਸ਼ਮੀ ਗੁਥਲੀ ਕੱਢੀ ਜਿਸ ਵਿਚ ਬਾਰੂਦ ਸੀ ਅਤੇ ਟਾਹਣੀਆਂ ਉਤੇ ਮੁਠ ਕੁ ਬਾਰੂਦ ਧੂੜ ਕੇ ਤੀਲੀ ਲਾ ਦਿੱਤੀ।

ਲਾਟਾਂ ਸੂੰ ਸੂੰ ਕਰਦੀਆਂ ਸਾਰੀਆਂ ਟਾਹਣੀਆਂ ਵਿਚ ਫੈਲ ਗਈਆਂ। ਕਪਤਾਨ ਨੇ ਇਕ ਡੱਬਾ ਅੱਗ ਉਤੇ ਰੱਖਿਆ ਅਤੇ ਬਰਫ ਦੇ ਟੇਪੇ ਤੇ ਬਰਫ ਇਸ ਵਿਚ ਪਾ ਦਿੱਤੀ। ਫੇਰ ਉਸ ਨੇ ਰਸ ਕੱਢਿਆ, ਇਕ ਰੁਮਾਲ ਵਿਚ ਲਪੇਟਿਆ ਤੇ ਇਕ ਰੁੱਖ ਦੇ ਮੁੱਢ ਉਤੇ ਰੱਖ ਕੇ ਚਾਕੂ ਦੀ ਮੁੱਠ ਨਾਲ ਇਸ ਨੂੰ ਕੁੱਟਿਆ। ਇਹ ਚੂਰਾ ਉਸ ਨੇ ਉਬਲਦੇ ਪਾਣੀ ਵਿਚ ਪਾ ਦਿੱਤਾ ਤੇ ਇਸ ਨੂੰ ਹਿਲਾਉਣ ਲੱਗ ਪਿਆ। ਫੇਰ ਉਸ ਨੇ ਡੱਬੇ ਨੂੰ ਅੱਗ ਤੋਂ ਲਾਹ ਕੇ ਠੰਡਾ ਹੋਣ ਵਾਸਤੇ ਬਰਫ ਉਤੇ ਰੱਖ ਦਿੱਤਾ।

"ਸਵਾਦ ਏ?" ਕੁੜੀ ਨੇ ਪੁੱਛਿਆ।

"ਜਿਵੇਂ 'ਨਰੋਈ ਸਿਹਤ' ਕਾਫੀ ਹੁੰਦੀ ਹੈ," ਕਪਤਾਨ ਨੇ ਆਖਿਆ। ਅਤੇ ਭੂਰੇ ਭੂਰੇ ਦਾਗਾਂ ਵਾਲਾ ਡੱਬਾ ਉਸ ਨੂੰ ਫੜਾ ਦਿੱਤਾ।

"ਮੈਂ ਸਾਰ ਲਵਾਂਗੀ, ਨਹੀਂ ਲੋੜ ਮੈਨੂੰ," ਕੁੜੀ ਨੇ ਕਿਹਾ।

"ਤੁਹਾਨੂੰ ਬੜਾ ਕੁਝ ਸਾਰਨਾ ਪਵੇਗਾ," ਕਪਤਾਨ ਨੇ ਆਖਿਆ। "ਤੇ ਹੁਣ ਬੋਲੋ ਨਾ, ਪੀ ਲਓ ਇਹਨੂੰ।"

ਤਰਕਾਲਾਂ ਵੇਲੇ ਉਸ ਨੇ ਇਕ ਬੁਢਾ ਢੋਡਰ ਕਾਂ ਮਾਰ ਲਿਆ।

"ਤੁਸੀਂ ਹੁਣ ਕਾਂ ਖਾਓਗੇ?" ਕੁੜੀ ਨੇ ਪੁੱਛਿਆ।

"ਇਹ ਕਾਂ ਨਹੀਂ, ਢੋਡਰ ਹੈ," ਕਪਤਾਨ ਨੇ ਆਖਿਆ।

ਉਸ ਨੇ ਪੰਛੀ ਨੂੰ ਅੱਗ ਉਤੇ ਭੁੰਨ ਲਿਆ।

"ਖਾਓਗੇ?" ਤੇ ਉਸ ਨੇ ਅੱਧਾ ਕੁੜੀ ਨੂੰ ਪੇਸ਼ ਕੀਤਾ।

"ਬਿਲਕੁਲ ਨਹੀਂ!" ਉਸ ਨੇ ਘਿਣ ਨਾਲ ਆਖਿਆ।

ਕਪਤਾਨ ਪਹਿਲਾਂ ਝਕਦਾ ਰਿਹਾ ਤੇ ਫੇਰ ਉਸ ਨੇ ਸੋਚੀਂ ਡੁਬ ਕੇ ਆਖਿਆ:

"ਸ਼ਾਇਦ, ਇਨਸਾਫ ਦੀ ਗੱਲ ਏਹੋ ਹੀ ਹੋਵੇ।" ਤੇ ਉਸ ਸਾਰਾ ਪੰਛੀ ਖਾ ਲਿਆ। ਉਸ ਨੇ ਸਿਗਰਟ ਸੁਲਘਾਈ ਤੇ ਖੁਸ਼ ਹੁੰਦਿਆਂ ਆਖਿਆ:

"ਕਿਉਂ, ਪੈਰ ਦਾ ਕੀ ਹਾਲ ਹੈ?"

"ਮੈਨੂੰ ਲਗਦਾ ਏ ਕਿ ਰਤਾ ਮਾਸਾ ਤੁਰ ਸਕਦੀ ਆਂ," ਕੁੜੀ ਨੇ ਜਵਾਬ ਦਿੱਤਾ।

"ਝੱਲਿਆਂ ਵਾਲੀ ਗੱਲ।"

ਉਸ ਪੂਰੀ ਰਾਤ ਕਪਤਾਨ ਸਕੀਜ਼ ਨੂੰ ਖਿਚਦਾ ਗਿਆ। ਤੇ ਕੁੜੀ, ਜਾਪਦਾ ਸੀ, ਊਂਘ ਰਹੀ ਹੈ।

ਲੋਅ ਲਗਦੇ ਨਾਲ ਕਪਤਾਨ ਇਕ ਖੱਡ ਵਿਚ ਜਾ ਰੁਕਿਆ।

ਦਿਆਰ ਦਾ ਇਕ ਬਹੁਤ ਵੱਡਾ ਰੁੱਖ, ਜਿਸ ਨੂੰ ਝੱਖੜ ਨੇ ਜੜ੍ਹੋਂ ਉਖੇੜ ਦਿੱਤਾ ਸੀ, ਡਿੱਗਾ ਪਿਆ ਸੀ। ਓੜਕਾਂ ਦੀਆਂ ਜੜ੍ਹਾਂ ਦੇ ਹੇਠ ਇਕ ਟੋਇਆ ਸੀ। ਕਪਤਾਨ ਨੇ ਬਰਫ ਨੂੰ ਖੁਰਚ ਕੇ ਟੋਏ ਵਿਚੋਂ ਬਾਹਰ ਕੱਢਿਆ, ਕੁਝ ਟਾਹਣੀਆਂ ਤੋੜੀਆਂ ਤੇ ਉਹਨਾਂ ਦੇ ਉਪਰ ਆਪਣੀ ਬਰਸਾਤੀ ਵਿੱਛਾ ਦਿੱਤੀ।

"ਸੌਣਾ ਚਾਹੁੰਦੇ ਓ?" ਨੀਂਦ ਤੋਂ ਜਾਗਦੀ ਕੁੜੀ ਨੇ ਪੁੱਛਿਆ।

"ਇਕ ਘੰਟਾ, ਬਹੁਤਾ ਨਹੀਂ," ਕਪਤਾਨ ਨੇ ਕਿਹਾ। "ਨਹੀਂ ਤਾਂ ਮੈਂ ਭੁਲ ਹੀ ਜਾਵਾਂਗਾ ਕਿ ਇਹ ਕੰਮ ਕਿਵੇਂ ਕਰਨਾ ਹੈ।"

ਕੁੜੀ ਆਪਣੇ ਸੌਣ ਵਾਲੇ ਬੈਗ ਵਿਚੋਂ ਬਾਹਰ ਆਉਣ ਲਈ ਹੱਥ ਪੈਰ ਮਾਰਨ ਲੱਗੀ।

"ਤੁਸੀਂ ਹੁਣ ਕੀ ਕਰਨ ਲੱਗੇ ਹੋ?" ਕਪਤਾਨ ਨੇ ਉਠਦਿਆਂ ਪੁੱਛਿਆ:

ਕੁੜੀ ਉਹਦੇ ਕੋਲ ਆਈ ਤੇ ਬੋਲੀ:

"ਮੈਂ ਤੁਹਾਡੇ ਨਾਲ ਲੰਮੀ ਪੈ ਜਾਵਾਂਗੀ। ਇਸ ਤਰ੍ਹਾਂ ਨਿਘ ਆ ਜਾਵੇਗਾ। ਬੈਗ ਅਸੀਂ ਉਪਰ ਲੈ ਲਵਾਂਗੇ।"

"ਨਹੀਂ, ਗੱਲ ਸੁਣੋ..." ਕਪਤਾਨ ਨੇ ਆਖਿਆ।

"ਪਰੇ ਹੋ ਜਾਓ," ਕੁੜੀ ਨੇ ਆਖਿਆ। "ਤੁਸੀਂ ਇਹ ਤਾਂ ਨਹੀਂ ਚਾਹੁੰਦੇ ਕਿ ਮੈਂ ਬਰਫ ਉਤੇ ਲੰਮੀ ਪਵਾਂ... ਤੁਹਾਨੂੰ ਬੇਆਰਾਮੀ ਤਾਂ ਨਹੀਂ?"

"ਆਪਣੇ ਵਾਲ ਬੰਨ੍ਹ ਲਓ, ਮੇਰੇ ਨੱਕ ਵਿਚ ਚੁਭਦੇ ਨੇ। ਨਿੱਛ ਮਾਰਨ ਨੂੰ ਜੀਅ ਕਰਦਾ ਹੈ, ਤੇ ਅਸਲੋਂ ਹੀ..."

"ਤੁਸੀਂ ਸੌਣਾ ਚਾਹੁੰਦੇ ਹੋ। ਠੀਕ ਹੈ, ਸੌਂ ਜਾਓ। ਮੇਰੇ ਵਾਲ ਨਹੀਂ ਤੁਹਾਡੇ ਰਾਹ ਵਿਚ ਆਉਂਦੇ!"

"ਆਉਂਦੇ ਨੇ," ਕਪਤਾਨ ਨੇ ਮਧਮ ਜਿਹੀ ਆਵਾਜ਼ ਵਿਚ ਆਖਿਆ ਤੇ ਸੌਂ ਗਿਆ।

ਢਲਦੀ ਬਰਫ ਤੇ ਤ੍ਰਿਪ ਤ੍ਰਿਪ ਚੋਂਦੇ ਪਾਣੀ ਦੀ ਸਰਸਰ ਹੋ ਰਹੀ ਸੀ। ਬਰਫ ਉਤੇ ਬਦਲਾਂ ਦੇ ਪਰਛਾਵੇਂ ਧੂਏਂ ਵਾਂਗ ਤਿਲਕਦੇ ਫਿਰਦੇ ਸਨ।

ਕਪਤਾਨ ਸੁੱਤਾ ਪਿਆ ਸੀ, ਹੱਥ ਦੀ ਮੁੱਕੀ ਵੱਟ ਕੇ ਬੁਲ੍ਹਾਂ ਉਤੇ ਟਿਕਾਈ ਹੋਈ ਸੀ ਅਤੇ ਚਿਹਰੇ ਤੋਂ ਥੱਕਿਆ ਹੋਇਆ ਤੇ ਦੁਖੀ ਜਾਪਦਾ ਸੀ। ਕੁੜੀ ਉਹਦੇ ਉਤੇ ਝੁਕੀ ਹੋਈ ਸੀ ਤੇ ਆਪਣਾ ਹੱਥ ਮਲਕੜੇ ਜਿਹੇ ਉਹਦੇ ਸਿਰ ਹੇਠਾਂ ਸਰਕਾਇਆ ਹੋਇਆ ਸੀ।

ਟੋਏ ਉਤੇ ਉੱਲਰੀਆਂ ਹੋਈਆਂ ਰੁੱਖ ਦੀਆਂ ਟਾਹਣੀਆਂ ਵਿਚੋਂ ਪਾਣੀ ਦੀਆਂ ਮੋਟੀਆਂ ਮੋਟੀਆਂ ਬੂੰਦਾਂ ਸੁੱਤੇ ਪਏ ਆਦਮੀ ਦੇ ਚਿਹਰੇ ਵੱਲ ਡਿਗ ਰਹੀਆਂ ਸਨ।

ਕੁੜੀ ਨੇ ਉਹਦੇ ਸਿਰ ਹੇਠੋਂ ਆਪਣਾ ਹੱਥ ਕੱਢਿਆ ਤੇ ਚਿਹਰੇ ਉਤੇ ਲੱਪ ਕਰ ਦਿੱਤੀ ਤਾਂ ਜੋ ਪਾਣੀ ਦੀ ਬੂੰਦ ਮੂੰਹ ਉਤੇ ਨਾ ਡਿੱਗੇ। ਜਦੋਂ ਉਹਦੀ ਲੱਪ ਭਰ ਜਾਂਦੀ, ਉਹ ਸੰਭਲ ਕੇ ਪਾਣੀ ਪਰੇ ਡੋਲ੍ਹ ਦੇਂਦੀ।

ਕਪਤਾਨ ਦੀ ਅੱਖ ਖੁਲ੍ਹੀ। ਉਹ ਉਠ ਕੇ ਬਹਿ ਗਿਆ ਤੇ ਹੱਥਾਂ ਨਾਲ ਆਪਣਾ ਮੂੰਹ ਮਲਿਆ।

"ਤੁਹਾਡੇ ਐਥੇ ਕਰਕੇ ਧੌਲੇ ਆ ਗਏ ਨੇ," ਕੁੜੀ ਨੇ ਆਖਿਆ। "ਉਸ ਘਟਨਾ ਤੋਂ ਮਗਰੋਂ ?"

"ਕਿਹੜੀ ਘਟਨਾ ?" ਕਪਤਾਨ ਨੇ ਆਕੜ ਭੰਨਦਿਆਂ ਪੁੱਛਿਆ।

"ਜਦੋਂ ਤੁਹਾਨੂੰ ਗੋਲੀਮਾਰ ਦਸਤੇ ਅੱਗੇ ਖੜਾ ਕੀਤਾ ਗਿਆ ਸੀ।"

"ਯਾਦ ਨਹੀਂ," ਕਪਤਾਨ ਨੇ ਆਖਿਆ ਤੇ ਉਬਾਸੀ ਲਈ। ਉਹ ਉਸ ਘਟਨਾ ਨੂੰ ਯਾਦ ਨਹੀਂ ਸੀ ਕਰਨਾ ਚਾਹੁੰਦਾ।

ਗੱਲ ਇਸ ਤਰ੍ਹਾਂ ਹੋਈ ਸੀ। ਅਗਸਤ ਵਿਚ ਕਪਤਾਨ ਨੇ ਜਰਮਨਾਂ ਦੇ ਅਸਲੇ ਦਾ ਇਕ ਬਹੁਤ ਵੱਡਾ ਭੰਡਾਰ ਉਡਾ ਦਿੱਤਾ ਸੀ। ਧਮਾਕੇ ਦਾ ਉਸ ਨੂੰ ਬੜਾ ਝਟਕਾ ਲੱਗਾ ਸੀ ਤੇ ਉਹ ਏਨਾ ਸੜ ਗਿਆ ਸੀ ਕਿ ਪਛਾਣਿਆ ਹੀ ਨਹੀਂ ਸੀ ਜਾਂਦਾ। ਉਹ ਧੁਖਦੇ ਤੇ ਕਾਲੇ ਹੋ ਗਏ ਕਪੜਿਆਂ ਵਿਚ ਪਿਆ ਸੀ ਜਦੋਂ ਜਰਮਨ ਸਟ੍ਰੈਚਰ ਚੁਕਣ ਵਾਲਿਆਂ ਨੇ ਉਹਨੂੰ ਧਮਾਕੇ ਨਾਲ ਜ਼ਖ਼ਮੀ ਹੋ ਗਏ ਜਰਮਨ ਸੈਨਿਕਾਂ ਦੇ ਨਾਲ ਹੀ ਚੁਕ ਲਿਆ ਤੇ ਹਸਪਤਾਲ ਲੈ ਗਏ। ਉਹ ਗੂੰਗਾ ਬੋਲਾ ਹੋਣ ਦਾ ਪਖੰਡ ਰਚ ਕੇ ਤਿੰਨ ਹਫਤੇ ਓਥੇ ਪਿਆ ਰਿਹਾ। ਫੇਰ ਡਾਕਟਰ ਨੂੰ ਸਾਬਤ ਹੋ ਗਿਆ ਕਿ ਉਹ ਅਸਲ ਵਿਚ ਬੋਲਾ ਨਹੀਂ। ਗੈਸਟਾਪੋ ਨੇ ਬੀਮਾਰੀ ਦਾ ਪਖੰਡ ਕਰਨ ਵਾਲੇ ਤਿੰਨ ਜਰਮਨਾਂ ਦੇ ਨਾਲ ਹੀ ਜ਼ਾਵੋਰੋਨਕੋਵ ਨੂੰ ਗੋਲੀ ਮਰਵਾਈ। ਰਾਤ ਵੇਲੇ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਕਪਤਾਨ ਰਿੜ੍ਹ ਖੁੜ ਕੇ ਖੰਦਕ ਵਿਚੋਂ ਬਾਹਰ ਆ ਗਿਆ ਅਤੇ ਰੀਂਗਦਾ ਹੋਇਆ ਵੀਹ ਕਿਲੋਮੀਟਰ ਦੂਰ ਇਕ ਗੁਪਤ ਅੱਡੇ ਪਹੁੰਚ ਗਿਆ।

ਗੱਲ ਬਦਲਣ ਦੇ ਮਨੋਰਥ ਨਾਲ, ਉਸ ਨੇ ਪੁੱਛਿਆ:

"ਪੈਰ ਹਾਲੇ ਵੀ ਪੀੜ ਕਰਦਾ ਹੈ ?"

"ਮੈਂ ਦੱਸਿਆ ਸੀ ਕਿ ਮੈਂ ਤੁਰ ਸਕਦੀ ਆਂ," ਕੁੜੀ ਨੇ ਖਿੱਝ ਕੇ ਜਵਾਬ ਦਿੱਤਾ।

"ਠੀਕ ਹੈ, ਬਹਿ ਜਾਓ। ਜਦੋਂ ਵਕਤ ਆਇਆ, ਤੁਸੀਂ ਦੌੜ ਵੀ ਲਓਗੇ।"

ਕਪਤਾਨ ਨੇ ਫੇਰ ਸਕੀਜ਼ ਨੂੰ ਆਪਣੇ ਨਾਲ ਬੰਨ੍ਹਿਆ ਤੇ ਢਲਦੀ ਬਰਫ਼ ਉਤੇ ਪੈਰ ਘਸੀਟਦਾ ਤੁਰਨ ਲੱਗਾ।

ਮੀਂਹ ਪੈ ਰਿਹਾ ਸੀ ਨਾਲ ਹੀ ਬਰਫ ਵੀ ਪੈ ਰਹੀ ਸੀ। ਪੈਰ ਤਿਲਕ ਤਿਲਕ ਜਾਂਦੇ ਸਨ। ਕਪਤਾਨ ਠੇਡਾ ਖਾ ਕੇ ਬਾਰ ਬਾਰ ਬਰਫੀਲੇ ਚਿਕੜ ਵਾਲੇ ਚਲ੍ਹਿਆਂ ਵਿਚ ਜਾ ਪੈਂਦਾ। ਹਨੇਰਾ ਸੀ ਤੇ ਘੁਸਮੁਸਾ ਸੀ। ਕਪਤਾਨ ਬੜਾ ਦਿਲਗੀਰ ਹੋਇਆ

ਇਹ ਸੋਚ ਰਿਹਾ ਸੀ ਕਿ ਉਹ ਅੱਧੀ ਢਲ ਚੁੱਕੀ ਬਰਫ ਉਤੋਂ ਦੀ ਦਰਿਆ ਪਾਰ ਵੀ ਕਰ ਸਕਣਗੇ ਜਾਂ ਨਹੀਂ।

ਉਹਨਾਂ ਦੇ ਸਾਮ੍ਹਣੇ ਇਕ ਮਰਿਆ ਹੋਇਆ ਘੋੜਾ ਪਿਆ ਸੀ।

ਕਪਤਾਨ ਉਹਦੇ ਕੋਲ ਨਿਠ ਕੇ ਬਹਿ ਗਿਆ ਤੇ ਆਪਣਾ ਚਾਕੂ ਕੱਢ ਲਿਆ।

"ਪਤਾ ਜੇ," ਕੁੜੀ ਨੇ ਬੈਠਦਿਆਂ ਆਖਿਆ। "ਤੁਸੀਂ ਸਾਰੇ ਕੰਮ ਏਡੇ ਸਲੀਕੇ ਨਾਲ ਕਰਦੇ ਓ, ਕਿ ਮੈਨੂੰ ਵੇਖਣਾ ਬੁਰਾ ਨਹੀਂ ਲਗਦਾ।"

"ਸਿਰਫ ਇਸ ਲਈ ਕਿ ਤੁਸੀਂ ਭੁਖੇ ਹੋ," ਕਪਤਾਨ ਨੇ ਧੀਰਜ ਨਾਲ ਜਵਾਬ ਦਿੱਤਾ।

ਰੇਡੀਓ ਦੇ ਏਰੀਅਲ ਨੂੰ ਕਬਾਬ ਬਨਾਉਣ ਵਾਲੀ ਆਰਜ਼ੀ ਸੀਖ ਬਣਾ ਕੇ, ਉਸ ਨੇ ਗੋਸ਼ਤ ਦੀਆਂ ਨਿੱਕੀਆਂ ਨਿੱਕੀਆਂ ਬੋਟੀਆਂ ਉਸ ਵਿਚ ਟੰਗੀਆਂ।

"ਸਵਾਦ ਹੁੰਦਾ ਏ!" ਕੁੜੀ ਨੇ ਹੈਰਾਨੀ ਨਾਲ ਆਖਿਆ।

"ਹੈਰਾਨੀ ਦੀ ਕੋਈ ਗੱਲ ਨਹੀਂ!" ਕਪਤਾਨ ਮੁਸਕ੍ਰਾਇਆ। "ਭੁੰਨਿਆ ਹੋਇਆ ਘੋੜੇ ਦਾ ਗੋਸ਼ਤ ਗਊ ਦੇ ਗੋਸ਼ਤ ਨਾਲੋਂ ਵਧੇਰੇ ਸਵਾਦ ਹੁੰਦਾ ਹੈ।"

ਫੇਰ ਉਸ ਨੇ ਉਠ ਕੇ ਖੜੇ ਹੁੰਦਿਆਂ ਆਖਿਆ:

"ਮੈਂ ਰਤਾ ਆਸੇ ਪਾਸੇ ਨਜ਼ਰ ਮਾਰ ਆਵਾਂ। ਤੁਸੀਂ ਏਥੇ ਹੀ ਠਹਿਰੋ।"

"ਠੀਕ ਏ।" ਕੁੜੀ ਸਹਿਮਤ ਹੋ ਗਈ। "ਹੋ ਸਕਦਾ ਏ, ਤੁਹਾਨੂੰ ਇਹ ਗੱਲ ਹਸਾਉਣੀ ਲੱਗੇ, ਪਰ ਮੇਰੇ ਲਈ ਹੁਣ ਇਕੱਲਿਆਂ ਰਹਿਣਾ ਬੜਾ ਔਖਾ ਏ। ਮੈਂ ਤੁਹਾਡੇ ਨਾਲ ਰਹਿਣਾ ਗਿੱਝ ਗਈ ਆਂ।"

"ਚੰਗਾ, ਚੰਗਾ! ਮੂਰਖਾਂ ਵਾਲੀ ਗੱਲ ਨਾ ਕਰੋ।" ਕਪਤਾਨ ਨੇ ਬੁੜਬੁੜ ਕੀਤਾ।

ਪਰ ਉਹ ਅਸਲ ਵਿਚ ਆਪਣੇ ਆਪ ਨਾਲ ਗੱਲਾਂ ਕਰ ਰਿਹਾ ਸੀ ਕਿਉਂਕਿ ਉਹ ਹੱਕਾ ਬੱਕਾ ਰਹਿ ਗਿਆ ਸੀ।

ਉਹ ਰਾਤ ਨੂੰ ਵਾਪਸ ਆਇਆ।

ਕੁੜੀ ਪਸਤੌਲ ਹੱਥ ਵਿਚ ਲੈ ਕੇ, ਸਕੀਜ਼ ਉਤੇ ਬੈਠੀ ਹੋਈ ਸੀ। ਕਪਤਾਨ ਨੂੰ ਵੇਖ ਕੇ ਉਹ ਮੁਸਕ੍ਰਾਈ ਤੇ ਖੜੀ ਹੋ ਗਈ।

"ਬਹਿ ਜਾਓ, ਬਹਿ ਜਾਓ!" ਕਪਤਾਨ ਨੇ ਉਸ ਅੰਦਾਜ਼ ਵਿਚ ਆਖਿਆ ਜਿਸ ਵਿਚ ਉਹ ਆਪਣੇ ਵਿਦਿਆਰਥੀਆਂ ਨੂੰ ਆਖਿਆ ਕਰਦਾ ਸੀ ਜਦੋਂ ਉਹ ਉਹਦੇ ਆਦਰ ਵਿਚ ਖੜੇ ਹੋ ਜਾਂਦੇ ਸਨ।

ਉਸ ਨੇ ਸਿਗਰਟ ਸੁਲਘਾਈ ਤੇ ਸ਼ੱਕੀ ਨਜ਼ਰ ਨਾਲ ਕੁੜੀ ਵੱਲ ਵੇਖਦਿਆਂ ਕਿਹਾ:

"ਗੱਲ ਸੁਣੋ, ਜਰਮਨਾਂ ਨੇ ਏਥੋਂ ਨੇੜੇ ਹੀ ਇਕ ਹਵਾਈ ਅੱਡਾ ਬਣਾ ਲਿਆ ਹੈ।"

"ਫੇਰ ?" ਕੁੜੀ ਨੇ ਪੁੱਛਿਆ।

"ਕੁਝ ਨਹੀਂ," ਕਪਤਾਨ ਨੇ ਜਵਾਬ ਦਿੱਤਾ। "ਬਸ, ਬੜਾ ਵਧੀਆ

ਬਣਾਇਆ ਹੈ।" ਤੇ ਫੇਰ ਉਸ ਨੇ ਗੰਭੀਰ ਹੋ ਕੇ ਪੁੱਛਿਆ, "ਤੁਹਾਡਾ ਟਰਾਂਸਮੀਟਰ ਕੰਮ ਕਰਦਾ ਹੈ?"

"ਤੁਸੀਂ ਸੁਨੇਹੇ ਭੇਜਣਾ ਚਾਹੁੰਦੇ ਓ?" ਕੁੜੀ ਨੇ ਖਿੜ ਕੇ ਪੁੱਛਿਆ।

"ਬਹੁਤ ਜ਼ਰੂਰੀ," ਕਪਤਾਨ ਨੇ ਆਖਿਆ।

ਮਿਖਾਇਲੋਵਾ ਨੇ ਆਪਣੀ ਟੋਪੀ ਲਾਹ ਲਈ ਤੇ ਕੰਨਾਂ ਨੂੰ ਫੋਨ ਲਾ ਲਏ। ਕੁਝ ਮਿੰਟਾਂ ਵਿਚ ਹੀ ਉਸ ਨੇ ਪੁੱਛਿਆ ਕਿ ਕੀ ਸੁਨੇਹਾ ਦੇਣਾ ਹੈ। ਕਪਤਾਨ ਉਹਦੇ ਕੋਲ ਹੀ ਬਹਿ ਗਿਆ। ਉਸ ਨੇ ਆਪਣੇ ਹੱਥ ਦੀ ਤਲੀ ਉਤੇ ਮੁਕੀ ਮਾਰੀ ਤੇ ਆਖਿਆ:

"ਸੰਖੇਪ ਵਿਚ, ਇਹ: 'ਨਕਸ਼ਾ ਪਾਣੀ ਨਾਲ ਗਿਜ ਗਿਜਾ ਹੋ ਗਿਆ ਹੈ, ਇਸ ਵਾਸਤੇ ਹਵਾਈ ਅੱਡੇ ਦੀ ਸਥਿਤੀ ਬਾਰੇ ਨਕਸ਼ੇ ਤੋਂ ਆਦੇਸ਼ ਨਹੀਂ ਦੇ ਸਕਦਾ। ਪਰ ਕੰਪਾਸ ਤੋਂ ਦਿਸ਼ਾ-ਕੋਣ ਦੇ ਸਕਦਾ ਹਾਂ। ਬੱਦਲ ਨੀਵੇਂ ਹੋਣ ਕਾਰਨ, ਰੇਖਾਵੀ ਨਿਸ਼ਾਨੀਆਂ ਵਿਖਾਈ ਨਹੀਂ ਦੇਂਦੀਆਂ। ਇਸ ਲਈ ਅਸੀਂ ਟਰਾਂਸਮੀਟਰ ਨੂੰ ਹੀ ਸਿਗਨਲ-ਸਟੇਸ਼ਨ ਦੇ ਤੌਰ ਤੇ ਵਰਤਾਂਗੇ... ਉਹਨਾਂ ਨੂੰ ਆਪਣੀ ਵੇਵਲੈਂਗਥ ਦੱਸ ਦਿਓ।"

ਕੁੜੀ ਨੇ ਕੰਨਾਂ ਤੋਂ ਫੋਨ ਲਾਹ ਲਏ ਤੇ ਲਿਸ਼ਕਦੇ ਚਿਹਰੇ ਨਾਲ ਕਪਤਾਨ ਵੱਲ ਵੇਖਿਆ। ਪਰ ਕਪਤਾਨ ਇਕ ਹੋਰ ਸਿਗਰਟ ਬਣਾ ਰਿਹਾ ਸੀ ਤੇ ਉਸ ਨੇ ਨਜ਼ਰ ਚੁੱਕ ਕੇ ਨਹੀਂ ਵੇਖਿਆ।

"ਅਗਲੀ ਗੱਲ ਇਹ ਹੈ," ਉਸ ਨੇ ਦੱਬੀ ਘੁੱਟੀ ਆਵਾਜ਼ ਵਿਚ ਕਿਹਾ, "ਕਿ ਮੈਂ ਟਰਾਂਸਮੀਟਰ ਲੈ ਕੇ ਓਧਰ ਚਲਿਆ ਹਾਂ।" ਉਸ ਨੇ ਹੱਥ ਹਿਲਾ ਕੇ ਥਾਂ ਦਾ ਸੰਕੇਤ ਦਿੱਤਾ। "ਤਾਂ ਜੋ ਮੈਂ ਨਿਸ਼ਾਨੇ ਦੇ ਹੋਰ ਨੇੜੇ ਹੋਵਾਂ। ਤੇ ਤੁਸੀਂ ਆਪਣਾ ਕੰਮ ਚਲਾਇਓ ਵਧ ਤੋਂ ਵਧ ਚੰਗੀ ਤਰ੍ਹਾਂ। ਜਦੋਂ ਹਨੇਰਾ ਹੋ ਜਾਏ, ਹੇਠਾਂ ਦਰਿਆ ਵੱਲ ਚਲੇ ਜਾਣਾ। ਬਰਫ ਪਤਲੀ ਹੈ, ਵੰਝ ਕੋਲ ਰਖਣਾ ਠੀਕ ਰਹੇਗਾ। ਜੇ ਡਿਗ ਪਏ ਤਾਂ ਕੰਮ ਦੇਵੇਗਾ। ਫੇਰ ਰੀਂਗ ਕੇ ਮਾਲੀਨੋਵਕਾ ਚਲੇ ਜਾਣਾ, ਕੋਈ ਤਿੰਨ ਕਿਲੋਮੀਟਰ ਹੈ ਏਥੋਂ, ਤੇ ਓਥੇ ਤੁਸੀਂ ਮਿਲ ਪਓਗੇ।"

"ਬਹੁਤ ਹੱਛਾ।" ਮਿਖਾਇਲੋਵਾ ਨੇ ਆਖਿਆ। "ਪਰ ਟਰਾਂਸਮੀਟਰ ਤੁਹਾਨੂੰ ਨਹੀਂ ਮਿਲਣਾ।"

"ਚੰਗਾ, ਚੰਗਾ," ਕਪਤਾਨ ਨੇ ਕਿਹਾ, "ਚੁੱਪ ਕਰੋ ਤੁਸੀਂ।"

"ਟਰਾਂਸਮੀਟਰ ਦੀ ਜ਼ਿੰਮੇਵਾਰ ਮੈਂ ਹਾਂ ਤੇ ਮੈਂ ਇਹਦੇ ਕੋਲ ਹੀ ਰਹਾਂਗੀ।"

"ਬਿਨਾਂ ਤਨਖਾਹ ਦੇ ਵਾਧੂ ਵਾਂਗ," ਕਪਤਾਨ ਨੇ ਫੁਰਕੜਾ ਮਾਰਿਆ। ਫੇਰ ਉਸ ਨੂੰ ਗੁੱਸਾ ਚੜ੍ਹ ਗਿਆ ਤੇ ਉਹਨੇ ਉੱਚੀ ਆਵਾਜ਼ ਵਿਚ ਆਖਿਆ। "ਮੈਂ ਤੁਹਾਨੂੰ ਹੁਕਮ ਦੇਂਦਾ ਹਾਂ।"

"ਪਤਾ ਜੇ, ਕਪਤਾਨ, ਮੈਂ ਤੁਹਾਡਾ ਕੋਈ ਵੀ ਹੁਕਮ ਮੰਨਾਂਗੀ। ਪਰ ਤੁਹਾਨੂੰ ਮੇਰੇ ਕੋਲੋਂ ਟਰਾਂਸਮੀਟਰ ਲੈਣ ਦਾ ਕੋਈ ਹੱਕ ਨਹੀਂ।"

"ਪਰ ਤੁਸੀਂ ਸਮਝਦੇ ਹੋ ਨਾ," ਕਪਤਾਨ ਜੋਸ਼ ਵਿਚ ਬੋਲਿਆ।

"ਮੈਂ ਸਮਝਦੀ ਆਂ," ਮਿਖਾਇਲੋਵਾ ਨੇ ਧੀਰਜ ਨਾਲ ਆਖਿਆ। "ਇਹ ਸਿਰਫ ਮੇਰਾ ਕੰਮ ਏ।" ਅਤੇ ਗੁੱਸੇ ਨਾਲ ਸਿੱਧਾ ਕਪਤਾਨ ਦੀਆਂ ਅੱਖਾਂ ਵਿਚ ਵੇਖਦਿਆਂ, ਉਸ ਨੇ ਨਾਲ ਹੀ ਕਿਹਾ, "ਤੁਸੀਂ ਗੁੱਸੇ ਵਿਚ ਆ ਰਹੇ ਹੋ ਤੇ ਉਸ ਕੰਮ ਵਿਚ ਦਖਲ ਦੇ ਰਹੇ ਹੋ ਜਿਸ ਨਾਲ ਤੁਹਾਡਾ ਕੋਈ ਸਰੋਕਾਰ ਨਹੀਂ।"

ਕਪਤਾਨ ਨੇ ਬੜੀ ਛੋਹਲੀ ਨਾਲ ਮਿਖਾਇਲੋਵਾ ਵੱਲ ਮੂੰਹ ਭੁਆਇਆ। ਉਹ ਕੋਈ ਬੜੀ ਗੰਦੀ ਗੱਲ ਕਰਨੀ ਚਾਹੁੰਦਾ ਸੀ, ਪਰ ਉਸ ਨੇ ਆਪਣੀ ਜ਼ਬਾਨ ਰੋਕ ਲਈ ਤੇ ਹਿੰਮਤ ਕਰਕੇ ਏਨਾ ਹੀ ਆਖਿਆ:

"ਠੀਕ ਹੈ, ਕਰੀ ਚਲੋ ਕੰਮ," ਅਤੇ ਪ੍ਰਤੱਖ ਤੌਰ ਤੇ ਆਪਣਾ ਗੁੱਸਾ ਕੱਢਣ ਲਈ, ਏਨਾ ਹੋਰ ਆਖ ਦਿੱਤਾ, "ਤੁਹਾਨੂੰ ਆਪ ਨੂੰ ਤਾਂ ਇਹ ਖਿਆਲ ਨਾ ਆਇਆ, ਤੇ ਹੁਣ..."

ਮਿਖਾਇਲੋਵਾ ਨੇ ਹੱਸ ਕੇ ਆਖਿਆ:

"ਮੈਂ ਤੁਹਾਡੀ ਬਹੁਤ ਸ਼ੁਕਰਗੁਜ਼ਾਰ ਆਂ, ਕਪਤਾਨ, ਇਸ ਵਿਚਾਰ ਵਾਸਤੇ।"

ਕਪਤਾਨ ਨੇ ਕਮੀਜ਼ ਦੀ ਬਾਂਹ ਉਪਰ ਕੀਤੀ ਤੇ ਆਪਣੀ ਘੜੀ ਉਤੇ ਨਜ਼ਰ ਮਾਰੀ।

"ਬੈਠੇ ਕਿਉਂ ਜੇ, ਵਕਤ ਬਹੁਤ ਥੋੜਾ ਹੈ।"

ਮਿਖਾਇਲੋਵਾ ਨੇ ਤਣੀਆਂ ਫੜੀਆਂ, ਕੁਝ ਕਦਮ ਅੱਗੇ ਵਧੀ ਤੇ ਫੇਰ ਪਿਛੇ ਮੁੜ ਕੇ ਵੇਖਿਆ।

"ਅਲਵਿਦਾ, ਕਪਤਾਨ।"

"ਤੁਰੇ ਜਾਓ, ਤੁਰੇ ਜਾਓ," ਉਸ ਨੇ ਫੁਰਕੜਾ ਮਾਰਿਆ ਤੇ ਦਰਿਆ ਵੱਲ ਤੁਰ ਪਿਆ...

ਧੁੰਦਲਾ ਹਨੇਰਾ ਹੁੰਦਾ ਜਾ ਰਿਹਾ ਸੀ ਅਤੇ ਵਾਤਾਵਰਣ ਵਿਚ ਸਿੱਲ੍ਹ ਦੀ ਮਹਿਕ ਸੀ ਅਤੇ ਹਰ ਪਾਸੇ ਤੋਂ ਵਹਿੰਦੇ ਪਾਣੀ ਦਾ ਸ਼ੋਰ ਸੁਣਾਈ ਦੇ ਰਿਹਾ ਸੀ ਜਿਹੜਾ ਰਾਤ ਵੇਲੇ ਵੀ ਜੰਮਦਾ ਨਹੀਂ ਸੀ। ਅਜਿਹੇ ਮੌਸਮ ਵਿਚ ਮੌਤ ਖਾਸ ਕਰਕੇ ਨਾਖੁਸ਼ਗਵਾਰ ਲੱਗਦੀ ਹੈ। ਭਾਵੇਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਮਰਨਾ ਕਿਸੇ ਵੀ ਮੌਸਮ ਵਿਚ ਖੁਸ਼ਗਵਾਰ ਨਹੀਂ ਹੁੰਦਾ।

ਜੇ ਮਿਖਾਇਲੋਵਾ ਨੇ ਉਹ ਕਹਾਣੀ ਤਿੰਨ ਮਹੀਨੇ ਪਹਿਲਾਂ ਪੜ੍ਹੀ ਹੁੰਦੀ ਜਿਸ ਦੇ ਮੁਖ ਪਾਤਰ ਅਜਿਹੀਆਂ ਮਾਅਰਕੇਬਾਜ਼ੀਆਂ ਕਰਦੇ ਹਨ, ਤਾਂ ਸ਼ਾਇਦ ਉਹਦੀਆਂ ਖੂਬਸੂਰਤ ਅੱਖਾਂ ਵਿਚੋਂ ਇਕ ਸੁਪਨਾ ਝਲਕਦਾ ਹੁੰਦਾ। ਫਲਾਲੈਣ ਦੇ ਕੰਬਲ ਦੀ ਬੁਕਲ ਮਾਰ ਕੇ ਗੁੱਛਾ-ਮੁੱਛਾ ਹੋਈ, ਉਹ ਆਪ ਨੇ ਆਪਨੂੰ ਕਹਾਣੀ ਦੀ ਨਾਇਕਾ ਸਮਝਦੀ। ਪਰ ਸਿਰਫ ਅਖੀਰ ਉਤੇ, ਹਰ ਗੱਲ ਦੇ ਬਦਲੇ ਵਿਚ, ਉਹ ਲਾਜ਼ਮੀ ਹੀ ਇਸ ਹੈਂਕੜਬਾਜ਼ ਨਾਇਕ ਦੀ ਜਾਨ ਬਚਾ ਲੈਂਦੀ। ਤੇ ਫੇਰ ਉਸ ਨੂੰ ਉਹਦੇ

ਨਾਲ ਪਿਆਰ ਹੋ ਜਾਂਦਾ ਅਤੇ ਉਹ ਉਸ ਨੂੰ ਪੂਰੀ ਤਰ੍ਹਾਂ ਅਣਡਿਠ ਕਰ ਛੱਡਦੀ।

ਉਹਨਾਂ ਤ੍ਰਰਕਾਲਾਂ ਨੂੰ, ਜਦੋਂ ਉਹਨੇ ਆਪਣੇ ਫੈਸਲੇ ਬਾਰੇ ਆਪਣੇ ਪਿਤਾ ਨੂੰ ਦੱਸਿਆ ਸੀ, ਉਸ ਨੂੰ ਇਹ ਨਹੀਂ ਸੀ ਪਤਾ ਕਿ ਇਹ ਕੰਮ ਪਰਾਮਨੁਖੀ ਮਨੋਬਲ ਦੀ ਮੰਗ ਕਰੇਗਾ, ਕਿ ਉਸ ਨੂੰ ਚਿੱਕੜ ਵਿਚ ਸੌਣਾ ਪਵੇਗਾ, ਭੁਖੀ ਰਹਿਣਾ ਪਵੇਗਾ, ਪਾਲੇ ਵਿਚ ਸੁੰਨ ਹੋਣਾ ਪਵੇਗਾ, ਤੇ ਇਕੱਲ ਦੀਆਂ ਮੁਸੀਬਤਾਂ ਝਲਣੀਆਂ ਪੈਣਗੀਆਂ। ਤੇ ਜੇ ਕਿਸੇ ਨੇ ਉਸ ਨੂੰ ਇਸ ਕੰਮ ਦੇ ਸਭ ਵੇਰਵੇ ਦੱਸ ਦਿਤੇ ਹੁੰਦੇ ਤੇ ਇਹ ਦੱਸਿਆ ਹੁੰਦਾ ਕਿ ਇਹ ਕੇਡਾ ਮੁਸ਼ਕਲ ਕੰਮ ਹੈ, ਤਾਂ ਉਸ ਨੇ ਸਿਰਫ ਏਨਾ ਹੀ ਜਵਾਬ ਦੇਣਾ ਸੀ:

"ਪਰ ਹੋਰ ਲੋਕ ਵੀ ਤਾਂ ਕਰ ਸਕਦੇ ਨੇ।"

"ਤੇ ਜੇ ਤੁਹਾਡੀ ਮੌਤ ਹੋ ਗਈ?"

"ਸਾਰੇ ਹੀ ਨਹੀਂ ਮਾਰੇ ਜਾਂਦੇ।"

"ਤੇ ਜੇ ਤੁਹਾਨੂੰ ਤਸੀਹੇ ਦਿੱਤੇ ਗਏ?"

ਉਹ ਥੋੜਾ ਚਿਰ ਸੋਚਦੀ ਤੇ ਬੜੇ ਆਰਾਮ ਨਾਲ ਕਹਿੰਦੀ:

"ਮੈਨੂੰ ਨਹੀਂ ਪਤਾ ਕਿ ਮੈਂ ਕੀ ਕਰਾਂਗੀ। ਪਰ ਕੁਝ ਵੀ ਹੋ ਜਾਏ, ਮੈਂ ਦੱਸਾਂਗੀ ਕੁਝ ਨਹੀਂ। ਇਹ ਤਾਂ ਤੁਸੀਂ ਜਾਣਦੇ ਹੋ।"

ਤੇ ਜਦੋਂ ਉਹਦੇ ਪਿਓ ਨੂੰ ਇਹ ਪਤਾ ਲੱਗ ਗਿਆ, ਉਸ ਨੇ ਆਪਣਾ ਸਿਰ ਝੁਕਾਇਆ ਤੇ ਘੱਗੀ ਆਵਾਜ਼ ਵਿਚ ਜੋ ਕੁਝ ਆਖਿਆ ਉਹ ਉਸ ਨੇ ਪਹਿਲਾਂ ਕਦੇ ਨਹੀਂ ਸੀ ਸੁਣਿਆ:

"ਤੇਰੀ ਮਾਂ ਵਾਸਤੇ ਅਸਹਿ ਹੋਵੇਗਾ ਤੇ ਮੇਰੇ ਵਾਸਤੇ ਵੀ—ਬਹੁਤ ਹੀ ਅਸਹਿ।"

"ਪਾਪਾ," ਉਸ ਨੇ ਟੁਣਕਦੀ ਆਵਾਜ਼ ਵਿਚ ਆਖਿਆ। "ਸਮਝਣ ਦੀ ਕੋਸ਼ਿਸ਼ ਕਰੋ, ਪਾਪਾ, ਮੈਂ ਨਹੀਂ ਰੁਕ ਸਕਦੀ!"

ਉਹਦੇ ਪਿਓ ਨੇ ਨਜ਼ਰਾਂ ਚੁੱਕੀਆਂ ਤੇ ਮਿਖਾਇਲੋਵਾ ਦਾ ਤ੍ਰਾਹ ਨਿਕਲ ਗਿਆ। ਉਹ ਬੜਾ ਦੁਖੀ ਤੇ ਬੁੱਢਾ ਲੱਗ ਰਿਹਾ ਸੀ।

"ਮੈਂ ਸਮਝਦਾ ਹਾਂ," ਉਸ ਦੇ ਪਿਓ ਨੇ ਆਖਿਆ ਸੀ, "ਸੱਚਮੁਚ ਹੀ, ਇਹ ਬੜੀ ਮਾੜੀ ਗੱਲ ਹੁੰਦੀ, ਜੇ ਮੇਰੀ ਧੀ ਇਸ ਤਰ੍ਹਾਂ ਦੀ ਨਾ ਹੁੰਦੀ।"

"ਪਾਪਾ," ਉਸ ਵੇਲੇ ਉਹ ਕੁਰਲਾ ਉਠੀ ਸੀ, "ਪਾਪਾ, ਤੂੰ ਕੇਡਾ ਚੰਗਾ ਏਂ, ਮੇਰਾ ਤਾਂ ਰੋਣ ਨਿਕਲ ਚਲਿਆ ਸੀ।"

ਸਵੇਰੇ ਉਹਨੇ ਆਪਣੀ ਮਾਂ ਨੂੰ ਦੱਸਿਆ ਕਿ ਉਹ ਫੌਜ ਵਿਚ ਰੇਡੀਓ ਅਪਰੇਟਰ ਦੀ ਸਿਖਲਾਈ ਲੈਣ ਚਲੀ ਹੈ...

ਮਾਂ ਦਾ ਰੰਗ ਫੱਕ ਹੋ ਗਿਆ ਪਰ ਉਹ ਸੰਭਲ ਗਈ ਤੇ ਸਿਰਫ ਏਨਾ ਹੀ ਆਖ ਸਕੀ:

"ਧਿਆਨ ਨਾਲ ਰਹੀਂ, ਧੀਏ।"

ਮਿਖਾਇਲੋਵਾ ਨੇ ਸਿਖਲਾਈ ਲੈਂਦਿਆਂ ਸਖ਼ਤ ਮਿਹਨਤ ਕੀਤੀ ਅਤੇ ਇਮਤਿਹਾਨਾਂ ਤੋਂ ਪਹਿਲਾਂ ਉਹ ਹਰ ਵਕਤ ਡਰਦੀ ਰਹਿੰਦੀ ਸੀ ਜਿਵੇਂ ਉਹ ਸਕੂਲ ਵਿਚ ਆਪਣੇ ਇਮਤਿਹਾਨ ਵੇਲੇ ਕਰਦੀ ਹੁੰਦੀ ਸੀ। ਅਤੇ ਜਦੋਂ ਉਹਦੇ ਸਰਟੀਫਿਕੇਟ ਉਤੇ ਉਸ ਦੇ ਸੰਦੇਸ਼-ਸੰਚਾਰ ਦੀ ਸਮਝ ਰਖਣ ਦਾ ਹੀ ਨਹੀਂ ਸਗੋਂ ਆਮ ਗਿਆਨ ਦਾ ਖਾਸ ਜ਼ਿਕਰ ਕੀਤਾ ਗਿਆ ਤਾਂ ਉਸ ਨੂੰ ਅੰਤਾਂ ਦੀ ਖ਼ੁਸ਼ੀ ਹੋਈ ਸੀ।

ਜਦੋਂ ਜਨੂੰਨ ਤੇ ਪਾਲੇ ਦੀਆਂ ਇਹਨਾਂ ਹਨੇਰੀਆਂ ਰਾਤਾਂ ਵਿਚ ਉਹ ਇਕੱਲੀ ਸੀ ਤਾਂ ਪਹਿਲਾਂ ਪਹਿਲ ਉਹ ਹਰ ਵੇਲੇ ਰੋਂਦੀ ਰਹਿੰਦੀ ਸੀ ਤੇ ਉਸ ਨੇ ਆਪਣੇ ਸਾਰੇ ਚਾਕਲੇਟ ਖਾ ਲਏ ਸਨ। ਪਰ ਉਹ ਸੰਦੇਸ਼ ਬਾਕਾਇਦਾ ਭੇਜਦੀ ਰਹੀ, ਅਤੇ ਭਾਵੇਂ ਕਈ ਵਾਰੀ ਉਹਦਾ ਬੜਾ ਜੀਅ ਕਰਦਾ ਕਿ ਕੋਈ ਜ਼ਾਤੀ ਗੱਲ ਵੀ ਕਹਿ ਦੇਵੇ, ਸਿਰਫ ਆਪਣਾ ਹੌਸਲਾ ਬੁਲੰਦ ਕਰਨ ਲਈ ਹੀ, ਪਰ ਉਸ ਨੇ ਬੈਟਰੀ ਦੀ ਬੱਚਤ ਕਰਨ ਵਾਸਤੇ ਇਸ ਤਰ੍ਹਾਂ ਨਾ ਕੀਤਾ।

ਅਤੇ ਹੁਣ, ਜਦੋਂ ਉਹ ਹਵਾਈ ਅੱਡੇ ਵੱਲ ਜਾ ਰਹੀ ਸੀ ਉਸ ਨੂੰ ਇਸ ਗੱਲ ਦੀ ਹੈਰਾਨੀ ਸੀ ਕਿ ਇਹ ਸਭ ਕੁਝ ਕਿੰਨਾ ਸਿਧਾ-ਸਾਦਾ ਸੀ। ਉਹ ਗੜੁਚ ਹੋਈ, ਕੱਕਰ ਨਾਲ ਸੁੰਨ ਹੋਏ ਪੈਰ ਲਈ, ਢਿੱਲੀ ਢਿੱਲੀ ਬਰਫ ਵਿਚੋਂ ਦੀ ਰੀਂਗਦੀ ਜਾ ਰਹੀ ਸੀ। ਕਦੇ ਇਕ ਵੇਲਾ ਹੁੰਦਾ ਸੀ ਜਦੋਂ ਉਸ ਨੂੰ ਫਲੂ ਹੋ ਜਾਂਦਾ ਤਾਂ ਉਹਦਾ ਪਿਓ ਉਸ ਦੇ ਮੰਜੇ ਕੋਲ ਬੈਠ ਕੇ ਉੱਚੀ ਕੁਝ ਪੜ੍ਹ ਕੇ ਸੁਣਾਉਂਦਾ ਰਹਿੰਦਾ ਸੀ ਤਾਂ ਜੋ ਉਹ ਆਪਣੀਆਂ ਅੱਖਾਂ ਨਾ ਥਕਾ ਲਵੇ। ਅਤੇ ਉਹਦੀ ਮਾਂ, ਜਿਸ ਦੇ ਚਿਹਰੇ ਉਤੇ ਫਿਕਰਾਂ ਦੇ ਪਰਛਾਵੇਂ ਛਾਏ ਹੁੰਦੇ, ਆਪਣੇ ਹੱਥਾਂ ਨਾਲ ਆਪਣੀ ਧੀ ਵਾਸਤੇ ਥਰਮਾਮੀਟਰ ਨਿਘਾ ਕਰਿਆ ਕਰਦੀ ਸੀ ਕਿਉਂਕਿ ਧੀ ਨੂੰ ਠੰਡਾ ਥਰਮਾਮੀਟਰ ਆਪਣੀ ਬਗ਼ਲ ਵਿਚ ਰੱਖਣਾ ਚੰਗਾ ਨਹੀਂ ਸੀ ਲੱਗਦਾ। ਅਤੇ ਕਈ ਵਾਰੀ ਜਦੋਂ ਟੈਲੀਫੋਨ ਦੀ ਘੰਟੀ ਵਜਦੀ ਤਾਂ ਉਹਦੀ ਮਾਂ ਤੌਖਲੇ ਭਰੀ ਆਵਾਜ਼ ਵਿਚ ਹੌਲੀ ਜਿਹੀ ਆਖ ਦੇਂਦੀ: "ਉਹ ਬੀਮਾਰ ਹੈ," ਅਤੇ ਉਹਦਾ ਪਿਓ ਟੈਲੀਫੋਨ ਵਿਚ ਕਾਗ਼ਜ਼ ਤੁੰਨ ਦੇਂਦਾ ਹੁੰਦਾ ਸੀ ਤਾਂ ਜੋ ਉਸ ਦੀ ਟਰਨ ਟਰਨ ਦੀ ਆਵਾਜ਼ ਉਹਦੀ ਧੀ ਨੂੰ ਪ੍ਰੇਸ਼ਾਨ ਨਾ ਕਰੇ। ਤੇ ਹੁਣ ਜੇ ਜਰਮਨਾਂ ਨੇ ਟਰਾਂਸਮੀਟਰ ਦੀ ਨਿਸ਼ਾਨਦੇਹੀ ਕਰ ਲਈ, ਤਾਂ ਮਿਖਾਇਲੋਵਾ ਦੀ ਜਾਨ ਗਈ।

ਉਹ ਏਡੀ ਚੰਗੀ, ਖ਼ੂਬਸੂਰਤ ਅਤੇ ਸੁਹਿਰਦ, ਤੇ ਸ਼ਾਇਦ ਪ੍ਰਤਿਭਾਵਾਨ ਵੀ, ਕੁੜੀ ਨੂੰ ਮਾਰ ਦੇਣਗੇ। ਅਤੇ ਉਹ ਏਥੇ ਢਿੱਲੀ ਢਿੱਲੀ ਘਿਣਾਉਣੀ ਬਰਫ ਵਿਚ ਪਈ ਰਹੇਗੀ। ਉਸ ਨੇ ਫਰ ਦੀ ਜੈਕਟ ਪਾਈ ਹੋਈ ਸੀ। ਉਹ ਜ਼ਰੂਰ ਉਹਦੀ ਜੈਕਟ ਲਾਹ ਲੈਣਗੇ। ਅਤੇ ਕਲਪਨਾ ਵਿਚ ਹੀ ਆਪਣੇ ਆਪ ਨੂੰ ਨੰਗੀ ਪਈ ਵੇਖ ਕੇ ਉਹਦੇ ਲੂੰ ਕੰਡੇ ਖੜੇ ਹੋ ਗਏ। ਘਿਣਾਉਣੇ ਨਾਜ਼ੀ ਅੱਖਾਂ ਟੱਡ ਟੱਡ ਕੇ ਉਸ ਦੇ ਨੰਗੇ ਬਦਨ ਵੱਲ ਝਾਕਣਗੇ।

ਅਤੇ ਇਹ ਜੰਗਲ ਕਰਾਸਕੋਵੋ ਦੇ ਉਸ ਬੇਲੇ ਨਾਲ ਕਿੰਨਾ ਮਿਲਦਾ ਜੁਲਦਾ

ਸੀ ਜਿਥੇ ਉਹ ਇਕ ਬੰਗਲੇ ਵਿਚ ਗਰਮੀਆਂ ਬਿਤਾਇਆ ਕਰਦੀ ਸੀ। ਉਥੇ ਵੀ ਏਹੋ ਰੁੱਖ ਸਨ। ਤੇ ਜਦੋਂ ਉਹ ਪਾਇਨੀਅਰ ਕੈਂਪ ਗਈ ਸੀ ਓਥੇ ਵੀ ਏਹੋ ਹੀ ਰੁੱਖ ਸਨ। ਓਥੇ ਵੀ ਦਿਆਰ ਦੇ ਦੋ ਜੋੜੇ ਰੁੱਖਾਂ ਵਿਚਕਾਰ ਇਕ ਝੂਲਾ ਲਟਕ ਰਿਹਾ ਸੀ ਜਿਵੇਂ ਇਸ ਥਾਂ ਨੇੜੇ ਹੀ ਸੀ।

ਤੇ ਜਦੋਂ ਦੀਮਕਾ ਨੇ ਬਿਲਕੁਲ ਇਸ ਤਰ੍ਹਾਂ ਦੇ ਬਰਚੇ ਦੇ ਰੁੱਖ ਦੇ ਤਣੇ ਉਤੇ ਉਹਦਾ ਨਾਂ ਖੁਣ ਦਿੱਤਾ ਸੀ ਤਾਂ ਉਹ ਉਹਦੇ ਨਾਲ ਬੋਲਦੀ ਨਹੀਂ ਸੀ। ਅਤੇ ਉਹ ਉਸ ਦੇ ਮਗਰ ਮਗਰ ਫਿਰਦਾ ਰਹਿੰਦਾ ਸੀ ਤੇ ਉਦਾਸ, ਤੇ ਇਸ ਕਰਕੇ ਖੂਬਸੂਰਤ ਅੱਖਾਂ ਨਾਲ ਉਹਦੇ ਵੱਲ ਵੇਖਦਾ ਰਹਿੰਦਾ ਸੀ। ਅਤੇ ਮਗਰੋਂ ਜਦੋਂ ਉਹਨਾਂ ਦੀ ਸੁਲਾਹ ਹੋ ਗਈ ਤਾਂ ਦੀਮਕਾ ਨੇ ਆਖਿਆ ਸੀ ਕਿ ਉਹ ਉਸ ਨੂੰ ਚੁੰਮਣਾ ਚਾਹੁੰਦਾ ਹੈ। ਉਸ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਸਨ ਤੇ ਤਰਲਾ ਲੈ ਕੇ ਆਖਿਆ ਸੀ: "ਬੁਲ੍ਹਾਂ ਤੋਂ ਨਾ ਚੁੰਮੀਂ।" ਅਤੇ ਉਹ ਏਨਾ ਘਬਰਾ ਗਿਆ ਕਿ ਉਸ ਨੇ ਉਹਦੀ ਠੋਡੀ ਚੁੰਮ ਲਈ ਸੀ।

ਉਹਨੂੰ ਖੂਬਸੂਰਤ ਕਪੜਿਆਂ ਦਾ ਬੜਾ ਸ਼ੌਕ ਸੀ। ਤੇ ਜਦੋਂ ਇਕ ਵਾਰੀ ਉਹਨੂੰ ਲੈਕਚਰ ਦੇਣ ਵਾਸਤੇ ਭੇਜਿਆ ਗਿਆ ਤਾਂ ਉਸ ਨੇ ਆਪਣੀ ਸਭ ਤੋਂ ਵਧੀਆ ਫਰਾਕ ਪਾਈ ਸੀ। ਮੁੰਡਿਆਂ ਨੇ ਪੁੱਛਿਆ:

"ਤੂੰ ਏਡੀ ਬਣੀ-ਠਣੀ ਕਿਉਂ ਏਂ?"

"ਸੋਚੋ ਤਾਂ ਸਹੀ," ਉਸ ਨੇ ਆਖਿਆ, "ਮੈਂ ਇਕ ਖੂਬਸੂਰਤ ਲੈਕਚਰਰ ਕਿਉਂ ਨਾ ਬਣਾਂ?"

ਤੇ ਹੁਣ ਉਹ ਏਥੇ ਜ਼ਮੀਨ ਉਤੇ, ਚਿਕੜ ਲਿਬੜੀ, ਗੜੁਚ ਹੋਈ, ਚੁਫੇਰੇ ਝਾਕਦੀ, ਬਿੜਕਾਂ ਲੈਂਦੀ, ਤੇ ਕੱਕਰ ਨਾਲ ਸੁੰਨ, ਸੁੱਜੇ ਹੋਏ ਪੈਰ ਘਸੀਟਦੀ ਰੀਂਗਦੀ ਜਾ ਰਹੀ ਸੀ।

"ਜੇ ਮਾਰ ਦੇਣਗੇ ਤਾਂ ਫੇਰ ਕੀ ਫਰਕ ਏ! ਉਹਨਾਂ ਨੇ ਦੀਮਕਾ ਨੂੰ ਮਾਰ ਦਿੱਤਾ, ਹੋਰ ਕਈ ਚੰਗੇ ਲੋਕ ਮਾਰ ਦਿੱਤੇ। ਮੈਨੂੰ ਵੀ ਮਾਰ ਦੇਣਗੇ। ਕਿਉਂ ਨਹੀਂ? ਮੈਂ ਉਹਨਾਂ ਨਾਲੋਂ ਚੰਗੀ ਤਾਂ ਨਹੀਂ!"

ਬਰਫ ਪੈ ਰਹੀ ਸੀ, ਚਲ੍ਹਿਆਂ ਵਿਚ ਟਿਪ ਟਿਪ ਹੋ ਰਹੀ ਸੀ। ਖੱਡਾਂ ਵਿਚ ਮਿੱਟੀ ਰੰਗੀ ਬਰਫ ਪਈ ਹੋਈ ਸੀ। ਅਤੇ ਉਹ ਰੀਂਗਦੀ ਜਾਂਦੀ ਸੀ, ਰੀਂਗਦੀ ਜਾਂਦੀ ਸੀ। ਜਦੋਂ ਉਹ ਆਰਾਮ ਕਰਦੀ, ਉਹ ਗਿੱਲੀ ਜ਼ਮੀਨ ਉਤੇ ਲੰਮੀ ਪੈ ਜਾਂਦੀ। ਆਪਣੀ ਬਾਂਹ ਕੱਠੀ ਕਰਕੇ ਸਿਰ ਹੇਠਾਂ ਦੇ ਲੈਂਦੀ।

ਸਿੱਲ੍ਹੀ ਧੁੰਦ ਕਾਲੀ ਹੋ ਗਈ ਕਿਉਂਕਿ ਰਾਤ ਵੀ ਕਾਲੀ ਸੀ। ਅਤੇ ਅਸਮਾਨ ਵਿਚ ਕਿਧਰੇ ਵੱਡੇ ਵੱਡੇ ਬੰਬਰ ਹਵਾਈ ਜਹਾਜ਼ ਉਡ ਰਹੇ ਸਨ। ਸਕਐਡਰਨ ਲੀਡਰ ਦੇ ਬੰਬਰ ਦਾ ਮਾਰਗ-ਨਿਰਦੇਸ਼ਕ ਕੁਰਸੀ ਨਾਲ ਢੋ ਲਾਈ ਬੈਠਾ ਸੀ। ਉਸ ਦੀਆਂ ਅੱਖਾਂ ਅੱਧ-ਖੁਲ੍ਹੀਆਂ ਸਨ ਅਤੇ ਉਹ ਲਾਊਡਸਪੀਕਰ ਦੀਆਂ ਸੀਟੀਆਂ ਤੇ ਸਰਸਰ

ਕਿੜਕਿੜ ਦੀ ਆਵਾਜ਼ ਸੁਣ ਰਿਹਾ ਸੀ, ਪਰ ਟਰਾਂਸਮੀਟਰ ਕੋਈ ਸਿਗਨਲ ਨਹੀਂ ਸੀ ਦੇ ਰਿਹਾ।

ਆਪਣੀਆਂ ਥਾਵਾਂ 'ਤੇ ਬੈਠੇ ਪਾਇਲਟਾਂ ਤੇ ਨਿਸ਼ਾਨੇਬਾਜ਼ ਨੇ ਵੀ ਲਾਊਡਸਪੀਕਰ ਦੀ ਕਿੜ ਕਿੜ ਦੀ ਆਵਾਜ਼ ਸੁਣੀ ਸੀ ਪਰ ਹਾਲੇ ਤੱਕ ਸਿਗਨਲ ਕੋਈ ਨਹੀਂ ਸੀ ਮਿਲਿਆ। ਹਵਾਈ ਜਹਾਜ਼ਾਂ ਦੇ ਅਮਲੇ ਨੇ ਕਾਲਾ ਅਸਮਾਨ ਗਾਹ ਮਾਰਿਆ। ਰਾਤ ਦੇ ਹਨੇਰੇ ਵਿਚ ਬੰਬਰ ਹੋਰ ਅੱਗੇ ਵਧਦੇ ਜਾ ਰਹੇ ਸਨ, ਪਰ ਅਜੇ ਤੱਕ ਸਿਗਨਲ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ।

ਤੇ ਫੇਰ ਅਚਾਨਕ ਹੀ ਬਹੁਤ ਹੌਲੀ ਤੇ ਸਾਵਧਾਨੀ ਨਾਲ ਪਹਿਲੇ ਸਿਗਨਲ ਦੀ ਆਵਾਜ਼ ਆਈ। ਵੱਡੇ ਵੱਡੇ ਬੰਬਰਾਂ ਨੇ ਇਸ ਆਵਾਜ਼ ਦੀ ਮਹੀਨ ਤੰਦ ਫੜ ਲਈ ਅਤੇ ਆਪਣਾ ਰੁਖ਼ ਬਦਲ ਲਿਆ। ਗੂੰਜਦੇ ਗੜ੍ਹਕਦੇ ਉਹ ਬੱਦਲਾਂ ਵਿਚ ਉਡਦੇ ਜਾ ਰਹੇ ਸਨ। ਵੱਡੇ ਵੱਡੇ ਅਸਪਾਤੀ ਹਵਾਈ ਜਹਾਜ਼ ਇਸ ਆਵਾਜ਼ ਦਾ ਪਿੱਛਾ ਕਰ ਰਹੇ ਸਨ ਜਿਹੜੀ ਏਡੀ ਪਿਆਰੀ ਤੇ ਜਾਣੀ ਪਛਾਣੀ ਹੋਈ ਸੀ ਜਿਵੇਂ ਬੀਂਡੇ ਦਾ ਗੀਤ ਹੋਵੇ, ਜਾਂ ਸਤੇਪੀ ਦੀ ਹਵਾ ਵਿਚ ਸੁੱਕੇ ਸਿੱਟੇ ਦੀ ਸਰਸਰ, ਜਾਂ ਪਤਝੜ ਦੇ ਪੱਤਿਆਂ ਦੀ ਖੜ ਖੜ।

ਸਕੁਐਡਰਨ ਲੀਡਰ, ਪਾਇਲਟ ਤੇ ਸੈਕਿੰਡ ਪਾਇਲਟ, ਗੱਨਰ, ਫਲਾਈਟ ਇੰਜੀਨੀਅਰ—ਅਤੇ ਖੁਦ ਮਿਖਾਇਲੋਵਾ ਨੂੰ ਪਤਾ ਸੀ ਕਿ ਬੰਬ ਉਸ ਥਾਂ ਸੁੱਟੇ ਜਾਣਗੇ ਜਿਥੋਂ ਇਹ ਪਿਆਰੀ ਆਵਾਜ਼, ਰੇਡੀਓ ਦਾ ਇਹ ਕਾਲ ਸਿਗਨਲ ਆ ਰਿਹਾ ਸੀ। ਕਿਉਂਕਿ ਦੁਸ਼ਮਣ ਦੇ ਹਵਾਈ ਜਹਾਜ਼ ਏਥੇ ਹੀ ਪਏ ਸਨ।

ਲੇਸਲੇ ਕਾਲੇ ਪਾਣੀ ਨਾਲ ਭਰੇ ਹੋਏ ਟੋਏ ਵਿਚ ਗੋਡਿਆਂ ਭਾਰ ਹੋ ਕੇ, ਮਿਖਾਇਲੋਵਾ ਟਰਾਂਸਮੀਟਰ ਉਤੇ ਝੁਕੀ ਹੋਈ ਸੀ ਤੇ ਆਪਣੀ ਕੁੰਜੀ ਨਾਲ ਠਕ ਠਕ ਕਰ ਰਹੀ ਸੀ। ਅਸਮਾਨ ਉਤੇ ਗੂੜ੍ਹੇ ਬੱਦਲ ਛਾਏ ਹੋਏ ਸਨ, ਪਰ ਉਹ ਸੱਖਣਾ ਤੇ ਖਾਮੋਸ਼ ਸੀ। ਕੱਕਰ-ਮਾਰਿਆ ਪੈਰ ਪਤਲੇ ਚਿੱਕੜ ਵਿਚ ਸੁੰਨ ਹੋ ਗਿਆ ਸੀ ਤੇ ਉਸ ਦੀਆਂ ਪੁੜਪੁੜੀਆਂ ਵਿਚ ਏਡੀ ਸਖ਼ਤ ਪੀੜ ਹੋ ਰਹੀ ਸੀ ਮਾਣੋ ਉਹਦਾ ਸਿਰ ਅੱਗ ਵਾਂਗ ਭਖਦੇ ਸ਼ਿਕੰਜੇ ਵਿਚ ਫਸਿਆ ਹੋਵੇ। ਮਿਖਾਇਲੋਵਾ ਨੂੰ ਬੁਖਾਰ ਜਿਹਾ ਲੱਗਦਾ ਸੀ। ਉਸ ਨੇ ਆਪਣੇ ਬੁਲ੍ਹਾਂ ਉਤੇ ਹੱਥ ਰੱਖ ਕੇ ਵੇਖਿਆ—ਬੁਲ੍ਹ ਤਪਦੇ ਸਨ ਤੇ ਸੁੱਕੇ ਹੋਏ ਸਨ। "ਮੈਨੂੰ ਠੰਡ ਲੱਗ ਗਈ ਏ," ਉਦਾਸ ਹੋ ਕੇ ਉਹਨੇ ਸੋਚਿਆ। "ਪਰ, ਹੁਣ ਕੀ ਫਰਕ ਪੈਂਦਾ ਏ।"

ਕਿਸੇ ਕਿਸੇ ਵੇਲੇ ਉਹਨੂੰ ਜਾਪਦਾ ਕਿ ਉਹ ਬੇਸੁਰਤ ਹੁੰਦੀ ਜਾਂਦੀ ਹੈ। ਉਹ ਅੱਖਾਂ ਖੋਲ੍ਹਦੀ ਤੇ ਡਰੀ ਸਹਿਮੀ ਬਿੜਕਾਂ ਲੈਂਦੀ। ਉਸ ਦੇ ਹੈਡਫੋਨ ਵਿਚ ਸਿਗਨਲਾਂ ਦੀ ਆਵਾਜ਼ ਉੱਚੀ ਤੇ ਸਾਫ ਸੀ। ਇਸ ਦਾ ਮਤਲਬ ਸੀ ਕਿ ਉਸ ਦਾ ਹੱਥ ਆ ਆਪਮੁਹਾਰਾ ਹੀ ਬਟਨ ਦੱਬੀ ਗਿਆ ਸੀ। "ਕਮਾਲ ਦਾ ਜ਼ਾਬਤਾ ਹੈ! ਚੰਗਾ ਹੋਇਆ ਕਿ ਮੈਂ ਆ ਗਈ ਤੇ ਕਪਤਾਨ ਨਹੀਂ ਆਇਆ। ਉਸ ਦਾ ਹੱਥ ਆਪਣੇ ਆਪ ਨਹੀਂ

ਸੀ ਕੰਮ ਕਰ ਸਕਦਾ! ਤੇ ਜੇ ਮੈਂ ਨਾ ਆਉਂਦੀ, ਮੈਂ ਹੁਣ ਤੱਕ ਮਾਲੀਨੋਵਕਾ ਵਿਚ ਹੋਣਾ ਸੀ, ਤੇ ਹੋ ਸਕਦਾ ਹੈ, ਉਹ ਮੈਨੂੰ ਭੇਡ ਦੀ ਖੱਲ ਦਾ ਕੋਟ ਦੇ ਦੇਂਦੇ... ਓਥੇ ਉਹ ਅੰਗੀਠੀ ਭਖਾਈ ਰੱਖਦੇ ਨੇ... ਤੇ ਸਭ ਕੁਝ ਹੋਰ ਹੀ ਹੋਣਾ ਸੀ। ਤੇ ਹੁਣ ਕੋਈ ਵੀ ਤੇ ਕੁਝ ਵੀ ਨਹੀਂ ਰਹੇਗਾ। ਅਜੀਬ ਗੱਲ ਏ... ਮੈਂ ਏਥੇ ਲੰਮੀ ਪਈ ਆਂ ਤੇ ਸੋਚੀ ਜਾਂਦੀ ਆਂ। ਤੇ ਓਧਰ ਕਿਧਰੇ ਮਾਸਕੋ ਹੈ। ਓਥੇ ਲੋਕ ਨੇ, ਬਹੁਤ ਸਾਰੇ ਲੋਕ। ਤੇ ਕਿਸੇ ਨੂੰ ਪਤਾ ਨਹੀਂ ਕਿ ਮੈਂ ਏਥੇ ਆਂ। ਫੇਰ ਵੀ, ਮੈਂ ਬਹੁਤ ਚੰਗਾ ਕੀਤਾ ਏ। ਹੋ ਸਕਦਾ ਏ, ਮੈਂ ਬਹਾਦਰ ਹੋਵਾਂ? ਮੈਂ ਡਰਦੀ ਨਹੀਂ... ਨਹੀਂ, ਕਾਰਨ ਇਹ ਹੈ ਕਿ ਮੈਨੂੰ ਪੀੜ ਹੁੰਦੀ ਏ, ਇਸ ਲਈ ਮੈਂ ਡਰਦੀ ਨਹੀਂ... ਕਾਸ਼ ਉਹ ਜਲਦੀ ਆ ਜਾਣ! ਉਹ ਕੀ ਕਰਦੇ ਪਏ ਨੇ? ਉਹਨਾਂ ਨੂੰ ਸਮਝ ਨਹੀਂ ਆਉਂਦੀ ਕਿ ਮੈਂ ਹੋਰ ਬਹੁਤਾ ਚਿਰ ਬੈਠੀ ਨਹੀਂ ਰਹਿ ਸਕਦੀ?"

ਹਟਕੋਰੇ ਭਰਦੀ, ਉਹ ਟੋਏ ਦੀ ਢਲਾਣ ਉਤੇ ਵੱਖੀ ਪਰਨੇ ਲੰਮੀ ਪੈ ਗਈ ਤੇ ਠੱਕ ਠੱਕ ਕਰਦੀ ਗਈ। ਹੁਣ ਉਸ ਨੂੰ ਧੁੰਦਲੇ ਅਸਮਾਨ ਦਾ ਇਕ ਵੱਡਾ ਹਿੱਸਾ ਨਜ਼ਰ ਆ ਰਿਹਾ ਸੀ। ਫੇਰ ਸਰਚਲਾਈਟਾਂ ਨੇ ਅਸਮਾਨ ਰੁਸ਼ਨਾ ਦਿੱਤਾ ਤੇ ਉਸ ਨੂੰ ਦੂਰੋਂ ਆਉਂਦੇ ਹਵਾਈ ਜਹਾਜ਼ਾਂ ਦੀ ਗੜਗੜਾਹਟ ਸੁਣਾਈ ਦਿੱਤੀ। ਆਪਣੇ ਅਥਰੂਆਂ ਨੂੰ ਡੀਕ ਕੇ ਮਿਖਾਇਲੋਵਾ ਨੇ ਫੁਸਰ ਫੁਸਰ ਕੀਤਾ:

"ਭਲਾ ਹੋਵੇ ਤੁਹਾਡਾ, ਸੁਹਣਿਓ! ਆਖਰ, ਤੁਸੀਂ ਆ ਬਹੁੜੇ! ਮੇਰੀ ਬੁਰੀ ਹਾਲਤ ਏ ਏਥੇ।" ਅਚਾਨਕ ਉਹਦਾ ਤ੍ਰਾਹ ਨਿਕਲ ਗਿਆ। "ਜੇ ਭਲਾ ਸਿਗਨਲ ਦੀ ਥਾਂ ਮੈਂ ਇਹਨਾਂ ਲਫਜ਼ਾਂ ਦਾ ਸੰਚਾਰ ਕਰ ਬਹਿੰਦੀ? ਕੀ ਸੋਚਦੇ ਉਹ ਮੇਰੇ ਬਾਰੇ?"

ਉਹ ਉਠ ਕੇ ਬਹਿ ਗਈ ਤੇ ਇਕ ਇਕ ਚਿੰਨ੍ਹ ਨਿਖੇੜ ਕੇ ਠਕੋਰਨ ਤੇ ਉੱਚੀ ਦੁਹਰਾਉਣ ਲੱਗੀ ਤਾਂ ਜੋ ਫੇਰ ਗ਼ਲਤੀ ਨਾ ਹੋ ਜਾਵੇ।

ਹਵਾਈ ਜਹਾਜ਼ਾਂ ਦੀ ਗੂੰਜ ਨੇੜੇ ਆਉਂਦੀ ਜਾ ਰਹੀ ਸੀ। ਹਵਾਮਾਰ ਤੋਪਾਂ ਨੇ ਗੋਲੇ ਦਾਗੇ।

"ਹਾਏ, ਮਾੜਾ ਨਹੀਂ ਹੋਇਆ?"

ਉਹ ਖੜੀ ਹੋ ਗਈ। ਕੋਈ ਦਰਦ ਨਹੀਂ ਸੀ, ਕੁਝ ਨਹੀਂ ਸੀ। ਪੂਰਾ ਜ਼ੋਰ ਲਾ ਕੇ ਉਹ ਠੱਕ ਠੱਕ ਕਰਨ ਲੱਗੀ। ਇਹ ਸਿਗਨਲ ਨਹੀਂ ਸਗੋਂ ਚੀਖ਼ ਸੀ "ਕੁਚਲ ਦਿਓ, ਕੁਚਲ ਦਿਓ!" ਜਿਹੜੀ ਬਟਨ ਦਬਾਇਆਂ ਨਿਕਲੀ ਸੀ।

ਪਹਿਲੇ ਬੰਬ ਦੀ ਗੂੰਜਦੀ ਘੂਕਦੀ ਆਵਾਜ਼ ਕਾਲੇ ਵਾਤਾਵਰਣ ਨੂੰ ਲੀਰ ਲੀਰ ਕਰ ਕੇ ਰੱਖ ਗਈ। ਧਮਾਕੇ ਨਾਲ ਮਿਖਾਇਲੋਵਾ ਪਿੱਠ ਦੇ ਭਾਰ ਡਿਗ ਪਈ। ਲਾਟਾਂ ਦੇ ਨਚਦੇ ਪਰਛਾਵਿਆਂ ਨਾਲ ਚਲ੍ਹੇ ਸੰਤਰੇ ਰੰਗੇ ਹੋ ਗਏ। ਠਾਹ ਦੀ ਆਵਾਜ਼ ਨਾਲ ਧਰਤੀ ਕੰਬ ਉਠੀ। ਰੇਡੀਓ ਟਰਾਂਸਮੀਟਰ ਪਾਣੀ ਵਿਚ ਡਿਗ ਪਿਆ। ਮਿਖਾਇਲੋਵਾ ਨੇ ਇਸ ਨੂੰ ਚੁਕਣ ਦੀ ਕੋਸ਼ਿਸ਼ ਕੀਤੀ। ਟੀਂਟੀਂ ਕਰਦੇ ਬੰਬ, ਜਾਪਦਾ ਸੀ, ਸਿਧੇ ਟੋਏ ਵਿਚ ਉਹਦੇ ਵੱਲ ਹੀ ਉਡਦੇ ਆ ਰਹੇ ਸਨ।

ਉਸ ਨੇ ਆਪਣਾ ਸਿਰ ਮੋਢਿਆਂ ਵਿਚ ਦੇ ਲਿਆ ਤੇ ਅੱਖਾਂ ਭੀਚ ਕੇ ਬਹਿ ਗਈ। ਅੱਗ ਦੀਆਂ ਲਾਟਾਂ ਦਾ ਚਾਨਣ ਉਹਦੀਆਂ ਝਿੰਮਣੀਆਂ ਵਿਚ ਆ ਧੱਸਿਆ। ਧਮਾਕੇ ਦੇ ਭੰਬੂਕੇ ਨਾਲ ਟੋਏ ਵਿਚ ਕੁਝ ਕਿੱਲ ਮੇਖਾਂ ਆ ਡਿੱਗੀਆਂ ਜਿਨ੍ਹਾਂ ਉਤੇ ਕੰਡੇਦਾਰ ਤਾਰਾਂ ਵਲੀਆਂ ਹੋਈਆਂ ਸਨ। ਬੰਬਾਂ ਦੇ ਧਮਾਕਿਆਂ ਵਿਚਲੇ ਵਕਫਿਆਂ ਅੰਦਰ ਕੋਈ ਚੀਜ਼ ਪਾਟਦੀ ਤੇ ਤਿੜ ਤਿੜ ਕਰਦੀ ਖਿੰਡ ਜਾਂਦੀ। ਕਾਲੇ ਧੂਏਂ ਵਿਚੋਂ ਪਟਰੋਲ ਦੀ ਮੁਸ਼ਕ ਆਉਂਦੀ ਸੀ।

ਫੇਰ ਚੁੱਪ-ਚਾਂ ਹੋ ਗਈ ਤੇ ਹਵਾਮਾਰ ਤੋਪਾਂ ਨੇ ਗੋਲੇ ਦਾਗਣੇ ਬੰਦ ਕਰ ਦਿੱਤੇ।

"ਖਤਮ," ਉਦਾਸ ਹੋ ਕੇ ਉਸ ਨੇ ਸੋਚਿਆ। "ਮੈਂ ਫੇਰ ਇਕੱਲੀ ਦੀ ਇਕੱਲੀ।"

ਉਸ ਨੇ ਉਠਣ ਦੀ ਕੋਸ਼ਿਸ਼ ਕੀਤੀ, ਪਰ ਉਸ ਦੇ ਪੈਰ...

ਪੈਰ ਤਾਂ ਜਿਵੇਂ ਨਾਲ ਹੀ ਨਹੀਂ ਸਨ। ਕੀ ਹੋ ਗਿਆ ਸੀ? ਫੇਰ ਉਸ ਨੂੰ ਯਾਦ ਆ ਗਿਆ। ਇਸ ਤਰ੍ਹਾਂ ਹੁੰਦਾ ਹੈ। ਪੈਰਾਂ ਵਿਚ ਜਾਨ ਨਹੀਂ ਰਹਿੰਦੀ। ਉਸ ਨੂੰ ਝਟਕਾ ਲੱਗਾ ਸੀ। ਬਸ ਏਨੀ ਗੱਲ ਸੀ। ਉਹ ਗਿੱਲੇ ਚਿਕੜ ਉਤੇ ਆਪਣੀ ਗੱਲ੍ਹ ਰੱਖ ਕੇ ਲੰਮੀ ਪਈ ਹੋਈ ਸੀ। ਕਾਸ਼ ਇਕ ਬੰਬ ਐਨ ਓਥੇ ਆ ਡਿਗਦਾ! ਇਹ ਕੇਡੀ ਸਿਧੀ ਸਾਦੀ ਗੱਲ ਹੁੰਦੀ... ਅਤੇ ਸਭ ਤੋਂ ਭੈੜੀ ਗੱਲ ਉਹ ਨਹੀਂ ਸੀ ਜਾਣਦੀ।

"ਨਹੀਂ" ਅਚਾਨਕ ਉਸ ਨੇ ਆਪਣੇ ਆਪ ਨੂੰ ਆਖਿਆ, "ਦੂਜਿਆਂ ਨਾਲ ਇਸ ਤੋਂ ਮਾੜਾ ਹੋਇਆ ਸੀ, ਤੇ ਤਾਂ ਵੀ ਉਹ ਬਚ ਗਏ ਸਨ। ਮੇਰੇ ਨਾਲ ਕੁਝ ਵੀ ਖੌਫਨਾਕ ਨਹੀਂ ਹੋਣਾ ਚਾਹੀਦਾ। ਮੈਂ ਇਹ ਨਹੀਂ ਚਾਹੁੰਦੀ।"

ਉਸ ਨੂੰ ਕਿਸੇ ਪਾਸੇ ਤੋਂ ਮੋਟਰ ਦੇ ਇੰਜਨ ਦੀ ਗੁਰਰ ਗੁਰਰ ਦੀ ਆਵਾਜ਼ ਆਈ ਅਤੇ ਕਾਲੀਆਂ ਝਾੜੀਆਂ ਉਤੋਂ ਕਈ ਗੁਣਾਂ ਠੰਡੀਆਂ ਚਿੱਟੀਆਂ ਰਿਸ਼ਮਾਂ ਲੰਘ ਗਈਆਂ। ਫੇਰ ਇਕ ਧਮਾਕਾ ਹੋਇਆ ਜਿਹੜਾ ਬੰਬ ਦੇ ਧਮਾਕੇ ਵਾਂਗ ਜ਼ੋਰਦਾਰ ਨਹੀਂ ਸੀ ਤੇ ਫੇਰ ਕਿਤੇ ਨੇੜੇ ਹੀ—ਗੋਲੀਆਂ ਚਲੀਆਂ।

"ਮੈਨੂੰ ਲਭਦੇ ਨੇ। ਏਥੇ ਪਏ ਰਹਿਣਾ ਚੰਗੀ ਗੱਲ ਏ। ਇਹ ਸਭ ਕੁਝ ਬਹੁਤਾ ਚਿਰ ਨਹੀਂ ਚਲਣਾ।"

ਉਹ ਪਿੱਠ ਪਰਨੇ ਹੋਣਾ ਚਾਹੁੰਦੀ ਸੀ ਪਰ ਉਹਦੇ ਪੈਰ ਵਲੋਂ ਪੀੜ ਦੀ ਇਕ ਭਖਵੀਂ ਲਹਿਰ ਉਠੀ ਤੇ ਉਹਦੇ ਦਿਲ ਨਾਲ ਜਾ ਟਕਰਾਈ। ਉਸ ਦੀ ਚੀਕ ਨਿਕਲ ਗਈ। ਉਸ ਨੇ ਉਠਣ ਦੀ ਕੋਸ਼ਿਸ਼ ਕੀਤੀ ਪਰ ਡਿੱਗ ਪਈ।

ਠੰਡੀਆਂ ਤੇ ਸਖ਼ਤ ਉਂਗਲਾਂ ਉਸ ਦੇ ਗਲਮੇ ਦੀਆਂ ਹੁਕਾਂ ਨੂੰ ਖਿੱਚ ਰਹੀਆਂ ਸਨ।

ਉਸ ਨੇ ਅੱਖਾਂ ਖੋਹਲੀਆਂ।

"ਤੁਸੀਂ ਓ? ਤੁਸੀਂ ਮੇਰੀ ਖਾਤਰ ਆਏ ਓ?" ਮਿਖਾਇਲੋਵਾ ਨੇ ਆਖਿਆ ਤੇ ਫੁਟ ਫੁਟ ਕੇ ਰੋਣ ਲੱਗ ਪਈ।

ਕਪਤਾਨ ਨੇ ਆਪਣੇ ਹੱਥ ਨਾਲ ਉਹਦਾ ਮੂੰਹ ਪੂੰਝਿਆ ਤੇ ਉਸ ਨੇ ਆਪਣੀਆਂ ਅੱਖਾਂ ਫੇਰ ਬੰਦ ਕਰ ਲਈਆਂ। ਉਹ ਤੁਰ ਨਹੀਂ ਸੀ ਸਕਦੀ। ਕਪਤਾਨ ਨੇ ਉਸ ਦੀ ਵਰਦੀ ਦੀ ਪੇਟੀ ਨੂੰ ਹੱਥ ਪਾਇਆ ਤੇ ਖਿੱਚ ਕੇ ਟੋਏ ਵਿਚੋਂ ਬਾਹਰ ਕਢਿਆ। ਕਪਤਾਨ ਦਾ ਦੂਜਾ ਹੱਥ ਇਉਂ ਝੂਲ ਰਿਹਾ ਸੀ ਜਿਵੇਂ ਕੋਈ ਚੀਥੜਾ ਹੋਵੇ।

ਉਸ ਨੇ ਚਿੱਕੜ ਵਿਚ ਸਲੈਜ ਦੀਆਂ ਪੱਟੀਆਂ ਦੇ ਸੂ ਸੂ ਕਰਨ ਦੀ ਆਵਾਜ਼ ਸੁਣੀ।

ਫੇਰ ਉਸ ਨੇ ਕਪਤਾਨ ਵੱਲ ਵੇਖਿਆ। ਉਹ ਇਕ ਰੁੱਖ ਦੇ ਮੁੱਢ ਉਤੇ ਬੈਠਾ ਹੋਇਆ ਸੀ ਅਤੇ ਰੱਸੀ ਦੇ ਇਕ ਸਿਰੇ ਨੂੰ ਦੰਦਾਂ ਵਿਚ ਫੜ ਕੇ, ਆਪਣੀ ਨੰਗੀ ਬਾਂਹ ਬੰਨ੍ਹ ਰਿਹਾ ਸੀ। ਪੱਟੀ ਦੇ ਹੇਠੋਂ ਲਹੂ ਸਿੰਮ ਰਿਹਾ ਸੀ। ਮਿਖਾਇਲੋਵਾ ਦੀਆਂ ਅੱਖਾਂ ਵੱਲ ਵੇਖਦਿਆਂ, ਕਪਤਾਨ ਨੇ ਪੁੱਛਿਆ:

"ਕਿਉਂ, ਕੀ ਹਾਲ ਹੈ?"

"ਐਸਾ ਹੀ ਏ।" ਉਸ ਨੇ ਫੁਸਰ ਫੁਸਰ ਕੀਤਾ।

"ਕੋਈ ਫਰਕ ਨਹੀਂ ਪੈਂਦਾ," ਕਪਤਾਨ ਨੇ ਦੰਦਾਂ ਵਿਚੋਂ ਦੀ ਆਖਿਆ। "ਮੈਂ ਨਹੀਂ ਕਿਤੇ ਜਾ ਸਕਦਾ। ਹਿੰਮਤ ਨਹੀਂ ਰਹੀ। ਕੋਸ਼ਿਸ਼ ਕਰੋ ਤੇ ਤੁਰੇ ਜਾਓ। ਏਥੋਂ ਬਹੁਤੀ ਦੂਰ ਨਹੀਂ।"

"ਤੇ ਤੁਸੀਂ?"

"ਮੈਂ ਥੋੜਾ ਆਰਾਮ ਕਰਾਂਗਾ ਏਥੇ ਹੀ।"

ਕਪਤਾਨ ਉਠਣਾ ਚਾਹੁੰਦਾ ਸੀ, ਪਰ ਉਹ ਬੌਂਦਲਿਆ ਜਿਹਾ ਮੁਸਕ੍ਰਾਇਆ ਤੇ ਰੁੱਖ ਦੇ ਮੁੱਢ ਤੋਂ ਭੁੰਜੇ ਗੋਡਿਆਂ ਭਾਰ ਹੋ ਗਿਆ।

ਉਹ ਬਹੁਤ ਭਾਰਾ ਸੀ ਤੇ ਉਸ ਦੇ ਬੇਹੋਸ਼ ਜਿਸਮ ਨੂੰ ਸਲੈਜ ਉਪਰ ਕਰਨ ਲਈ ਉਸ ਨੂੰ ਢੇਰ ਚਿਰ ਤੱਕ ਹੱਥ ਪੈਰ ਮਾਰਨੇ ਪਏ। ਉਹ ਬੇਢੰਗਾ ਜਿਹਾ ਪਿਆ ਸੀ, ਮੂੰਹ ਹੇਠਾਂ ਕਰਕੇ। ਉਹਦੇ ਵਿਚ ਏਨੀ ਹਿੰਮਤ ਨਹੀਂ ਸੀ ਕਿ ਉਹਨੂੰ ਪਿਠ ਪਰਨੇ ਹੀ ਕਰ ਦੇਂਦੀ।

ਉਹ ਢੇਰ ਚਿਰ ਤੱਕ ਰੱਸੀਆਂ ਖਿਚਦੀ ਰਹੀ ਤਾਂ ਜੋ ਸਲੈਜ ਆਪਣੀ ਥਾਂ ਤੋਂ ਸਰਕੇ ਹਿੱਲੇ। ਉਹ ਪੈਰ ਪੁਟਦੀ ਤੇ ਪੀੜ ਨਾਲ ਉਹਦੀ ਜਾਨ ਨਿਕਲ ਜਾਂਦੀ। ਪਰ ਉਹ ਸਿਰੜ ਨਾਲ ਰੱਸੀਆਂ ਨੂੰ ਖਿਚਦੀ ਗਈ ਅਤੇ ਮੂੰਹ ਪਿੱਛੇ ਵੱਲ ਕਰ ਕੇ, ਉਹ ਸਲੈਜ ਨੂੰ ਗਿਜਗਿਜੀ ਬਰਫ ਤੇ ਗਿੱਲੀ ਜ਼ਮੀਨ ਉਤੇ ਘਸੀਟੀ ਗਈ।

ਉਸ ਨੂੰ ਕੁਝ ਵੀ ਸਮਝ ਨਹੀਂ ਸੀ ਆਉਂਦਾ। ਇਸ ਤਰ੍ਹਾਂ ਕਿੱਨਾ ਕੁ ਚਿਰ ਕੰਮ ਚਲ ਸਕਦਾ ਸੀ? ਉਹ ਖੜੀ ਕਿਉਂ ਸੀ ਤੇ ਭੁੰਜੇ ਲੰਮੀ ਕਿਉਂ ਨਹੀਂ ਸੀ ਪੈਂਦੀ, ਜਦੋਂ ਉਹਦੇ ਜਿਸਮ ਵਿਚ ਕੋਈ ਤਾਕਤ ਨਹੀਂ ਸੀ ਰਹੀ? ਇਕ ਰੁੱਖ ਨਾਲ ਪਿੱਠ ਦਾ ਢਾਸਣਾ ਲਾ ਕੇ ਉਹ ਅੱਧ-ਮੀਟੀਆਂ ਅੱਖਾਂ ਨਾਲ ਖੜੀ ਸੀ ਤੇ ਡਰਦੀ

ਸੀ ਕਿ ਡਿੱਗ ਨਾ ਪਵੇ। ਕਿਉਂਕਿ ਉਸ ਨੂੰ ਪਤਾ ਸੀ ਕਿ ਫੇਰ ਉਹਦੇ ਕੋਲੋਂ ਉਠਿਆ ਨਹੀਂ ਜਾਣਾ।

ਉਸ ਨੇ ਵੇਖਿਆ ਕਿ ਕਪਤਾਨ ਸਲੈਜ ਤੋਂ ਤਿਲਕ ਕੇ ਥੱਲੇ ਹੋ ਗਿਆ ਸੀ। ਸਿਰਫ ਉਹਦੀ ਛਾਤੀ ਤੇ ਸਿਰ ਹੀ ਸਲੈਜ ਉਤੇ ਰਹਿ ਗਿਆ ਸੀ। ਆਪਣੇ ਤੰਦਰੁਸਤ ਹੱਥ ਨਾਲ ਕਾਟਵੀਂ ਫੱਟੀ ਨੂੰ ਫੜ ਕੇ, ਉਸ ਨੇ ਫੁਸ ਫੁਸ ਕਰ ਕੇ ਆਖਿਆ:

"ਇਉਂ ਤੁਹਾਡੇ ਵਾਸਤੇ ਸੌਖਾ ਰਹੇਗਾ।"

ਅੱਧਾ ਸਲੈਜ ਉਤੇ ਟਿਕਿਆ ਹੋਇਆ, ਉਹ ਆਪਣੇ ਗੋਡਿਆਂ ਨਾਲ ਰੀਂਗਦਾ ਜਾ ਰਿਹਾ ਸੀ। ਕਿਸੇ ਵੇਲੇ ਉਹਦਾ ਹੱਥ ਛੁਟ ਜਾਂਦਾ ਤੇ ਉਹ ਡਿਗ ਪੈਂਦਾ, ਉਸ ਦਾ ਮੂੰਹ ਜ਼ਮੀਨ ਨਾਲ ਜਾ ਟਕਰਾਉਂਦਾ ਅਤੇ ਉਹ ਸਲੈਜ ਨੂੰ ਧੱਕ ਕੇ ਉਹਦੀ ਛਾਤੀ ਹੇਠਾਂ ਕਰ ਦੇਂਦੀ। ਉਹਦੇ ਅੰਦਰ ਮੂੰਹ ਦੂਜੇ ਪਾਸ ਕਰਨ ਦੀ ਵੀ ਹਿੰਮਤ ਨਹੀਂ ਸੀ ਤਾਂ ਜੋ ਉਸ ਦਾ ਕਾਲਾ ਪੈ ਗਿਆ ਨੇ ਥੱਕਿਆ ਟੁਟਿਆ ਚਿਹਰਾ ਨਜ਼ਰ ਨਾ ਆਵੇ।

ਇਸ ਤੋਂ ਬਾਦ ਉਹ ਡਿਗ ਪਈ ਤੇ ਇਕ ਵਾਰੀ ਫੇਰ ਉਸ ਨੂੰ ਸਲੈਜ ਦੇ ਹੇਠਲੇ ਫੱਟਿਆਂ ਹੇਠਾਂ ਚਿੱਕੜ ਦੀ ਸ਼ੂੰ ਸ਼ੂੰ ਸੁਣਾਈ ਦਿੱਤੀ। ਫੇਰ ਉਸ ਨੇ ਬਰਫ ਦੇ ਤਿੜਕਣ ਦੀ ਆਵਾਜ਼ ਸੁਣੀ। ਉਸ ਦਾ ਦਮ ਘੁਟ ਰਿਹਾ ਸੀ, ਉਸ ਨੂੰ ਉਥੂ ਛਿੜਿਆ ਹੋਇਆ ਸੀ, ਉਹ ਪਾਣੀ ਵਿਚ ਡੁਬਦੀ ਜਾ ਰਹੀ ਸੀ। ਅਤੇ ਉਸ ਨੂੰ ਜਾਪਿਆ ਜਿਵੇਂ ਇਹ ਸਭ ਇਕ ਡਰਾਉਣਾ ਸੁਪਨਾ ਸੀ।

ਉਸ ਨੇ ਆਪਣੀਆਂ ਅੱਖਾਂ ਖੋਹਲੀਆਂ ਕਿਉਂਕਿ ਉਸ ਨੂੰ ਮਹਿਸੂਸ ਹੋਇਆ ਕੋਈ ਉਹਦੇ ਵੱਲ ਘੂਰ ਕੇ ਵੇਖ ਰਿਹਾ ਹੈ। ਕਪਤਾਨ ਇਕ ਫੱਟੇ ਉਤੇ ਬੈਠਾ ਹੋਇਆ ਸੀ। ਉਹਦਾ ਹਾਲ ਮਾੜਾ ਸੀ ਤੇ ਰੰਗ ਬੱਗਾ ਪੂਣੀ ਹੋ ਗਿਆ ਸੀ। ਦਾੜ੍ਹੀ ਮੈਲੀ ਹੋ ਗਈ ਸੀ ਅਤੇ ਬਾਂਹ ਦੋ ਫੱਟੀਆਂ ਵਿਚ ਬੱਝੀ ਗਲਪੱਟੀ ਵਿਚ ਪਈ ਸੀ। ਅਤੇ ਉਹ ਮਿਖਾਇਲੋਵਾ ਵੱਲ ਵੇਖ ਰਿਹਾ ਸੀ।

"ਜਾਗਦੇ ਹੋ ?" ਉਸ ਨੇ ਓਪਰੀ ਜਿਹੀ ਸੁਹਿਰਦ ਆਵਾਜ਼ ਵਿਚ ਪੁੱਛਿਆ।

"ਮੈਂ ਸੁੱਤੀ ਨਹੀਂ ਸੀ ਹੋਈ।"

"ਕੋਈ ਫਰਕ ਨਹੀਂ ਪੈਂਦਾ।" ਉਹਨੇ ਆਖਿਆ, "ਉਹ ਵੀ ਇਕ ਤਰ੍ਹਾਂ ਦੀ ਨੀਂਦ ਹੀ ਹੈ।"

ਉਸ ਨੇ ਆਪਣੀ ਬਾਂਹ ਉਪਰ ਕੀਤੀ ਤੇ ਵੇਖਿਆ ਕਿ ਬਾਂਹ ਨੰਗੀ ਸੀ।

"ਮੈਂ ਆਪਣੇ ਕਪੜੇ ਲਾਹ ਸੁੱਟੇ ਸਨ ?" ਉਸ ਨੇ ਸੋਗਵਾਨ ਅੰਦਾਜ਼ ਵਿਚ ਪੁੱਛਿਆ।

"ਮੈਂ ਤੁਹਾਡੇ ਕਪੜੇ ਲਾਹ ਸੁੱਟੇ ਸਨ।" ਕਪਤਾਨ ਖਿੱਝ ਕੇ ਬੋਲਿਆ ਅਤੇ ਆਪਣੇ ਜ਼ਖਮੀ ਹੱਥ ਦੀਆਂ ਉਂਗਲਾਂ ਨੂੰ ਮਰੋੜੇ ਦੇਂਦਾ ਹੋਇਆ, ਦੱਸਣ ਲੱਗਾ: "ਅਸੀਂ ਦੋਵੇਂ ਪਾਣੀ ਵਿਚ ਜਾ ਵੜੇ ਜਿਵੇਂ ਦਰਿਆ ਵਿਚ ਨਹਾਤੇ ਹੋਈਏ, ਤੇ ਫੇਰ ਮੈਂ ਸੋਚਿਆ ਕਿ ਤੁਸੀਂ ਜ਼ਖ਼ਮੀ ਹੋ ਗਏ ਹੋ।"

"ਕੋਈ ਫਰਕ ਨਹੀਂ ਪੈਂਦਾ," ਉਸ ਨੇ ਠੰਡੇ ਦਿਲ ਨਾਲ ਆਖਿਆ। ਤੇ ਸਿੱਧਾ ਕਪਤਾਨ ਦੀਆਂ ਅੱਖਾਂ ਵਿਚ ਵੇਖਿਆ।

"ਬਿਲਕੁਲ," ਉਹ ਸਹਿਮਤ ਹੋ ਗਿਆ।

ਉਹ ਮੁਸਕ੍ਰਾਈ ਤੇ ਬੋਲੀ:

"ਮੈਨੂੰ ਪਤਾ ਸੀ ਤੁਸੀਂ ਮੇਰੀ ਖਾਤਰ ਵਾਪਸ ਆਓਗੇ?"

"ਕਿਉਂ?" ਕਪਤਾਨ ਨੇ ਹੀ ਹੀ ਕਰਦਿਆਂ ਪੁੱਛਿਆ।

"ਬਸ ਮੈਨੂੰ ਪਤਾ ਸੀ।"

"ਤੁਹਾਨੂੰ ਕੁਝ ਵੀ ਪਤਾ ਨਹੀਂ ਹੋ ਸਕਦਾ ਸੀ," ਕਪਤਾਨ ਨੇ ਕਿਹਾ। "ਬੰਬਾਂ ਦੇ ਹਮਲੇ ਵੇਲੇ ਤੁਸੀਂ ਦਿਸ਼ਾ ਦੇ ਸੂਚਿਕ ਸੀ ਤੇ ਤੁਸੀਂ ਨਿਸ਼ਾਨਾ ਵੀ ਬਣ ਸਕਦੇ ਸੀ। ਇਸ ਕਰਕੇ ਮੈਂ ਇਕ ਮੂਸਲ ਲਭ ਲਿਆ ਸੀ ਤਾਂ ਜੋ ਸਿਗਨਲ ਦੀ ਬੱਤੀ ਬਾਲ ਸਕਾਂ। ਦੂਜੀ ਗੱਲ, ਇਕ ਬਕਤਰਬੰਦ ਗੱਡੀ ਨੇ, ਜਿਸ ਵਿਚ ਸੇਧ ਦਾ ਪਤਾ ਲਾਉਣ ਵਾਲੇ ਜੰਤਰ ਲੱਗੇ ਹੋਏ ਸਨ, ਤੁਹਾਡਾ ਪਤਾ ਲਾ ਲਿਆ ਸੀ। ਤੁਹਾਨੂੰ ਲਭਦਿਆਂ ਉਹਨੇ ਸਾਰਾ ਇਲਾਕਾ ਛਾਂਟ ਮਾਰਿਆ ਸੀ, ਅਖੀਰ ਮੈਂ ਇਕ ਗਰਨੇਡ ਸੁਟ ਦਿੱਤਾ ਉਹਦੇ ਉਤੇ। ਤੀਜੀ ਗੱਲ..."

"ਤੀਜੀ ਗੱਲ ਕੀ?" ਮਿਖਾਇਲੋਵਾ ਨੇ ਤਿੱਖੀ ਆਵਾਜ਼ ਵਿਚ ਪੁੱਛਿਆ।

"ਤੀਜੀ ਗੱਲ," ਕਪਤਾਨ ਨੇ ਗੰਭੀਰ ਹੋ ਕੇ ਆਖਿਆ, "ਤੁਸੀਂ ਬਹੁਤ ਚੰਗੀ ਕੁੜੀ ਹੋ।" ਅਤੇ ਉਸ ਨੇ ਫੌਰਨ ਕਾਟਵੀਂ ਆਵਾਜ਼ ਵਿਚ ਇਹ ਵੀ ਕਹਿ ਦਿੱਤਾ, "ਪਰ ਤੁਸੀਂ ਇਹ ਕਦੇ ਸੁਣਿਆ ਹੈ ਕਿ ਕੋਈ ਇਸ ਤੋਂ ਵੱਖਰਾ ਸਲੂਕ ਕਰੇ?"

ਮਿਖਾਇਲੋਵਾ ਉਠ ਕੇ ਬਹਿ ਗਈ, ਆਪਣੇ ਕਪੜੇ ਉਸ ਨੇ ਆਪਣੀ ਹਿੱਕ ਨਾਲ ਚੰਬੇੜ ਲਏ, ਲਿਸ਼ਕਦੀਆਂ ਅੱਖਾਂ ਨਾਲ ਕਪਤਾਨ ਵੱਲ ਵੇਖਿਆ ਤੇ ਉੱਚੀ ਆਵਾਜ਼ ਵਿਚ ਸਪਸ਼ਟ ਕਰ ਕੇ ਆਖਿਆ:

"ਪਤਾ ਜੇ, ਮੇਰਾ ਖਿਆਲ ਏ ਮੈਂ ਤੁਹਾਨੂੰ ਬਹੁਤ ਪਿਆਰ ਕਰਦੀ ਆਂ।"

ਕਪਤਾਨ ਨੇ ਮੂੰਹ ਦੂਜੇ ਪਾਸੇ ਕਰ ਲਿਆ। ਉਸ ਦੇ ਕੰਨ ਚਿੱਟੇ ਹੋ ਗਏ ਸਨ।

"ਤੁਸੀਂ ਛੱਡੋ ਇਸ ਗੱਲ ਨੂੰ।"

"ਮੈਂ ਤੁਹਾਨੂੰ ਐਵੇਂ ਨਹੀਂ ਕਹਿੰਦੀ। ਮੈਂ ਸੱਚੀਂ ਤੁਹਾਨੂੰ ਪਿਆਰ ਕਰਦੀ ਆਂ," ਮਿਖਾਇਲੋਵਾ ਨੇ ਫ਼ਖ਼ਰ ਨਾਲ ਆਖਿਆ।

ਕਪਤਾਨ ਨੇ ਅੱਖਾਂ ਉਪਰ ਕੀਤੀਆਂ, ਅਤੇ ਭਰਵੱਟਿਆਂ ਹੇਠੋਂ ਦੀ ਉਹਦੇ ਵੱਲ ਵੇਖ ਕੇ, ਸੰਗਦਿਆਂ ਸੰਗਦਿਆਂ ਆਖਿਆ:

"ਜੋ ਕੁਝ ਮੈਂ ਸੋਚਦਾ ਹਾਂ ਉਹ ਬਹੁਤੀ ਵਾਰੀ ਕਹਿਣ ਦਾ ਹੌਸਲਾ ਨਹੀਂ ਪੈਂਦਾ, ਤੇ ਇਹ ਬਹੁਤ ਬੁਰੀ ਗੱਲ ਹੈ।"

ਖੜੇ ਹੋ ਕੇ ਉਸ ਨੇ ਇਕ ਵਾਰੀ ਫੇਰ ਸਖ਼ਤ ਆਵਾਜ਼ ਵਿਚ ਆਖਿਆ:

"ਘੋੜੇ ਦੀ ਸਵਾਰੀ ਕਰ ਸਕਦੇ ਹੋ?"

"ਨਹੀਂ," ਮਿਖਾਇਲੋਵਾ ਨੇ ਆਖਿਆ।

"ਕਰਨੀ ਪੈਣੀ ਜੇ," ਕਪਤਾਨ ਨੇ ਆਖਿਆ।

"ਗਾਵਰੀਊਸ਼ਾ, ਛਾਪੇਮਾਰ," ਇਕ ਮਧਰੇ, ਜੱਤਲ ਆਦਮੀ ਨੇ ਜਿਸ ਦੀਆਂ ਹੱਸਦਿਆਂ ਅੱਖਾਂ ਭੀਚੀਆਂ ਹੋਈਆਂ ਸਨ ਆਪਣੀ ਜਾਣ-ਪਛਾਣ ਕਰਾਉਂਦਿਆਂ ਆਖਿਆ। ਉਸ ਨੇ ਪਤਲੇ ਪਤਲੇ, ਲੰਡੀ ਪੂਛ ਵਾਲੇ ਜਰਮਨ ਸ਼ਿਕਾਰੀ ਘੋੜਿਆਂ ਦੀਆਂ ਵਾਗਾਂ ਫੜੀਆਂ ਹੋਈਆਂ ਸਨ। ਮਿਖਾਇਲੋਵਾ ਦੀ ਤਕਣੀ ਦੇ ਅੰਦਾਜ਼ ਨੂੰ ਭਾਂਪ ਕੇ, ਉਹਨੇ ਆਖਿਆ, "ਮਾਫ ਕਰਨਾ, ਮੈਂ ਬੂਹਸ਼ ਜਿਹਾ ਬਣਿਆ ਹੋਇਆਂ। ਜਰਮਨਾਂ ਨੂੰ ਏਥੋਂ ਬਾਹਰ ਧੱਕ ਲਈਏ, ਫੇਰ ਮੈਂ ਹਜਾਮਤ ਕਰਾਵਾਂਗਾ। ਬਹੁਤ ਵਧੀਆ ਨਾਈ ਦੀ ਦੁਕਾਨ ਏ ਸਾਡੇ। ਤੇ ਕੇਡਾ ਕਮਾਲ ਦਾ ਸ਼ੀਸ਼ਾ ਰੱਖਿਆ ਹੋਇਐ ਉਹਨੇ! ਪੂਰਾ ਆਦਮ ਕੱਦ!"

ਉਸ ਨੇ ਜਲਦੀ ਜਲਦੀ ਹੱਥ ਪੈਰ ਮਾਰ ਕੇ ਮਿਖਾਇਲੋਵਾ ਨੂੰ ਕਾਠੀ 'ਤੇ ਬਿਠਾਇਆ, ਤੇ ਡੌਰ ਭੌਰ ਜਿਹਾ ਹੋ ਕੇ ਹੌਲੀ ਜਿਹੀ ਬੋਲਿਆ:

"ਪੂਛ ਬਾਰੇ ਨਾ ਸੋਚੋ ਤੁਸੀਂ। ਅਸਲੀ ਘੋੜਾ ਏ ਬਿਲਕੁਲ। ਬਸ ਏਹਨਾਂ ਦੀ ਪੂਛ ਕੱਟ ਛੱਡਦੇ ਨੇ। ਮੈਂ ਪੈਦਲ ਚੱਲਾਂਗਾ। ਮੈਂ ਆਕੜ ਖਾਂ ਬੰਦਾ ਆਂ, ਲੰਡੇ ਘੋੜੇ ਦੀ ਸਵਾਰੀ ਪ੍ਰੇਸ਼ਾਨ ਕਰੇਗੀ। ਏਥੇ ਲੋਕ ਬੜੇ ਮਖੌਲੀਏ ਨੇ। ਉਹਨਾਂ ਨੇ ਤਾਂ ਲੜਾਈ ਤੋਂ ਮਗਰੋਂ ਵੀ ਮੈਨੂੰ ਟਿਚਰਾਂ ਕਰਨੋਂ ਨਹੀਂ ਬਾਜ਼ ਆਉਣਾ।"

ਖਾਮੋਸ਼ ਤੇ ਉੱਜਲੀ ਪ੍ਰਭਾਤ ਸੀ, ਹਵਾ ਵਿਚ ਨਿੱਘੀ ਮਿੱਟੀ ਤੇ ਰੁੱਖਾਂ ਵਿਚੋਂ ਨਿਕਲਦੀ ਲਕੜ ਦੀ ਮਹਿਕ ਘੁਲੀ ਹੋਈ ਸੀ। ਮਿਖਾਇਲੋਵਾ ਕਾਠੀ ਵਿਚੋਂ ਕਪਤਾਨ ਵੱਲ ਉਲਰੀ ਤੇ ਭਾਵਕ ਹੋ ਕੇ ਆਖਿਆ:

"ਮੈਂ ਹੁਣ ਠੀਕ ਆਂ।" ਅਤੇ ਕਪਤਾਨ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ, ਸੰਗਾਊ ਮੁਸਕਾਨ ਨਾਲ ਹੌਲੀ ਜਿਹੀ ਬੋਲੀ, "ਮੈਂ ਹੁਣ ਬਹੁਤ ਖੁਸ਼ ਆਂ।"

"ਹਾਂ, ਕਿਉਂ ਨਹੀਂ," ਕਪਤਾਨ ਨੇ ਆਖਿਆ, "ਤੁਹਾਨੂੰ ਅਜੇ ਹੋਰ ਖੁਸ਼ੀਆਂ ਹਾਸਿਲ ਹੋਣਗੀਆਂ।"

ਛਾਪੇਮਾਰ ਨੇ ਵਾਗਾਂ ਫੜ ਲਈਆਂ ਸਨ, ਤੇ ਕਪਤਾਨ ਦੇ ਘੋੜੇ ਦੇ ਨਾਲ ਨਾਲ ਤੁਰਿਆ ਜਾ ਰਿਹਾ ਸੀ। ਅਚਾਨਕ ਧਿਆਨ ਉਪਰ ਵੱਲ ਕਰ ਕੇ ਉਸ ਨੇ ਦੱਸਿਆ:

"ਪਹਿਲਾਂ ਮੈਥੋਂ ਕੁੱਕੜ ਦੀ ਧੌਣ ਨਹੀਂ ਸੀ ਮਰੋੜੀ ਜਾਂਦੀ। ਇਕ ਸੰਗੀਤ ਮੰਡਲੀ ਵਿਚ ਮੈਂ ਉੱਚੀ ਭਾਰੀ ਆਵਾਜ਼ ਵਿਚ ਗਾਉਂਦਾ ਹੁੰਦਾ ਸਾਂ। ਸ਼ਹਿਦ ਦੀਆਂ ਮੱਖੀਆਂ ਪਾਲਿਆ ਕਰਦਾ ਸਾਂ। ਇਹ ਬੜਾ ਸੋਚਾਂ ਜਗਾਉਣ ਵਾਲਾ ਧੰਦਾ ਏ। ਤੇ ਹੁਣ ਮੈਂ ਅਨੇਕਾਂ ਨਾਜ਼ੀਆਂ ਦੀਆਂ ਧੌਣਾਂ ਲਾਹ ਛੱਡੀਆਂ ਜੇ!" ਉਸ ਨੇ ਆਪਣੇ ਹੱਥਾਂ ਨੂੰ ਝਟਕਿਆ। "ਹੁਣ ਮੈਂ ਰੋਹ ਵਿਚ ਆਇਆ, ਦੁਖੀ ਆਦਮੀ ਆਂ।"

ਸੂਰਜ ਹੋਰ ਉੱਚਾ ਹੋ ਗਿਆ ਸੀ। ਭੂਰੇ ਰੰਗ ਦੇ ਝਾੜ ਝਖਾੜ ਵਿਚ ਹਰੀਆਂ

ਕਰੂੰਬਲਾਂ ਫੁਟਣ ਲੱਗ ਪਈਆਂ ਸਨ ਜਿਨ੍ਹਾਂ ਨੂੰ ਵੇਖ ਕੇ ਰੂਹ ਖਿੜ ਜਾਂਦੀ ਸੀ। ਜਰਮਨ ਘੋੜਿਆਂ ਨੇ ਕੰਨ ਪਿਛਾਂਹ ਨੂੰ ਦਬਾਏ ਤੇ ਡਰ ਕੇ ਕੰਬ ਉਠੇ। ਉਹ ਵੱਡੇ ਵੱਡੇ ਰੁੱਖਾਂ ਤੋਂ ਤ੍ਰਹਿੰਦੇ ਸਨ ਜਿਨ੍ਹਾਂ ਦੇ ਸੰਘਣੇ ਪਰਛਾਵੇਂ ਜ਼ਮੀਨ ਉਤੇ ਪੈ ਰਹੇ ਸਨ।

ਜਦੋਂ ਕਪਤਾਨ ਹਸਪਤਾਲ ਤੋਂ ਆਪਣੇ ਯੂਨਿਟ ਵਿਚ ਵਾਪਸ ਆਇਆ ਤਾਂ ਉਹ ਆਪਣੇ ਸਾਥੀਆਂ ਦੀ ਪਛਾਣ ਵਿਚ ਨਹੀਂ ਸੀ ਆਇਆ। ਉਹ ਬੜਾ ਖ਼ੁਸ਼, ਬੜਾ ਭਾਵਕ ਹੋਇਆ ਤੇ ਬੜੀਆਂ ਗੱਲਾਂ ਕਰ ਰਿਹਾ ਸੀ। ਉਹ ਉੱਚੀ ਉੱਚੀ ਹੱਸਦਾ ਸੀ, ਮਖੌਲ ਕਰਦਾ ਸੀ, ਤੇ ਹਰ ਇਕ ਨਾਲ ਦਿਲ ਖ਼ੁਸ਼ ਕਰਨ ਵਾਲੇ ਬੋਲ ਸਾਂਝੇ ਕਰਦਾ ਸੀ। ਅਤੇ ਉਸ ਦੀਆਂ ਅੱਖਾਂ ਹਰ ਪਲ ਕਿਸੇ ਨੂੰ ਲਭਦੀਆਂ ਰਹੀਆਂ ਸਨ। ਇਹ ਵੇਖ ਕੇ ਉਹਦੇ ਸਾਥੀਆਂ ਨੇ ਬੁਝ ਲਿਆ ਕਿ ਮਾਮਲਾ ਕੀ ਹੈ ਅਤੇ ਬਿਲਕੁਲ ਸਰਸਰੀ ਢੰਗ ਨਾਲ ਇਹ ਗੱਲ ਛੱਡ ਦਿੱਤੀ:

"ਮਿਖਾਇਲੋਵਾ, ਇਕ ਹੋਰ ਮਿਸ਼ਨ ਉਤੇ ਗਈ ਹੋਈ ਹੈ।"

ਇਕ ਪਲ ਵਾਸਤੇ ਕਪਤਾਨ ਦੇ ਚਿਹਰੇ ਉਤੇ ਇਕ ਤਲਖ਼ ਝਰਨਾਹਟ ਥਿਰਕ ਗਈ ਤੇ ਓਸੇ ਵੇਲੇ ਗਾਇਬ ਹੋ ਗਈ। ਉਸ ਨੇ ਉਚੇਚਾ ਕਿਸੇ ਵੱਲ ਵੇਖੇ ਬਗ਼ੈਰ ਹੀ ਉੱਚੀ ਸਾਰੀ ਆਖਿਆ:

"ਬੜੀ ਦਲੇਰ ਕੁੜੀ ਹੈ। ਹੋਰ ਕੀ ਆਖੀਏ।" ਅਤੇ ਆਪਣੀ ਕਮੀਜ਼ ਨੂੰ ਠੀਕ ਕਰਦਾ ਹੋਇਆ ਆਪਣੀ ਵਾਪਸੀ ਦੀ ਰਿਪੋਰਟ ਕਰਨ ਲਈ ਕਮਾਂਡਿੰਗ ਅਫਸਰ ਦੇ ਦਫਤਰ ਵੱਲ ਚਲਾ ਗਿਆ।

# ਅਲੇਕਸਾਂਦਰ ਫ਼ਾਦੇਯੇਵ

ਸੋਵੀਅਤ ਲਿਖਾਰੀ ਅਲੇਕਸਾਂਦਰ ਫਾਦੇਯੇਵ (1901 — 1956) ਦਾ ਨਾਂ ਦੁਨੀਆ ਦੇ ਕਈ ਦੇਸਾਂ ਵਿਚ ਜਾਣਿਆ ਜਾਂਦਾ ਹੈ। ਉਸ ਦਾ ਜਨਮ ਵੋਲਗਾ ਦਰਿਆ ਕੰਢੇ ਵੱਸੀ ਨਗਰੀ ਕੀਮਰੀ ਦੇ ਇਕ ਕਿਸਾਨ ਪਰਿਵਾਰ ਦੇ ਘਰ ਹੋਇਆ ਸੀ। ਬਚਪਨ ਧੁਰ-ਪੂਰਬ ਵਿਚ ਬੀਤਿਆ ਸੀ। ਅਲੇਕਸਾਂਦਰ ਫਾਦੇਯੇਵ ਦੇ ਸਕੇ-ਸੰਬੰਧੀਆਂ ਨੇ ਇਨਕਲਾਬੀ ਤਹਿਰੀਕ ਵਿਚ ਸਰਗਰਮ ਹਿੱਸਾ ਲਿਆ ਸੀ। ਉਹ ਸਤਾਰਾਂ ਸਾਲ ਦੀ ਉਮਰ ਵਿਚ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ, ਰੂਪੋਸ਼ੀ ਦੇ ਹਾਲਾਤ ਵਿਚ ਇਕ ਸਰਗਰਮ ਛਾਪਾਮਾਰ ਵਜੋਂ ਜੂਝਦਾ ਰਿਹਾ। ਮਗਰੋਂ ਕਾਨਕਾਰੀ ਇਨਸਟੀਚਿਊਟ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ ਅਖ਼ਬਾਰ ਵਿਚ ਕੰਮ ਕੀਤਾ। ਫਾਦੇਯੇਵ ਦੇ ਪਹਿਲੇ ਹੀ ਨਾਵਲ "ਭਾਜੜ" (1927) ਨੇ, ਜਿਸ ਵਿਚ ਧੁਰ-ਪੂਰਬ ਵਿਚ ਖਾਨਾਜੰਗੀ ਬਾਰੇ ਘਟਨਾਵਾਂ ਦਾ ਬਿਰਤਾਂਤ ਹੈ, ਲੇਖਕ ਨੂੰ ਵਾਜਬ ਤੌਰ ਤੇ ਪ੍ਰਸਿਧੀ ਦਿਵਾਈ। ਮਹਾਨ ਦੇਸ਼ਭਗਤਕ ਜੰਗ ਦੇ ਸਾਲਾਂ ਵਿਚ ਅਲੇਕਸਾਂਦਰ ਫਾਦੇਯੇਵ ਅਖ਼ਬਾਰ "ਪ੍ਰਾਵਦਾ" ਦਾ ਮੁਹਾਜ਼ੀ ਪਤਰਪ੍ਰੇਰਕ ਸੀ। 1945 — 1946 ਵਿਚ ਉਹਦਾ ਨਾਵਲ "ਯੁਵਕ ਗਾਰਦ" ਛਪਿਆ ਸੀ, ਜਿਸ ਵਿਚੋਂ ਇਕ ਕਾਂਡ ਇਸ ਸੰਗ੍ਰਹਿ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਨਾਵਲ ਦੀਆਂ ਸੋਵੀਅਤ ਯੂਨੀਅਨ ਤੇ ਵਿਦੇਸ਼ਾਂ ਵਿਚ ਕਈ ਐਡੀਸ਼ਨਾਂ ਛਪ ਚੁਕੀਆਂ ਹਨ।

# ਯੁਵਕ ਗਾਰਦ

ਸਭ ਤੋਂ ਬਹੁਤੀ ਹੈਰਾਨੀ ਵਾਲੀ ਗੱਲ ਇਹ ਸੀ ਕਿ ਕਿਵੇਂ ਇਕਦਮ ਹੀ ਉਹ ਸਹਿਮਤ ਹੋ ਗਏ ਸਨ।

"ਕੀ ਪੜ੍ਹਨ ਲੱਗੀ ਹੋਈ ਏਂ ਤੂੰ ਕੁੜੀਏ? ਜਰਮਨ ਕਰਾਸਨੋਦੋਨ ਵਿਚ ਆ ਵੜੇ ਨੇ! ਸੁਣਦੀ ਨਹੀਂ ਪਈ, ਕਿਵੇਂ ਵੇਰਖਨੇਦੂਵਾਨਾਯਾ ਤੋਂ ਗੜ ਗੜ ਘੂੰ ਘੂੰ ਕਰਦੇ ਟਰੱਕ ਤੁਰੇ ਆਉਂਦੇ ਨੇ?" ਉਹਦੇ ਪੈਰਾਂ ਵੱਲ ਖਲੋਤੇ ਸਾਹੋ ਸਾਹ ਹੋਏ ਸੇਰਗੇਈ ਨੇ ਆਖਿਆ।

ਵਾਲਿਯਾ ਚੁੱਪ ਕੀਤੀ ਉਹਦੇ ਵੱਲ ਝਾਕਦੀ ਰਹੀ। ਉਹਦੇ ਚਿਹਰੇ ਉਤੇ ਖੁਸ਼ੀਭਰੀ ਹੈਰਾਨੀ ਤੇ ਠਰ੍ਹੰਮਾ ਸੀ।

"ਕਿਧਰ ਭੱਜਾ ਜਾਂਦਾ ਏਂ?" ਉਸ ਨੇ ਪੁੱਛਿਆ।

ਪਲ ਦੀ ਪਲ ਉਹ ਹੱਕਾ ਬੱਕਾ ਰਹਿ ਗਿਆ। ਪਰ ਨਹੀਂ, ਉਹ ਗ਼ਲਤ ਨਹੀਂ ਸੀ ਹੋ ਸਕਦਾ ਕਿ ਇਹ ਕੁੜੀ ਭੈੜੀ ਕੁੜੀ ਸੀ।

"ਮੈਂ ਤੁਹਾਡੇ ਸਕੂਲ ਚਲਿਆ ਸਾਂ। ਇਹ ਵੇਖਣ ਕਿ ਜੇ ਉਹ..."

"ਤੇ ਅੰਦਰ ਕਿਵੇਂ ਵੜੇਂਗਾ? ਪਹਿਲਾਂ ਵੀ ਕਦੇ ਗਿਆ ਏਂ ਸਾਡੇ ਸਕੂਲੇ?"

ਸੇਰਗੇਈ ਨੇ ਦੱਸਿਆ ਕਿ ਉਹ ਇਕ ਦੋ ਸਾਲ ਹੋਏ ਉਹਨਾਂ ਦੇ ਸਕੂਲ ਗਿਆ ਸੀ ਇਕ ਸਾਹਿਤਕ ਸ਼ਾਮ 'ਤੇ।

"ਮੈਂ ਕਿਸੇ ਨਾ ਕਿਸੇ ਤਰ੍ਹਾਂ ਵੜ ਜਾਵਾਂਗਾ ਅੰਦਰ," ਉਸ ਨੇ ਹੱਸ ਕੇ ਆਖਿਆ।

"ਪਰ ਜੇ ਜਰਮਨਾਂ ਨੇ ਸਭ ਤੋਂ ਪਹਿਲਾਂ ਸਕੂਲ ਉਤੇ ਕਬਜ਼ਾ ਕਰ ਲਿਆ ਫੇਰ?" ਵਾਲਿਯਾ ਨੇ ਪੁੱਛਿਆ।

"ਜੇ ਮੈਂ ਉਹਨਾਂ ਨੂੰ ਓਧਰ ਆਉਂਦਿਆਂ ਵੇਖਿਆ, ਤਾਂ ਸਿੱਧਾ ਪਾਰਕ ਨੂੰ ਨਿਕਲ ਜਾਊਂ।" ਸੇਰਗੇਈ ਨੇ ਜਵਾਬ ਦਿੱਤਾ।

"ਪਤਾ ਈ, ਮਮਟੀ ਵਿਚੋਂ ਸਭ ਤੋਂ ਚੰਗਾ ਨਜ਼ਰ ਆਉਂਦਾ ਏ। ਓਥੋਂ ਅਸੀਂ ਸਭ ਕੁਝ ਵੇਖ ਸਕਦੇ ਆਂ, ਪਰ ਸਾਨੂੰ ਕੋਈ ਨਹੀਂ ਵੇਖ ਸਕਦਾ," ਵਾਲਿਯਾ ਨੇ ਉਠ ਕੇ ਬਹਿੰਦਿਆਂ ਆਖਿਆ। ਉਸ ਨੇ ਫਟਾਫਟ ਆਪਣੇ ਵਾਲਾਂ 'ਤੇ ਹੱਥ ਫੇਰਿਆ

ਤੇ ਬਲਾਊਜ਼ ਠੀਕ-ਠਾਕ ਕੀਤਾ। "ਮੈਨੂੰ ਪਤਾ ਏ, ਓਥੇ ਕਿਵੇਂ ਪਹੁੰਚੀਦਾ ਏ। ਮੈਂ ਤੈਨੂੰ ਰਾਹ ਦੱਸਦੀ ਜਾਊਂ।"

ਸੇਰਗੇਈ ਅਚਾਨਕ ਦੁਚਿੱਤੀ ਵਿਚ ਪੈ ਗਿਆ।

"ਵੇਖ, ਗੱਲ ਏਹ ਐ," ਉਹਨੇ ਆਖਿਆ, "ਜੇ ਜਰਮਨ ਸਿੱਧੇ ਸਕੂਲ ਵੱਲ ਆ ਗਏ ਤਾਂ ਪਹਿਲੀ ਮੰਜ਼ਿਲ ਦੀ ਬਾਰੀ ਵਿਚੋਂ ਛਾਲ ਮਾਰਨੀ ਪੈਣੀ ਏ।"

"ਫੇਰ ਕੀ ਹੋਇਆ," ਵਾਲਿਯਾ ਨੇ ਜਵਾਬ ਦਿੱਤਾ।

"ਮਾਰ ਲਵੇਂਗੀ ਛਾਲ ?"

"ਕੀ ਗੱਲਾਂ ਕਰਦਾ ਏਂ!"

ਸੇਰਗੇਈ ਨੇ ਉਹਦੀਆਂ ਮਜ਼ਬੂਤ ਤੇ ਸਾਓਲੀਆਂ ਲੱਤਾਂ ਵੱਲ ਵੇਖਿਆ ਜਿਨ੍ਹਾਂ ਉੱਤੇ ਸੁਨਹਿਰੀ ਲੂੰਈ ਉੱਗੀ ਹੋਈ ਸੀ। ਉਹਦੇ ਦਿਲ ਵਿਚ ਇਕ ਨਿਘੀ ਲਹਿਰ ਦੌੜ ਗਈ। ਬੇਸ਼ਕ, ਇਹ ਕੁੜੀ ਪਹਿਲੀ ਮੰਜ਼ਿਲ ਦੀ ਬਾਰੀ ਵਿਚੋਂ ਛਾਲ ਮਾਰ ਸਕਦੀ ਸੀ।

ਤੇ ਝੱਟ ਕੁ ਮਗਰੋਂ ਉਹ ਦੋਵੇਂ ਹੀ ਪਾਰਕ ਦੇ ਪਾਰ ਸਕੂਲ ਵੱਲ ਭੱਜੇ ਜਾ ਰਹੇ ਸਨ।

ਕਰਾਸਨੋਦੋਨ ਕੋਲਾ ਟਰੱਸਟ ਦੇ ਸਾਮ੍ਹਣੇ ਪਾਰਕ ਦੇ ਵੱਡੇ ਫਾਟਕ ਦੇ ਐਨ ਅੰਦਰ ਲਾਲ ਇੱਟਾਂ ਦੀ ਬਣੀ ਵੱਡੀ ਸਾਰੀ ਦੋ ਮੰਜ਼ਲੀ ਇਮਾਰਤ ਸੀ। ਕਲਾਸਾਂ ਵਾਸਤੇ ਚਾਨਣੇ ਕਮਰੇ, ਜਿਮਨੇਜ਼ੀਅਮ ਵਾਸਤੇ ਵੱਡਾ ਸਾਰਾ ਹਾਲ ਕਮਰਾ ਇਸ ਵੇਲੇ ਖਾਲੀ ਸਨ ਤੇ ਉਹਨਾਂ ਨੂੰ ਜੰਦਰੇ ਲੱਗੇ ਹੋਏ ਸਨ। ਆਪਣੇ ਉੱਚੇ ਉਦੇਸ਼ ਨੂੰ ਧਿਆਨ ਵਿਚ ਰਖਦਿਆਂ, ਸੇਰਗੇਈ ਨੂੰ ਇਸ ਵਿਚ ਕੋਈ ਸ਼ਰਮਿੰਦਗੀ ਵਾਲੀ ਗੱਲ ਨਹੀਂ ਸੀ ਲੱਗੀ ਕਿ ਉਸ ਨੇ ਇਕ ਰੁੱਖ ਨਾਲੋਂ ਇਕ ਟਾਹਣੀ ਤੋੜੀ ਤੇ ਪਾਰਕ ਵਾਲੇ ਪਾਸੇ ਖੁਲ੍ਹਦੀ ਹੇਠਲੀ ਮੰਜ਼ਲ ਦੀ ਇਕ ਬਾਰੀ ਦਾ ਸ਼ੀਸ਼ਾ ਭੰਨ ਸੁੱਟਿਆ।

ਜਿਸ ਵੇਲੇ ਉਹ ਪੱਬਾਂ ਦੇ ਭਾਰ ਇਕ ਕਮਰੇ ਵਿਚੋਂ ਲੰਘ ਕੇ ਲਾਂਘੇ ਵੱਲ ਜਾ ਰਹੇ ਸਨ ਉਹਨਾਂ ਦੇ ਦਿਲਾਂ ਵਿਚ ਇਕ ਆਦਰਭਰਿਆ ਭੈਅ ਸੀ। ਇਸ ਲੰਮੀ ਚੌੜੀ ਇਮਾਰਤ ਵਿਚ ਮੁਕੰਮਲ ਚੁੱਪ ਦਾ ਪਹਿਰਾ ਸੀ ਤੇ ਮਾਮੂਲੀ ਜਿਹੀ ਸਰਸਰ ਜਾਂ ਠੱਕ ਠੱਕ ਦੀ ਵੀ ਚਾਰ ਚੁਫੇਰਿਓਂ ਭਰਵੀਂ ਗੂੰਜ ਉਠਦੀ ਸੀ। ਪਿਛਲੇ ਕੁਝ ਦਿਨਾਂ ਵਿਚ ਦੁਨੀਆ ਅੰਦਰ ਬੜਾ ਕੁਝ ਉਖੜ ਪੁਖੜ ਗਿਆ ਸੀ। ਲੋਕਾਂ ਵਾਂਗ ਹੀ, ਬਹੁਤ ਸਾਰੀਆਂ ਇਮਾਰਤਾਂ ਦਾ ਵੀ ਕੋਈ ਮਨੋਰਥ ਮਕਸਦ ਨਹੀਂ ਸੀ ਰਹਿ ਗਿਆ ਤੇ ਨਵਾਂ ਕੋਈ ਮਨੋਰਥ ਅਜੇ ਨਿਸਚਿਤ ਨਹੀਂ ਸੀ ਹੋਇਆ। ਪਰ ਇਸ ਦੇ ਬਾਵਜੂਦ ਇਹ ਇਕ ਸਕੂਲ ਸੀ ਜਿਥੇ ਬੱਚੇ ਪੜ੍ਹਦੇ ਹੁੰਦੇ ਸਨ। ਉਹ ਸਕੂਲ ਸੀ ਜਿਸ ਵਿਚ ਵਾਲਿਯਾ ਨੇ ਆਪਣੀ ਜ਼ਿੰਦਗੀ ਦੇ ਕਈ ਉਜਲੇ ਦਿਨ ਗੁਜ਼ਾਰੇ ਸਨ।

ਉਹ ਇਕ ਦਰਵਾਜ਼ੇ ਅੱਗੋਂ ਦੀ ਲੰਘੇ ਜਿਸ ਉੱਤੇ ਇਕ ਛੋਟੀ ਜਿਹੀ ਤਖ਼ਤੀ ਲੱਗੀ ਹੋਈ ਸੀ: "ਸਟਾਫ ਰੂਮ"। ਇਕ ਹੋਰ ਦਰਵਾਜ਼ੇ ਉੱਤੇ ਲੱਗੀ ਤਖ਼ਤੀ ਉਤੇ

"ਹੈਡਮਾਸਟਰ" ਲਿਖਿਆ ਹੋਇਆ ਸੀ। ਕੁਝ ਹੋਰ ਕਮਰਿਆਂ ਦੇ ਬਾਹਰ ਤਖ਼ਤੀਆਂ ਲੱਗੀਆਂ ਹੋਈਆਂ ਸਨ: "ਡਾਕਟਰੀ ਸਹਾਇਤਾ", "ਭੌਤਿਕ-ਵਿਗਿਆਨ ਦੀ ਪ੍ਰਯੋਗਸ਼ਾਲਾ", "ਰਸਾਇਣ-ਵਿਗਿਆਨ ਦੀ ਪ੍ਰਯੋਗਸ਼ਾਲਾ", "ਪੁਸਤਕਾਲਾ"। ਹਾਂ, ਇਹ ਸਕੂਲ ਸੀ। ਇਸ ਥਾਂ ਬਾਲਗ ਉਸਤਾਦ ਬੱਚਿਆਂ ਨੂੰ ਇਹ ਪੜ੍ਹਾਉਂਦੇ ਸਿਖਾਉਂਦੇ ਸਨ ਕਿ ਇਸ ਦੁਨੀਆ ਵਿਚ ਕਿਵੇਂ ਜਿਊਣਾ ਚਾਹੀਦਾ ਹੈ।

ਖਾਲੀ ਪਏ ਡੈਸਕਾਂ ਵਾਲੇ ਇਹਨਾਂ ਸੱਖਣੇ ਜਮਾਤ-ਕਮਰਿਆਂ ਵਿਚੋਂ, ਜਿਨ੍ਹਾਂ ਵਿਚੋਂ ਅਜੇ ਤੱਕ ਸਕੂਲ ਦੀ ਵਚਿਤਰ ਮਹਿਕ ਆਉਂਦੀ ਸੀ, ਸੇਰਗੇਈ ਤੇ ਵਾਲਿਯਾ ਨੂੰ ਅਚਾਨਕ ਹੀ ਉਸ ਦੁਨੀਆ ਦੀ ਹਵਾੜ ਆਈ ਜਿਸ ਵਿਚ ਉਹ ਵੱਡੇ ਹੋਏ ਸਨ, ਜਿਹੜੀ ਉਹਨਾਂ ਤੋਂ ਅਨਿਖੜ ਸੀ ਤੇ ਜਿਹੜੀ ਹੁਣ ਸਦਾ ਲਈ ਉਹਨਾਂ ਦੀ ਪਹੁੰਚ ਤੋਂ ਬਾਹਰ ਹੋ ਗਈ ਜਾਪਦੀ ਸੀ। ਕੋਈ ਵੇਲਾ ਹੁੰਦਾ ਸੀ ਜਦੋਂ ਇਹ ਦੁਨੀਆਂ ਇਕ ਆਮ ਤੇ ਸਾਧਾਰਨ ਚੀਜ਼ ਜਾਪਦੀ ਸੀ ਤੇ ਸਗੋਂ ਕਈ ਵਾਰੀ ਅਕਾਊ ਵੀ। ਅਤੇ ਇਸ ਵੇਲੇ ਇਹ ਉਹਨਾਂ ਦੇ ਸਾਮ੍ਹਣੇ ਅਚਾਨਕ ਹੀ ਬੇਹੱਦ ਅਦੁੱਤੀ ਤੇ ਬੇਜੋੜ ਹੋਕੇ ਸਾਕਾਰ ਸੀ। ਇਹ ਆਜ਼ਾਦ ਦੁਨੀਆ ਸੀ ਜਿਹੜੀ ਪੜ੍ਹਾਉਣ ਵਾਲਿਆਂ ਤੇ ਪੜ੍ਹਨ ਵਾਲਿਆਂ ਵਿਚਕਾਰ ਖੁਲ੍ਹੇ ਡੁਲ੍ਹੇ, ਸਿਧੇ ਤੇ ਪਵਿਤਰ ਸੰਬੰਧਾਂ ਨਾਲ ਭਰਪੂਰ ਸੀ। ਇਸ ਵੇਲੇ ਉਹ ਕਿਥੇ ਸਨ, ਇਸ ਵੇਲੇ ਹੋਣੀ ਦਾ ਬੁੱਲਾ ਉਹਨਾਂ ਨੂੰ ਉਡਾ ਕੇ ਕਿਹੜੀ ਥਾਂ ਲੈ ਆਇਆ ਸੀ? ਅਤੇ ਇਕ ਪਲ ਵਾਸਤੇ ਸੇਰਗੇਈ ਤੇ ਵਾਲਿਯਾ ਦੇ ਦਿਲਾਂ ਵਿਚ ਪਿਆਰ ਦਾ ਇਕ ਫੁਹਾਰਾ ਫੁਟ ਨਿਕਲਿਆ, ਦੂਰ ਹੁੰਦੀ ਜਾਂਦੀ ਦੁਨੀਆਂ ਲਈ ਪਿਆਰ, ਉਸ ਦੁਨੀਆਂ ਦੀ ਸ਼ਾਨ ਤੇ ਸ਼ੋਭਾ ਦੇ ਸਨਮੁਖ ਇਕ ਅਸਪਸ਼ਟ ਜਿਹਾ ਆਦਰਮਈ ਭੈਅ ਜਿਸ ਨੂੰ ਬੀਤੇ ਵਿਚ ਉਹ ਪੂਰੀ ਤਰ੍ਹਾਂ ਸਮਝਣ ਦੇ ਸਮਰਥ ਨਹੀਂ ਸਨ।

ਦੋਵਾਂ ਦੇ ਦਿਲਾਂ ਵਿਚ ਇਕੋ ਜਿਹੇ ਜਜ਼ਬੇ ਜਾਗੇ ਸਨ ਅਤੇ ਬਿਨਾਂ ਇਕ ਦੂਜੇ ਨੂੰ ਦੱਸਿਆਂ ਉਹਨਾਂ ਨੂੰ ਇਸ ਗੱਲ ਦਾ ਪਤਾ ਸੀ। ਅਤੇ ਇਹਨਾਂ ਕੁਝ ਪਲਾਂ ਵਿਚ ਉਹ ਖਾਸ ਤੌਰ ਤੇ ਇਕ ਦੂਜੇ ਦੇ ਨੇੜੇ ਆ ਗਏ ਸਨ।

ਅੱਗੇ ਅੱਗੇ ਜਾਂਦੀ ਵਾਲਿਯਾ ਪਿਛਵਾੜੇ ਦੀਆਂ ਤੰਗ ਪੌੜੀਆਂ ਚੜ੍ਹਦੀ ਪਹਿਲੀ ਮੰਜ਼ਲ 'ਤੇ ਪੁਜ ਗਈ ਤੇ ਫੇਰ ਥੋੜਾ ਜਿਹਾ ਹੋਰ ਉਪਰ ਉਸ ਛੋਟੇ ਜਿਹੇ ਦਰਵਾਜ਼ੇ ਤੱਕ ਆਈ ਜਿਹੜਾ ਮਮਟੀ ਵੱਲ ਖੁਲ੍ਹਦਾ ਸੀ। ਦਰਵਾਜ਼ੇ ਨੂੰ ਤਾਲਾ ਲੱਗਾ ਹੋਇਆ ਸੀ ਪਰ ਸੇਰਗੇਈ ਨੇ ਦਿਲ ਨਹੀਂ ਸੀ ਛੱਡਿਆ। ਉਸ ਨੇ ਆਪਣੀ ਪਤਲੂਣ ਦੀ ਜੇਬ ਵਿਚ ਹੱਥ ਮਾਰਿਆ ਤੇ ਇਕ ਚਾਕੂ ਕੱਢਿਆ ਜਿਸ ਨਾਲ ਕਈ ਹੋਰ ਲਾਭਦਾਇਕ ਸੰਦ ਲੱਗੇ ਹੋਏ ਸਨ। ਇਹਨਾਂ ਵਿਚ ਹੀ ਇਕ ਪੇਚਕਸ ਵੀ ਸੀ। ਪੇਚਕਸ ਨਾਲ ਉਹਨੇ ਦਰਵਾਜ਼ੇ ਦੇ ਹੈਂਡਲ ਦੇ ਪੇਚ ਢਿੱਲੇ ਕੀਤੇ, ਹੈਂਡਲ ਨੂੰ ਲਾਹ ਕੇ ਪਰੇ ਰੱਖ ਦਿੱਤਾ ਤੇ ਜੰਦਰੇ ਨੂੰ ਹੱਥ ਪਾ ਲਿਆ।

"ਕਮਾਲ ਕਰ ਦਿੱਤਾ, ਦਿੱਸਦਾ ਏ ਪਿਆ ਕਿ ਤੂੰ ਪੇਸ਼ਾਵਰ ਤਾਲੇਤੋੜ ਏਂ," ਵਾਲਿਯਾ ਨੇ ਹੱਸ ਕੇ ਆਖਿਆ।

"ਦੁਨੀਆਂ ਵਿਚ ਤਾਲੇਤੋੜਾਂ ਤੋਂ ਇਲਾਵਾ ਐਸੇ ਲੋਕ ਵੀ ਹੁੰਦੇ ਨੇ ਜਿਨ੍ਹਾਂ ਨੂੰ ਫਿਟਰ ਆਖਦੇ ਨੇ," ਸੇਰਗੇਈ ਨੇ ਜਵਾਬ ਦਿੱਤਾ ਅਤੇ ਉਹਦੇ ਵੱਲ ਮੂੰਹ ਕਰ ਕੇ ਮੁਸਕ੍ਰਾ ਪਿਆ।

ਆਪਣੇ ਚਾਕੂ ਨਾਲ ਲੱਗੀ ਛੈਣੀ ਨਾਲ ਉਸ ਨੇ ਜੰਦਰੇ ਨੂੰ ਅੜੇਸ ਦਿੱਤੀ ਤੇ ਬੂਹਾ ਖੁਲ੍ਹ ਗਿਆ ਅਤੇ ਧੁਪ ਨਾਲ ਝੁਲਸੀ ਹੋਈ ਲੋਹੇ ਦੀ ਛੱਤ ਹੇਠੋਂ, ਤਪੀ ਹੋਈ ਮਮਟੀ ਵਿਚੋਂ ਰੇਤ ਤੇ ਧੂੜ ਤੇ ਜਾਲਿਆਂ ਦੀ ਮੁਸ਼ਕ ਦਾ ਫਰਾਟਾ ਉਹਨਾਂ ਦੇ ਚਿਹਰਿਆਂ ਨੂੰ ਵੱਜਾ।

ਕੜੀਆਂ ਨਾਲ ਸਿਰ ਟਕਰਾ ਜਾਣ ਤੋਂ ਬਚਾਉਂਦੇ, ਨੀਵੇਂ ਹੋ ਕੇ ਉਹ ਇਕ ਖਿੜਕੀ ਕੋਲ ਆ ਗਏ। ਖਿੜਕੀ ਉਤੇ ਧੂੜ ਦੀ ਮੋਟੀ ਤਹਿ ਜੰਮੀ ਹੋਈ ਸੀ ਪਰ ਉਹਨਾਂ ਨੇ ਇਸ ਨੂੰ ਪੂੰਝਿਆ ਨਹੀਂ। ਉਹ ਇਹ ਖਤਰਾ ਨਹੀਂ ਸੀ ਸਹੇੜ ਸਕਦੇ ਕਿ ਹੇਠੋਂ ਸੜਕ ਤੋਂ ਉਹਨਾਂ ਨੂੰ ਕੋਈ ਵੇਖ ਲਵੇ। ਉਹਨਾਂ ਨੇ ਬਾਰੀ ਦੇ ਸ਼ੀਸ਼ਿਆਂ ਨਾਲ ਮੂੰਹ ਲਾ ਲਏ ਤਾਂ ਉਹਨਾਂ ਦੀਆਂ ਗੱਲ੍ਹਾਂ ਤਕਰੀਬਨ ਆਪਸ ਵਿਚ ਜੁੜੀਆਂ ਹੋਈਆਂ ਸਨ।

ਬਾਰੀ ਵਿਚੋਂ ਉਹਨਾਂ ਨੂੰ ਪਾਰਕ ਦੇ ਫਾਟਕ ਵਲੋਂ ਆਉਂਦਾ ਸਦੋਵਾਯਾ ਮਾਰਗ ਨਜ਼ਰ ਪੈਂਦਾ ਸੀ ਅਤੇ ਇਕ ਪਾਸੇ ਇਲਾਕਾ ਪਾਰਟੀ ਕਮੇਟੀ ਦੇ ਦਫਤਰਾਂ ਵਾਲੀ ਇਮਾਰਤ ਦਿਖਾਈ ਦੇਂਦੀ ਸੀ। ਉਹਨਾਂ ਦੇ ਬਿਲਕੁਲ ਸਾਮ੍ਹਣੇ ਇਕ ਨੁਕਰ ਵਿਚ ਕਰਾਸਨੋਦੋਨ ਕੋਲਾ ਟਰੱਸਟ ਦੀ ਦੋ ਮੰਜ਼ਲੀ ਇਮਾਰਤ ਸੀ।

ਸੇਰਗੇਈ ਦੇ ਵੇਰਖਨੇਦੂਵਾਨਾਯਾ ਬੇਲੇ ਤੋਂ ਤੁਰਨ ਤੋਂ ਲੈ ਕੇ ਹੁਣ ਤੱਕ ਬੀਤੇ ਸਮੇਂ ਅੰਦਰ, ਜਦੋਂ ਉਹ ਤੇ ਵਾਲਿਯਾ ਮਮਟੀ ਦੀ ਬਾਰੀ ਨਾਲ ਮੂੰਹ ਜੋੜੀ ਖੜੇ ਸਨ, ਜਰਮਨ ਦਸਤੇ ਸ਼ਹਿਰ ਵਿਚ ਦਾਖਲ ਹੋ ਗਏ ਸਨ। ਸਾਰੇ ਸਦੋਵਾਯਾ ਮਾਰਗ ਉਤੇ ਉਹਨਾਂ ਦੇ ਟਰੱਕ 'ਤੇ ਟਰੱਕ ਚੜ੍ਹੇ ਆਉਂਦੇ ਸਨ ਤੇ ਥਾਂ ਪਰ ਥਾਂ ਜਰਮਨ ਫੌਜੀ ਨਜ਼ਰ ਆ ਰਹੇ ਸਨ।

"ਜਰਮਨ!.. ਜਰਮਨਾਂ ਵਰਗੇ ਹੀ ਲੱਗਦੇ ਨੇ! ਸਾਡੇ ਕਰਾਸਨੋਦੋਨ ਵਿਚ ਜਰਮਨ!" ਵਾਲਿਯਾ ਸੋਚ ਰਹੀ ਸੀ। ਉਹਦੀ ਹਿਕ ਵਿਚ ਉਹਦਾ ਦਿਲ ਧਕ ਧਕ ਕਰ ਰਿਹਾ ਸੀ।

ਸੇਰਗੇਈ ਇਸ ਮਾਮਲੇ ਦੇ ਬਾਹਰੀ, ਵਿਹਾਰਕ ਪੱਖ ਬਾਰੇ ਬਹੁਤੀ ਚਿੰਤਾ ਕਰ ਰਿਹਾ ਸੀ। ਮਮਟੀ ਦੀ ਬਾਰੀ ਵਿਚੋਂ ਜੋ ਕੁਝ ਵੀ ਉਸ ਦੀ ਨਜ਼ਰ ਦੇ ਦਾਇਰੇ ਵਿਚ ਆਇਆ ਸੀ, ਉਸ ਦੀਆਂ ਤਿੱਖੀਆਂ ਨਜ਼ਰਾਂ ਇਕ ਇਕ ਵੇਰਵੇ ਨੂੰ ਫੜ ਰਹੀਆਂ ਸਨ ਅਤੇ ਹਰ ਇਕ ਵੇਰਵਾ ਆਪਣੇ ਆਪ ਉਹਦੇ ਚੇਤੇ ਵਿਚ ਬਹਿੰਦਾ ਜਾਂਦਾ ਸੀ।

ਸਕੂਲ ਦੀ ਇਮਾਰਤ ਟਰੱਸਟ ਦੀ ਇਮਾਰਤ ਤੋਂ ਦਸ ਗਜ਼ ਤੋਂ ਬਹੁਤੀ ਦੂਰ

ਨਹੀਂ ਸੀ ਤੇ ਉਹਦੇ ਨਾਲੋਂ ਉੱਚੀ ਸੀ। ਸੇਰਗੇਈ ਟਰੱਸਟ ਦੀ ਇਮਾਰਤ ਦੀ ਲੋਹੇ ਦੀ ਛੱਤ ਵੱਲ ਵੇਖ ਰਿਹਾ ਸੀ ਅਤੇ ਪਹਿਲੀ ਮੰਜ਼ਿਲ ਦੇ ਕਮਰੇ ਤੇ ਹੇਠਲੀ ਮੰਜ਼ਿਲ ਦੇ ਕਮਰਿਆਂ ਦੀਆਂ ਬਾਰੀਆਂ ਕੋਲੋਂ ਫਰਸ਼ ਉਹਨੂੰ ਨਜ਼ਰ ਆਉਂਦਾ ਸੀ। ਸਦੋਵਾਯਾ ਮਾਰਗ ਤੋਂ ਬਿਨਾਂ ਸੇਰਗੇਈ ਕੁਝ ਹੋਰ ਰਸਤੇ ਸੜਕਾਂ ਵੀ ਵੇਖ ਸਕਦਾ ਸੀ ਭਾਵੇਂ ਇਮਾਰਤਾਂ ਸਦਕਾ ਉਹਨਾਂ ਦੀ ਪੂਰੀ ਝਾਕੀ ਅੱਖਾਂ ਅੱਗੇ ਨਹੀਂ ਸੀ ਆਉਂਦੀ। ਉਹ ਉਹਨਾਂ ਬਾਗ਼ ਬਗੀਚਿਆਂ ਤੇ ਹਾਤਿਆਂ ਨੂੰ ਵੇਖ ਰਿਹਾ ਸੀ ਜਿਹੜੇ ਜਰਮਨ ਫੌਜੀਆਂ ਨੇ ਆਪਣੀ ਮਲਕੀਅਤ ਬਣਾ ਲਏ ਸਨ। ਅਤੇ ਜੋ ਕੁਝ ਉਹ ਵੇਖ ਰਿਹਾ ਸੀ ਉਸ ਬਾਰੇ ਵਾਲਿਯਾ ਨੂੰ ਦੱਸਣ ਲੱਗ ਪਿਆ।

"ਝਾੜੀਆਂ, ਝਾੜੀਆਂ ਵੱਢੀ ਜਾਂਦੇ ਨੇ... ਵੇਖ, ਸੂਰਜ-ਮੁਖੀ ਦੇ ਬੂਟੇ ਵੀ ਵੱਢ ਦਿੱਤੇ ਨੇ," ਉਸ ਨੇ ਆਖਿਆ। "ਜਾਪਦਾ ਏ, ਟਰੱਸਟ ਦੀ ਇਮਾਰਤ ਨੂੰ ਆਪਣਾ ਟਿਕਾਣਾ ਬਣਾ ਰਹੇ ਨੇ। ਵੇਖ ਤਾਂ ਸਹੀ, ਕਿਵੇਂ ਕਬਜ਼ਾ ਕਰੀ ਜਾਂਦੇ ਨੇ।"

ਜਰਮਨ ਅਫਸਰ ਤੇ ਸੈਨਿਕ... ਪ੍ਰਤੱਖ ਤੌਰ ਤੇ ਦਫਤਰੀ ਅਮਲਾ-ਫੈਲਾ—ਟਰੱਸਟ ਦੀ ਇਮਾਰਤ ਦੀਆਂ ਦੋਹਾਂ ਮੰਜ਼ਿਲਾਂ ਵਿਚ ਡੇਰਾ ਜਮਾਈ ਜਾਂਦੇ ਸਨ। ਜਰਮਨ ਬੜੇ ਖੁਸ਼ ਸਨ। ਉਹਨਾਂ ਨੇ ਸਾਰੀਆਂ ਬਾਰੀਆਂ ਚੌੜ-ਚੁਪੱਟ ਖੋਹਲ ਦਿੱਤੀਆਂ ਸਨ ਅਤੇ ਆਪੋ ਆਪਣੇ ਕਮਰਿਆਂ ਦਾ, ਜਿਹੜੇ ਉਹਨਾਂ ਨੂੰ ਮਿਲੇ ਸਨ, ਮੁਆਇਨਾ ਕਰ ਰਹੇ ਸਨ। ਉਹ ਮੇਜ਼ਾਂ ਦੀਆਂ ਦਰਾਜ਼ਾਂ ਫੋਲ ਰਹੇ ਸਨ ਅਤੇ ਸਿਗਰਟਾਂ ਪੀਂਦੇ ਹੋਏ ਟਰੱਸਟ ਤੇ ਸਕੂਲ ਦੀ ਇਮਾਰਤ ਵਿਚਲੀ ਉਜਾੜ ਪਈ ਗਲੀ ਵਿਚ ਸਿਗਰਟਾਂ ਦੇ ਗੁਲ ਝਾੜ ਰਹੇ ਸਨ। ਥੋੜੇ ਚਿਰ ਬਾਦ ਕਮਰਿਆਂ ਵਿਚ ਰੂਸੀ ਔਰਤਾਂ ਨਜ਼ਰ ਆਉਣ ਲੱਗੀਆਂ, ਜਵਾਨ ਵੀ ਤੇ ਬੁੱਢੀਆਂ ਵੀ, ਜਿਨ੍ਹਾਂ ਨੇ ਘਗਰੀਆਂ ਨੇਫਿਆਂ ਵਿਚ ਟੰਗੀਆਂ ਹੋਈਆਂ ਸਨ। ਉਹ ਫਰਸ਼ ਧੋਣ ਲੱਗ ਪਈਆਂ। ਸਾਫ ਸੁਥਰੇ ਜਰਮਨ ਬਾਬੂ ਉਹਨਾਂ ਨਾਲ ਮਖੌਲ ਮਸ਼ਕਰੀਆਂ ਕਰ ਰਹੇ ਸਨ।

ਇਹ ਸਭ ਕੁਝ ਵਾਲਿਯਾ ਤੇ ਸੇਰਗੇਈ ਦੇ ਏਨਾ ਨੇੜੇ ਹੋ ਰਿਹਾ ਸੀ ਕਿ ਇਕਦਮ ਸੇਰਗੇਈ ਦੇ ਮਨ ਵਿਚ ਇਕ ਖਿਆਲ ਉਭਰਿਆ। ਖਿਆਲ ਤਾਂ ਅਜੇ ਅਸਪਸ਼ਟ ਤੇ ਅਧੂਰਾ, ਨਿਰਦਈ ਤੇ ਦੁਖਦਾਈ ਸੀ, ਪਰ ਇਸ ਤੋਂ ਉਸ ਦਾ ਦਿਲ ਖਿੜ ਗਿਆ। ਉਸ ਨੇ ਇਸ ਗੱਲ ਵਾਲੇ ਪਾਸੇ ਵੀ ਧਿਆਨ ਦਿੱਤਾ ਕਿ ਮਮਟੀ ਦੀਆਂ ਬਾਰੀਆਂ ਆਸਾਨੀ ਨਾਲ ਹੀ ਉਖਾੜੀਆਂ ਜਾ ਸਕਦੀਆਂ ਹਨ। ਬਾਰੀਆਂ ਦੇ ਹਲਕੇ ਹਲਕੇ ਫੱਟੇ ਚੁਗਾਠਾਂ ਵਿਚ ਪਤਲੇ ਪਤਲੇ ਕਿੱਲ ਠੋਕ ਕੇ ਲਾਏ ਹੋਏ ਸਨ।

ਸੇਰਗੇਈ ਤੇ ਵਾਲਿਯਾ ਨੂੰ ਮਮਟੀ ਵਿਚ ਬੈਠਿਆਂ ਚੋਖਾ ਚਿਰ ਹੋ ਗਿਆ ਸੀ ਤੇ ਹੁਣ ਉਹ ਏਧਰ ਓਧਰ ਦੀਆਂ ਗੱਲਾਂ ਕਰਨ ਲੱਗ ਪਏ ਸਨ।

"ਸਤਿਓਪਾ ਸਾਫੋਨੋਵ ਨੂੰ ਉਸ ਤੋਂ ਮਗਰੋਂ ਨਹੀਂ ਮਿਲੀ ਤੂੰ?" ਸੇਰਗੇਈ ਨੇ ਪੁੱਛਿਆ।

"ਨਹੀਂ।"

"ਮਤਲਬ ਇਹ ਹੋਇਆ ਕਿ ਹਾਲੇ ਉਹਦੇ ਨਾਲ ਗੱਲ ਕਰਨ ਦਾ ਇਹਨੂੰ ਕੋਈ ਮੌਕਾ ਨਹੀਂ ਮਿਲਿਆ," ਸੇਰਗੇਈ ਨੂੰ ਇਹ ਸੋਚ ਕੇ ਤਸੱਲੀ ਹੋਈ।

"ਉਹ ਫੇਰ ਆਵੇਗਾ, ਉਹ ਬੜਾ ਚੰਗਾ ਗਭਰੂ ਏ," ਸੇਰਗੇਈ ਨੇ ਆਖਿਆ। "ਅੱਗੋਂ ਜ਼ਿੰਦਗੀ ਬਾਰੇ ਕਿਵੇਂ ਸੋਚਦੀ ਏਂ," ਉਹਨੇ ਪੁੱਛਿਆ।

ਵਾਲਿਯਾ ਨੇ ਮਾਣਮੱਤੇ ਢੰਗ ਨਾਲ ਆਪਣੇ ਮੋਢੇ ਛੰਡੇ।

"ਹਾਲੇ ਕੀ ਆਖ ਸਕਦੀ ਆਂ ? ਕੌਣ ਜਾਣੇ, ਕੀ ਹੋਵੇਗਾ।"

"ਇਹ ਤਾਂ ਠੀਕ ਏ," ਸੇਰਗੇਈ ਨੇ ਆਖਿਆ। "ਕਿਸੇ ਵੇਲੇ ਆ ਜਾਵਾਂ ਤੈਨੂੰ ਮਿਲਣ ? ਮਾਪੇ ਬੁਰਾ ਤਾਂ ਨਹੀਂ ਮੰਨਣਗੇ ?"

"ਮਾਪੇ!.. ਭਲਕੇ ਹੀ ਆ ਜਾ, ਜੇ ਜੀਅ ਕਰੇ। ਮੈਂ ਸਤਿਓਪਾ ਨੂੰ ਵੀ ਸੱਦ ਘਲਾਂਗੀ।"

"ਤੇਰਾ ਨਾਂ ਕੀ ਏ ?"

"ਵਾਲਿਯਾ ਬੋਰਤਸ।"

ਏਸੇ ਘੜੀ ਓਹਨਾਂ ਨੂੰ ਟਾਮੀ-ਗੱਨ ਦੀਆਂ ਅਚਨਚੇਤੀ ਕਈ ਲੰਮੀਆਂ ਬੁਛਾੜਾਂ ਦੀ ਆਵਾਜ਼ ਸੁਣੀ, ਤੇ ਫੇਰ ਛੋਟੀਆਂ ਬੁਛਾੜਾਂ ਦੀ। ਇਹ ਆਵਾਜ਼ ਵੇਰਖ਼ਨੇਦੂਵਾਨਾਯਾ ਬੇਲੇ ਵਲੋਂ ਆਈ ਸੀ।

"ਗੋਲੀ ਚਲੀ ਏ। ਸੁਣਿਆ ਤੂੰ ?" ਵਾਲਿਯਾ ਨੇ ਪੁੱਛਿਆ।

"ਅਸੀਂ ਏਥੇ ਬੈਠੇ ਹੋਏ ਆਂ, ਤੇ ਰੱਬ ਜਾਣੇ ਸ਼ਹਿਰ ਵਿਚ ਕੀ ਹੋ ਰਿਹਾ ਹੋਵੇ," ਸੇਰਗੇਈ ਨੇ ਗੰਭੀਰਤਾ ਨਾਲ ਆਖਿਆ। "ਖਬਰੇ, ਜਰਮਨ ਸਾਡੇ ਘਰਾਂ ਵਿਚ ਵੀ ਇਉਂ ਬੈਠੇ ਹੋਣ ਜਿਵੇਂ ਉਹਨਾਂ ਦੇ ਆਪਣੇ ਘਰ ਹੋਣ।"

ਕੇਵਲ ਹੁਣ ਵਾਲਿਯਾ ਨੂੰ ਅਹਿਸਾਸ ਹੋਇਆ ਕਿ ਉਹ ਆਪਣੇ ਘਰੋਂ ਕਿਵੇਂ ਨਿਕਲੀ ਸੀ। ਉਸ ਨੇ ਸੋਚਿਆ ਕਿ ਸ਼ਾਇਦ ਸੇਰਗੇਈ ਦੀ ਗੱਲ ਠੀਕ ਹੀ ਹੋਵੇ ਤੇ ਉਹਦੇ ਮਾਪੇ ਉਹਦੇ ਵਾਸਤੇ ਪ੍ਰੇਸ਼ਾਨ ਹੋ ਰਹੇ ਹੋਣਗੇ। ਪਰ ਉਸ ਦੀ ਹਉਮੈਂ ਉਸ ਨੂੰ ਇਹ ਆਖਣ ਦੀ ਪਹਿਲ ਕਰਨ ਦੀ ਆਗਿਆ ਨਹੀਂ ਸੀ ਦੇਂਦੀ ਕਿ ਉਹਦੇ ਘਰ ਜਾਣ ਦਾ ਵਕਤ ਹੋ ਗਿਆ ਹੈ। ਪਰ ਸੇਰਗੇਈ ਨੂੰ ਇਸ ਗੱਲ ਦਾ ਕਦੇ ਕੋਈ ਫਿਕਰ ਨਹੀਂ ਸੀ ਹੋਇਆ ਕਿ ਦੂਜੇ ਉਹਦੇ ਬਾਰੇ ਕੀ ਸੋਚਦੇ ਹਨ।

"ਘਰ ਚਲਣਾ ਚਾਹੀਦਾ ਏ," ਉਸ ਨੇ ਆਖਿਆ।

ਉਹ ਜਿਸ ਰਸਤੇ ਸਕੂਲ ਅੰਦਰ ਵੜੇ ਸਨ ਓਸੇ ਰਸਤੇ ਬਾਹਰ ਆ ਗਏ।

ਥੋੜਾ ਚਿਰ ਉਹ ਬਾਗ਼ ਦੇ ਸਾਮ੍ਹਣੇ ਜੰਗਲੇ ਕੋਲ ਖੜੇ ਰਹੇ। ਉਪਰ ਮਮਟੀ ਵਿਚ ਇਕੱਠੇ ਬੈਠੇ ਰਹਿਣ ਮਗਰੋਂ ਉਹ ਕੁਝ ਕੁ ਪ੍ਰੇਸ਼ਾਨੀ ਮਹਿਸੂਸ ਕਰ ਰਹੇ ਸਨ।

"ਭਲਕੇ ਆਵਾਂਗਾ ਤੇਰੇ ਵੱਲ," ਸੇਰਗੇਈ ਨੇ ਆਖਿਆ।

ਘਰ ਪਹੁੰਚ ਕੇ ਸੇਰਗੇਈ ਨੇ ਖਬਰ ਸੁਣੀ ਜਿਹੜੀ ਮਗਰੋਂ ਰਾਤ ਨੂੰ ਉਹਨੇ ਵਲੋਦੀਆ ਓਸਮੂਖਿਨ ਨੂੰ ਦੱਸ ਦਿੱਤੀ। ਇਹ ਖ਼ਬਰ ਕਿ ਹਸਪਤਾਲ ਵਿਚ ਰਹਿ

ਜਾਏ ਫੱਟੜਾਂ ਨੂੰ ਬਾਹਰ ਕੱਢ ਦਿੱਤਾ ਗਿਆ ਹੈ ਅਤੇ ਡਾਕਟਰ ਫਿਓਦਰ ਫਿਓਦਰੋਵਿਚ ਮਾਰਿਆ ਗਿਆ ਹੈ। ਇਹ ਗੱਲ ਉਹਦੀ ਭੈਣ ਨਾਦਿਯਾ ਨੇ ਆਪਣੀ ਅੱਖੀਂ ਵੇਖੀ ਸੀ ਤੇ ਓਸੇ ਨੇ ਹੀ ਹੋਈ ਬੀਤੀ ਸੇਰਗੇਈ ਨੂੰ ਦੱਸੀ ਸੀ।

ਨਾਜ਼ੀ ਫੌਜਾਂ ਦੇ ਭਰੇ ਹੋਏ ਕਈ ਟਰੱਕ ਤੇ ਦੋ ਕਾਰਾਂ ਹਸਪਤਾਲ ਅੱਗੇ ਆ ਖੜੀਆਂ ਹੋਈਆਂ ਸਨ। ਨਤਾਲਿਯਾ ਅਲੇਕਸੇਯੇਵਨਾ ਬਾਹਰ ਗਈ ਤੇ ਉਸ ਨੂੰ ਹੁਕਮ ਦਿੱਤਾ ਗਿਆ ਸੀ ਕਿ ਅੱਧੇ ਘੰਟੇ ਦੇ ਅੰਦਰ ਅੰਦਰ ਸਾਰੀ ਥਾਂ ਖਾਲੀ ਕਰ ਦਿੱਤੀ ਜਾਵੇ। ਨਤਾਲਿਯਾ ਅਲੇਕਸੇਯੇਵਨਾ ਨੇ ਓਸੇ ਵੇਲੇ ਤੁਰ ਫਿਰ ਸਕਣ ਵਾਲਿਆਂ ਨੂੰ ਹਦਾਇਤ ਕੀਤੀ ਕਿ ਉਹ ਬੱਚਿਆਂ ਵਾਲੇ ਹਸਪਤਾਲ ਚਲੇ ਜਾਣ। ਇਸ ਦੇ ਨਾਲ ਹੀ ਉਸ ਨੇ ਸਮਾਂ ਵਧਾਉਣ ਦੀ ਬੇਨਤੀ ਇਹ ਕਾਰਨ ਦੱਸ ਕੇ ਕੀਤੀ ਕਿ ਮੰਜੇ ਤੋਂ ਨਾ ਉਠ ਸਕਣ ਵਾਲੇ ਬੀਮਾਰਾਂ ਦੀ ਗਿਣਤੀ ਬਹੁਤ ਹੈ ਤੇ ਉਹਨਾਂ ਕੋਲ ਮੋਟਰ ਗੱਡੀ ਕੋਈ ਨਹੀਂ।

ਅਫਸਰ ਪਹਿਲਾਂ ਹੀ ਆਪਣੀਆਂ ਕਾਰਾਂ ਵਿਚ ਜਾ ਬੈਠੇ ਸਨ।

"ਫੇਨਬੋਗ! ਇਹ ਔਰਤ ਕੀ ਚਾਹੁੰਦੀ ਏ?" ਵੱਡੇ ਫੌਜੀ ਅਫਸਰ ਨੇ ਇਕ ਉੱਚੇ ਲੰਮੇ, ਭਾਰੀ-ਭਰਕਮ ਨਾਨਕਮਿਸ਼ੰਡ ਅਫਸਰ ਨੂੰ ਕੜਕ ਕੇ ਪੁੱਛਿਆ ਜਿਸ ਨੇ ਸੋਨੇ ਦੇ ਦੰਦ ਲਵਾਏ ਹੋਏ ਸਨ ਤੇ ਹਲਕੇ ਰੰਗ ਦੀ ਸਿੰਗ ਦੀ ਕਮਾਨੀ ਵਾਲੀਆਂ ਐਨਕਾਂ ਚਾੜ੍ਹੀਆ ਹੋਈਆਂ ਸਨ। ਤੇ ਫੇਰ ਕਾਰਾਂ ਚਲ ਪਈਆਂ।

ਭਾਵੇਂ ਸਿੰਗ ਦੀ ਕਮਾਨੀ ਵਾਲਾ ਨਾਨਕਮਿਸ਼ੰਡ ਅਫਸਰ ਕੋਈ ਵਿਗਿਆਨੀ ਤਾਂ ਨਹੀਂ ਸੀ ਨਜ਼ਰ ਆਉਂਦਾ, ਪਰ ਘਟੋ ਘਟ ਉਹ ਬੁਧੀਜੀਵੀ ਜ਼ਰੂਜ ਜਾਪਦਾ ਸੀ। ਪਰ ਜਦੋਂ ਨਤਾਲਿਯਾ ਅਲੇਕਸੇਯੇਵਨਾ ਨੇ ਉਹਦੇ ਕੋਲ ਜਾ ਕੇ ਆਪਣੀ ਬੇਨਤੀ ਦੁਹਰਾਈ ਅਤੇ ਸਗੋਂ ਉਹਦੇ ਨਾਲ ਜਰਮਨ ਵਿਚ ਗੱਲ ਕਰਨ ਦੀ ਵੀ ਕੋਸ਼ਿਸ਼ ਕੀਤੀ ਤਾਂ ਉਹਨੇ ਐਨਕ ਦੇ ਸ਼ੀਸ਼ਿਆਂ ਵਿਚੋਂ ਇਉਂ ਝਾਕ ਕੇ ਵੇਖਿਆ ਜਿਵੇਂ ਉਹ ਉਹਦੀ ਥਾਂ ਕਿਸੇ ਹੋਰ ਪਾਸੇ ਵੇਖ ਰਿਹਾ ਹੋਵੇ। ਤਕਰੀਬਨ ਔਰਤਾਂ ਵਰਗੀ ਆਵਾਜ਼ ਵਿਚ ਉਸ ਨੇ ਆਪਣੇ ਸੈਨਿਕਾਂ ਨੂੰ ਬੁਲਾਇਆ ਜਿਹੜੇ ਮਿਥਿਆ ਗਿਆ ਅੱਧਾ ਘੰਟਾ ਬੀਤਣ ਤੋਂ ਵੀ ਪਹਿਲਾਂ ਬੀਮਾਰਾਂ ਨੂੰ ਇੱਜੜ ਵਾਂਗੂ ਧੱਕ ਕੇ ਹਾਤੇ ਵਿਚੋਂ ਬਾਹਰ ਕੱਢਣ ਲੱਗ ਪਏ।

ਉਹਨਾਂ ਨੇ ਬੀਮਾਰਾਂ ਨੂੰ ਧੂਹ ਕੇ ਬਿਸਤਰਿਆਂ ਵਿਚੋਂ ਬਾਹਰ ਕੱਢਿਆ ਜਾਂ ਬਾਹਵਾਂ ਤੋਂ ਫੜ ਕੇ ਖਿਚ ਲਿਆ ਤੇ ਦਰਵਾਜ਼ੇ ਤੋਂ ਬਾਹਰ ਲਾਨ ਉਤੇ ਪਟਕਾ ਮਾਰਿਆ। ਤੇ ਫੇਰ ਉਹਨਾਂ ਨੂੰ ਪਤਾ ਲੱਗਾ ਕਿ ਹਸਪਤਾਲ ਵਿਚ ਫੱਟੜ ਫੌਜੀ ਸਨ।

ਫਿਓਦਰ ਫਿਓਦਰੋਵਿਚ, ਜਿਹੜਾ ਮਿਊਨੀਸਿਪਲ ਹਸਪਤਾਲ ਦਾ ਸਰਜਨ ਸੀ, ਅੱਗੇ ਹੋ ਕੇ ਇਹ ਸਮਝਾਉਣ ਦੀ ਕੋਸ਼ਿਸ਼ ਕਰਨ ਲੱਗਾ ਕਿ ਇਹਨਾਂ ਦੀ ਹਾਲਤ ਬੇਹੱਦ ਖ਼ਰਾਬ ਹੈ ਤੇ ਇਹਨਾਂ ਵਿਚੋਂ ਕੋਈ ਵੀ ਫੇਰ ਲੜਾਈ ਵਿਚ ਹਿੱਸਾ ਲੈਣ ਦੇ ਕਾਬਿਲ ਨਹੀਂ ਅਤੇ ਇਹਨਾਂ ਨੂੰ ਗੈਰ-ਫੌਜੀ ਦੇਖ-ਰੇਖ ਵਿਚ ਰਖਿਆ ਗਿਆ ਹੈ।

ਨਾਨਕਮਿਸ਼ੰਡ ਫੌਜੀ ਦਾ ਕਹਿਣਾ ਸੀ ਕਿਉਂਕਿ ਇਹ ਸੈਨਿਕ ਹਨ ਇਸ ਵਾਸਤੇ ਇਹ ਜੰਗੀ ਕੈਦੀ ਬਣਾ ਲਏ ਗਏ ਹਨ ਤੇ ਇਹਨਾਂ ਨੂੰ ਇਹਨਾਂ ਦੀ ਅਸਲ ਥਾਂ 'ਤੇ ਪਹੁੰਚਾਇਆ ਜਾਣਾ ਜ਼ਰੂਰੀ ਹੈ। ਤੇ ਇਸ ਤੋਂ ਬਾਦ ਜ਼ਖ਼ਮੀਆਂ ਨੂੰ ਕੱਛਿਆਂ ਬੁਨੈਣਾਂ ਵਿਚ ਹੀ ਉਹਨਾਂ ਦੇ ਬਿਸਤਰਿਆਂ ਵਿਚੋਂ ਧੂਹ ਲਿਆ ਗਿਆ ਤੇ ਟਰੱਕਾਂ ਵਿਚ ਇਕ ਦੂਜੇ ਦੇ ਉਤੇ, ਸੁਟ ਕੇ, ਜਿਵੇਂ ਆਇਆ, ਭਰ ਲਿਆ ਗਿਆ।

ਫਿਓਦਰ ਫਿਓਦਰੋਵਿਚ ਦੇ ਛੇਤੀ ਤੈਸ਼ ਵਿਚ ਆ ਜਾਣ ਵਾਲੇ ਸੁਭਾ ਨੂੰ ਜਾਣਦਿਆਂ, ਨਤਾਲਿਯਾ ਅਲੇਕਸੇਯੇਵਨਾ ਨੇ ਉਸ ਨੂੰ ਓਥੋਂ ਚਲੇ ਜਾਣ ਵਾਸਤੇ ਆਖਿਆ, ਪਰ ਉਹ ਦੋ ਖਿੜਕੀਆਂ ਦੇ ਵਿਚਕਾਰ ਲਾਂਘੇ ਵਿਚ ਖੜਾ ਰਿਹਾ। ਧੁਪ ਨਾਲ ਝੁਲਸਿਆ ਉਸ ਦਾ ਚਿਹਰਾ ਸੁਆਹ-ਰੰਗਾ ਹੋ ਗਿਆ ਸੀ। ਹੱਥ ਨਾਲ ਬਣਾਈ ਸਿਗਰਟ ਦੇ ਬਚਦੇ ਹਿੱਸੇ ਨੂੰ ਉਹ ਆਪਣੇ ਬੁਲ੍ਹਾਂ ਵਿਚ ਪਪੋਲ ਰਿਹਾ ਸੀ ਤੇ ਉਸ ਦੇ ਗੋਡੇ ਇਉਂ ਕੰਬ ਰਹੇ ਸਨ ਕਿ ਉਸ ਨੂੰ ਬਾਰ ਬਾਰ ਝੁੱਕ ਕੇ ਹੱਥ ਨਾਲ ਮਲਣੇ ਪੈ ਰਹੇ ਸਨ। ਨਤਾਲਿਯਾ ਅਲੇਕਸੇਯੇਵਨਾ ਉਸ ਨੂੰ ਇਕੱਲਿਆਂ ਛੱਡ ਕੇ ਜਾਣੋਂ ਡਰਦੀ ਸੀ ਤੇ ਉਸ ਨੇ ਨਾਦਿਯਾ ਨੂੰ ਵੀ ਆਖਿਆ ਕਿ ਜਿੰਨਾ ਚਿਰ ਇਹ ਸਭ ਖ਼ਤਮ ਨਹੀਂ ਹੁੰਦਾ ਨਾ ਜਾਵੇ। ਇਹ ਵੇਖ ਕੇ ਤਰਸ ਤੇ ਡਰ ਆਉਂਦਾ ਸੀ ਕਿ ਕਿਵੇਂ ਅੱਧ-ਕੰਜੇ ਫੱਟੜਾਂ ਨੂੰ ਧੂਹ ਧੂਹ ਕੇ ਲਾਂਘੇ ਵਿਚੋਂ ਲਿਜਾਇਆ ਜਾ ਰਿਹਾ ਸੀ। ਕਿਸੇ ਕਿਸੇ ਵੇਲੇ ਤਾਂ ਫਰਸ਼ ਉੱਤੇ ਘਸੀਟ ਕੇ ਲਿਜਾਇਆ ਜਾ ਰਿਹਾ ਸੀ। ਨਾਦਿਯਾ ਦੀ ਰੋਣ ਦੀ ਹਿੰਮਤ ਨਹੀਂ ਸੀ ਪੈਂਦੀ ਭਾਵੇਂ ਉਹਦੀਆਂ ਅੱਖਾਂ ਵਿਚੋਂ ਆਪਮੁਹਾਰੇ ਹੀ ਅਥਰੂ ਵਗੀ ਜਾ ਰਹੇ ਸਨ। ਪਰ ਉਹ ਉਸ ਥਾਂ ਤੋਂ ਹਿਲ ਕੇ ਗਈ ਨਹੀਂ ਸੀ ਕਿਉਂਕਿ ਫਿਓਦਰ ਫਿਓਦਰੋਵਿਚ ਬਾਰੇ ਉਹ ਹੋਰ ਵੀ ਬਹੁਤਾ ਡਰ ਰਹੀ ਸੀ।

ਦੋ ਜਰਮਨ ਇਕ ਜ਼ਖਮੀ ਨੂੰ ਖਿੱਚੀ ਲਈ ਜਾਂਦੇ ਸਨ ਜਿਸ ਦਾ ਦੋ ਕੁ ਹਫਤੇ ਪਹਿਲਾਂ ਫਿਓਦਰ ਫਿਓਦਰੋਵਿਚ ਨੇ ਮੋਰਟਾਰ ਤੋਪ ਦੇ ਗੋਲਿਆਂ ਦੀਆਂ ਪੱਚਰਾਂ ਨਾਲ ਤਬਾਹ ਹੋ ਗਿਆ ਇਕ ਗੁਰਦਾ ਕੱਢ ਦਿੱਤਾ ਹੋਇਆ ਸੀ। ਪਿਛਲੇ ਕੁਝ ਦਿਨਾਂ ਵਿਚ ਉਹਦੀ ਹਾਲਤ ਬਹੁਤ ਸੁਧਰ ਗਈ ਸੀ ਅਤੇ ਡਾਕਟਰ ਨੂੰ ਆਪਣੇ ਕੀਤੇ ਇਸ ਅਪਰੇਸ਼ਨ ਉਤੇ ਬੜਾ ਮਾਣ ਸੀ। ਜਿਸ ਵੇਲੇ ਜਰਮਨ ਇਸ ਆਦਮੀ ਨੂੰ ਚੁੱਕ ਕੇ ਲਾਂਘੇ ਵਿਚੋਂ ਜਾ ਰਹੇ ਸਨ ਤਾਂ ਨਾਨਕਮਿਸ਼ੰਡ ਅਫਸਰ ਫੇਨਬੋਂਗ ਨੇ ਉਹਨਾਂ ਵਿਚੋਂ ਇਕ ਜਣੇ ਨੂੰ ਬੁਲਾ ਲਿਆ। ਸੈਨਿਕ ਨੇ ਜ਼ਖਮੀ ਆਦਮੀ ਦੀਆਂ ਲੱਤਾਂ ਛੱਡ ਦਿੱਤੀਆਂ ਤੇ ਦੌੜ ਕੇ ਵਾਰਡ ਵਿਚ ਚਲਾ ਗਿਆ। ਦੂਜੇ ਸੈਨਿਕ ਨੇ ਇਕੱਲਿਆਂ ਹੀ ਜ਼ਖਮੀ ਆਦਮੀ ਨੂੰ ਫਰਸ਼ ਉਤੇ ਘਸੀਟਣਾ ਸ਼ੁਰੂ ਕਰ ਦਿੱਤਾ।

ਫਿਓਦਰ ਫਿਓਦਰੋਵਿਚ ਅਚਾਨਕ ਦੀਵਾਰ ਨਾਲੋਂ ਹਟਿਆ ਅਤੇ ਇਸ ਤੋਂ ਪਹਿਲਾਂ ਕਿ ਕਿਸੇ ਨੂੰ ਇਹ ਪਤਾ ਲੱਗਦਾ ਕਿ ਹੋ ਕੀ ਰਿਹਾ ਹੈ ਦੌੜ ਕੇ ਜ਼ਖਮੀ ਕੋਲ ਆ ਗਿਆ। ਬਾਕੀ ਬਹੁਤ ਸਾਰਿਆਂ ਵਾਂਗ, ਇਸ ਆਦਮੀ ਨੇ ਵੀ ਅੰਤੜਾਂ ਦੀ

ਪੀੜ ਦੇ ਬਾਵਜੂਦ ਮੂੰਹੋਂ ਇਕ ਲਫ਼ਜ਼ ਤੱਕ ਨਹੀਂ ਸੀ ਕੱਢਿਆ, ਪਰ ਜਦੋਂ ਉਸ ਨੇ ਡਾਕਟਰ ਨੂੰ ਵੇਖਿਆ ਤਾਂ ਉਹ ਬੋਲ ਉਠਿਆ:

"ਵੇਖਿਆ ਜੇ, ਫਿਓਦਰ ਫਿਓਦਰੋਵਿਚ, ਕੀ ਕਰ ਰਹੇ ਨੇ? ਇਹ ਇਨਸਾਨ ਨੇ ਜਾਂ?"

ਤੇ ਉਹਦੇ ਅਥਰੂ ਛੁਟ ਪਏ।

ਫਿਓਦਰ ਫਿਓਦਰੋਵਿਚ ਨੇ ਜਰਮਨ ਵਿਚ ਕੁਝ ਆਖਿਆ। ਸ਼ਾਇਦ ਉਸ ਨੇ ਇਹ ਆਖਿਆ ਸੀ ਕਿ ਇਹ ਕੰਮ ਕਰਨ ਦਾ ਠੀਕ ਤਰੀਕਾ ਨਹੀਂ। ਤੇ ਸ਼ਾਇਦ ਉਸ ਨੇ ਇਹ ਵੀ ਆਖਿਆ ਸੀ, "ਲਿਆ, ਮੈਂ ਹੱਥ ਪੁਆ ਦਿਆਂ।" ਪਰ ਜਰਮਨ ਸੈਨਿਕ ਹੱਸ ਪਿਆ ਸੀ ਤੇ ਜ਼ਖ਼ਮੀ ਆਦਮੀ ਨੂੰ ਫਰਸ਼ ਉਤੇ ਘਸੀਟੀ ਗਿਆ ਸੀ। ਓਸੇ ਪਲ ਫੇਨਬੋਗ ਵਾਰਡ ਵਿਚੋਂ ਬਾਹਰ ਨਿਕਲ ਆਇਆ ਤੇ ਫਿਓਦਰ ਫਿਓਦਰੋਵਿਚ ਸਿੱਧਾ ਉਹਦੇ ਕੋਲ ਗਿਆ। ਡਾਕਟਰ ਦਾ ਚਿਹਰਾ ਸੁਆਹ-ਰੰਗਾ ਸੀ ਤੇ ਉਹਦਾ ਸਰੀਰ ਕੰਬੀ ਜਾ ਰਿਹਾ ਸੀ। ਉਹ ਨਾਨਕਮਿਸ਼ੰਡ ਅਫਸਰ ਨਾਲ ਤਕਰੀਬਨ ਖਹਿ ਹੀ ਗਿਆ ਸੀ ਤੇ ਉਹਨੇ ਤਿੱਖੀ ਆਵਾਜ਼ ਵਿਚ ਉਸ ਨੂੰ ਕੁਝ ਆਖਿਆ ਸੀ। ਕਾਲੀ ਵਰਦੀ ਵਾਲੇ ਇਸ ਅਫਸਰ ਨੇ, ਜਿਹੜੀ ਉਹਦੇ ਭਾਰੀ-ਭਰਕਮ ਜਿਸਮ ਉੱਤੇ ਤਹਿ ਵਾਂਗ ਬੈਠੀ ਹੋਈ ਸੀ ਤੇ ਜਿਸ ਦੀ ਛਾਤੀ ਉਤੇ ਖੋਪੜੀ ਤੇ ਕਾਟਵੀਆਂ ਹੱਡੀਆਂ ਵਾਲਾ ਚਮਕੀਲਾ ਧਾਤ ਦਾ ਬੈਜ ਲੱਗਾ ਹੋਇਆ ਸੀ, ਜਵਾਬ ਵਿਚ ਕੁਝ ਬੁੜ ਬੁੜ ਕੀਤਾ ਤੇ ਡਾਕਟਰ ਦੇ ਚਿਹਰੇ ਉਤੇ ਪਸਤੌਲ ਰੱਖ ਕੇ ਉਸ ਨੂੰ ਪਿਛਾਂਹ ਧੱਕ ਦਿੱਤਾ। ਫਿਓਦਰ ਫਿਓਦਰੋਵਿਚ ਪਿਛਾਂਹ ਡਿਗ ਪਿਆ ਤੇ ਉਸ ਨੇ ਫੇਰ ਕੁਝ ਆਖਿਆ, ਸ਼ਾਇਦ ਕੋਈ ਚੋਭਵੀਂ ਗੱਲ। ਤੱਦ ਫੇਨਬੋਗ ਦੀਆਂ ਐਨਕਾਂ ਪਿੱਛੇ ਉਹਦੀਆਂ ਅੱਖਾਂ ਇਉਂ ਟੱਡੀਆਂ ਗਈਆਂ ਕਿ ਵੇਖ ਕੇ ਖ਼ੌਫ ਆਉਣ ਲੱਗਾ ਸੀ ਤੇ ਉਸ ਨੇ ਫਿਓਦਰ ਫਿਓਦਰੋਵਿਚ ਦੀਆਂ ਅੱਖਾਂ ਵਿਚਾਲੇ ਗੋਲੀ ਦਾਗ ਦਿੱਤੀ। ਨਾਦਿਯਾ ਨੇ ਵੇਖਿਆ ਕਿ ਉਹਦਾ ਮੱਥਾ ਦੁਫਾੜ ਹੋ ਗਿਆ ਸੀ ਅਤੇ ਇਸ ਵਿਚੋਂ ਲਹੂ ਦੀ ਧਾਰ ਛੁਟ ਪਈ ਸੀ ਤੇ ਫਿਓਦਰ ਫਿਓਦਰੋਵਿਚ ਭੁੰਜੇ ਡਿਗ ਪਿਆ ਸੀ। ਨਤਾਲਿਯਾ ਅਲੇਕਸੇਯੇਵਨਾ ਤੇ ਨਾਦਿਯਾ ਹਸਪਤਾਲ ਵਿਚੋਂ ਭੱਜ ਉੱਠੀਆਂ ਤੇ ਨਾਦਿਯਾ ਨੂੰ ਤਾਂ ਇਹ ਵੀ ਯਾਦ ਨਹੀਂ ਸੀ ਕਿ ਉਹ ਘਰ ਕਿਵੇਂ ਅਪੜੀ ਸੀ।

ਨਾਦਿਯਾ ਟੋਪੀ ਤੇ ਚਿੱਟਾ ਚੋਗਾ ਪਾਈ, ਜਿਵੇਂ ਉਹ ਹਸਪਤਾਲ ਵਿਚੋਂ ਦੌੜ ਕੇ ਆਈ ਸੀ, ਬੈਠੀ ਸੀ ਤੇ ਮੁੜ ਮੁੜ ਇਹ ਕਹਾਣੀ ਸੁਣਾ ਰਹੀ ਸੀ। ਉਹ ਰੋਈ ਨਹੀਂ ਸੀ, ਉਹਦਾ ਚਿਹਰਾ ਬੱਗਾ ਪੂਣੀ ਸੀ, ਗੱਲ੍ਹਾਂ ਦੀਆਂ ਹੱਡੀਆਂ ਅੰਗਿਆਰਾਂ ਵਾਂਗ ਸਨ ਤੇ ਉਹਦੀਆਂ ਚਮਕਦੀਆਂ ਅੱਖਾਂ ਉਹਨਾਂ ਲੋਕਾਂ ਨੂੰ ਨਹੀਂ ਸੀ ਵੇਖ ਰਹੀਆਂ ਜਿਨ੍ਹਾਂ ਨੂੰ ਉਹ ਇਹ ਸਭ ਕੁਝ ਸੁਣਾ ਰਹੀ ਸੀ।

"ਸੁਣਿਆ ਤੂੰ, ਲੋਫਰਾ!" ਪਿਓ ਨੇ ਗੁੱਸੇ ਵਿਚ ਆ ਕੇ ਖੰਘਦਿਆਂ ਸੇਰਗੇਈ ਨੂੰ ਝਾੜਿਆ। "ਕਸਮ ਖੁਦਾ ਦੀ, ਜੀਅ ਕਰਦਾ ਹੈ ਤੇਰੀ ਚਮੜੀ ਉਧੇੜ ਦੇਵਾਂ!

ਸ਼ਹਿਰ ਵਿਚ ਜਰਮਨ ਆ ਵੜੇ ਨੇ ਤੇ ਇਹ ਪਤਾ ਨਹੀਂ ਕਿਥੇ ਆਵਾਰਾ ਪਿਆ ਫਿਰਦਾ ਹੈ! ਮਾਂ ਦੀ ਜਾਨ ਦਾ ਖੌ।"

ਮਾਂ ਰੋਣ ਲੱਗ ਪਈ।

"ਮੇਰਾ ਤਾਂ ਸਾਹ ਸੁੱਕਾ ਪਿਆ ਸੀ। ਸੋਚਦੀ ਸਾਂ, ਤੈਨੂੰ ਮਾਰ ਦਿੱਤਾ।"

"ਮੈਨੂੰ ਮਾਰ ਦਿੱਤਾ!" ਅਚਾਨਕ ਖਿੱਝ ਕੇ ਸੇਰਗੇਈ ਬੋਲਿਆ।" ਮੈਨੂੰ ਨਹੀਂ ਮਾਰਿਆ। ਪਰ ਜ਼ਖ਼ਮੀ ਮਾਰ ਦਿੱਤੇ, ਵੇਰਖਨੇਦੂਵਾਨਾਯਾ ਬੇਲੇ ਵਿਚ। ਮੈ ਆਵਾਜ਼ ਸੁਣੀ ਸੀ।"

ਉਹ ਬੈਠਕ ਵਿਚੋਂ ਲੰਘਿਆ ਤੇ ਸਿਰ੍ਹਾਣੇ ਵਿਚ ਮੂੰਹ ਦੇ ਕੇ ਆਪਣੇ ਮੰਜੇ ਉਤੇ ਜਾ ਪਿਆ। ਉਹਦੇ ਰੋਮ ਰੋਮ ਵਿਚ ਬਦਲੇ ਦੀ ਅੱਗ ਭੜਕ ਉਠੀ ਸੀ। ਸੇਰਗੇਈ ਵਾਸਤੇ ਸਾਹ ਲੈਣਾ ਔਖਾ ਹੋ ਗਿਆ ਸੀ। ਜਿਹੜੀ ਸੋਚ ਸਕੂਲ ਦੀ ਮਮਟੀ ਵਿਚ ਉਸ ਨੂੰ ਵੱਢ ਵੱਢ ਖਾਂਦੀ ਰਹੀ ਸੀ ਹੁਣ ਉਸ ਨੂੰ ਇਕ ਰਾਹ ਲਭ ਗਿਆ ਸੀ। "ਹਨੇਰਾ ਹੋ ਲੈਣ ਦੇ!" ਉਸ ਨੇ ਬਿਸਤਰੇ ਵਿਚ ਪਾਸੇ ਮਾਰਦਿਆਂ ਸੋਚਿਆ। ਦੁਨੀਆਂ ਦੀ ਕੋਈ ਤਾਕਤ ਹੁਣ ਉਸ ਨੂੰ ਰੋਕ ਨਹੀਂ ਸੀ ਸਕਦੀ। ਜੋ ਕੁਝ ਉਸ ਨੇ ਸੋਚਿਆ ਸੀ ਉਸ ਨੂੰ ਉਹ ਕਰ ਕੇ ਰਹੇਗਾ।

ਉਹਨਾਂ ਨੇ ਲੈਂਪ ਨਹੀਂ ਸੀ ਬਾਲੀ ਤੇ ਸਵਖਤੇ ਹੀ ਮੰਜਿਆਂ ਉਤੇ ਪੈ ਗਏ ਸਨ। ਪਰ ਸਾਰਿਆਂ ਦੇ ਅੰਦਰੋਂ ਏਨੀਆਂ ਕਾਹਲੀਆਂ ਉਠਦੀਆਂ ਸਨ ਕਿ ਕਿਸੇ ਦੀ ਵੀ ਅੱਖ ਨਾ ਲੱਗ ਸਕੀ। ਰੱਤੀ ਭਰ ਵੀ ਸੰਭਾਵਨਾ ਨਹੀਂ ਸੀ ਕਿ ਉਹ ਘਰੋਂ ਬਾਹਰ ਨਿਕਲੇ ਤੇ ਕਿਸੇ ਨੂੰ ਪਤਾ ਨਾ ਲੱਗੇ। ਇਸ ਲਈ ਉਹ ਖੁਲ੍ਹੇ ਤੌਰ ਤੇ ਇਸ ਅੰਦਾਜ਼ ਨਾਲ ਬਾਹਰ ਆ ਗਿਆ ਜਿਵੇਂ ਉਸ ਨੇ ਵਿਹੜੇ ਤੋਂ ਅੱਗੇ ਨਾ ਜਾਣਾ ਹੋਵੇ। ਫੇਰ ਉਹ ਛੜੱਪੇ ਮਾਰਦਾ ਸਬਜ਼ੀਆਂ ਵਾਲੀ ਬਗੀਚੀ ਵਿਚ ਆ ਗਿਆ। ਆਪਣੇ ਨੰਗੇ ਹੱਥਾਂ ਨਾਲ ਉਸ ਨੇ ਇਕ ਟੋਆ ਪੁਟਿਆ ਜਿਸ ਵਿਚ ਉਸ ਨੇ ਧਮਾਕਾ ਕਰਨ ਵਾਲੀਆਂ ਬੋਤਲਾਂ ਲੁਕਾਈਆਂ ਹੋਈਆਂ ਸਨ। ਰਾਤ ਵੇਲੇ ਬੇਲਚੇ ਦੀ ਵਰਤੋਂ ਕਰਨਾ ਖ਼ਤਰੇ ਤੋਂ ਖਾਲੀ ਨਹੀਂ ਸੀ। ਉਸ ਨੂੰ ਬੂਹਾ ਖੁਲ੍ਹਦੇ ਦੀ ਆਵਾਜ਼ ਆਈ, ਉਸ ਨੇ ਨਾਦਿਯਾ ਦੇ ਅੱਗੇ ਵਧਦੇ ਪੈਰਾਂ ਦਾ ਖੜਾਕ ਸੁਣਿਆ ਤੇ ਉਸ ਨੇ ਹੌਲੀ ਜਿਹੀ ਵਾਜ ਮਾਰੀ:

"ਸੇਰਗੇਈ... ਵੇ ਸੇਰਗੇਈ..."

ਇਕ ਪਲ ਉਹਨੇ ਉਡੀਕਿਆ, ਫੇਰ ਵਾਜ ਮਾਰੀ ਤੇ ਫੇਰ ਉਹ ਵਾਪਸ ਅੰਦਰ ਚਲੀ ਗਈ ਤੇ ਉਸ ਨੇ ਬੂਹਾ ਬੰਦ ਹੋਣ ਦੀ ਆਵਾਜ਼ ਸੁਣੀ।

ਉਸ ਨੇ ਆਪਣੀ ਪਤਲੂਣ ਦੀਆਂ ਦੋਹਾਂ ਜੇਬਾਂ ਵਿਚ ਇਕ ਇਕ ਬੋਤਲ ਤੁੰਨ ਲਈ ਤੇ ਤੀਜੀ ਆਪਣੀ ਕਮੀਜ਼ ਦੇ ਅੰਦਰ ਕਰ ਲਈ। ਇਸ ਤੋਂ ਬਾਦ ਉਹ ਜੁਲਾਈ ਮਹੀਨੇ ਦੀ ਹੁੱਸੜ ਵਾਲੀ ਰਾਤ ਦੇ ਹਨੇਰੇ ਵਿਚ ਇਕ ਵਾਰੀ ਫੇਰ ਪਾਰਕ ਵੱਲ ਤੁਰ ਪਿਆ। ਸ਼ਹਿਰ ਦੇ ਕੇਂਦਰ ਵਿਚ ਜਾਣ ਤੋਂ ਬਚਣ ਲਈ ਉਹ "ਸ਼ੰਘਾਈ" ਇਲਾਕੇ ਦਾ ਵਲਾ ਪਾ ਕੇ ਗਿਆ।

ਪਾਰਕ ਵਿਚ ਚੁੱਪ-ਚਾਂ ਤੇ ਸੁੰਨ-ਮਸਾਣ ਸੀ। ਪਰ ਸਕੂਲ ਦੀ ਇਮਾਰਤ ਦੇ ਅੰਦਰ ਖਾਸ ਕਰਕੇ ਖਾਮੋਸ਼ੀ ਸੀ ਜਿਥੇ ਉਹ ਦਿਨ ਵੇਲੇ ਤੋੜ ਕੇ ਖੋਹਲੀ ਖਿੜਕੀ ਟੱਪ ਕੇ ਜਾ ਵੜਿਆ ਸੀ। ਸਕੂਲ ਵਿਚ ਏਡੀ ਚੁੱਪ ਸੀ ਕਿ ਜਾਪਦਾ ਸੀ ਜਿਵੇਂ ਰੱਖੇ ਗਏ ਹਰ ਕਦਮ ਦਾ ਖੜਾਕ ਉਸ ਨੂੰ ਹੀ ਨਹੀਂ ਸਗੋਂ ਸਾਰੇ ਸ਼ਹਿਰ ਨੂੰ ਸੁਣਦਾ ਹੋਵੇ। ਪੌੜੀਆਂ ਦੀਆਂ ਲੰਮੀਆਂ ਖਿੜਕੀਆਂ ਵਿਚੋਂ ਬਾਹਰੋਂ ਮਧਮ ਜਿਹਾ ਚਾਨਣ ਪੈਂਦਾ ਸੀ ਤੇ ਜਦੋਂ ਸੇਰਗੇਈ ਇਹਨਾਂ ਦੇ ਅੱਗੋਂ ਦੀ ਲੰਘਿਆ ਤਾਂ ਉਸ ਨੇ ਮਹਿਸੂਸ ਕੀਤਾ ਕਿ ਜੇ ਕੋਈ ਹਨੇਰੀ ਨੁਕਰ ਵਿਚ ਲੁਕਿਆ ਬੈਠਾ ਹੋਵੇ ਤਾਂ ਉਹ ਖਿੜਕੀਆਂ ਦੇ ਪਿਛੋਕੜ ਵਿਚ ਉਸ ਨੂੰ ਵੇਖ ਸਕਦਾ ਸੀ ਤੇ ਝਪਟ ਕੇ ਕਾਬੂ ਕਰ ਸਕਦਾ ਸੀ। ਪਰ ਛੇਤੀ ਹੀ ਉਸ ਨੇ ਇਸ ਆਰਜ਼ੀ ਜਿਹੀ ਘਬਰਾਹਟ ਉਤੇ ਕਾਬੂ ਪਾ ਲਿਆ ਤੇ ਮਮਟੀ ਵਿਚ ਆਪਣੀ 'ਨਿਗਰਾਨ ਚੌਕੀ' 'ਤੇ ਪੁਜ ਗਿਆ।

ਕੁਝ ਚਿਰ ਉਹ ਬਾਰੀ ਅੱਗੇ ਬੈਠਾ ਰਿਹਾ ਭਾਵੇਂ ਹੁਣ ਉਸ ਨੂੰ ਨਜ਼ਰ ਉੱਕਾ ਹੀ ਕੁਝ ਨਹੀਂ ਸੀ ਆਉਂਦਾ। ਉਹ ਸਿਰਫ ਇਹ ਚਾਹੁੰਦਾ ਸੀ ਕਿ ਸਾਹ ਵਿਚ ਸਾਹ ਰੱਲ ਲਵੇ। ਇਸ ਤੋਂ ਬਾਦ ਉਸ ਨੇ ਉਹਨਾਂ ਨਿੱਕੇ ਨਿੱਕੇ ਕਿੱਲਾਂ ਨੂੰ ਟੋਹ ਕੇ ਵੇਖਿਆ ਜਿਨ੍ਹਾਂ ਦੇ ਸਹਾਰੇ ਤਖ਼ਤੇ ਚੁਗਾਠ ਵਿਚ ਅੜੇ ਹੋਏ ਸਨ। ਹੌਲੀ ਜਿਹੀ ਕਿੱਲ ਮੋੜੇ ਤੇ ਚੁੱਪ ਚਾਪ ਖਿੜਕੀ ਲਾਹ ਪਰੇ ਕੀਤੀ। ਸੱਜਰੀ ਸੀਤ ਹਵਾ ਦਾ ਬੁੱਲਾ ਉਹਦੇ ਚਿਹਰੇ ਨੂੰ ਪਲੋਸ ਗਿਆ ਕਿਉਂਕਿ ਮਮਟੀ ਵਿਚ ਅਜੇ ਵੀ ਬੜੀ ਗਰਮੀ ਤੇ ਹੁੱਸੜ ਸੀ। ਸਕੂਲ ਅੰਦਰਲੇ ਤੇ ਖਾਸ ਤੌਰ ਤੇ ਇਸ ਮਮਟੀ ਅੰਦਰਲੇ ਹਨੇਰੇ ਤੋਂ ਬਾਦ, ਹੁਣ ਉਹ ਇਹ ਵੇਖ ਸਕਦਾ ਸੀ ਕਿ ਹੇਠਾਂ ਸੜਕ ਉਤੇ ਕੀ ਹੋ ਰਿਹਾ ਸੀ। ਉਸ ਨੂੰ ਸ਼ਹਿਰ ਵਿਚ ਤੁਰੇ ਫਿਰਦੇ ਟਰੱਕਾਂ ਦੀ ਆਵਾਜ਼ ਸੁਣਦੀ ਸੀ ਤੇ ਉਹਨਾਂ ਦੀਆਂ ਅਗਲੀਆਂ ਬੱਤੀਆਂ ਦਾ ਹਿਲਦਾ ਡੋਲਦਾ ਮਧਮ ਚਾਨਣ ਵਿਖਾਈ ਦੇਂਦਾ ਸੀ। ਰਾਤ ਭਰ ਵੇਰਖਨੇਦੂਵਾਨਾਯਾ ਤੋਂ ਫੌਜੀ ਦਸਤਿਆਂ ਦੀ ਨਿਰੰਤਰ ਆਵਾਜਾਈ ਲੱਗੀ ਰਹੀ ਸੀ। ਸਾਰੀ ਸੜਕ ਉਤੇ ਹਨੇਰੇ ਨੂੰ ਚੀਰਦੀਆਂ ਬੱਤੀਆਂ ਦਾ ਚਾਨਣ ਉਸ ਨੂੰ ਨਜ਼ਰ ਆ ਰਿਹਾ ਸੀ। ਕੁਝ ਟਰੱਕਾਂ ਦੀਆਂ ਅਗਲੀਆਂ ਬੱਤੀਆਂ ਪੂਰਾ ਚਾਨਣ ਸੁੱਟਦੀਆਂ ਸਨ ਤੇ ਅਚਾਨਕ ਪਹਾੜੀ ਉੱਤੇ ਅਸਮਾਨ ਵਿਚ ਉਹਨਾਂ ਦਾ ਚਾਨਣ ਇਉਂ ਪੈਂਦਾ ਜਿਵੇਂ ਸਰਚ-ਲਾਈਟ ਪੈਂਦੀ ਹੋਵੇ ਜਾਂ ਸਤੇਪੀ ਦਾ ਕੋਈ ਹਿੱਸਾ ਚਮਕ ਉਠਦਾ ਤੇ ਬੇਲੇ ਵਿਚ ਪਤੀਆਂ ਦੇ ਚਿੱਟੇ ਹੇਠਲੇ ਹਿੱਸੇ ਨਜ਼ਰ ਆ ਜਾਂਦੇ।

ਟਰੱਸਟ ਦੀ ਇਮਾਰਤ ਦੇ ਵੱਡੇ ਫਾਟਕਾਂ ਦੇ ਬਾਹਰ ਸੈਨਾ ਦੀਆਂ ਰਾਤ ਵੇਲੇ ਦੀਆਂ ਸਰਗਰਮੀਆਂ ਜਾਰੀ ਸਨ। ਟਰੱਕ ਤੇ ਮੋਟਰ ਸਾਈਕਲ ਆਉਂਦੇ ਜਾਂਦੇ ਸਨ। ਸੈਨਿਕ ਤੇ ਅਫਸਰ ਲਗਾਤਾਰ ਆ ਜਾ ਰਹੇ ਸਨ ਤੇ ਬੂਟਾਂ ਦੀਆਂ ਅੱਡੀਆਂ ਦੀ ਠਕ ਠਕ ਤੇ ਹਥਿਆਰਾਂ ਦੀ ਖੜ ਖੜ ਬਰਾਬਰ ਸੁਣਾਈ ਦੇ ਰਹੀ ਸੀ। ਖਰਵੀ, ਓਪਰੀ ਜ਼ਬਾਨ ਦੇ ਬੋਲ ਸੁਣਾਈ ਦੇ ਰਹੇ ਸਨ। ਪਰ ਟਰੱਸਟ ਦੀ ਇਮਾਰਤ ਦੀਆਂ ਖਿੜਕੀਆਂ ਵਿਚ ਹਨੇਰਾ ਸੀ।

ਸੇਰਗੇਈ ਦੀਆਂ ਸਭੇ ਗਿਆਨ-ਇੰਦਰੀਆਂ ਏਡੀਆਂ ਚੌਕਸ ਸਨ, ਤੇ ਉਹਦਾ ਧਿਆਨ ਇਕੋ ਉਦੇਸ਼ ਉਤੇ ਏਡਾ ਇਕਾਗਰ ਸੀ ਕਿ ਹਨੇਰੀਆਂ ਖਿੜਕੀਆਂ ਦੀ ਅਣਚਿਤਵੀ ਸਥਿਤੀ ਤੋਂ ਉਸ ਨੇ ਆਪਣੇ ਫੈਸਲੇ ਵਿਚ ਕੋਈ ਤਬਦੀਲੀ ਨਹੀਂ ਕੀਤੀ ਸੀ। ਉਹ ਘਟੋ ਘਟ ਦੋ ਘੰਟੇ ਖਿੜਕੀ ਕੋਲ ਬੈਠਾ ਰਿਹਾ ਸੀ। ਸ਼ਹਿਰ ਵਿਚ ਮੁਕੰਮਲ ਖਾਮੋਸ਼ੀ ਛਾਈ ਹੋਈ ਸੀ। ਟਰੱਸਟ ਦੇ ਬਾਹਰ ਵੀ ਸਾਰੀ ਹਿਲ ਜੁਲ ਬੰਦ ਹੋ ਗਈ ਸੀ ਪਰ ਅੰਦਰ ਵਾਲੇ ਅਜੇ ਸੁੱਤੇ ਨਹੀਂ ਸਨ। ਸੇਰਗੇਈ ਨੂੰ ਇਸ ਦਾ ਪਤਾ ਇਸ ਕਰਕੇ ਲੱਗਾ ਕਿ ਹਨੇਰਾ ਕਰਨ ਵਾਲੇ ਕਾਗ਼ਜ਼ ਦੇ ਸਿਰਿਆਂ ਕੋਲੋਂ ਮਾੜਾ ਮਾੜਾ ਚਾਨਣ ਵਿਖਾਈ ਦੇ ਰਿਹਾ ਸੀ। ਇਸ ਤੋਂ ਬਾਦ ਉਤਲੀ ਮੰਜ਼ਿਲ ਦੀਆਂ ਦੋ ਖਿੜਕੀਆਂ ਵਿਚ ਚਾਨਣ ਬੁਝ ਗਿਆ ਤੇ ਫੇਰ ਅੰਦਰ ਖਿੱਚ ਕੇ, ਪਹਿਲਾਂ ਇਕ, ਤੇ ਫੇਰ ਦੂਜੀ ਖਿੜਕੀ ਖੋਹਲ ਦਿੱਤੀ ਗਈ। ਸੇਰਗੇਈ ਨੇ ਭਾਂਪ ਲਿਆ ਕਿ ਕੋਈ ਜਣਾ ਖਿੜਕੀ ਦੇ ਕੋਲ ਖੜਾ ਹੈ ਪਰ ਕਮਰੇ ਅੰਦਰਲੇ ਹਨੇਰੇ ਕਾਰਨ ਉਸ ਨੂੰ ਨਜ਼ਰ ਨਹੀਂ ਆਉਂਦਾ। ਹੇਠਲੀ ਮੰਜ਼ਿਲ ਦੀਆਂ ਹੋਰ ਬੱਤੀਆਂ ਬੁਝਾ ਦਿੱਤੀਆਂ ਗਈਆਂ ਤੇ ਉਹ ਖਿੜਕੀਆਂ ਵੀ ਖੋਹਲ ਦਿੱਤੀਆਂ ਗਈਆਂ।

"Wer ist da?" ਅਚਾਨਕ ਉਤਲੀ ਮੰਜ਼ਿਲ ਦੀ ਖਿੜਕੀ ਵਿਚ ਇਕ ਹਾਕਮਾਨਾ ਆਵਾਜ਼ ਆਈ ਅਤੇ ਸੇਰਗੇਈ ਨੂੰ ਖਿੜਕੀ ਦੇ ਵਾਧੇ ਉਤੇ ਉਲਰਿਆ ਹੋਇਆ ਕੋਈ ਧੁੰਦਲਾ ਜਿਹਾ ਆਕਾਰ ਨਜ਼ਰ ਆਇਆ। "ਕੌਣ ਹੈ?" ਓਸੇ ਆਵਾਜ਼ ਨੇ ਫੇਰ ਪੁੱਛਿਆ।

"ਲੈਫਟੀਨੈਂਟ ਮੇਯੇਰ, Her Oberst," ਹੇਠੋਂ ਕਿਸੇ ਨੌਜਵਾਨ ਨੇ ਜਵਾਬ ਦਿੱਤਾ।

"ਮੈਂ ਸਲਾਹ ਦੇਵਾਂਗਾ ਕਿ ਹੇਠਲੀ ਮੰਜ਼ਿਲ ਦੀਆਂ ਖਿੜਕੀਆਂ ਨਾ ਖੋਹਲੋ," ਉਪਰੋਂ ਆਵਾਜ਼ ਆਈ।

"ਅੰਦਰ ਬੜਾ ਹੁਸੜ ਹੈ, Herr Oberst। ਪਰ ਬੇਸ਼ਕ, ਜੇ ਤੁਸੀਂ ਨ੍ਹਾਂ ਮ ਕਰਦੇ ਹੋ..."

"ਨਹੀਂ, ਮੈਂ ਆਪ ਨਹੀਂ ਚਾਹੁੰਦਾ ਕਿ ਤੁਸੀਂ ਜਿਊਂਦੇ ਹੀ ਗਰਮੀ ਵਿਚ ਭੁਜ ਜਾਓ। Sie brauchen nicht zum Schmorbraten werden," ਉਤਲੀ ਮੰਜ਼ਿਲ ਤੋਂ ਹਾਕਮਾਨਾ ਆਵਾਜ਼ ਨੇ ਹੱਸ ਕੇ ਆਖਿਆ।

ਸੇਰਗੇਈ ਇਕ ਅੱਖਰ ਵੀ ਨਾ ਸਮਝਦਾ ਹੋਇਆ ਧੱਕ ਧੱਕ ਕਰਦੇ ਦਿਲ ਨਾਲ ਜਰਮਨ ਗੱਲਬਾਤ ਸੁਣ ਰਿਹਾ ਸੀ।

ਹੁਣ ਹਰ ਥਾਂ ਬੱਤੀਆਂ ਬੁਝਾਈਆਂ ਜਾ ਰਹੀਆਂ ਸਨ, ਪਰਦੇ ਚੁੱਕੇ ਜਾ ਰਹੇ ਸਨ ਤੇ ਖਿੜਕੀਆਂ ਖੋਹਲੀਆਂ ਜਾ ਰਹੀਆਂ ਸਨ। ਕਿਸੇ ਕਿਸੇ ਵੇਲੇ ਗੱਲਬਾਤ ਕਰਨ ਦੀ ਆਵਾਜ਼ ਆ ਜਾਂਦੀ ਸੀ। ਕਿਸੇ ਵੇਲੇ ਕੋਈ ਸੀਟੀਆਂ ਵਜਾਉਣ ਲੱਗ ਜਾਂਦਾ। ਕਿਸੇ ਵੇਲੇ ਕੋਈ ਡੱਬੀ ਦੀ ਤੀਲੀ ਬਲਦੀ ਤੇ ਅੱਖ ਝਮਕਣ ਜਿੱਨੀ ਦੇਰ ਲਈ ਚਿਹਰਾ, ਸਿਗਰਟ ਤੇ ਉਂਗਲਾਂ ਚਮਕ ਪੈਂਦੀਆਂ ਤੇ ਫੇਰ ਕਮਰੇ ਦੇ ਧੁਰ ਅੰਦਰੋਂ ਬਲਦੀ ਸਿਗਰਟ ਦਾ ਦਗਦਾ ਸਿਰਾ ਦੇਰ ਚਿਰ ਤੱਕ ਚਮਕਦਾ ਰਿਹਾ।

"ਕੇਡਾ ਵੱਡਾ ਮੁਲਕ ਹੈ, ਕੋਈ ਸਿਰਾ ਹੀ ਨਹੀਂ ਹੱਥ ਆਉਂਦਾ। Da ist ja kein Ende abzusehen," ਖਿੜਕੀ ਕੋਲ ਕੋਈ ਬੋਲਿਆ ਜਿਹੜਾ ਨਿਰਸੰਦੇਹ ਕਮਰੇ ਅੰਦਰਲੇ ਸਾਥੀ ਨਾਲ ਗੱਲ ਕਰ ਰਿਹਾ ਸੀ।

ਜਰਮਨ ਸੌਣ ਦੀਆਂ ਤਿਆਰੀਆਂ ਵਿਚ ਸਨ। ਟਰੱਸਟ ਦੀ ਇਮਾਰਤ ਤੇ ਪੂਰੇ ਸ਼ਹਿਰ ਉੱਤੇ ਚੁੱਪ ਤਣੀ ਹੋਈ ਸੀ। ਸਿਰਫ ਵੇਰਖਨੇਦੂਵਾਨਾਯਾ ਸੜਕ ਉੱਤੇ ਅਜੇ ਵੀ ਟਰੱਕਾਂ ਦੀ ਆਵਾਜਾਈ ਸੀ ਜਿਨ੍ਹਾਂ ਦੀਆਂ ਅਗਲੀਆਂ ਬੱਤੀਆਂ ਦੇ ਚਾਨਣ ਨਾਲ ਅਸਮਾਨ ਲਿਸ਼ਕ ਲਿਸ਼ਕ ਜਾਂਦਾ ਸੀ।

ਸੇਰਗੇਈ ਨੇ ਆਪਣੇ ਦਿਲ ਦੀ ਧੜਕਣ ਸੁਣੀ ਤੇ ਉਸ ਨੂੰ ਜਾਪਿਆ ਜਿਵੇਂ ਸਾਰੀ ਮਮਟੀ ਵਿਚ ਇਸ ਦੀ ਗੂੰਜ ਪੈਂਦੀ ਹੋਵੇ। ਮਮਟੀ ਵਿਚ ਅਜੇ ਵੀ ਬੜਾ ਹੁੱਸੜ ਸੀ ਤੇ ਸੇਰਗੇਈ ਦਾ ਮੁੜ੍ਹਕਾ ਚੋ ਰਿਹਾ ਸੀ।

ਉਸ ਦੇ ਸਾਮ੍ਹਣੇ ਟਰੱਸਟ ਦੀ ਇਮਾਰਤ ਦੀ ਧੁੰਦਲੀ ਜਿਹੀ ਰੂਪਰੇਖਾ ਸੀ ਜਿਸ ਦੀਆਂ ਖਿੜਕੀਆਂ ਖੁਲ੍ਹੀਆਂ ਸਨ। ਇਮਾਰਤ ਹਨੇਰੇ ਵਿਚ ਡੁੱਬੀ ਹੋਈ ਸੀ ਤੇ ਸਭ ਸੁੱਤੇ ਪਏ ਸਨ। ਉਸ ਨੇ ਦੋਵਾਂ ਮੰਜ਼ਿਲਾਂ ਦੀਆਂ ਹਨੇਰੀਆਂ ਖੁਲ੍ਹੀਆਂ ਬਾਰੀਆਂ ਵੱਲ ਵੇਖਿਆ। ਹਾਂ, ਕੰਮ ਕਰਨ ਦਾ ਵੇਲਾ ਆ ਗਿਆ ਸੀ... ਉਸ ਨੇ ਇਕ ਦੋ ਵਾਰੀ ਆਪਣੀ ਬਾਂਹ ਉਲਾਰ ਕੇ ਵੇਖਿਆ ਤਾਂ ਜੋ ਫਾਸਲੇ ਦਾ ਅੰਦਾਜ਼ਾ ਹੋ ਜਾਵੇ ਅਤੇ ਨਿਸ਼ਾਨਾ ਬੰਨ੍ਹਿਆ।

ਮਮਟੀ ਵਿਚ ਪੁਜਦਿਆਂ ਸਾਰ ਹੀ, ਉਸ ਨੇ ਆਪਣੀਆਂ ਜੇਬਾਂ ਵਿਚੋਂ ਤੇ ਕਮੀਜ਼ ਹੇਠੋਂ ਬੋਤਲਾਂ ਕੱਢ ਕੇ ਬਾਹਰ ਰੱਖ ਲਈਆਂ ਸਨ ਤੇ ਇਹ ਬੋਤਲਾਂ ਇਸ ਵੇਲੇ ਉਹਦੇ ਕੋਲ ਪਈਆਂ ਸਨ। ਉਸ ਨੇ ਇਕ ਬੋਤਲ ਟਟੋਲੀ, ਗਲਮੇ ਤੋਂ ਘੁਟ ਕੇ ਫੜੀ, ਨਿਸ਼ਾਨਾ ਬੰਨ੍ਹਿਆ ਤੇ ਪੂਰੇ ਜ਼ੋਰ ਨਾਲ ਵਗਾਹ ਕੇ ਹੇਠਲੀ ਮੰਜ਼ਿਲ ਦੀ ਇਕ ਖੁਲ੍ਹੀ ਖਿੜਕੀ ਵਿਚ ਮਾਰੀ। ਅੱਖਾਂ ਚੁੰਧਿਆ ਦੇਣ ਵਾਲੇ ਲਿਸ਼ਕਾਰੇ ਨਾਲ ਸਾਰੀ ਖਿੜਕੀ ਅਤੇ ਟਰੱਸਟ ਤੇ ਸਕੂਲ ਵਿਚਲੀ ਗਲੀ ਦਾ ਇਕ ਹਿੱਸਾ ਚਮਕ ਉਠਿਆ। ਨਾਲ ਹੀ ਚੂਰ ਚੂਰ ਹੁੰਦੇ ਸ਼ੀਸ਼ੇ ਤੇ ਠਾਹ ਦੀ ਆਵਾਜ਼ ਆਈ ਜਿਵੇਂ ਕੋਈ ਬਿਜਲੀ ਦਾ ਲਾਟੂ ਟੁਟ ਗਿਆ ਹੋਵੇ। ਲਾਟਾਂ ਲਪਕ ਕੇ ਖਿੜਕੀ ਵਿਚੋਂ ਬਾਹਰ ਆਈਆਂ। ਉਸੇ ਪਲ ਸੇਰਗੇਈ ਨੇ ਖਿੜਕੀ ਵਿਚ ਦੂਜੀ ਬੋਤਲ ਵਗਾਹ ਮਾਰੀ। ਉੱਚੀ ਸਾਰੀ ਕੜਾਕ ਦੀ ਆਵਾਜ਼ ਆਈ ਤੇ ਭਾਂਬੜ ਮੱਚ ਪਿਆ। ਅੱਗ ਦੀਆਂ ਲਾਟਾਂ ਕਮਰੇ ਦੇ ਅੰਦਰੋਂ ਵੀ ਉਠਣ ਲੱਗ ਪਈਆਂ ਸਨ, ਖਿੜਕੀਆਂ ਦੀਆਂ ਚੁਗਾਠਾਂ ਮੱਚ ਰਹੀਆਂ ਸਨ ਤੇ ਅੱਗ ਦੀਆਂ ਜੀਭਾਂ ਤਕਰੀਬਨ ਉਤਲੀ ਮੰਜ਼ਿਲ ਤੱਕ ਕੰਧ ਨੂੰ ਚੱਟ ਰਹੀਆਂ ਸਨ। ਕੋਈ ਕਮਰੇ ਦੇ ਅੰਦਰ ਬੇਤਹਾਸ਼ਾ ਚੀਕਾਂ ਮਾਰੀ ਜਾਂਦਾ ਸੀ ਤੇ ਸਾਰੀ ਇਮਾਰਤ ਵਿਚ ਹੀ ਸ਼ੋਰ-ਸ਼ਰਾਬਾ ਮੱਚ ਗਿਆ ਸੀ। ਸੇਰਗੇਈ ਨੇ ਤੀਜੀ ਬੋਤਲ ਚੁੱਕੀ ਤੇ ਬਿਲਕੁਲ ਆਪਣੇ ਸਾਮ੍ਹਣੇ ਉਤਲੀ ਮੰਜ਼ਿਲ ਦੀ ਖਿੜਕੀ ਵਿਚ ਚਲਾ ਕੇ ਮਾਰੀ।

ਉਸ ਨੇ ਬੋਤਲ ਦੇ ਪਾਟਣ ਦੀ ਆਵਾਜ਼ ਸੁਣੀ ਤੇ ਅੱਗ ਦਾ ਭਬੂਕਾ ਵੇਖਿਆ

ਜਿਹੜਾ ਏਡਾ ਜ਼ਬਰਦਸਤ ਸੀ ਕਿ ਸਾਰੀ ਮਮਟੀ ਦੇ ਅੰਦਰ ਚਾਨਣ ਹੋ ਗਿਆ ਸੀ। ਪਰ ਉਸ ਵੇਲੇ ਤੱਕ ਸੇਰਗੇਈ ਦਰਵਾਜ਼ੇ ਵਿਚੋਂ ਹਨੇਰੀਆਂ ਪੌੜੀਆਂ ਵੱਲ ਦੌੜਦਾ ਖਿੜਕੀ ਤੋਂ ਪਰੇ ਚਲਾ ਗਿਆ ਹੋਇਆ ਸੀ। ਉਹ ਦਗੜ ਦਗੜ ਕਰਦਾ ਹੇਠਾਂ ਆਇਆ ਅਤੇ ਖੁਲ੍ਹੀ ਬਾਰੀ ਵਾਲੇ ਕਮਰੇ ਨੂੰ ਜਾਣ ਦੀ ਥਾਂ ਜਿਹੜਾ ਕਮਰਾ ਸਾਮ੍ਹਣੇ ਆਇਆ ਓਸੇ ਵਿਚ ਹੀ ਧੁਸ ਦੇ ਕੇ ਵੜ ਗਿਆ। ਇਹ ਸਟਾਫ-ਰੂਮ ਸੀ। ਉਸ ਨੇ ਜਲਦੀ ਨਾਲ ਧੱਕਾ ਮਾਰ ਕੇ ਖਿੜਕੀ ਖੋਹਲੀ, ਬਾਹਰ ਛਾਲ ਮਾਰੀ ਤੇ ਜਿੰਨਾ ਤੇਜ਼ ਭੱਜ ਸਕਦਾ ਸੀ ਭੱਜ ਕੇ ਪਾਰਕ ਦੀ ਝਿੜੀ ਵਿਚ ਜਾ ਲੁਕਿਆ।

ਤੀਜੀ ਬੋਤਲ ਵਗਾਹ ਮਾਰਨ ਦੇ ਪਲ ਤੋਂ ਲੈ ਕੇ ਅਚਾਨਕ ਇਹ ਮਹਿਸੂਸ ਕਰਨ ਤੱਕ ਕਿ ਉਹ ਪਾਰਕ ਵਿਚ ਭੱਜਾ ਜਾ ਰਿਹਾ ਹੈ, ਸੇਰਗੇਈ ਨੇ ਜੋ ਕੁਝ ਕੀਤਾ ਸੀ ਸਹਿਜ-ਸੁਭਾਵਿਕ ਕੀਤਾ ਸੀ ਤੇ ਉਸ ਨੂੰ ਯਾਦ ਤੱਕ ਨਹੀਂ ਸੀ ਕਿ ਇਹ ਸਭ ਕੁਝ ਹੋ ਕਿਸ ਤਰ੍ਹਾਂ ਗਿਆ ਸੀ। ਪਰ ਹੁਣ ਉਹ ਸਮਝਦਾ ਸੀ ਕਿ ਉਸ ਨੂੰ ਜ਼ਮੀਨ ਉਤੇ ਲੇਟ ਜਾਣਾ ਚਾਹੀਦਾ ਹੈ ਤੇ ਚੁੱਪ ਕਰ ਕੇ ਇਕ ਪਲ ਵਾਸਤੇ ਸਭ ਪਾਸੇ ਦੀ ਬਿੜਕ ਲੈਣੀ ਚਾਹੀਦੀ ਹੈ।

ਉਸ ਨੂੰ ਆਪਣੇ ਨੇੜੇ ਹੀ ਘਾਹ ਵਿਚ ਕੁਤਰ ਕੁਤਰ ਕਰਦੇ ਚੂਹੇ ਦੀ ਆਵਾਜ਼ ਸੁਣ ਰਹੀ ਸੀ। ਜਿਥੇ ਉਹ ਲੰਮਾ ਪਿਆ ਹੋਇਆ ਸੀ ਓਥੋਂ ਉਹ ਅੱਗ ਨਹੀਂ ਸੀ ਵੇਖ ਸਕਦਾ ਪਰ ਸੜਕ ਉਤੇ ਭੱਜੇ ਫਿਰਦੇ ਲੋਕਾਂ ਦਾ ਸ਼ੋਰ-ਸ਼ਰਾਬਾ ਸੁਣਾਈ ਦੇ ਰਿਹਾ ਸੀ। ਉਹ ਭੁੜਕ ਕੇ ਉਠਿਆ ਤੇ ਦੌੜ ਕੇ ਪਾਰਕ ਦੇ ਕੰਢੇ ਉਸ ਕਾਨ ਦੇ ਸਿਰੇ ਉਤੇ ਆ ਗਿਆ ਜਿਸ ਦੀ ਵਰਤੋਂ ਨਹੀਂ ਸੀ ਕੀਤੀ ਜਾਂਦੀ। ਪਾਰਕ ਨੂੰ ਘੇਰਾ ਪਾ ਲੈਣ ਦੀ ਹਾਲਤ ਵਿਚ, ਭਾਵੇਂ ਕੁਝ ਵੀ ਹੋ ਜਾਂਦਾ ਉਹ ਇਸ ਥਾਂ ਤੋਂ ਨਿਕਲ ਸਕਦਾ ਸੀ।

ਹੁਣ ਉਹ ਵੇਖ ਰਿਹਾ ਸੀ ਕਿ ਇਕ ਪਾਸੇ ਅਸਮਾਨ ਉਤੇ ਲਾਲੀ ਫੈਲਦੀ ਜਾਂਦੀ ਸੀ ਜਿਸ ਦਾ ਊਦਾ ਅਕਸ ਕਾਨ ਦੇ ਸਿਰੇ ਉਤੇ ਬਹੁਤ ਵੱਡੇ ਪੁਰਾਣੇ ਚੀੜ ਦੇ ਰੁੱਖ ਉੱਤੇ, ਜਿਹੜਾ ਅੱਗ ਤੋਂ ਕਾਫੀ ਦੂਰ ਸੀ, ਅਤੇ ਪਾਰਕ ਦੇ ਸਾਰੇ ਰੁੱਖਾਂ ਦੀਆਂ ਟੀਸੀਆਂ ਉੱਤੇ ਪੈ ਰਿਹਾ ਸੀ। ਸੇਰਗੇਈ ਨੇ ਮਹਿਸੂਸ ਕੀਤਾ ਕਿ ਉਸ ਦਾ ਦਿਲ ਚੌੜਾ ਹੁੰਦਾ ਜਾ ਰਿਹਾ ਹੈ ਤੇ ਉਡਣ ਉਡਣ ਕਰਦਾ ਹੈ। ਉਸ ਦਾ ਰੋਮ ਰੋਮ ਕੰਬ ਉਠਿਆ ਸੀ ਤੇ ਉਸ ਨੇ ਬੜੀ ਮਜ਼ਬੂਤੀ ਨਾਲ ਆਪਣੇ ਆਪ ਨੂੰ ਕਾਬੂ ਵਿਚ ਰੱਖਿਆ ਹੋਇਆ ਸੀ, ਮਤਾਂ ਕਿਤੇ ਉਹ ਠਹਾਕੇ ਮਾਰ ਕੇ ਹੱਸ ਪਵੇ।

"ਠੀਕ ਏ, ਕਰੋ ਮਾਸੀ ਨੂੰ ਯਾਦ ਘੜੀ ਪਲ . . . Setzen sie Sich! Sprechen sie Deutsch! Haben sie etwas!" ਬਿਆਨ ਤੋਂ ਬਾਹਰੀ ਚੜ੍ਹਦੀ ਕਲਾ ਵਿਚ ਆ ਕੇ, ਉਸ ਨੇ ਆਪਣੀ ਜਰਮਨ ਵਿਆਕਰਣ ਵਿਚੋਂ ਯਾਦ ਕੀਤੇ ਵਾਕ ਦੁਹਰਾਏ।

ਅੱਗ ਦੀ ਲਾਲੀ ਹੋਰ ਵੀ ਫੈਲ ਗਈ। ਪਾਰਕ ਉਪਰ ਅਸਮਾਨ ਲਾਲ ਹੋ ਗਿਆ ਅਤੇ ਸ਼ਹਿਰ ਦੇ ਵਿਚਕਾਰਲੇ ਹਿਸੇ ਦਾ ਸ਼ੋਰ-ਸ਼ਰਾਬਾ ਤੇ ਦੌੜ-ਭੱਜ ਦੀ ਆਵਾਜ਼

ਓਹਦੇ ਕੰਨੀਂ ਪੈਣ ਲੱਗੀ। ਉਸ ਨੂੰ ਏਥੋਂ ਨਿਕਲ ਜਾਣਾ ਚਾਹੀਦਾ ਹੈ। ਉਹਦੀ ਬੜੀ ਪ੍ਰਬਲ ਇੱਛਾ ਸੀ ਕਿ ਇਕ ਵਾਰੀ ਬਾਗ਼ ਵਿਚ ਫੇਰ ਜਾਵੇ ਜਿਥੇ ਅਜ ਸਵੇਰੇ ਉਸ ਨੂੰ ਉਹੋ ਕੁੜੀ ਮਿਲੀ ਸੀ, ਵਾਲਿਯਾ ਬੋਰਤਸ। ਹਾਂ, ਹੁਣ ਉਸ ਨੂੰ ਪਤਾ ਸੀ ਕਿ ਉਸ ਦਾ ਨਾਂ ਕੀ ਹੈ।

ਬਿਨਾਂ ਕਿਸੇ ਆਵਾਜ਼ ਖੜਾਕ ਦੇ ਉਹ ਹਨੇਰੇ ਵਿਚ ਰੀਂਗਦਾ ਗਿਆ ਤੇ ਦੇਰੇਵਿਯਾਨਾਯਾ ਮਾਰਗ ਦੇ ਮਕਾਨਾਂ ਦੇ ਪਿਛਲੇ ਪਾਸੇ ਆ ਨਿਕਲਿਆ। ਉਹ ਬਾਗ਼ ਦਾ ਨੀਵਾਂ ਜਿਹਾ ਜੰਗਲਾ ਟੱਪ ਕੇ ਸੜਕ ਉਤੇ ਜਾਣ ਲਈ ਫਾਟਕ ਵਿਚੋਂ ਲੰਘਣ ਹੀ ਵਾਲਾ ਸੀ ਜਦੋਂ ਉਸ ਨੂੰ ਫਾਟਕ ਦੇ ਨੇੜੇ ਹੌਲੀ ਹੌਲੀ ਘੁਸਰ ਮੁਸਰ ਹੁੰਦੀ ਸੁਣਾਈ ਦਿੱਤੀ। ਅਜੇ ਦੇਰੇਵਿਯਾਨਾਯਾ ਸੜਕ ਉਤੇ ਜਰਮਨਾਂ ਨੇ ਕਬਜ਼ਾ ਨਹੀਂ ਸੀ ਕੀਤਾ। ਇਸ ਕਰਕੇ ਇਥੇ ਰਹਿਣ ਵਾਲੇ ਲੋਕ ਅੱਗ ਵੇਖਣ ਵਾਸਤੇ ਆਪਣੇ ਘਰਾਂ ਵਿਚੋਂ ਬਾਹਰ ਨਿਕਲ ਆਏ ਸਨ। ਸੇਰਗੇਈ ਚੁੱਪ ਚਾਪ ਦੌੜਦਾ ਹੋਇਆ ਮਕਾਨ ਦੇ ਦੂਜੇ ਪਾਸੇ ਆ ਗਿਆ, ਮਲਕੜੇ ਜਿਹੇ ਬਾਗ਼ ਦੇ ਜੰਗਲੇ ਤੋਂ ਟੱਪਿਆ ਤੇ ਫੇਰ ਸੜਕ ਉਤੋਂ ਹੁੰਦਾ ਹੋਇਆ ਫਾਟਕ ਅੱਗੇ ਆ ਗਿਆ। ਓਥੇ ਔਰਤਾਂ ਦੀ ਇਕ ਟੋਲੀ ਖੜੀ ਸੀ ਤੇ ਅੱਗ ਦੀ ਲਿਸ਼ਕ ਨਾਲ ਉਹਨਾਂ ਦੇ ਚਿਹਰੇ ਚਮਕ ਰਹੇ ਸਨ। ਇਹਨਾਂ ਵਿਚ ਹੀ ਉਹਨੇ ਵਾਲਿਯਾ ਨੂੰ ਪਛਾਣ ਲਿਆ।

"ਕਿਥੇ ਲੱਗੀ ਏ ਅੱਗ ?" ਉਸ ਨੇ ਪੁੱਛਿਆ ਤਾਂ ਜੋ ਵਾਲਿਯਾ ਨੂੰ ਉਹਦੀ ਮੌਜੂਦਗੀ ਦਾ ਪਤਾ ਲੱਗ ਜਾਵੇ।

"ਸਦੋਵਾਯਾ ਤੇ ਕਿਧਰੇ . . . ਖਬਰੇ, ਸਕੂਲ ਨੂੰ," ਭਾਵੁਕ ਹੋਈ ਇਕ ਜ਼ਨਾਨਾ ਆਵਾਜ਼ ਦਾ ਜਵਾਬ ਸੀ।

"ਟਰੱਸਟ ਨੂੰ ਅੱਗ ਲੱਗੀ ਏ," ਤਕਰੀਬਨ ਭੜਕਾਹਟ ਵਿਚ ਆਈ ਵਾਲਿਯਾ ਬੋਲੀ। "ਮਾਂ, ਮੈਂ ਸੌਣ ਲੱਗੀ ਆਂ," ਉਸ ਨੇ ਉਬਾਸੀ ਲੈਣ ਦਾ ਸਵਾਂਗ ਰਚਦਿਆਂ ਆਖਿਆ ਤੇ ਫਾਟਕ ਦੇ ਅੰਦਰ ਹੋ ਗਈ।

ਸੇਰਗੇਈ ਉਹਦੇ ਮਗਰ ਜਾਣ ਹੀ ਵਾਲਾ ਸੀ ਪਰ ਉਸ ਨੇ ਸੁਣਿਆ ਕਿ ਠੱਪ ਠੱਪ ਅੱਡਿਆਂ ਮਾਰਦੀ ਉਹ ਡਿਉੜੀ ਦੀਆਂ ਪੌੜੀਆਂ ਚੜ੍ਹ ਗਈ ਤੇ ਉਹਦੇ ਮਗਰ ਦਰਵਾਜ਼ਾ ਫਟਾਕ ਕਰ ਕੇ ਬੰਦ ਹੋ ਗਿਆ।

# ਨਿਕੋਲਾਈ ਚੂਕੋਵਸਕੀ

ਬਚਪਨ ਤੋਂ ਹੀ ਨਿਕੋਲਾਈ ਚੂਕੋਵਸਕੀ (1904—1965) ਨੂੰ ਸਾਹਿਤ ਵਿਚ ਦਿਲਚਸਪੀ ਪੈਦਾ ਹੋ ਗਈ ਸੀ। (ਉਹਦਾ ਪਿਤਾ ਕੋਰਨੇਈ ਚੂਕੋਵਸਕੀ ਬਾਲ-ਸਹਿਤ ਦਾ ਮੰਨਿਆ-ਪ੍ਰਮੰਨਿਆ ਲੇਖਕ ਸੀ)। ਉਹਦੀ ਇਕ ਪਹਿਲੀ ਕਿਤਾਬ "ਜਹਾਜ਼ ਚਾਲਕ" ਉਘੇ ਸਮੁੰਦਰੀ ਯਾਤਰੀਆਂ ਜੇਮਜ਼ ਕੁਕ, ਲਾਪੇਰੂਜ਼, ਬੇਰਿੰਗ ਤੇ ਕਰੂਜ਼ਿਨਸ਼ਟੇਰਨ ਬਾਰੇ ਸੀ। ਨ. ਚੂਕੋਵਸਕੀ ਦੇ ਨਾਵਲ "ਬਾਲਟਿਕ ਅੰਬਰ" (1954) ਨੂੰ ਉਸ ਦੀ ਸਾਹਿਤ ਰਚਨਾ ਵਿਚ ਕੇਂਦਰੀ ਸਥਾਨ ਪ੍ਰਾਪਤ ਹੈ। ਇਹ ਨਾਵਲ ਚਾਰ ਸਾਲ ਤੱਕ ਬਾਲਟਿਕ ਹਵਾਬਾਜ਼ਾਂ ਦੀ ਸਖ਼ਤ ਮਿਹਨਤ ਤੇ ਕਾਰਨਾਮਿਆਂ ਦੀ ਗਾਥਾ ਹੈ, ਜਿਹੜੇ ਲੈਨਿਨਗ੍ਰਾਦ ਲਾਗੇ ਫਾਸ਼ਿਸਟ ਕਾਬਜ਼ਾਂ ਵਿਰੁਧ ਜੂਝ ਰਹੇ ਸਨ। ਇਹ ਨਾਵਲ ਲੇਖਕ ਦੇ ਜ਼ਾਤੀ ਤਜਰਬੇ ਉਤੇ ਆਧਾਰਤ ਹੈ ਜਿਹੜਾ ਲੈਨਿਨਗ੍ਰਾਦ ਦੇ ਮੁਹਾਸਰੇ ਤੇ ਵੀਰਤਾਪੂਰਨ ਰੱਖਿਆ ਸਮੇਂ ਆਪਣੇ ਪਾਤਰਾਂ ਨਾਲ ਹੀ ਉਸ ਸ਼ਹਿਰ ਵਿਚ ਰਿਹਾ। ਕਹਾਣੀ "ਜੀਵਨਦਾਤੀ" ਵੀ ਉਸ ਸਮੇਂ ਦੇ ਲੈਨਿਨਗ੍ਰਾਦ ਬਾਰੇ ਹੈ।

# ਜੀਵਨਦਾਤੀ

ਮੈਂ ਅਜੇ ਵੀ ਆਪਣੇ ਆਪ ਨੂੰ ਠੀਕ-ਠਾਕ ਮਹਿਸੂਸ ਕਰਦਾ ਸਾਂ, ਬਸ ਚੰਗੀ ਤਰ੍ਹਾਂ ਵਿਖਾਈ ਨਹੀਂ ਸੀ ਦੇਂਦਾ। ਕਿਸੇ ਕਿਸੇ ਵੇਲੇ ਲਾਂਬੂ ਛੱਡਦੇ ਦੰਦੇਦਾਰ ਚੱਕਿਆਂ ਦੀਆਂ ਤੇ ਲਾਲ-ਸੁਨਹਿਰੀ ਜੁਮੈਟਰੀ ਦੀਆਂ ਸ਼ਕਲਾਂ ਮੇਰੀ ਨਜ਼ਰ ਨੂੰ ਧੁੰਦਲਾ ਦੇਂਦੀਆਂ। ਫੇਰ ਇਹ ਚੱਕੇ ਬੱਗੇ ਚਿੱਟੇ ਹੋ ਜਾਂਦੇ, ਸ਼ਕਲਾਂ ਲੋਪ ਹੋ ਜਾਂਦੀਆਂ ਤੇ ਮੈਨੂੰ ਸਭ ਕੁਝ ਪਹਿਲਾਂ ਵਾਂਗ ਹੀ ਨਜ਼ਰ ਆਉਣ ਲੱਗ ਪੈਂਦਾ। ਇਕ ਅਲਾਮਤ ਹੋਰ ਵੀ ਸੀ: ਗਸ਼ ਪੈ ਜਾਣੀ। ਅਚਨਚੇਤ ਹੀ ਮੈਂ ਪੌੜੀਆਂ ਵਿਚ ਆ ਜਾਂਦਾ ਤੇ ਮੈਨੂੰ ਇਹ ਬਿਲਕੁਲ ਯਾਦ ਨਹੀਂ ਸੀ ਰਹਿੰਦਾ ਕਿ ਮੈਂ ਓਥੇ ਕਿਵੇਂ ਗਿਆ ਸਾਂ ਜਾਂ ਮੈਂ ਕਿਧਰ ਜਾ ਰਿਹਾ ਸਾਂ। ਕਈ ਲੋਕਾਂ ਦਾ ਖਿਆਲ ਹੈ ਕਿ ਭੁੱਖੇ ਰਹਿਣ ਨਾਲ ਹਾਬੜ ਵਧਦੀ ਹੈ। ਹਾਬੜ ਅਸਲ ਵਿਚ ਸ਼ੁਰੂ ਸ਼ੁਰੂ ਵਿਚ ਹੀ ਹੁੰਦੀ ਹੈ। ਮਗਰੋਂ ਤਾਂ ਢਿੱਡ ਖਾਲੀ ਹੋਣ ਦਾ ਅਕਾਊ ਤੇ ਫਿੱਕਾ ਜਿਹਾ ਅਹਿਸਾਸ ਹੀ ਰਹਿ ਜਾਂਦਾ ਹੈ। ਮੈਨੂੰ ਭੁਖਿਆਂ ਰਹਿਣ ਦੀ ਆਦਤ ਹੋ ਗਈ ਸੀ ਤੇ ਮੇਰੇ ਮਾਤਹਿਤ ਕੰਮ ਕਰਨ ਵਾਲਿਆਂ ਨੂੰ ਇਹ ਪਤਾ ਨਹੀਂ ਸੀ ਲੱਗਣਾ ਚਾਹੀਦਾ ਕਿ ਮੇਰੀਆਂ ਅੱਖਾਂ ਅੱਗੇ ਚੱਕੇ ਨੱਚਦੇ ਰਹਿੰਦੇ ਹਨ ਤੇ ਮੈਨੂੰ ਗ਼ਸ਼ ਪੈ ਜਾਂਦੀ ਹੈ।

ਇਹ ਉਹਨਾਂ ਦੀ ਖਾਤਰ ਹੀ ਸੀ ਕਿ ਮੈਂ ਹਵਾਈ ਹਮਲੇ ਤੋਂ ਬੱਚਣ ਵਾਲੀ ਥਾਂ ਹੇਠਾਂ ਤਹਿਖਾਨੇ ਵਿਚ ਗਿਆ। ਜੇ ਮੈਂ ਆਪ ਨਾ ਜਾਂਦਾ ਤਾਂ ਉਹਨਾਂ ਨੇ ਵੀ ਹੇਠਾਂ ਨਹੀਂ ਸੀ ਜਾਣਾ। ਉਹਨਾਂ ਦਾ ਖਿਆਲ ਸੀ ਕਿ ਜੇ ਬੰਬ ਸਿਰ ਉੱਤੇ ਆ ਡਿੱਗੇ ਤਾਂ ਇਸ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਅਸੀਂ ਮਕਾਨ ਦੇ ਉਪਰ ਹਾਂ, ਮਕਾਨ ਦੇ ਅੰਦਰ ਹਾਂ ਜਾਂ ਮਕਾਨ ਦੇ ਹੇਠਾਂ। ਮੈਂ ਵੀ ਇਸ ਤਰ੍ਹਾਂ ਹੀ ਸੋਚਦਾ ਸਾਂ। ਪਰ ਹਵਾਈ ਹਮਲੇ ਦੀ ਮਾਰ ਤੋਂ ਬੱਚਣ ਲਈ ਹੇਠਾਂ ਪਨਾਹਗਾਹ ਵਿਚ ਨਾ ਜਾਣਾ ਨੇਮ ਤੋੜਨ ਵਾਲੀ ਗੱਲ ਸੀ। ਮੈਂ ਨੇਮ ਨਹੀਂ ਤੋੜ ਸਕਦਾ ਸਾਂ।

ਹੇਠਾਂ ਤਹਿਖਾਨੇ ਵਿਚ ਨਿਘ ਤੇ ਸਿਲ੍ਹ ਸੀ। ਦੋ·ਦਿਨ ਤੋਂ ਬਿਜਲੀ ਨਹੀਂ ਸੀ ਤੇ ਭੋਰੇ ਵਿਚ ਮਿੱਟੀ ਦੇ ਤੇਲ ਦੀ ਲੈਂਪ ਦੀ ਪੀਲੀ ਜਿਹੀ ਲਾਟ ਦਾ ਹੀ ਚਾਨਣ ਸੀ। ਲੈਂਪ ਦੀ ਚਿਮਨੀ ਗ਼ਾਇਬ ਸੀ। ਕਾਲਖ਼ ਨਾਲ ਸਾਡਾ ਮੂੰਹ ਮੱਥਾ ਮੈਲਾ ਹੋ

ਗਿਆ ਸੀ ਤੇ ਹਰ ਇਕ ਦੀਆਂ ਅੱਖਾਂ ਵਿਚ ਨਿੱਕੀ ਜਿਹੀ ਪੀਲੀ ਲਾਟ ਦਾ ਪਰਛਾਵਾਂ ਸੀ। ਜਦੋਂ ਕਿਤੇ ਬੰਬ ਡਿਗਦਾ ਤਾਂ ਲੈਂਪ ਵਿਚ ਵੀ ਤੇ ਸਾਡੀਆਂ ਅੱਖਾਂ ਵਿਚ ਵੀ ਇਹ ਲਾਟ ਕੰਬ ਉਠਦੀ। ਇਕ ਲਾਊਡ ਸਪੀਕਰ ਲੱਗਾ ਹੋਇਆ ਸੀ ਜਿਹੜਾ ਓਨਾ ਚਿਰ ਟਿਕ ਟਿਕ ਕਰਦਾ ਰਹਿੰਦਾ ਜਿੱਨਾ ਚਿਰ ਖਤਰੇ ਦਾ ਘੁਗੂ ਵਜਦਾ ਰਹਿੰਦਾ ਸੀ। ਇਸ ਟਿਕ ਟਿਕ ਨਾਲ ਮੈਨੂੰ ਸਿਲ੍ਹੇ ਤੇ ਤਿਲਕਵੇਂ ਫੱਟੇ ਉਤੇ ਵੀ ਨੀਂਦ ਆ ਜਾਂਦੀ ਜੇਕਰ ਆਂਗੇਲੀਨਾ ਇਵਾਨੋਵਨਾ ਨਾ ਹੁੰਦੀ ਜਿਹੜੀ ਮੁੜ ਮੁੜ ਇਕੋ ਗੱਲ ਕਹਿੰਦੀ ਰਹਿੰਦੀ ਸੀ—ਉਹ ਕੇਡੀ ਲਿੱਸੀ ਹੋ ਗਈ ਸੀ। ਇਹ ਠੀਕ ਹੈ ਕਿ ਦੋ ਮਹੀਨੇ ਪਹਿਲਾਂ, ਜਦੋਂ ਮੈਂ ਇਹ ਤਹਿਖਾਨਾ ਪਹਿਲੀ ਵਾਰੀ ਵੇਖਿਆ ਸੀ, ਉਹ ਕੱਕੇ ਵਾਲਾਂ ਤੇ ਗਦਰਾਏ ਹੋਏ ਬਦਨ ਵਾਲੀ ਔਰਤ ਸੀ। ਤੇ ਹੁਣ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਉਹਦਾ ਸਰੀਰ ਕੋਈ ਖਾਲੀ ਬੋਰੀ ਹੋਵੇ। ਉਹ ਬਾਰ ਬਾਰ ਕਹਿੰਦੀ ਕਿ ਹੁਣ ਉਹਦੇ ਕਪੜੇ ਉਹਦੇ ਵਾਸਤੇ ਬਹੁਤ ਵੱਡੇ ਹਨ ਤੇ ਉਹ ਦੂਜੀਆਂ ਔਰਤਾਂ ਨੂੰ ਆਪਣਾ ਬਦਨ ਟੋਹ ਕੇ ਵੇਖਣ ਲਈ ਮਜਬੂਰ ਕਰਦੀ। ਉਹਦਾ ਪੱਕਾ ਯਕੀਨ ਸੀ ਕਿ ਉਹ ਛੇਤੀ ਹੀ ਮਰ ਜਾਏਗੀ ਤੇ ਉਹ ਗਿਲੇ ਸ਼ਿਕਵੇ ਕਰਦੀ ਤੇ ਉਹਦੇ ਸਿਰ ਦੇ ਕੁੰਡਲ ਮੱਥੇ ਉੱਤੇ ਆ ਡਿਗਦੇ।

ਫੇਰ ਉਹ ਦੱਸਣ ਲੱਗਦੀ ਕਿ ਸਾਡਾ ਚੌਕੀਦਾਰ ਕਿਵੇਂ ਮਰਿਆ ਸੀ। ਇਸ ਬਾਬਤ ਸਾਰਿਆਂ ਨੂੰ ਪਹਿਲਾਂ ਹੀ ਪਤਾ ਸੀ। ਮੈਂ ਉਸ ਨੂੰ ਵੇਖਿਆ ਸੀ ਕਿ ਮੈਨੇਜਰ ਦੇ ਦਫਤਰ ਵਿਚ ਲਕੜ ਦੇ ਬੈਂਚ ਉਤੇ ਬੈਠਾ ਹੀ ਮਰ ਗਿਆ ਸੀ। ਵੱਡੇ ਸਾਰੇ ਨਵੇਂ ਨਕੋਰ ਨਮਦੇ ਦੇ ਬੂਟ ਪਾ ਕੇ ਉਸ ਨੇ ਆਪਣੇ ਪੈਰ ਲੋਹੇ ਦੀ ਅੰਗੀਠੀ ਵੱਲ ਪਸਾਰੇ ਹੋਏ ਸਨ। ਬੀਤੀ ਰਾਤ ਉਹ ਆਪਣੇ ਆਪ ਨੂੰ ਨਿਘਾ ਕਰਨ ਲਈ ਅੰਦਰ ਆਇਆ ਸੀ ਤੇ ਉਹ ਐਸਾ ਸੁੱਤਾ ਕਿ ਮੁੜ ਨਹੀਂ ਜਾਗਿਆ।

ਇਸ ਪਨਾਹਗਾਹ ਵਿਚ ਕੋਈ ਪੰਜਾਹ ਬੰਦੇ ਸਨ ਅਤੇ ਆਂਗੇਲੀਨਾ ਇਵਾਨੋਵਨਾ ਤੋਂ ਬਗ਼ੈਰ ਸਭ ਖਾਮੋਸ਼ ਸਨ। ਉਸ ਦੀ ਸੋਗ ਭਰੀ ਲੁਤਰ ਲੁਤਰ ਬਰਦਾਸ਼ਤ ਨਹੀਂ ਸੀ ਹੁੰਦੀ ਪਰ ਇਸ ਤੋਂ ਛੁਟਕਾਰਾ ਨਹੀਂ ਸੀ ਪਾਇਆ ਜਾ ਸਕਦਾ। ਮੈਨੂੰ ਉਮੀਦ ਸੀ ਕਿ ਉਹ ਥੱਕ ਜਾਵੇਗੀ ਤੇ ਪਲ ਕੁ ਵਾਸਤੇ ਮੂੰਹ ਬੰਦ ਕਰ ਲਵੇਗੀ। ਅਖੀਰ ਜਦੋਂ ਉਹ ਪਲ ਆਇਆ ਤਾਂ ਇਕ ਕੁੜੀ ਨੇ ਗੂੰਜਦੀ ਆਵਾਜ਼ ਵਿਚ ਆਖਿਆ:

"ਬੰਬ ਏਥੇ ਨਹੀਂ ਵਰ੍ਹ ਰਹੇ, ਨੇਵਾ ਦੇ ਪਾਰ ਵਰ੍ਹਦੇ ਨੇ। ਏਥੇ ਕਿਉਂ ਬੈਠੇ ਰਹੀਏ, ਆਓ ਕੋਠੇ 'ਤੇ ਚਲੀਏ।"

ਮੈਂ ਨਜ਼ਰਾਂ ਉਪਰ ਕੀਤੀਆਂ ਅਤੇ ਮੈਨੂੰ ਲੋਹੇ ਦੇ ਬੰਦ ਦਰਵਾਜ਼ੇ ਦੇ ਕੋਲ ਚਿੱਟੀ ਗਰਮ ਸ਼ਾਲ ਲਈ ਖਲੋਤੀ ਇਕ ਕੁੜੀ ਵਿਖਾਈ ਦਿੱਤੀ। ਅਸਲ ਵਿਚ ਮੈਂ ਹਨੇਰੇ ਵਿਚ ਸਿਰਫ ਚਿੱਟੀ ਸ਼ਾਲ ਹੀ ਵੇਖੀ ਸੀ ਤੇ ਬੱਸ। ਮੈਂ ਤੁਰਤ ਭੁੜਕ ਕੇ ਖੜਾ ਹੋ ਗਿਆ।

ਕਿਉਂਕਿ ਮੈਨੂੰ ਬੇਹੋਸ਼ੀ ਦੇ ਦੌਰੇ ਪੈ ਜਾਂਦੇ ਸਨ, ਇਸ ਲਈ ਮੈਂ ਪੂਰੇ ਗੁੰਦਵੇਂ

ਸੰਸਾਰ ਵਿਚ ਨਹੀਂ, ਸਗੋਂ ਟੋਟੇ ਟੋਟੇ ਹੋਏ ਜਗਤ ਵਿਚ ਰਹਿੰਦਾ ਸਾਂ। ਅਜਕਲ ਕਈ ਦਿਨਾਂ ਤੋਂ ਉਹ ਕੂਲੇ ਚਿੱਟੇ ਸ਼ਾਲ ਵਾਲੀ ਕੁੜੀ ਇਸ ਦੁਨੀਆ ਵਿਚ ਮੌਜੂਦ ਸੀ। ਹਮੇਸ਼ਾ ਹਨੇਰੇ ਵਿਚ ਤੇ ਹਮੇਸ਼ਾ ਅਚਨਚੇਤ ਹੀ ਮੇਰਾ ਉਹਦੇ ਨਾਲ ਟਾਕਰਾਂ ਹੋ ਜਾਂਦਾ। ਉਹ ਵਿਹੜੇ ਵਿਚ ਜਾਂ ਪੌੜੀਆਂ ਵਿਚ ਅਚਾਨਕ ਮੇਰੇ ਅੱਗੋਂ ਦੀ ਲੰਘਦੀ। ਮੈਨੂੰ ਉਹਦੇ ਸਿਰ ਅਤੇ ਮੋਢਿਆਂ ਉੱਤੇ ਲਈ ਹੋਈ ਸਿਰਫ ਸ਼ਾਲ ਹੀ ਨਜ਼ਰ ਆਉਂਦੀ ਸੀ ਅਤੇ ਇਹ ਧੁੰਦਲਕੇ ਵਿਚ ਉਡਦੀ ਜਾਂਦੀ ਜਾਪਦੀ ਸੀ। ਮੇਰਾ ਜੀਅ ਕਰਦਾ ਕਿ ਉਹਦੇ ਮਗਰ ਦੌੜਾਂ ਤੇ ਉਹਦਾ ਚਿਹਰਾ ਵੇਖਾਂ, ਪਰ ਖਿਆਲ ਅਜੇ ਮੇਰੇ ਮਨ ਵਿਚ ਆਉਂਦਾ ਹੀ ਕਿ ਸ਼ਾਲ ਕਿਸੇ ਨੁਕਰ ਵਿਚ ਗ਼ਾਇਬ ਹੋ ਜਾਂਦੀ ਜਾਂ ਸਿਰਫ ਹਨੇਰੇ ਵਿਚ ਘੁਲਮਿਲ ਜਾਂਦੀ। ਜਿਉਂ ਹੀ ਮੈਂ ਉਸ ਨੂੰ ਤਹਿਖਾਨੇ ਵਿਚ ਵੇਖਿਆ, ਮੈਂ ਭੁੜਕ ਕੇ ਖੜੀ ਹੋਈ ਤੇ ਉਹਦੇ ਵੱਲ ਵਧੀ। ਪਰ ਉਹ ਤਾਂ ਕਿਧਰੇ ਖਿਸਕ ਗਈ ਹੋਈ ਸੀ।

ਮੈਂ ਜਲਦੀ ਨਾਲ ਪਿੱਛੇ ਮੁੜ ਕੇ ਵੇਖਿਆ। ਕੰਪੋਜ਼ੀਟਰ ਸੁਮਾਰੋਕੋਵ ਫਟੇ ਉੱਤੇ ਸੁੱਤਾ ਪਿਆ ਸੀ। ਉਹਨੇ ਜਹਾਜ਼ੀਆਂ ਵਾਲੀ ਪਤਲੂਣ ਪਾਈ ਹੋਈ ਸੀ ਤੇ ਲੱਤਾਂ ਚੌੜੀਆਂ ਕੀਤੀਆਂ ਹੋਈਆਂ ਸਨ। ਉਹਦੀ ਇਕ ਲੱਤ ਵਿੰਗੀ ਸੀ ਤੇ ਗੋਡੇ ਤੋਂ ਮੁੜਦੀ ਨਹੀਂ ਸੀ। ਛਾਪਕ ਤਸਵੇਤਕੋਵ ਵੀ ਸੁੱਤਾ ਹੋਇਆ ਸੀ। ਮੈਂ ਵਾਹੋਦਾਹੀ ਤਹਿਖਾਨੇ ਵਿਚੋਂ ਬਾਹਰ ਆ ਗਿਆ।

ਮੈਂ ਲੋਹੇ ਦਾ ਦਰਵਾਜ਼ਾ ਮਸਾਂ ਬੰਦ ਕੀਤਾ ਹੀ ਸੀ ਕਿ ਅਸਮਾਨ ਵਿਚ ਹਵਾ-ਮਾਰ ਗੋਲੇ ਦੀ ਤੜਤੜ ਹੋਈ। ਵਿਹੜੇ ਦੇ ਚੁਫੇਰੇ ਚਾਰ ਛੇ-ਮੰਜ਼ਲੀਆਂ ਕੰਧਾਂ ਸਨ ਜਿਨ੍ਹਾਂ ਦੀਆਂ ਖਿੜਕੀਆਂ ਵਿਚ ਹਨੇਰਾ ਸੀ। ਸਭ ਪਾਸੇ ਘੁਪ ਹਨੇਰਾ ਸੀ ਤੇ ਸਿਰਫ ਅਸਮਾਨ ਦੀ ਇਕ ਚੌਕੋਰ ਚਿੱਪਰ ਹੀ ਲਿਸ਼ਕਾਰਿਆਂ ਨਾਲ ਚਮਕ ਰਹੀ ਸੀ। ਮੈਂ ਹਨੇਰੇ ਨੂੰ ਘੂਰਦਿਆਂ ਤੇ ਇਹ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰਦਿਆਂ ਚੁਫੇਰੇ ਨਜ਼ਰ ਦੌੜਾਈ ਕਿ ਕੁੜੀ ਕਿਧਰ ਗਈ ਹੈ। ਸਾਡੇ ਬਲਾਕ ਦੇ ਅੰਦਰ ਆਉਣ ਲਈ ਕਈ ਦਰਵਾਜ਼ੇ ਸਨ। ਮੈਂ ਇਕ ਝਲਕ ਵੇਖਿਆ ਕਿਵੇਂ ਚਿੱਟੀ ਸ਼ਾਲ ਚੋਰਾਂ ਵਾਂਗ ਦਰਵਾਜ਼ੇ ਅੰਦਰ ਗ਼ਾਇਬ ਹੋ ਗਈ ਸੀ।

ਅਸੀਂ ਦੋਵੇਂ ਦੌੜ ਕੇ ਪੌੜੀਆਂ ਚੜ੍ਹਨ ਲੱਗੇ। ਉਹ ਇਕ ਮੰਜ਼ਲ ਦੀਆਂ ਪੌੜੀਆਂ ਮੇਰੇ ਨਾਲੋਂ ਅੱਗੇ ਸੀ। ਹਵਾ-ਮਾਰ ਗੋਲਿਆਂ ਦੀ ਤੜਤੜ ਵਿਚ ਵੀ ਪੌੜੀਆਂ ਵਿਚ ਉਹਦੀ ਉਚੀ ਅੱਡੀ ਦੀ ਠੱਕ ਠੱਕ ਸੁਣਾਈ ਦੇ ਰਹੀ ਸੀ। ਸ਼ਾਲ ਪਲ ਦੀ ਪਲ ਮੈਨੂੰ ਓਦੋਂ ਦਿੱਸਦੀ ਜਦੋਂ ਉਹ ਪੌੜੀਆਂ ਮੁੜਦੀ। ਇਕ ਰਾਕਟ ਨਾਲ ਪੌੜੀਆਂ ਦੀ ਇਕ ਪਿੜਕੀ ਵਿਚ ਚਾਨਣ ਹੋਇਆ, ਅਤੇ ਉਸ ਦੀ ਹਨੇਰੀ ਪਤਲੀ ਸੂਰਤ ਦਾ ਇਕ ਪਾਸਾ ਚਮਕ ਪਿਆ। ਦਿਨ ਵੇਲੇ ਜਦੋਂ ਮੈਂ ਕੁਝ ਕਦਮ ਹੀ ਤੁਰਦਾ ਤਾਂ ਮੈਨੂੰ ਚੱਕਰ ਆਉਣ ਲੱਗ ਪੈਂਦੇ ਸਨ। ਪਰ ਹੁਣ ਮੈਂ, ਇਕੋ ਵੇਲੇ ਕਈ ਪੌੜੀਆਂ ਚੜ੍ਹ ਆਇਆ ਸਾਂ, ਪਰ ਮੈਨੂੰ ਇਸ ਨਾਲ ਕੋਈ ਥਕਾਵਟ ਨਹੀਂ ਸੀ ਹੋਈ। ਮੈਨੂੰ ਆਪਣਾ

ਆਪ ਹਲਕਾ ਹਲਕਾ ਮਹਿਸੂਸ ਹੋ ਰਿਹਾ ਸੀ, ਜਿਵੇਂ ਕੋਈ ਫੁਲ ਹੋਵੇ। ਮੈਂ ਏਨਾ ਤੇਜ਼ ਤੇਜ਼ ਦੌੜੀ ਕਿ ਮੈਂ ਉਸ ਨੂੰ ਤੀਜੀ ਜਾਂ ਚੌਥੀ ਮੰਜ਼ਲ ਉੱਤੇ ਜਾ ਮਿਲੀ।

"ਮੈਨੂੰ ਪਤਾ ਏ ਤੁਸੀਂ ਕੌਣ ਓ," ਉਸ ਦੌੜੀ ਜਾਂਦੀ ਨੇ ਕਿਹਾ। "ਤੁਸੀਂ ਸੰਪਾਦਕ ਓ।"

"ਠੀਕ ਹੈ," ਮੈਂ ਜਵਾਬ ਦਿੱਤਾ। "ਮੈਂ ਸੰਪਾਦਕ ਹਾਂ। ਤੇ ਤੁਸੀਂ ਕੌਣ ਹੋ?"

"ਬਸ ਇਕ ਕੁੜੀ।"

ਮੈਂ ਉਸ ਦੀ ਆਵਾਜ਼ ਤੇ ਬੱਚਿਆਂ ਵਰਗੀ ਫੁਰਤੀ ਤੋਂ ਅੰਦਾਜ਼ਾ ਲਾਇਆ ਕਿ ਉਹ ਪੰਦਰਾਂ ਵਰ੍ਹਿਆਂ ਤੋਂ ਵਧ ਉਮਰ ਦੀ ਨਹੀਂ।

"ਤੁਹਾਡਾ ਨਾਂ ਕੀ ਹੈ?"

"ਅਲੇਕਸਾਂਦਰਾ।"

"ਸਾਸ਼ਾ?"

"ਨਹੀਂ, ਆਸਿਯਾ।"

"ਸੁਹਣਾ ਹੈ।"

"ਕੀ ਸੁਹਣਾ?"

"ਤੁਹਾਡਾ ਨਾਂ, ਆਸਿਯਾ।"

ਉਹ ਕੁਝ ਨਹੀਂ ਬੋਲੀ, ਬਸ ਭਜਦੀ ਗਈ। ਇਕ ਮੰਜ਼ਲ ਦੀਆਂ ਪੌੜੀਆਂ ਹੋਰ ਚੜ੍ਹ ਗਈ। ਬਿਨਾਂ ਪਿੱਛੇ ਵੇਖਿਆਂ ਉਸ ਨੇ ਪੁੱਛਿਆ:

"ਪਤਲੂਣ ਵਾਲਾ ਲੰਗੜਾ ਮੁੰਡਾ ਤੁਹਾਡੇ ਕੋਲ ਕੰਮ ਕਰਦਾ ਏ?"

"ਹਾਂ," ਮੈਂ ਆਖਿਆ। "ਉਹਦਾ ਨਾਂ ਸੁਮਾਰੋਕੋਵ ਹੈ। ਉਹਦੀ ਹਾਲਤ ਖਰਾਬ ਹੈ।"

"ਖ਼ਰਾਬ ਏ?"

"ਹਾਂ। ਉਹ ਛੇਤੀ ਹੀ ਮਰ ਜਾਏਗਾ।"

"ਉਹ ਨਹੀਂ ਮਰਦਾ," ਉਹਨੇ ਆਖਿਆ। "ਮੈਂ ਉਹਦੇ ਨਾਲ ਗੱਲ ਕਰਾਂਗੀ।"

ਮੈਂ ਹੱਸ ਪਿਆ।

"ਗੱਲ ਕਰ ਕੇ ਮਰਨੋਂ ਬੱਚਾ ਲਓਗੇ?"

"ਬਚਾ ਲਵਾਂਗੀ," ਉਸ ਨੇ ਹੱਸਿਆਂ ਬਗ਼ੈਰ ਜਵਾਬ ਦਿੱਤਾ। "ਮੈਂ ਤੁਹਾਡੇ ਛਾਪੇਖਾਨੇ ਆ ਸਕਦੀ ਆਂ?"

"ਕਿਉਂ ਨਹੀਂ।"

"ਆਂਗੇਲੀਨਾ ਇਵਾਨੋਵਨਾ ਵੀ ਤੁਹਾਡੇ ਕੋਲ ਆਉਂਦੀ ਏ?"

"ਆਉਂਦੀ ਹੈ।"

"ਉਸ ਨੂੰ ਨਹੀਂ ਆਉਣ ਦੇਣਾ ਚਾਹੀਦਾ। ਉਹਨੇ ਮੇਰੇ ਸਾਰੇ ਲੋਕ ਮਾਰ ਦਿੱਤੇ।"

ਤੇ ਲਾਟਾਂ ਛੱਡਦੇ ਚੱਕੇ ਮੇਰੀਆਂ ਅੱਖਾਂ ਅੱਗੇ ਘੁਮਣ ਲੱਗੇ ਤੇ ਮੇਰੇ ਕੰਨਾਂ ਵਿਚ ਲਹੂ ਸਾਂ ਸਾਂ ਕਰਨ ਲੱਗਾ ਜਿਵੇਂ ਕੋਈ ਆਬਸ਼ਾਰ ਗੂੰਜਦੀ ਹੋਵੇ।

ਜਦੋਂ ਮੈਨੂੰ ਸੁਰਤ ਆਈ, ਤਾਂ ਮੈਂ ਗਲਿਆਰੇ ਵਿਚ ਕੰਧ ਨਾਲ ਢਾਸਣਾ ਲਾਈ ਹਨੇਰੇ ਵਿਚ ਖੜ੍ਹਾ ਸਾਂ।

"ਹੁਣੇ ਹਟ ਜਾਏਗਾ," ਆਪਣੇ ਕੋਲੋਂ ਹੀ ਮੈਂ ਉਸ ਦੀ ਆਵਾਜ਼ ਸੁਣੀ।

ਸੁਨਹਿਰੀ ਦੰਦਿਆਂ ਵਾਲੇ ਲਾਟਾਂ ਛੱਡਦੇ ਚੱਕੇ ਤਕਰੀਬਨ ਦਿਸਣੋਂ ਹਟ ਗਏ ਸਨ। ਮੇਰੇ ਕੰਨਾਂ ਵਿਚਲਾ ਸ਼ੋਰ ਮੱਠਾ ਪੈ ਗਿਆ ਤੇ ਬੰਦ ਹੋ ਗਿਆ।

"ਮਾਮੂਲੀ ਗੱਲ ਹੈ," ਮੈਂ ਆਖਿਆ।

ਉਹ ਮੇਰੇ ਹੋਰ ਨੇੜੇ ਆ ਗਈ ਤੇ ਮੇਰਾ ਹੱਥ ਫੜ ਲਿਆ। ਮੈਨੂੰ ਉਸ ਦੀ ਚਿੱਟੀ ਸ਼ਾਲ ਧੁੰਦਲੀ ਧੁੰਦਲੀ ਨਜ਼ਰ ਆਉਂਦੀ ਸੀ ਤੇ ਉਹਦੇ ਸਾਹਾਂ ਦੀ ਆਵਾਜ਼ ਸੁਣਦੀ ਸੀ। ਉਹਦਾ ਹੱਥ ਨਿੱਕਾ ਜਿਹਾ ਸੀ, ਤੇ ਨਿੱਘਾ ਸੀ।

"ਤੁਹਾਡੇ ਕੋਲ ਟਾਰਚ ਤਾਂ ਨਹੀਂ ?" ਉਹਨੇ ਪੁਛਿਆ।

ਮੇਰੇ ਕੋਲ ਟਾਰਚ ਸੀ ਪਰ ਮੈਂ ਘਟ ਵਧ ਹੀ ਵਰਤਦਾ ਸਾਂ, ਤਾਂ ਜੋ ਸੈੱਲ ਖ਼ਤਮ ਨਾ ਹੋ ਜਾਣ।

"ਮੈਨੂੰ ਦੇ ਦਿਓ।"

ਮੈਂ ਟਾਰਚ ਉਹਦੇ ਹੱਥ ਵਿਚ ਥਮਾ ਦਿੱਤਾ। ਬਜਾਏ ਇਸ ਦੇ ਕਿ ਕੰਧ ਵੱਲ ਚਾਨਣ ਕਰਦੀ, ਉਹਨੇ ਮੇਰੇ ਮੂੰਹ ਉੱਤੇ ਚਾਨਣ ਸੁੱਟਿਆ। ਤੇਜ਼ ਚਾਨਣ ਵਿਚ ਮੈਂ ਆਪਣੀਆਂ ਅੱਖਾਂ ਸੁੰਗੇੜ ਲਈਆਂ ਤੇ ਉਹਨੇ ਸਿਰ ਤੋਂ ਪੈਰਾਂ ਤੱਕ ਮੈਨੂੰ ਘੋਖਿਆ।

"ਤੁਹਾਡੀ ਰੂੰਦਾਰ ਜੈਕਟ ਦੇ ਬਟਨ ਖੁਲ੍ਹੇ ਨੇ।" ਉਸ ਨੇ ਅਖੀਰ ਆਖਿਆ।

ਇਹ ਠੀਕ ਗੱਲ ਸੀ। ਮੇਰੀ ਜੈਕਟ ਦੇ ਬਟਨ ਕਦੇ ਬੰਦ ਨਹੀਂ ਸੀ ਹੋਏ ਕਿਉਂਕਿ ਉਸ ਨੂੰ ਇਕ ਵੀ ਬਟਨ ਨਹੀਂ ਸੀ ਲੱਗਾ ਹੋਇਆ। ਤਿੰਨ ਮਹੀਨੇ ਪਹਿਲਾਂ, ਅਗਸਤ ਦੇ ਅਖੀਰ ਜਦੋਂ ਮੈਂ ਜਰਮਨਾਂ ਦੇ ਕਬਜ਼ੇ ਵਿਚ ਆ ਗਏ ਉਸ ਸ਼ਹਿਰ ਤੋਂ ਲੈਨਿਨਗ੍ਰਾਦ ਆਇਆ ਸਾਂ ਜਿਥੇ ਮੈਂ ਪਹਿਲਾਂ ਇਸ ਜ਼ਿਲੇ ਦੇ ਰੋਜ਼ਾਨਾ ਅਖਬਾਰ ਦਾ ਸੰਪਾਦਕ ਹੁੰਦਾ ਸਾਂ, ਓਦੋਂ ਮੌਸਮ ਹਾਲੇ ਨਿਘਾ ਸੀ ਤੇ ਮੈਂ ਸਾਧਾਰਨ ਕਪੜਿਆਂ ਵਿਚ, ਬਿਨਾਂ ਵੱਡੇ ਕੋਟ ਦੇ ਹੀ ਆ ਗਿਆ ਸਾਂ। ਲੈਨਿਨਗ੍ਰਾਦ ਵਿਚ ਮੈਨੂੰ ਇਕ ਰੂੰਦਾਰ ਜੈਕਟ ਦਿੱਤੀ ਗਈ ਸੀ, ਪਰ ਇਸ ਨੂੰ ਬਟਨ ਨਹੀਂ ਸੀ ਲੱਗੇ ਹੋਏ।

ਉਸ ਨੇ ਟਾਰਚ ਬੰਦ ਕੀਤੀ ਤੇ ਮੇਰੀ ਜੇਬ ਵਿਚ ਪਾ ਦਿੱਤੀ।

"ਮੇਰੇ ਕੋਲ ਅੰਗ੍ਰੇਜ਼ੀ ਬਕਸੂਏ ਹੈਨ," ਉਸ ਨੇ ਆਖਿਆ।

"ਕੋਈ ਲੋੜ ਨਹੀਂ।"

"ਨਹੀਂ, ਲੋੜ ਏ। ਬਸ ਸਿੱਧੇ ਖੜੇ ਰਹੋ," ਉਸ ਨੇ ਆਪਣਾ ਮੂੰਹ ਖੋਹਲੇ ਬਗ਼ੈਰ ਹੀ ਆਖਿਆ ਤੇ ਮੈਂ ਸਮਝ ਗਈ ਕਿ ਇਕ ਬਕਸੂਆ ਪਹਿਲਾਂ ਹੀ ਉਹਦੇ ਬੁਲ੍ਹਾਂ ਵਿਚ ਸੀ।

ਉਹਦੇ ਹੱਥ ਮੇਰੇ ਗਲਮੇ ਤੱਕ, ਮੇਰੇ ਕਾਲਰ ਤੱਕ ਪੁਜੇ।

ਓਸੇ ਪਲ ਅਸੀਂ ਬੰਬਾਂ ਦਾ ਜ਼ੋਰਦਾਰ ਧਮਾਕਾ ਸੁਣਿਆ ਤੇ ਮਕਾਨ ਕੰਬ ਗਿਆ।

ਮੈਂ ਡਰ ਗਿਆ, ਕਿਤੇ ਬਕਸੂਆ ਮੇਰੀ ਧੌਣ ਵਿਚ ਹੀ ਨਾ ਚੁਭ ਜਾਵੇ, ਪਰ ਉਹਦੀਆਂ ਉਂਗਲਾਂ ਨਹੀਂ ਹਿੱਲੀਆਂ ਕੰਬੀਆਂ।

"ਨੇਵਾ ਦੇ ਪਰਲੇ ਪਾਸੇ," ਉਸ ਨੇ ਉੱਚੀ ਸਾਰੀ ਆਖਿਆ ਤਾਂ ਜੋ ਹਵਾਮਾਰ ਤੋਪਾਂ ਦੇ ਸ਼ੋਰ ਵਿਚ ਵੀ ਆਵਾਜ਼ ਸੁਣ ਜਾਏ, ਅਤੇ ਬਕਸੂਆ ਲਾ ਦਿੱਤਾ।

ਜੈਕਟ ਦੇ ਵਿਚਕਾਰ ਵੀ ਉਹਨੇ ਇਕ ਬਕਸੂਆ ਲਾ ਦਿੱਤਾ।

"ਬਸ, ਅਸੀਂ ਆ ਗਏ," ਉਸ ਨੇ ਆਖਿਆ ਤੇ ਨੀਵਾਂ ਜਿਹਾ ਦਰਵਾਜ਼ਾ ਖੋਹਲ ਦਿੱਤਾ।

ਮੈਂ ਵੀ ਉਹਦੇ ਮਗਰ ਮਗਰ ਨਿਕਲ ਆਇਆ ਤੇ ਅਸਮਾਨ ਵੱਲ ਵੇਖਿਆ।

ਕੁਝ ਵੀ ਇਸ ਤੋਂ ਵਧ ਗਹਿਰ-ਗੰਭੀਰ ਨਹੀਂ ਹੁੰਦਾ ਜਿੰਨਾ ਤਾਰਿਆਂ ਜੜਿਆ ਪਤਝੜ ਦਾ ਅੰਬਰ, ਸ਼ਾਂਤ ਤੇ ਅਡੋਲ। ਪਰ ਜਿਹੜਾ ਅੰਬਰ ਮੈਂ ਵੇਖਿਆ ਉਹ ਇਸ ਤਰ੍ਹਾਂ ਦਾ ਨਹੀਂ ਸੀ। ਉਸ ਦੀ ਗੰਭੀਰਤਾ ਟੁਟ ਗਈ। ਇਹ ਕੰਬ ਰਿਹਾ ਸੀ, ਫੜਫੜਾ ਰਿਹਾ ਸੀ, ਕਲਵਲ ਹੋ ਰਿਹਾ ਸੀ ਤੇ ਧੂਆਂ ਛੱਡਦੇ ਲਾਂਬੂਆਂ ਨਾਲ ਦਾਗ਼ ਦਾਗ਼ ਸੀ।

ਨੱਚ ਰਹੀਆਂ ਲਾਟਾਂ ਵਿਚ ਮਕਾਨ ਦੀ ਛੱਤ ਇਉਂ ਸੀ ਜਿਵੇਂ ਕੋਈ ਜਹਾਜ਼ ਹੋਵੇ। ਮੈਂ ਉਪਰ ਚੜ੍ਹ ਗਿਆ ਤਾਂ ਜੋ ਅੱਗ ਦੇ ਲਿਸ਼ਕਾਰਿਆਂ ਵਿਚ ਵਧ ਤੋਂ ਵਧ ਜੋ ਵੇਖ ਸਕਾਂ। ਧਮਾਕੇ ਇਕ ਦੂਜੇ ਨਾਲ ਗੱਲਾਂ ਕਰਦੇ ਜਾਪਦੇ ਸਨ, ਜਿਵੇਂ ਵਿਸ਼ਾਲ ਅੰਬਰ ਵਿਚ ਇਕ ਦੂਜੇ ਨੂੰ ਵਾਜਾਂ ਮਾਰਦੇ ਹੋਣ। ਇਕ ਭੰਬੂਕਾ ਜਿਹਾ ਉਠਦਾ: ਭਾਂਬੜ ਦੀ ਲੋਅ ਬੁਝ ਜਾਂਦੀ, ਤਾਰੇ ਬੁਝ ਜਾਂਦੇ ਅਤੇ ਘਿਰੇ ਹੋਏ ਸ਼ਹਿਰ ਦੀਆਂ ਛੱਤਾਂ, ਟੀਸੀਆਂ, ਪੁਲ ਤੇ ਚੁਰੱਸਤੇ ਇਕ ਛਿਣ ਵਾਸਤੇ ਹਨੇਰੇ ਦੇ ਸਮੁੰਦਰ ਵਿਚੋਂ ਬਾਹਰ ਉਭਰ ਆਉਂਦੇ। ਉਸ ਤੋਂ ਬਾਦ ਸਭ ਕੁਝ ਫੇਰ ਹਨੇਰੇ ਵਿਚ ਲੋਪ ਹੋ ਜਾਂਦਾ ਅਤੇ ਫਿੱਕੀਆਂ ਫਿੱਕੀਆਂ ਚਾਨਣੀਆਂ ਚਿੱਪਰਾਂ ਵਾਲਾ ਕਾਲਾ ਅਸਮਾਨ ਹੀ ਬਾਕੀ ਰਹਿ ਜਾਂਦਾ।

ਸ਼ਹਿਰ ਚਾਰ ਚੁਫੇਰੇ ਤੋਂ ਅੱਗ ਵਿਚ ਘਿਰਿਆ ਹੋਇਆ ਸੀ, ਪਰ ਦੱਖਣ ਤੇ ਦੱਖਣ-ਪੱਛਮ ਵਲੋਂ ਸਭ ਤੋਂ ਵਧ ਲਿਸ਼ਕਦੀਆਂ ਲਾਟਾਂ ਉਠਦੀਆਂ ਸਨ। ਓਧਰ ਇਉਂ ਲੱਗਦਾ ਜਿਵੇਂ ਕੋਈ ਸੋਨੇ ਦਾ ਦਰਿਆ ਵਗਦਾ ਹੋਵੇ। ਇਹ ਤਾਂ ਲੀਗੋਵੋ ਮੱਚ ਰਿਹਾ ਸੀ, ਸਤਰੇਲਨਾ ਮੱਚ ਰਿਹਾ ਸੀ। ਇਹ ਤਾਂ ਫੰਦਾ ਸੀ ਜਿਹੜਾ ਸਾਡੀ ਸੰਘੀ ਘੁਟ ਰਿਹਾ ਸੀ। ਦਿਨ ਵੇਲੇ ਅਸੀਂ ਇਸ ਨੂੰ ਵੇਖ ਨਹੀਂ ਸਕਦੇ ਸਾਂ, ਭਾਵੇਂ ਮਹਿਸੂਸ ਸਾਨੂੰ ਹਰ ਪਲ ਹੁੰਦਾ ਸੀ। ਪਰ ਰਾਤ ਵੇਲੇ ਇਹ ਨਜ਼ਰ ਆ ਜਾਂਦਾ ਸੀ। ਇਹ ਪਹਿਲੀ ਵਾਰੀ ਸੀ ਕਿ ਮੈਂ ਇਸ ਮਾਰੂ, ਹੌਲੀ ਹੌਲੀ ਕੱਸੇ ਜਾ ਰਹੇ ਫੰਦੇ ਨੂੰ ਇਉਂ ਸਾਫ ਸਪਸ਼ਟ ਵੇਖਿਆ ਸੀ ਤੇ ਇਸ ਨੂੰ ਵੇਖ ਕੇ ਗੁੱਸੇ ਨਾਲ ਮੇਰਾ ਗੱਚ ਭਰ ਆਇਆ।

ਆਸਿਯਾ ਮੇਰੇ ਪਿੱਛੇ ਖੜੀ ਸੀ, ਛੱਤ ਉੱਤੇ ਹੋਰ ਵੀ ਉੱਚੀ। ਮੈਨੂੰ ਯਾਦ ਸੀ ਕਿ ਉਹ ਓਥੇ ਸੀ ਤੇ ਮੈਂ ਮੂੰਹ ਭੁਆਇਆ। ਤਣ ਕੇ ਖੜੀ, ਸ਼ਾਲ ਨੂੰ ਕੱਸ ਕੇ ਵਲ੍ਹੇਟੀ ਹੋਈ, ਉਹ ਮੇਰੇ ਸਿਰ ਉਤੋਂ ਦੀ ਸਾਮ੍ਹਣੇ ਵੇਖ ਰਹੀ ਸੀ। ਇਸ ਧੁੰਦੂਕਾਰ ਅਸਮਾਨ ਵਿਚ ਨੱਚ ਰਹੀਆਂ ਸਾਰੀਆਂ ਰੌਸ਼ਨੀਆਂ ਉਹਦੀਆਂ ਅੱਖਾਂ ਵਿਚ ਝਲਕਦੀਆਂ ਸਨ।

"ਉਹ ਸਾਡੀ ਮੌਤ ਚਾਹੁੰਦੇ ਨੇ," ਉਸ ਨੇ ਆਖਿਆ। "ਪਰ ਅਸੀਂ ਉਹਨਾਂ ਨੂੰ ਚਿੜਾਉਣ ਵਾਸਤੇ ਜਿਊਂਦੇ ਰਹਾਂਗੇ! ਜ਼ਰੂਰ ਜੀਵਾਂਗੇ!.."

ਅਗਲੇ ਦਿਨ ਸਵੇਰੇ ਜਦੋਂ ਮੈਂ ਛਾਪੇਖਾਨੇ ਗਿਆ, ਤਾਂ ਸੁਮਾਰੋਕੋਵ ਆਪਣੇ ਸਟੂਲ ਤੋਂ ਨਹੀਂ ਸੀ ਉੱਠਿਆ।

ਮੈਂ ਕਦੇ ਇਹ ਤਕਾਜ਼ਾ ਨਹੀਂ ਸੀ ਕੀਤਾ ਕਿ ਮੈਂ ਜਦੋਂ ਅੰਦਰ ਪੈਰ ਰੱਖਾਂ ਤਾਂ ਮੇਰੇ ਛਾਪਕ ਉਠ ਕੇ ਖੜੇ ਹੋਇਆ ਕਰਨ, ਪਰ ਹਾਲੇ ਤੱਕ ਉਹ ਇਸ ਤਰ੍ਹਾਂ ਕਰਦੇ ਰਹੇ ਸਨ।

ਸੁਮਾਰੋਕੋਵ ਪਤਲੂਣ ਪਾਈ ਬੈਠਾ ਸੀ ਤੇ ਲੱਤਾਂ ਉਸ ਨੇ ਲੋਹੇ ਦੀ ਅੰਗੀਠੀ ਵੱਲ ਕੀਤੀਆਂ ਹੋਈਆਂ ਸਨ ਜਿਸ ਵਿਚ ਕਾਗ਼ਜ਼ ਦੇ ਪੁਰਜ਼ੇ ਜਿਹੇ ਬਲ ਰਹੇ ਸਨ। ਉਸ ਦੀ ਇਕ ਲੱਤ ਵਿੰਗੀ ਸੀ। ਇਸ ਕਰਕੇ ਹੀ ਉਸ ਨੂੰ ਫੌਜ ਵਿਚ ਭਰਤੀ ਨਹੀਂ ਸੀ ਕੀਤਾ ਗਿਆ। ਹਾਲੇ ਥੋੜਾ ਚਿਰ ਪਹਿਲਾਂ ਤੱਕ ਉਹ ਇਸ ਬਾਰੇ ਬਹੁਤ ਸ਼ਿਕਵੇ ਗਿਲੇ ਕਰਦਾ ਰਹਿੰਦਾ ਸੀ। ਉਹ ਉੱਨੀਆਂ ਵਰ੍ਹਿਆਂ ਦਾ ਸੀ। ਜਹਾਜ਼ੀਆਂ ਦੇ ਸ਼ਹਿਰ ਵਿਚ ਜੰਮਿਆ ਪਲਿਆ ਸੀ ਤੇ ਉਸ ਨੇ ਜਲਸੈਨਾ ਵਿਚ ਭਰਤੀ ਹੋਣ ਦੇ ਸੁਪਨੇ ਬੁਣੇ ਸਨ। ਪਰ ਹੁਣ ਉਹ ਇਹਨਾਂ ਸਭ ਗੱਲਾਂ ਨੂੰ ਭੁਲ ਗਿਆ ਸੀ। ਉਹ ਚੁੱਪ ਤੇ ਬੇਦਿਲ ਜਿਹਾ ਰਹਿੰਦਾ ਅਤੇ ਉਸ ਦੇ ਕਮਜ਼ੋਰ ਤੇ ਮੈਲੇ ਕੁਚੈਲੇ ਚਿਹਰੇ ਤੋਂ—ਬਹੁਤ ਚਿਰ ਤੋਂ ਉਸ ਨੇ ਮੂੰਹ ਨਹੀਂ ਸੀ ਧੋਤਾ—ਨਿਰੰਤਰ ਪੀੜ ਤੋਂ ਸਿਵਾਏ ਕੁਝ ਨਹੀਂ ਸੀ ਝਲਕਦਾ।

"ਅਦਾਬ!" ਤਸਵੇਤਕੋਵ ਨੇ ਆਖਿਆ ਜਿਹੜਾ ਪ੍ਰੈਸ ਨਾਲ ਢੋ ਲਾ ਕੇ ਖੜਾ ਸੀ।

ਤਸਵੇਤਕੋਵ ਅੱਧ-ਖੜ ਉਮਰ ਦਾ ਛਾਪਕ ਸੀ ਜਿਸ ਨੂੰ ਦਮਾ ਹੋਣ ਕਾਰਨ ਭਰਤੀ ਨਹੀਂ ਸੀ ਕੀਤਾ ਗਿਆ। ਪਿਛਲੇ ਹਫਤੇ ਉਹਦੀ ਬੀਵੀ ਮਰ ਗਈ ਸੀ।

"ਕਿਉਂ, ਕੀ ਹਾਲ ਹੈ?" ਮੈਂ ਪੁੱਛਿਆ।

"ਬਿਜਲੀ ਨਹੀਂ," ਉਸ ਨੇ ਜਵਾਬ ਦਿੱਤਾ।

ਸਾਡੇ ਛਾਪੇਖਾਨੇ ਵਿਚ ਚਾਰ ਅੱਖਰਦਾਨ ਸਨ ਤੇ ਇਕ ਸਲਿੰਡਰ ਪ੍ਰੈਸ ਮਸ਼ੀਨ ਜਿਹੜੀ ਬਿਜਲੀ ਨਾਲ ਚਲਦੀ ਸੀ। ਪਰਸੋਂ ਬਿਜਲੀ ਕੋਈ ਨਹੀਂ ਸੀ, ਤੇ ਕੱਲ੍ਹ ਵੀ ਅਸੀਂ ਸਾਰਾ ਦਿਨ ਐਵੇਂ ਬਿਜਲੀ ਦੀ ਇੰਤਜ਼ਾਰ ਕਰਦੇ ਰਹੇ। ਮੈਂ ਮਹਿਸੂਸ ਕੀਤਾ ਕਿ ਬਿਜਲੀ ਕਦੇ ਨਹੀਂ ਆਉਣੀ।

"ਕੀ ਕਰੀਏ ?" ਮੈਂ ਪੁੱਛਿਆ।

ਸੁਮਾਰੋਕੋਵ ਨੇ ਕੋਈ ਜਵਾਬ ਨਹੀਂ ਦਿੱਤਾ।

ਤੇ ਤਸਵੇਤਕੋਵ ਨੇ ਆਖਿਆ:

"ਮੈਂ ਕੀ ਦਸਾਂ ?"

"ਜੋੜੇ ਹੋਏ ਟਾਈਪ ਵਿਚ ਤਾਰੀਖ਼ ਬਦਲ ਦੇ," ਮੈਂ ਸੁਮਾਰੋਕੋਵ ਨੂੰ ਹੁਕਮ ਦਿੱਤਾ।

ਤਿੰਨ ਦਿਨ ਪਹਿਲਾਂ ਦੀਆਂ ਤਰਕਾਲਾਂ ਵੇਲੇ ਟਾਈਪ ਬੀੜਿਆ ਗਿਆ ਸੀ ਤੇ ਮਸ਼ੀਨ ਉਤੇ ਚੜ੍ਹਾਇਆ ਹੋਇਆ ਸੀ। ਮੈਂ ਵੇਖਣਾ ਚਾਹੁੰਦਾ ਸਾਂ ਕਿ ਸੁਮਾਰੋਕੋਵ ਉਠ ਵੀ ਸਕਦਾ ਹੈ ਜਾਂ ਨਹੀਂ। ਮੈਨੂੰ ਡਰ ਸੀ ਕਿ ਉਹ ਨਹੀਂ ਉਠ ਸਕੇਗਾ। ਪਰ ਉਹ ਉਠਿਆ ਅਤੇ ਪੈਰ ਘਸੀਟਦਾ ਪ੍ਰੈਸ ਮਸ਼ੀਨ ਕੋਲ ਆਇਆ। ਤੁਰਨ ਲੱਗਾ ਉਹ ਝੂਲ ਰਿਹਾ ਸੀ ਅਤੇ ਮੈਂ ਮਹਿਸੂਸ ਕੀਤਾ ਕਿ ਉਸ ਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੈਂ ਉਸ ਨੂੰ ਝੂਲਦਿਆਂ ਵੇਖ ਲਿਆ ਸੀ।

ਉਹ ਕੰਪੋਜ਼ ਕੀਤੇ ਹੋਏ ਪੰਨੇ ਉਤੇ ਝੁਕਿਆ।

"ਕੋਈ ਆਇਆ ਸੀ ?" ਮੈਂ ਤਸਵੇਤਕੋਵ ਨੂੰ ਪੁੱਛਿਆ।

"ਗੁਆਂਢਣ!" ਉਸ ਨੇ ਆਖਿਆ।

"ਕਿਹੜੀ ?"

"ਆਂਗੇਲੀਨਾ ਇਵਾਨੋਵਨਾ।"

"ਵਾਹ! ਕੌਣ ਪਹਿਲਾਂ ਮਰੇਗਾ, ਉਹ ਕਿ ਮੈਂ ?" ਸੁਮਾਰੋਕੋਵ ਨੇ ਕਿਹਾ।

ਤੇ ਮੈਂ ਸਮਝ ਗਿਆ ਕਿ ਉਹ ਆਂਗੇਲੀਨਾ ਇਵਾਨੋਵਨਾ ਨਾਲ ਕੀ ਗੱਲਾਂ ਕਰਦੇ ਰਹੇ ਸਨ।

ਸੁਮਾਰੋਕੋਵ ਢੇਰ ਚਿਰ ਤੱਕ ਟਾਈਪ ਨੂੰ ਚੁੱਕਦਾ ਰੱਖਦਾ ਰਿਹਾ, ਭਾਵੇਂ ਉਸ ਨੇ ਸਿਰਫ ਇਕ ਅੱਖਰ ਹੀ ਬਦਲਣਾ ਸੀ। ਕੱਲ ਦੀ ਥਾਂ ਅੱਜ ਦੀ ਤਾਰੀਖ਼ ਪਾਉਣੀ ਸੀ।

"ਛੇਤੀ ਕਰ ਤੂੰ।"

"ਬਸ, ਇਕ ਮਿੰਟ।"

ਮੇਰੇ ਸਬਰ ਦਾ ਪਿਆਲਾ ਛਲਕ ਗਿਆ।

"ਹਟ ਜਾ ਪਰੇ, ਮੈਂ ਆਪੇ ਬਦਲ ਲਵਾਂਗਾ," ਮੈਂ ਉਸ ਨੂੰ ਆਖਿਆ।

ਉਹ ਖੁਸ਼ੀ ਨਾਲ ਪਰੇ ਹਟ ਗਿਆ ਤੇ ਫੇਰ ਸਟੂਲ ਉਤੇ ਜਾ ਬੈਠਾ। ਮੈਂ ਅੱਖਰ ਬਦਲਿਆ ਤੇ ਸਿੱਧਾ ਖੜਾ ਹੋ ਗਿਆ। ਦੋਵੇਂ ਮੇਰੇ ਵੱਲ ਝਾਕਣ ਲੱਗੇ ਕਿ ਹੁਣ ਅੱਗੋਂ ਮੈਂ ਕੀ ਕਰਦਾ ਹਾਂ। ਬਿਜਲੀ ਤਾਂ ਆਈ ਨਹੀਂ ਸੀ।

ਉਹਨਾਂ ਦੀ ਪ੍ਰਤੱਖ ਬੇਪ੍ਰਵਾਹੀ ਤੋਂ ਮੈਨੂੰ ਗੁੱਸਾ ਆ ਗਿਆ। ਇਹਨਾਂ ਨੂੰ ਕੋਈ ਫ਼ਰਕ ਹੀ ਨਹੀਂ, ਅਖਬਾਰ ਨਿਕਲੇ, ਨਾ ਨਿਕਲੇ ? ਪਰ ਮੈਨੂੰ ਉਹ ਥੋੜੀ ਦੇਰ ਪਹਿਲਾਂ ਚੰਗੇ ਲਗਦੇ ਸਨ ਕਿਉਂਕਿ ਉਹ ਚੁਸਤੀ ਨਾਲ ਕੰਮ ਕਰਦੇ ਸਨ ਅਤੇ ਅਤੇ ਦੋਸਤਾਂ ਵਾਂਗ ਰਲਮਿਲ ਕੇ ਕੰਮ ਕਰਦੇ ਸਾਂ। ਪਰ ਹੁਣ ? ਮੈਂ ਚੱਕੇ ਕੋਲ਼ ਆਇਆ

ਤੇ ਪਟਾ ਲਾਹੁਣ ਲੱਗ ਪਿਆ। ਸੁਮਾਰੋਕੋਵ ਦਾ ਚਿਹਰਾ ਕੁਝ ਨਹੀਂ ਸੀ ਦਸਦਾ, ਪਰ ਤਸਵੇਤਕੋਵ ਦੇ ਚਿਹਰੇ ਤੋਂ ਪਤਾ ਲੱਗਦਾ ਸੀ ਕਿ ਉਹ ਸਮਝਦਾ ਸੀ, ਮੈਂ ਕੀ ਕਰਨ ਲੱਗਾ ਸਾਂ। ਮੈਂ ਚੱਕੇ ਨੂੰ ਹੱਥ ਨਾਲ ਚਲਾਉਣ ਦਾ ਫੈਸਲਾ ਕਰ ਲਿਆ ਸੀ।

"ਆ ਸ਼ੁਰੂ ਕਰੀਏ।" ਮੈਂ ਤਸਵੇਤਕੋਵ ਨੂੰ ਆਖਿਆ।

ਉਹ ਮਸ਼ੀਨ ਦੇ ਕੋਲ ਆਇਆ, ਕਾਗ਼ਜ਼ ਚੁੱਕਿਆ ਤੇ ਰੋਲਰ ਉਤੇ ਟਿਕਾ ਦਿੱਤਾ।

"ਸੁਮਾਰੋਕੋਵ", ਮੈਂ ਆਖਿਆ।

ਸੁਮਾਰੋਕੋਵ ਹੌਲੀ ਹੌਲੀ ਆਪਣੇ ਸਟੂਲ ਤੋਂ ਉਠਿਆ।

"ਚੱਕੇ ਨੂੰ ਥੋੜਾ ਜਿਹਾ ਘੁਮਾ।"

ਉਸ ਨੇ ਹੈਰਾਨ ਹੋ ਕੇ ਮੇਰੇ ਵੱਲ ਵੇਖਿਆ ਪਰ ਇਨਕਾਰ ਨਹੀਂ ਕੀਤਾ। ਉਹ ਇਕ ਪਲ ਅਹਿਲ ਖਲੋਤਾ ਰਿਹਾ, ਫੇਰ ਓਸੇ ਤਰ੍ਹਾਂ ਹੈਰਾਨ ਹੋਇਆ ਅੱਗੇ ਵਧਿਆ, ਹੈਂਡਲ ਦੋਹਾਂ ਹੱਥਾਂ ਵਿਚ ਫੜਿਆ ਤੇ ਉਸ ਉਤੇ ਝੁਕਿਆ।

ਉਸ ਨੇ ਚੱਕੇ ਉਤੇ ਆਪਣਾ ਪੂਰਾ ਭਾਰ ਪਾ ਦਿੱਤਾ ਸੀ ਪਰ ਚੱਕਾ ਨਹੀਂ ਸੀ ਹਿਲਿਆ। ਮੈਂ ਸੋਚਿਆ, ਇਹ ਪਖੰਡ ਕਰਦਾ ਹੈ।

"ਚਲ, ਚਲ!" ਮੈਂ ਉਸ ਨੂੰ ਕੜਕ ਕੇ ਆਖਿਆ।

ਅਚਾਨਕ ਹੀ ਮੈਂ ਉਸ ਦੀ ਲਾਲ ਹੋ ਗਈ ਧੌਣ ਨੂੰ ਵੇਖ ਕੇ ਸਮਝ ਲਿਆ ਕਿ ਉਹ ਤਾਂ ਸਾਰਾ ਜ਼ੋਰ ਲਾ ਰਿਹਾ ਸੀ। ਮੈਨੂੰ ਉਹਦੇ ਉਤੇ ਤਰਸ ਆ ਗਿਆ। ਅਸਲ ਵਿਚ, ਬੜੇ ਚਿਰ ਤੋਂ ਮੈਨੂੰ ਉਹਦੇ 'ਤੇ ਤਰਸ ਆ ਰਿਹਾ ਸੀ, ਅਤੇ ਗੁੱਸਾ ਤਾਂ ਮੈਨੂੰ ਸਿਰਫ ਲਾਚਾਰੀ ਦੇ ਅਹਿਸਾਸ ਨਾਲ ਆ ਗਿਆ ਸੀ।

"ਬਹਿ ਜਾ," ਮੈਂ ਉਸ ਨੂੰ ਆਖਿਆ ਤੇ ਆਪ ਚੱਕੇ ਦੇ ਕੋਲ ਆ ਗਿਆ।

ਮੈਂ ਇਸ ਕਿਸਮ ਦੀ ਮਸ਼ੀਨ ਦੇ ਚੱਕੇ ਪਹਿਲਾਂ ਗੇੜ ਚੁੱਕਾ ਸਾਂ, ਤੇ ਮੈਨੂੰ ਯਾਦ ਸੀ ਕਿ ਇਹ ਸੌਖਾ ਹੀ ਕੰਮ ਹੈ। ਪਰ ਜਦੋਂ ਮੈਂ ਹੈਂਡਲ ਨੂੰ ਹੱਥ ਪਾ ਕੇ ਗੇੜਨ ਦੀ ਕੋਸ਼ਿਸ਼ ਕੀਤੀ ਤਾਂ ਮੈਂ ਹੈਰਾਨ ਰਹਿ ਗਿਆ ਕਿ ਇਹ ਤਾਂ ਹਿਲਦਾ ਹੀ ਨਹੀਂ ਸੀ। ਮੈਂ ਉਹਦੇ ਉਤੇ ਆਪਣੇ ਸਰੀਰ ਦਾ ਸਾਰਾ ਭਾਰ ਪਾਇਆ। ਹੈਂਡਲ ਮਾਮੂਲੀ ਜਿਹਾ ਹਿਲਿਆ ਤੇ ਅਰਾਂ ਅਗੜ ਪਿਛੜ ਮੇਰੀ ਨਜ਼ਰ ਅੱਗੋਂ ਦੀ ਲੰਘਣ ਲੱਗੀਆਂ।

ਚੱਕੇ ਨੇ ਪੂਰਾ ਇਕ ਗੇੜਾ ਖਾਧਾ ਤੇ ਰੁਕ ਗਿਆ। ਛਪਿਆ ਹੋਇਆ ਸਫਾ ਹੌਲੀ ਜਿਹੀ ਪ੍ਰੈਸ ਵਿਚੋਂ ਬਾਹਰ ਨਿਕਲ ਆਇਆ। ਮੇਰੇ ਮੱਥੇ ਉਤੇ ਪਸੀਨਾ ਆ ਗਿਆ ਸੀ। ਮੈਂ ਜ਼ੋਰ ਨਾਲ ਹਵਾ ਅੰਦਰ ਨੂੰ ਖਿੱਚ ਕੇ ਸਾਹ ਲਿਆ। ਆਪਣੀ ਪੂਰੀ ਹਿੰਮਤ ਜੁਟਾ ਕੇ, ਮੈਂ ਇਕ ਵਾਰੀ ਫੇਰ ਧੱਕਾ ਲਾਇਆ ਤੇ ਚੱਕਾ ਇਕ ਵਾਰੀ ਫੇਰ ਘੁੰਮ ਗਿਆ। ਇਸ ਦੂਜੇ ਗੇੜੇ ਮਗਰੋਂ, ਮੇਰੀਆਂ ਅੱਖਾਂ ਅੱਗੇ ਅਗਨ ਤੀਰ ਉਡਣ ਲੱਗੇ। ਮੈਂ ਸਾਹ ਲੈਣ ਲਈ ਤਣ ਕੇ ਖੜਾ ਹੋ ਗਿਆ, ਤੀਰ ਗ਼ਾਇਬ ਹੋ ਗਏ। ਤਸਵੇਤਕੋਵ ਨਾਲ ਮੇਰੀਆਂ ਅੱਖਾਂ ਮਿਲੀਆਂ।

ਉਹਦੀ ਤਕਣੀ ਵਿਚ ਇਕ ਦਰਦ ਸੀ। ਇਕ ਤਰਸ ਦੀ ਭਾਵਨਾ ਸੀ। ਜਦੋਂ ਕੋਈ ਮੇਰੇ ਉਤੇ ਤਰਸ ਕਰੇ ਤਾਂ ਮੈਨੂੰ ਚੰਗਾ ਨਹੀਂ ਲੱਗਦਾ ਤੇ ਮੈਂ ਇਕ ਵਾਰੀ ਫੇਰ ਹੈਂਡਲ ਉਤੇ ਉਲਰਿਆ।

ਚੱਕੇ ਨੇ ਇਕ ਹੋਰ ਗੇੜਾ ਖਾਧਾ।

ਮੈਂ ਹੋਰ ਜ਼ੋਰ ਲਾਉਂਦਾ ਗਿਆ। ਮੈਨੂੰ ਸਿਵਾਏ ਅਗਨ ਤੀਰਾਂ ਤੋਂ ਹੋਰ ਕੁਝ ਵਿਖਾਈ ਨਹੀਂ ਸੀ ਦੇਂਦਾ। ਚੱਕੇ ਨੂੰ ਇਕ ਹੋਰ ਗੇੜਾ ਆ ਗਿਆ, ਤੇ ਫੇਰ ਇਕ ਹੋਰ। ਮੈਂ ਪੂਰਾ ਤਾਣ ਲਾ ਕੇ ਕੰਮ ਕਰ ਰਿਹਾ ਸਾਂ। ਮੇਰੇ ਕੰਮ ਵਿਚ ਜਾਂ ਹਵਾ ਦੀ ਘਾਟ ਅੜਿਕਾ ਸੀ ਜਾਂ ਮੇਰੇ ਕੰਨਾਂ ਦਾ ਸ਼ੋਰ ਜਿਹੜਾ ਪਲ ਪਲ ਉੱਚਾ ਹੁੰਦਾ ਜਾਂਦਾ ਸੀ। ਮੈਨੂੰ ਤੀਰਾਂ ਤੋਂ ਬਗ਼ੈਰ ਕੁਝ ਨਜ਼ਰ ਨਹੀਂ ਸੀ ਆਉਂਦਾ, ਤੇ ਸ਼ੋਰ ਤੋਂ ਬਗ਼ੈਰ ਕੁਝ ਸੁਣਦਾ ਨਹੀਂ ਸੀ। ਮੈਂ ਮਹਿਸੂਸ ਕੀਤਾ ਕਿ ਤਸਵੇਤਕੋਵ ਮੇਰੇ ਕੋਲ ਖਲੋਤਾ ਸੀ ਤੇ ਚੀਕ ਕੇ ਕੁਝ ਆਖ ਰਿਹਾ ਸੀ, ਪਰ ਮੈਂ ਇਕ ਲਫ਼ਜ਼ ਵੀ ਨਹੀਂ ਸਮਝ ਸਕਿਆ ਸਾਂ। ਜਦੋਂ ਉਸ ਨੇ ਮੈਨੂੰ ਖਿੱਚ ਕੇ ਪਰੇ ਕੀਤਾ ਤੇ ਹੈਂਡਲ ਆਪ ਫੜ ਲਿਆ ਓਦੋਂ ਮੈਨੂੰ ਇਹ ਸਮਝ ਆਈ ਕਿ ਉਹਨੇ ਮੇਰੀ ਥਾਂ ਚੱਕਾ ਗੇੜਨ ਦਾ ਫੈਸਲਾ ਕੀਤਾ ਸੀ।

ਮੈਂ ਹਫਿਆ ਹੋਇਆ ਕੰਧ ਨਾਲ ਢੋ ਲਾ ਕੇ ਖੜਾ ਸਾਂ। ਕਮਰਾ ਘੁੰਮ ਰਿਹਾ ਸੀ ਤੇ ਮੈਨੂੰ ਡਰ ਸੀ ਕਿ ਮੈਨੂੰ ਗ਼ਸ਼ ਨਾ ਪੈ ਜਾਏ। ਜੇ ਇਹ ਹੋ ਗਿਆ ਤਾਂ ਸਭ ਤੋਂ ਮਾੜੀ ਗੱਲ ਹੋਵੇਗੀ। ਫੇਰ ਹਰ ਕਿਸੇ ਨੇ ਸਮਝ ਲੈਣਾ ਸੀ ਕਿ ਚੱਕੇ ਨੂੰ ਗੇੜਨਾ ਨਹੀਂ ਸੀ ਚਾਹੀਦਾ। ਮੈਂ ਆਪਣੇ ਆਪ ਨੂੰ ਸੰਭਾਲ ਲਿਆ, ਤਸਵੇਤਕੋਵ ਦੀ ਥਾਂ ਲੈ ਲਈ ਤੇ ਇਕ ਹੋਰ ਕਾਗ਼ਜ਼ ਰੋਲਰ ਉਤੇ ਤਿਲਕਾ ਦਿੱਤਾ।

ਤਸਵੇਤਕੋਵ ਦੇ ਹੱਥਾਂ ਵਿਚ ਚੱਕਾ ਛੇਤੀ ਛੇਤੀ ਗੇੜੇ ਖਾਣ ਲੱਗ ਪਿਆ ਸੀ। ਕਾਗ਼ਜ਼ ਰੋਲਰ ਉਤੇ ਡਿਗਦਾ ਤੇ ਛੱਪ ਕੇ ਬਾਹਰ ਆ ਜਾਂਦਾ ਸੀ। ਇਸ ਤੋਂ ਮਗਰੋਂ ਇਕ ਹੋਰ ਕਾਗ਼ਜ਼, ਫੇਰ ਇਕ ਹੋਰ...

ਤਸਵੇਤਕੋਵ ਦਾ ਅਣਮੁੰਨੀ ਦਾੜ੍ਹੀ ਨਾਲ ਚਿਹਰਾ ਬੱਗਾ ਪੂਣੀ ਹੋ ਗਿਆ ਜਾਪਦਾ ਸੀ। ਉਸ ਦੀਆਂ ਟੱਡੀਆਂ ਹੋਈਆਂ ਅੱਖਾਂ ਮੈਨੂੰ ਵੇਖੀ ਜਾਂਦੀਆਂ ਸਨ। ਉਸ ਨੇ ਹੌਲੀ ਹੌਲੀ ਚੱਕੇ ਨੂੰ ਗੇੜਾ ਦਿੱਤਾ, ਤੇ ਹਰ ਗੇੜੇ ਨਾਲ ਉਹਦਾ ਚਿਹਰਾ ਹੋਰ ਬੱਗਾ, ਹੋਰ ਬੱਗਾ ਹੁੰਦਾ ਗਿਆ। ਇਕ ਹੋਰ ਗੇੜਾ, ਇਕ ਹੋਰ, ਫੇਰ ਇਕ...

ਉਹਨੇ ਹੈਂਡਲ ਛੱਡ ਦਿੱਤਾ ਤੇ ਵੱਖੀ ਪਰਨੇ ਉਲਰ ਗਿਆ। ਮੈਂ ਹੱਥਾਂ 'ਚ ਕੋਰਾ ਕਾਗਜ਼ ਫੜੀ ਵੇਖ ਰਿਹਾ ਸਾਂ ਕਿ ਤਸਵੇਤਕੋਵ ਡਿਗਦਾ ਜਾ ਰਿਹਾ ਸੀ।

ਉਹ ਹੈਂਡਲ ਤੋਂ ਲੁੜਕ ਗਿਆ ਤੇ ਫਰਸ਼ ਉਤੇ ਮੂਧੇ ਮੂੰਹ ਲੇਟ ਗਿਆ। ਉਹ ਇਸ ਤਰ੍ਹਾਂ ਲੇਟਿਆ ਹੋਇਆ ਸੀ ਕਿ ਉਹਦਾ ਪਿੰਡਾ ਸਾਹ ਨਾਲ ਕਦੇ ਹੇਠਾਂ ਹੁੰਦਾ, ਕਦੇ ਉਪਰ।

ਮੈਂ ਛਪੇ ਹੋਏ ਕਾਗ਼ਜ਼ ਗਿਣੇ। ਇਹ ਬਾਈ ਕਾਗ਼ਜ਼ ਸਨ। ਮੈਂ ਤੇ ਤਸਵੇਤਕੋਵ ਨੇ ਬਾਈ ਵਾਰੀ ਚੱਕਾ ਘੁਮਾਇਆ ਸੀ। ਅਸੀਂ ਪੰਜ ਸੌ ਤੋਂ ਘਟ ਕਾਪੀਆਂ ਨਹੀਂ

ਸੀ ਛਾਪਣੀਆਂ। ਹਰ ਕਾਗ਼ਜ਼ ਨੂੰ ਦੋਹਾਂ ਪਾਸਿਆਂ ਤੋਂ ਛਾਪਣਾ ਸੀ। ਹਰ ਕਾਪੀ ਵਾਸਤੇ ਚੱਕੇ ਦੇ ਦੋ ਗੇੜੇ। ਇਕ ਹਜ਼ਾਰ ਗੇੜੇ!

ਇਕ ਹਜ਼ਾਰ!

ਤਸਵੇਤਕੋਵ ਦਾ ਮੰਜਾ ਇਕ ਨੁਕਰੇ ਪਿਆ ਸੀ। ਮੈਂ ਜਾ ਕੇ ਉਹਦੇ ਉਤੇ ਲੰਮਾ ਪੈ ਗਿਆ।

ਮੁਹਾਸਰੇ ਦੇ ਸ਼ੁਰੂ ਵਿਚ ਤਸਵੇਤਕੋਵ ਤੇ ਸੁਮਾਰੋਕੋਵ ਨੂੰ "ਸੈਨਿਕ ਦਰਜਾ" ਦੇ ਦਿੱਤਾ ਗਿਆ ਸੀ। ਇਸ ਦਾ ਮਤਲਬ ਇਹ ਸੀ ਕਿ ਉਹ ਛਾਪੇਖਾਨੇ ਵਿਚ ਕੰਮ ਹੀ ਨਹੀਂ ਸੀ ਕਰਦੇ, ਰਹਿੰਦੇ ਵੀ ਓਥੇ ਹੀ ਸੀ। ਤਸਵੇਤਕੋਵ ਪ੍ਰੈਸ ਦੇ ਕੋਲ ਸੌਂਦਾ ਸੀ ਅਤੇ ਸੁਮਾਰੋਕੋਵ ਨੇ ਆਪਣਾ ਮੰਜਾ ਨਾਲ ਲਗਦੇ ਕਮਰੇ ਵਿਚ ਡਾਹਿਆ ਹੋਇਆ ਸੀ। ਨਿੱਕਾ ਜਿਹਾ ਕਮਰਾ, ਮਸਾਂ ਅਲਮਾਰੀ ਜੇਡਾ। ਹਾਲੇ ਥੋੜ੍ਹਾ ਚਿਰ ਪਹਿਲਾਂ ਤੱਕ ਇਹ ਸਾਫ ਸੁਥਰਾ ਹੁੰਦਾ ਸੀ। ਪਰ ਅਕਤੂਬਰ ਤੋਂ, ਜਦੋਂ ਖਾਣ ਪੀਣ ਦੀਆਂ ਚੀਜ਼ਾਂ ਦੀ ਥੁੜ ਭਿਆਨਕ ਸ਼ਕਲ ਧਾਰ ਗਈ, ਕਮਰੇ ਵਿਚ ਮਿਟੀ ਘੱਟਾ, ਧੁਆਂਖ ਤੇ ਕੂੜਾ ਕਰਕੱਟ ਜਮ੍ਹਾ ਹੋਣਾ ਸ਼ੁਰੂ ਹੋ ਗਿਆ।

"ਇਹ ਤੁਹਾਡੀ ਤਸਵੀਰ ਏ?" ਮੈਂ ਕੁੜੀਆਂ ਵਰਗੀ ਉੱਚੀ ਆਵਾਜ਼ ਵਿਚ ਕਿਸੇ ਨੂੰ ਪੁੱਛਦਿਆਂ ਸੁਣਿਆ।

"ਮੇਰੀ," ਸੁਮਾਰੋਕੋਵ ਦੀ ਆਵਾਜ਼ ਵਿਚ ਜਵਾਬ ਸੀ।

"ਕਦੋਂ ਖਿਚਾਈ ਸੀ?"

"ਜੁਲਾਈ ਵਿਚ।"

"ਤੁਸੀਂ ਇਸ ਤਰ੍ਹਾਂ ਦੇ ਹੁੰਦੇ ਸੀ?"

"ਇਸ ਤਰ੍ਹਾਂ ਦਾ," ਸੁਮਾਰੋਕੋਵ ਨੇ ਬਗ਼ੈਰ ਕਿਸੇ ਖੁਦਪਸੰਦੀ ਦੇ ਕਿਹਾ। "ਥੋੜ੍ਹਾ ਜਿਹਾ ਲਿੱਸਾ ਹੋ ਗਿਆਂ? ਕੁਦਰਤੀ ਗੱਲ ਏ..."

"ਤੁਸੀਂ ਬਹੁਤੇ ਲਿੱਸੇ ਤਾਂ ਨਹੀਂ। ਸਿਰਫ ਚਿਹਰਾ ਕਾਲਾ ਹੋ ਗਿਆ ਏ।"

"ਅੰਗੀਠੀ ਕਰਕੇ," ਸੁਮਾਰੋਕੋਵ ਨੇ ਉਦਾਸ ਜਿਹੇ ਹੋ ਕੇ ਆਖਿਆ।

ਤਸਵੇਤਕੋਵ ਦੇ ਮੰਜੇ ਉਤੇ ਪਿਆਂ ਮੈਂ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕੀਤੀ ਕਿ ਸੁਮਾਰੋਕੋਵ ਨਾਲ ਕੌਣ ਗੱਲਾਂ ਕਰ ਰਿਹਾ ਸੀ। ਇਹ ਜ਼ਰੂਰ ਆਸਿਯਾ ਹੋਵੇਗੀ, ਜਿਸ ਨਾਲ ਮੈਂ ਛੱਤ ਉਤੇ ਖੜਾ ਸਾਂ!

ਫੇਰ ਉਹ ਛਾਪੇਖਾਨੇ ਦੇ ਅੰਦਰ ਚਲੀ ਗਈ। ਅਤੇ ਮੈਂ ਉਸ ਨੂੰ ਪਹਿਲੀ ਵਾਰ ਵੇਖਿਆ ਜਦੋਂ ਉਹ ਹਨੇਰੇ ਵਿਚ ਨਹੀਂ ਸੀ, ਜਦੋਂ ਗੋਲਿਆਂ ਤੇ ਧਮਾਕਿਆਂ ਦਾ ਚਾਨਣ ਨਹੀਂ ਸੀ ਥਰਥਰਾਉਂਦਾ। ਕੀ ਇਹ ਓਹੋ ਕੁੜੀ ਸੀ, ਜਿਸ ਦੀ ਭੇਤਭਰੀ ਸ਼ਾਲ ਦੇ ਮਗਰ, ਮੈਂ ਚੁੰਧਿਆ ਦੇਣ ਵਾਲੇ ਲਿਸ਼ਕਾਰਿਆਂ ਵਿਚ ਹਨੇਰੇ ਤੋਂ ਚਾਨਣ ਅਤੇ ਚਾਨਣ ਤੋਂ ਹਨੇਰੇ ਵਿਚ ਭੱਜਾ ਜਾਂਦਾ ਪੌੜੀਆਂ ਚੜ੍ਹ ਗਿਆ ਸਾਂ? ਹੁਣ ਉਹਦੇ ਬਾਰੇ ਭੇਤ

ਵਾਲੀ ਉੱਕਾ ਹੀ ਕੋਈ ਗੱਲ ਨਹੀਂ ਸੀ ਰਹਿ ਗਈ, ਅਤੇ ਸ਼ਾਲ ਵੀ ਸਾਰੀ ਚਿੱਟੀ ਨਹੀਂ ਸੀ। ਆਪਣੀ ਉਮਰ ਦੇ ਲਿਹਾਜ਼ ਨਾਲ ਉਹ ਮੋਟੀ ਤਕੜੀ ਕੁੜੀ ਸੀ ਤੇ ਸਿੱਧੀ ਤਣੀ ਹੋਈ ਸੀ। ਪਰ ਉਸ ਦੇ ਚਿਹਰੇ ਉਤੇ, ਜਿਹੜਾ ਬੱਚੇ ਵਰਗਾ ਸੀ, ਭੁੱਖ ਦੀ ਮੋਹਰ ਲੱਗੀ ਸੀ ਜਿਸ ਨਾਲ ਸਭਨਾਂ ਔਰਤਾਂ ਦੇ ਚਿਹਰੇ ਵਡੇਰੀ ਉਮਰ ਦੇ ਜਾਪਣ ਲੱਗ ਜਾਂਦੇ ਹਨ।

ਮੈਨੂੰ ਇਹ ਗੱਲ ਬੜੀ ਕੁਚੱਜੀ ਲੱਗੀ ਕਿ ਮੈਂ ਕੰਮ-ਦਿਹਾੜੀ ਦੇ ਅੱਧ-ਵਿਚਾਲੇ ਮੰਜੇ ਉਤੇ ਪਿਆ ਹੋਇਆ ਸਾਂ। ਪਰ ਮੈਂ ਫੈਸਲਾ ਕੀਤਾ ਕਿ ਨਹੀਂ ਉਠਾਂਗਾ। ਵਿਖਾਵਾ ਕਰਨ ਦਾ ਕੀ ਫਾਇਦਾ ਜੇ ਕਿਸੇ ਵੀ ਤਰ੍ਹਾਂ ਅਖਬਾਰ ਨਹੀਂ ਨਿਕਲ ਸਕਣਾ!

ਉਸ ਨੇ ਸਿਰ ਹਿਲਾ ਕੇ ਮੈਨੂੰ ਸੈਣਤ ਕੀਤੀ, ਬੰਦ ਪਈ ਪ੍ਰੈਸ ਮਸ਼ੀਨ ਕੋਲ ਆਈ ਤੇ ਉਤਸੁਕਤਾ ਨਾਲ ਇਸ ਦਾ ਮੁਆਇਨਾ ਕੀਤਾ। ਉਸ ਨੇ ਨਵਾਂ ਅਖਬਾਰੀ ਕਾਗ਼ਜ਼ ਪਿਆ ਵੇਖਿਆ ਤੇ ਇਕ ਪੱਤਰਾ ਚੁੱਕ ਲਿਆ।

"ਜੰਗੀ ਅਗਨਬੋਟ," ਉਸ ਨੇ ਉੱਚੀ ਆਵਾਜ਼ ਵਿਚ ਪੜ੍ਹਿਆ।

ਇਹ ਸਾਡੇ ਅਖਬਾਰ ਦਾ ਨਾਂ ਸੀ।

"ਇਹ ਕੀ, ਮਲਾਹਾਂ ਦਾ ਅਖਬਾਰ ਏ?" ਉਸ ਨੇ ਪੁੱਛਿਆ।

"ਹਾਂ," ਮੈਂ ਆਖਿਆ।

"ਜਹਾਜ਼ਾਂ ਦੀ ਫੌਰੀ ਮੁਰੰਮਤ—ਜਿੱਤ ਦੀ ਗਰੰਟੀ," ਉਸ ਨੇ ਸੰਪਾਦਕੀ ਦੀ ਸੁਰਖ਼ੀ ਪੜ੍ਹੀ ਜਿਹੜਾ ਮੈਂ ਲਿਖਿਆ ਸੀ। "ਉਹ ਇਸ ਵੇਲੇ ਆਪਣੇ ਜਹਾਜ਼ ਮੁਰੰਮਤ ਕਰਦੇ ਨੇ?"

"ਹਾਂ," ਮੈਂ ਆਖਿਆ। "ਮੁਰੰਮਤ ਜ਼ਰੂਰੀ ਹੈ।"

"ਤੇ ਉਹ ਮੁਰੰਮਤ ਕਰਦੇ ਨੇ?"

"ਹੈਰਾਨੀ ਦੀ ਗੱਲ ਹੈ, ਪਰ ਕਰਦੇ ਨੇ।"

"ਹੈਰਾਨੀ ਦੀ ਗੱਲ ਕਿਉਂ?!"

"ਕਿਉਂਕਿ ਅਖਬਾਰ ਛਾਪਣ ਨਾਲੋਂ ਜਹਾਜ਼ ਦੀ ਮੁਰੰਮਤ ਕਰਨਾ ਵਧੇਰੇ ਔਖਾ ਹੈ।"

"ਬਿਜਲੀ ਹੈ ਨਹੀਂ," ਤਸਵੇਤਕੋਵ ਵਿਚੋਂ ਬੋਲਿਆ। "ਤੇ ਹੱਥ ਨਾਲ ਪ੍ਰੈਸ ਚਲਾਉਣ ਦੀ ਸਾਡੇ ਵਿਚ ਸੱਤਿਆ ਨਹੀਂ।"

ਸੁਮਾਰੋਕੋਵ ਛਾਪੇਖਾਨੇ ਅੰਦਰ ਆਇਆ। ਇਕ ਮਹੀਨੇ ਤੋਂ ਬਹੁਤੇ ਦਿਨ ਹੋ ਗਏ ਸਨ, ਮੈਂ ਉਸ ਨੂੰ ਏਨਾ ਸਾਫ ਸੁਥਰਾ ਨਹੀਂ ਸੀ ਵੇਖਿਆ। ਹੁਣੇ ਹੁਣੇ ਮੂੰਹ ਧੋਤਾ ਲੱਗਦਾ ਸੀ, ਵਾਲ ਵਾਹੇ ਹੋਏ ਸਨ ਤੇ ਲਿਸ਼ ਲਿਸ਼ ਕਰਦੇ ਸਨ, ਬੂਟ ਪਾਲਿਸ਼ ਕੀਤੇ ਹੋਏ ਸਨ, ਰੂੰਦਾਰ ਜੈਕਟ ਦੇ ਬਟਨ ਖੁਲ੍ਹੇ ਸਨ ਤੇ ਹੇਠੋਂ ਜਹਾਜ਼ੀਆਂ ਵਾਲੀ ਧਾਰੀਦਾਰੀ ਬੰਡੀ ਨਜ਼ਰ ਆ ਰਹੀ ਸੀ ਜਿਹੜੀ ਉਸ ਨੇ ਪਾਈ ਹੋਈ ਸੀ। ਲੱਗਦਾ ਸੀ ਉਹ ਲੰਗੜਾ ਨਹੀਂ ਰਿਹਾ, ਸਿਰਫ ਕਿਸੇ ਕਿਸੇ ਵੇਲੇ ਲੜਖੜਾ ਜਾਂਦਾ ਹੈ।

"ਮੈਂ ਕਦੇ ਨਹੀਂ ਵੇਖਿਆ ਕਿ ਅਖਬਾਰ ਕਿਵੇਂ ਛਪਦਾ ਏ," ਆਸਿਯਾ ਨੇ ਆਖਿਆ। "ਮਜ਼ਾ ਆਏਗਾ ਵੇਖ ਕੇ।"

ਉਸ ਨੇ ਚੱਕੇ ਦੇ ਹੈਂਡਲ ਨੂੰ ਹੱਥ ਪਾ ਲਿਆ।

ਚੱਕਾ ਥੋੜਾ ਜਿਹਾ ਘੁੰਮਿਆ ਤੇ ਏਨਾ ਕੁ ਜ਼ੋਰ ਲਾਉਣ ਨਾਲ ਉਹਦੇ ਚਿਹਰੇ ਦੀ ਗੋਰੀ ਚਮੜੀ ਲਾਲ ਸੁਰਖ਼ ਹੋ ਗਈ। ਚੱਕਾ ਬਹੁਤ ਹੌਲੀ ਹੌਲੀ ਗਿੜ ਰਿਹਾ ਸੀ।

"ਔਖਾ ਕੰਮ ਏ," ਸੁਮਾਰੋਕੋਵ ਨੇ ਆਖਿਆ। "ਲਿਆਓ ਮੈਂ ਹੱਥ ਵਟਾਵਾਂ।"

ਉਹ ਉਹਦੇ ਕੋਲ ਖੜਾ ਹੋ ਗਿਆ ਤੇ ਉਹਨੇ ਵੀ ਚੱਕੇ ਦੇ ਹੈਂਡਲ ਨੂੰ ਹੱਥ ਪਾ ਲਿਆ। ਖੁਸ਼ੀ ਤੇ ਮਿਹਨਤ ਦੀ ਮੁਸਕਾਨ ਨਾਲ, ਦੋਹਾਂ ਨੇ ਰਲ ਕੇ ਚੱਕੇ ਨੂੰ ਗੇੜਾ ਦਿੱਤਾ।

"ਕਾਗਜ਼ ਕਿਥੇ ਆ?" ਉਸ ਨੇ ਪੁੱਛਿਆ। "ਕਿਵੇਂ ਛਾਪਦੇ ਓ?"

ਤਸਵੇਤਕੋਵ ਆਪਣੀ ਥਾਂ ਆ ਗਿਆ। ਕਾਗ਼ਜ਼ ਰੋਲਰ ਉਤੇ ਗਿਆ ਤੇ ਛਪ ਕੇ ਬਾਹਰ ਆ ਗਿਆ।

ਉਹ ਹੱਸ ਪਈ।

ਇਕ ਹੋਰ ਕਾਗ਼ਜ਼, ਤੇ ਫੇਰ ਇਕ ਹੋਰ...

"ਤੁਸੀਂ ਥੱਕ ਗਏ ਓ," ਸੁਮਾਰੋਕੋਵ ਨੇ ਉਹਦੇ ਵੱਲ ਵੇਖ ਕੇ ਕਿਹਾ, ਜਿਵੇਂ ਉਹ ਆਪ ਕਦੇ ਵੀ ਨਾ ਥਕ ਸਕਦਾ ਹੋਵੇ। "ਛਡੋ ਮੈਂ 'ਕੱਲਾ ਹੀ ਗੇੜਦਾ ਹਾਂ।"

ਉਸ ਨੇ ਸਿਰ ਮਾਰ ਦਿੱਤਾ।

"ਦੋ ਜਣਿਆਂ ਵਾਸਤੇ ਕੋਈ ਮੁਸ਼ਕਲ ਨਹੀਂ," ਆਸਿਯਾ ਨੇ ਆਖਿਆ। "ਇਕ ਵਾਰੀ ਚਾਲੂ ਹੋ ਜਾਏ ਤਾਂ ਫੇਰ ਸੌਖਾ ਹੀ ਏ। ਚਲੋ ਹੋਰ ਤੇਜ਼ ਗੇੜਾ ਦੇਈਏ।"

ਚੱਕੇ ਦੀਆਂ ਅਰਾਂ ਭੁਆਟਣੀਆਂ ਖਾਣ ਲੱਗੀਆਂ ਤੇ ਤਸਵੇਤਕੋਵ ਨੂੰ ਕੋਰੇ ਕਾਗ਼ਜ਼ ਤਿਲਕਾਉਂਦੇ ਰਹਿਣ ਲਈ ਪੱਬਾਂ ਭਾਰ ਹੋਣਾ ਪਿਆ। ਚੱਕੇ ਦੇ ਰਫਤਾਰ ਫੜ ਜਾਣ ਨਾਲ ਹੁਣ ਇਸ ਨੂੰ ਗੇੜਾ ਦੇਣ ਲਈ ਘਟ ਜ਼ੋਰ ਲਾਉਣਾ ਪੈਂਦਾ ਸੀ।

ਇਹ ਤਾਂ ਕੋਈ ਰਾਜ਼ ਖੁਲ੍ਹ ਜਾਣ ਵਾਲੀ ਗੱਲ ਸੀ।

"ਮੈਂ ਇਕੱਲਾ ਹੀ ਚਲਾ ਲਊਂ," ਸੁਮਾਰੋਕੋਵ ਨੇ ਦ੍ਰਿੜ੍ਹਤਾ ਨਾਲ ਆਖਿਆ ਅਤੇ ਧੱਕ ਕੇ ਉਹਨੂੰ ਹੈਂਡਲ ਤੋਂ ਪਰੇ ਕਰ ਦਿੱਤਾ।

ਉਹ ਇਕ ਦੋ ਕਦਮ ਪਿੱਛੇ ਹਟ ਗਈ ਅਤੇ ਸੁਮਾਰੋਕੋਵ, ਇਹ ਮਹਿਸੂਸ ਕਰਦਿਆਂ ਕਿ ਉਹਦੀਆਂ ਨਜ਼ਰਾਂ ਉਹਦੇ ਉਤੇ ਟਿਕੀਆਂ ਹੋਈਆਂ ਹਨ, ਬੜਾ ਮਨ ਜੋੜ ਕੇ ਤੇ ਫੂਕ ਲੈ ਕੇ ਚੱਕਾ ਗੇੜਨ ਲੱਗਾ। ਉਹ ਹੁਣ ਝੁਕਿਆ ਹੋਇਆ ਨਹੀਂ ਸੀ ਤੇ ਹੈਂਡਲ ਤਾਂ ਜਿਵੇਂ ਆਪਣੇ ਆਪ ਹੀ ਉਡਦਾ ਜਾਂਦਾ ਜਾਪਦਾ ਸੀ।

ਇਹ ਵੇਖ ਕੇ ਮੈਂ ਮੰਜੇ ਤੋਂ ਉਠਿਆ।

"ਕਿੰਨੇ ਕਾਗ਼ਜ਼?" ਮੈਂ ਤਸਵੇਤਕੋਵ ਨੂੰ ਪੁੱਛਿਆ।

"ਇਕ ਸੌ ਉੱਨੀ, ਇਕ ਸੌ ਵੀਹ, ਇਕ ਸੌ ਇੱਕੀ," ਤਸਵੇਤਕੋਵ ਨੇ ਗਿਣਤੀ ਕੀਤੀ।

"ਇਕ ਪਾਸੇ ਹੋ ਜਾ!" ਮੈਂ ਚਿੱਲਾ ਕੇ ਸੁਮਾਰੋਕੋਵ ਨੂੰ ਆਖਿਆ ਤੇ ਇਸ ਤੋਂ ਪਹਿਲਾਂ ਕਿ ਚੱਕੇ ਦੀ ਰਫਤਾਰ ਮੱਠੀ ਹੋਵੇ ਹੈਂਡਲ ਨੂੰ ਹੱਥ ਪਾ ਲਿਆ।

ਮੈਂ ਕਲਾਈ ਦੇ ਢਿੱਲੇ ਜਿਹੇ ਝਟਕੇ ਨਾਲ, ਬੇਪ੍ਰਵਾਹ ਹੋ ਕੇ ਇਸ ਨੂੰ ਘੁਮਾਈ ਜਾ ਰਿਹਾ ਸਾਂ। ਕਾਗ਼ਜ਼ ਛਪ ਕੇ ਬਾਹਰ ਉਡਦੇ ਆਉਂਦੇ ਸਨ।

"ਜੇ ਸਾਨੂੰ ਢਿੱਡ ਭਰਨ ਨੂੰ ਮਿਲੇ, ਅਸੀਂ ਇਸ ਚੱਕੇ ਨੂੰ ਲਾਟੂ ਵਾਂਗ ਘੁਮਾਈ ਚਲੀਏ," ਸੁਮਾਰੋਕੋਵ ਨੇ ਮੇਰੇ ਮੋਢਿਆਂ ਉਤੋਂ ਦੀ ਆਖਿਆ। "ਹਾਲਤ ਇਹ ਆ ਕਿ ਅਸੀਂ ਅੱਜ ਮੋਏ ਕਿ ਕੱਲ੍ਹ।"

"ਜਿੰਨਾ ਚਿਰ ਅਖਬਾਰ ਨਿਕਲਦਾ ਰਹੇਗਾ' ਤੁਸੀਂ ਨਹੀਂ ਮਰਦੇ," ਆਸਿਯਾ ਨੇ ਆਖਿਆ।

ਪਰ ਬਹੁਤੇ ਦਿਨ ਨਹੀਂ ਹੋਏ ਕਿ ਅਖਬਾਰ ਨਿਕਲਣਾ ਬੰਦ ਹੋ ਗਿਆ। ਸੁਮਾਰੋਕੋਵ ਦੀ ਮੌਤ ਹੋ ਗਈ। ਕਈ ਹੋਰ ਬੰਦੇ ਵੀ ਮਰੇ। ਸਾਡੇ ਯਖ਼ ਹੋਏ ਫਲੈਟਾਂ ਦੇ ਛੇ ਮੰਜ਼ਲੇ ਘਰ ਵਿਚ ਥਾਂ ਥਾਂ ਤੇ ਲਾਸ਼ਾਂ ਪਈਆਂ ਸਨ ਜਿਨ੍ਹਾਂ ਨੂੰ ਕਿਸੇ ਨੇ ਦੱਬਿਆ ਨਹੀਂ ਸੀ।

ਤਸਵੇਤਕੋਵ ਨੂੰ ਇਕ ਫੌਜੀ ਛਾਪੇਖਾਨੇ ਵਿਚ ਜਾਣ ਦਾ ਹੁਕਮ ਮਿਲ ਗਿਆ। ਉਹ ਬਰਫੀਲੇ ਝੁੱਖੜ ਵਾਲੇ ਇਕ ਦਿਨ ਚਲਾ ਗਿਆ। ਆਪਣਾ ਛੋਟਾ ਜਿਹਾ ਸੂਟਕੇਸ ਉਹ ਆਪਣੇ ਨਾਲ ਲੈ ਗਿਆ ਤੇ ਉਸ ਤੋਂ ਬਾਦ ਮੈਂ ਉਹਨੂੰ ਕਦੇ ਨਹੀਂ ਵੇਖਿਆ। ਮੈਂ ਛਾਪੇਖਾਨੇ ਵਿਚ ਇਕੱਲਾ ਰਹਿ ਗਿਆ। ਛਾਪੇਖਾਨੇ, ਟਾਈਪ ਤੇ ਕਾਗ਼ਜ਼ ਦੀ ਨਿਗਰਾਨੀ ਕਰਨੀ ਜ਼ਰੂਰੀ ਸੀ। ਬੇਸ਼ਕ ਮੇਰਾ ਵੱਡਾ ਅਫਸਰ ਵੀ ਸੀ ਤੇ ਮੈਨੂੰ ਉਹਦੇ ਹੁਕਮ ਦੀ ਉਡੀਕ ਸੀ ਕਿ ਅੱਗੋਂ ਕੀ ਕੀਤਾ ਜਾਏ। ਪਰ ਮੇਰਾ ਕਿਸੇ ਉਤਲੇ ਅਫਸਰ ਨਾਲ ਸੰਪਰਕ ਨਹੀਂ ਸੀ ਹੋ ਸਕਿਆ। ਸ਼ਹਿਰ ਦੇ ਟੈਲੀਫੋਨ ਕੰਮ ਨਹੀਂ ਸੀ ਕਰਦੇ। ਖੈਰ, ਫਾਇਦਾ ਵੀ ਕੀ ਸੀ? ਉਹਨਾਂ ਨੂੰ ਛਾਪੇਖਾਨੇ ਦੀ ਅਤੇ ਮੇਰੀ ਹਾਲਤ ਦਾ ਪਤਾ ਹੀ ਸੀ। ਮੈਨੂੰ ਥੋੜਾ ਚਿਰ ਉਡੀਕ ਕਰਨ ਦੀ ਹੀ ਲੋੜ ਸੀ...

ਹੁਣ ਮੈਂ ਸੁਮਾਰੋਕੋਵ ਦੇ ਛੋਟੇ ਜਿਹੇ ਕਮਰੇ ਵਿਚ ਰਹਿੰਦਾ ਸਾਂ ਤੇ ਉਸ ਦੇ ਮੰਜੇ ਉਤੇ ਲੇਟਦਾ ਸਾਂ। ਖਿੜਕੀਆਂ ਦੇ ਸ਼ੀਸ਼ੇ ਸਾਬਤ ਸਨ ਤੇ ਕਮਰੇ ਵਿਚ ਇਕ ਲੋਹੇ ਦੀ ਅੰਗੀਠੀ ਸੀ ਜਿਸ ਵਿਚ ਮੈਂ ਪੁਰਾਣੇ ਅਖਬਾਰ ਤੇ ਇਕ ਅਲਮਾਰੀ, ਜਿਸ ਨੂੰ ਤੋੜ ਖੋਹਲ ਲਿਆ ਸੀ, ਦੇ ਫੱਟੇ ਬਾਲਦਾ ਸਾਂ। ਪਰ ਸਖ਼ਤ ਸਰਦੀ ਦਾ ਮੌਸਮ ਆ ਗਿਆ ਸੀ ਤੇ ਇਸ ਅੰਗੀਠੀ ਦਾ ਕੋਈ ਫਾਇਦਾ ਨਹੀਂ ਸੀ ਹੁੰਦਾ। ਮੈਂ ਆਪਣੀ ਰੂੰਦਾਰ ਜੈਕਟ ਤੇ ਨਮਦੇ ਦੇ ਬੂਟ ਪਾ ਕੇ, ਆਪਣਾ ਤੇ ਸੁਮਾਰੋਕੋਵ ਦਾ, ਦੋਵੇਂ ਕੰਬਲ ਉਪਰ ਲੈ ਕੇ ਰਾਤ ਦਿਨ ਮੰਜੇ ਉਤੇ ਪਿਆ ਰਹਿੰਦਾ ਸਾਂ। ਗੱਤੇ ਦੀ ਇਕ ਵੱਡੀ ਸਾਰੀ ਸ਼ੀਟ ਖਿੜਕੀ ਵਿਚ ਹਨੇਰਾ ਕਰਨ ਦਾ ਕੰਮ ਦੇਂਦੀ ਸੀ। ਸਵੇਰ ਵੇਲੇ ਇਸ ਨੂੰ ਹਟਾਉਣਾ ਪੈਂਦਾ ਤੇ ਰਾਤ ਵੇਲੇ ਫੇਰ ਟਿਕਾਉਣਾ ਪੈਂਦਾ ਸੀ। ਪਹਿਲਾਂ ਤਾਂ ਮੈਂ ਇਸ ਨੂੰ ਰੋਜ਼ ਲਾਉਂਦਾ ਲਾਹੁੰਦਾ ਰਿਹਾ, ਪਰ ਛੇਤੀ ਹੀ ਇਹ ਮੈਨੂੰ ਬਹੁਤ ਔਖਾ

ਕੰਮ ਲੱਗਣ ਲੱਗ ਪਿਆ ਤੇ ਮੈਂ ਹਰ ਵਕਤ ਹਨੇਰੇ ਵਿਚ ਹੀ ਰਹਿਣ ਲੱਗਾ ਜਿਵੇਂ ਰਾਤ ਪਈ ਰਹਿੰਦੀ ਹੋਵੇ।

ਚਾਨਣ, ਲੋਕਾਂ ਤੇ ਨਿਘ ਵਾਲੀ ਦੁਨੀਆ, ਉਪਰ ਬਹੁਤ ਦੂਰ ਸੀ ਤੇ ਮੈਂ ਇਕ ਟੋਏ ਵਿਚ ਜਿਸ ਦਾ ਕੋਈ ਥੱਲਾ ਨਹੀਂ ਸੀ ਹੇਠਾਂ ਹੋਰ ਹੇਠਾਂ ਧਸਦਾ ਜਾ ਰਿਹਾ ਸਾਂ।

ਕਿਸੇ ਕਿਸੇ ਵੇਲੇ ਮੇਰਾ ਦਿਮਾਗ਼ ਬੜਾ ਸਾਫ ਹੁੰਦਾ ਤੇ ਮੈਂ ਸਮਝਦਾ ਕਿ ਮੈਂ ਮਰ ਰਿਹਾ ਹਾਂ। ਪਰ ਫੇਰ ਮੈਂ ਸੋਚਦਾ ਕਿ ਉਠਣਾ ਚਾਹੀਦਾ ਹੈ, ਕੋਈ ਸੱਕ ਛੌਡਾ ਲਭਣਾ ਚਾਹੀਦਾ ਹੈ, ਅੰਗੀਠੀ ਵਿਚ ਅੱਗ ਬਾਲਣੀ ਤੇ ਪਾਣੀ ਗਰਮ ਕਰਨਾ ਚਾਹੀਦਾ ਹੈ। ਪਰ ਉਠਣ ਦਾ ਖਿਆਲ ਹੀ ਏਨਾ ਖੌਫਨਾਕ ਜਾਪਦਾ ਕਿ ਮੈਂ ਬਿਨਾਂ ਕਿਸੇ ਡਰ ਭੈ ਦੇ ਮੌਤ ਬਾਰੇ ਸੋਚਦਾ, ਤੇ ਹੇਠਾਂ, ਹੋਰ ਹੇਠਾਂ ਧਸਦਾ ਜਾਂਦਾ ਮੌਤ ਦੀ ਉਡੀਕ ਕਰਨ ਲੱਗ ਪੈਂਦਾ।

ਇਕ ਦਿਨ ਇਸ ਅਥਾਹ ਤੇ ਨਿਰਾਸ਼ਾਮਈ ਖੱਡ ਵਿਚ, ਜਿਸ ਅੰਦਰ ਮੈਂ ਡੂੰਘਾ ਧਸ ਗਿਆ ਹੋਇਆ ਸਾਂ, ਮੈਨੂੰ ਉਪਰੋਂ ਇਕ ਥਿਰਕਦੀ ਕੰਬਦੀ ਉੱਚੀ ਸਾਰੀ ਆਵਾਜ਼ ਸੁਣੀ:

"ਤੁਸੀਂ ਜਿਊਂਦੇ ਓ, ਜਿਊਂਦੇ ਓ! ਉਠੋ!"

ਮੇਰਾ ਹੇਠਾਂ ਨੂੰ ਧਸਣਾ ਬੰਦ ਹੋ ਗਿਆ। ਕੋਈ ਚੀਜ਼ ਮੈਨੂੰ ਉਪਰ ਧੱਕਣ ਲਗੀ, ਉਪਰ, ਹੋਰ ਉਪਰ, ਅਤੇ ਮੈਂ ਮਹਿਸੂਸ ਕੀਤਾ ਕਿ ਕਿਸੇ ਨੇ ਮੇਰੇ ਮੂੰਹ ਤੋਂ ਕੰਬਲ ਲਾਹ ਦਿੱਤਾ ਹੈ, ਕਿ ਚਾਰ ਚੁਫੇਰੇ ਚਾਨਣ ਹੈ। ਗੱਤਾ ਖਿੜਕੀ ਤੋਂ ਲਾਹ ਦਿੱਤਾ ਗਿਆ ਸੀ ਤੇ ਕੱਕਰ-ਜੰਮੇ ਸ਼ੀਸ਼ਿਆਂ ਵਿਚੋਂ ਦਿਨ ਦਾ ਚਾਨਣ ਅੰਦਰ ਆ ਰਿਹਾ ਸੀ। ਮੇਰੇ ਸਿਰ ਉਪਰ ਆਸਿਯਾ ਖਲੋਤੀ ਸੀ ਤੇ ਖੁਸ਼ੀ ਵਿਚ ਆਈ ਚੀਖ਼ ਰਹੀ ਸੀ:

"ਤੁਸੀਂ ਜਿਊਂਦੇ ਓ! ਆਂਗੇਲੀਨਾ ਇਵਾਨੋਵਨਾ ਕਹਿੰਦੀ ਸੀ ਕਿ ਛਾਪੇਖਾਨੇ ਵਿਚ ਕੋਈ ਵੀ ਨਹੀਂ, ਕਿ ਤੁਸੀਂ ਮਰੇ ਪਏ ਓ, ਤੇ ਮੈਂ ਆ ਕੇ ਤੁਹਾਨੂੰ ਹੱਥ ਲਾ ਕੇ ਵੇਖਿਆ—ਤੁਸੀਂ ਜਿਊਂਦੇ ਓ! ਠਹਿਰੋ, ਠਹਿਰੋ... ਮੈਂ ਹੁਣੇ ਸਭ ਕੁਝ ਕਰ ਦੇਂਦੀ ਆਂ...."

ਮੈਂ ਉਹਦੇ ਵੱਲ ਵੇਖਿਆ ਤੇ ਮਹਿਸੂਸ ਕੀਤਾ ਕਿ ਮੈਂ ਮੁਸਕ੍ਰਾ ਰਿਹਾ ਸਾਂ। ਬੇਸ਼ਕ, ਮੈਂ ਜਿਊਂਦਾ ਸਾਂ! ਉਹ ਕੇਡੀ ਖਿੜੀ ਹੋਈ ਸੀ, ਕੇਡੀ ਖੁਸ਼ ਸੀ, ਮੈਨੂੰ ਜਿਊਂਦਾ ਵੇਖ ਕੇ। ਇਸ ਹਾਲਤ ਵਿਚ ਮਰਨਾ ਤਾਂ ਨਾਸ਼ੁਕਰਾਪਨ ਹੁੰਦਾ। ਮੈਂ ਉਹਦੇ ਵੱਲ ਵੇਖਿਆ, ਮੁਸਕ੍ਰਾਇਆ ਤੇ ਮੈਨੂੰ ਵੀ ਖੁਸ਼ੀ ਹੋਈ ਕਿ ਉਹ ਜਿਊਂਦੀ ਸੀ। ਉਹ ਬਦਲ ਗਈ ਸੀ। ਬੁਢਾਪੇ ਦੇ ਖੌਫਨਾਕ ਚਿੰਨ੍ਹ ਉਹਦੇ ਬੱਚਿਆਂ ਵਰਗੇ ਚਿਹਰੇ ਉਤੇ ਹੋਰ ਵੀ ਡੂੰਘੇ ਹੋ ਗਏ ਸਨ। ਪਰ ਉਹ ਤੁਰੀ ਫਿਰਦੀ ਸੀ, ਗੱਲਾਂ ਕਰਦੀ ਸੀ, ਖੁਸ਼ ਸੀ। ਅਸੀਂ ਦੋਵੇਂ ਜਿਊਂਦੇ ਸਾਂ।

'ਬਸ, ਇਕ ਮਿੰਟ ਠਹਿਰ ਜਾਓ!" ਉਹ ਅੰਗੀਠੀ ਵਿਚ ਅੱਗ ਬਾਲਦੀ ਬੋਲੀ ਜਾਂਦੀ ਸੀ।

ਮੈਂ ਸੋਚਦਾ ਸਾਂ ਕਿ ਛਾਪੇਖਾਨੇ ਵਿਚ ਬਾਲਣ ਵਾਸਤੇ ਕੁਝ ਵੀ ਨਹੀਂ ਰਹਿ ਗਿਆ, ਸਿਵਾਏ ਟਾਈਪ ਵਾਲੇ ਬਕਸਿਆਂ ਦੇ, ਪਰ ਉਸ ਨੂੰ ਕੋਠੜੀ ਲਭ ਪਈ ਜਿਥੇ ਸੁਮਾਰੋਕੋਵ ਤੇ ਤਸਵੇਤਕੋਵ ਨੇ ਕੁਝ ਫੱਟੀਆਂ, ਕੁਝ ਛੌਡੇ ਤੇ ਥੋੜੇ ਜਿਹੇ ਕੋਲੇ ਸਾਂਭ ਕੇ ਰੱਖੇ ਹੋਏ ਸਨ। ਅੰਗੀਠੀ ਵਿਚੋਂ ਉੱਚੀ ਉੱਚੀ ਤਿੜ ਤਿੜ ਦੀ ਆਵਾਜ਼ ਆਉਣ ਲੱਗੀ ਤੇ ਕਾਲੇ ਲੋਹੇ ਦਾ ਧੂੰਕਸ਼ ਦਗਣ ਲੱਗ ਪਿਆ।

"ਥੋੜਾ ਜਿਹਾ ਪਾਣੀ ਲਿਆਵਾਂ," ਉਸ ਨੇ ਤਾਂਬੇ ਦੀ ਇਕ ਵੱਡੀ ਸਾਰੀ ਕੇਤਲੀ ਚੁੱਕ ਕੇ ਕਮਰੇ ਵਿਚੋਂ ਬਾਹਰ ਜਾਂਦਿਆਂ ਆਖਿਆ।

ਅਜੇ ਮਸਾਂ ਉਹ ਗਈ ਹੀ ਸੀ ਕਿ ਮੇਰਾ ਲੂੰ ਲੂੰ ਕੰਬ ਉਠਿਆ ਕਿ ਉਹ ਕਦੇ ਵਾਪਸ ਨਹੀਂ ਆਵੇਗੀ। ਉਸ ਨੇ ਨਮਦੇ ਦੇ ਬੂਟ ਪਾਏ ਹੋਏ ਸਨ ਤੇ ਤੁਰਦੀ ਦੀ ਤਕਰੀਬਨ ਕੋਈ ਆਵਾਜ਼ ਨਹੀਂ ਸੀ ਆਉਂਦੀ। ਉਹਦੇ ਬਾਹਰ ਨਿਕਲਦਿਆਂ ਹੀ ਕਮਰਾ ਬੰਦ ਹੋ ਗਿਆ ਸੀ ਤੇ ਉਹਦੇ ਪੈਰਾਂ ਦਾ ਖੜਾਕ ਆਉਣੋਂ ਹਟ ਗਿਆ ਸੀ। "ਵਾਪਸ ਮੁੜ ਆ, ਜੀਵਨਦਾਤੀ ਕੁੜੀਏ," ਉਸ ਨੂੰ ਉਡੀਕਦਾ ਮੈਂ ਸੋਚ ਰਿਹਾ ਸਾਂ। "ਵਾਪਸ ਮੁੜ ਆ।"

ਮੇਰੀ ਆਸ ਦਮ ਤੋੜਨ ਹੀ ਵਾਲੀ ਸੀ ਕਿ ਜੀਵਨਦਾਤੀ ਕੁੜੀ ਵਾਪਸ ਮੁੜ ਆਈ।

ਇਹ ਵੇਖ ਕੇ, ਕਿ ਕਿਵੇਂ ਉਸ ਨੇ ਕੇਤਲੀ ਪਾਣੀ ਨਾਲ ਭਰੀ ਹੋਈ ਹੈ, ਕਿਵੇਂ ਉਸ ਨੂੰ ਚੁੱਕੀ ਆਉਂਦੀ ਹੈ, ਮੈਂ ਹੱਕਾ ਬੱਕਾ ਰਹਿ ਗਿਆ। ਮੈਨੂੰ ਲੰਮੇ ਪਏ ਨੂੰ ਸ਼ਰਮ ਆਉਣ ਲੱਗੀ। ਆਖਰ ਉਸ ਨੂੰ ਵੀ ਓਨੀ ਹੀ ਰੋਟੀ ਮਿਲਦੀ ਸੀ, ਜਿੱਨੀ ਮੈਨੂੰ, ਉਹਦੇ ਵਾਸਤੇ ਵੀ ਓਨੀ ਹੀ ਮੁਸ਼ਕਲ ਸੀ ਜਿੱਨੀ ਮੇਰੇ ਵਾਸਤੇ। ਮੈਂ ਦੋਵੇਂ ਕੰਬਲ ਲਾਹ ਕੇ ਪਰੇ ਮਾਰੇ, ਫਰਸ਼ ਉਤੇ ਪੈਰ ਰੱਖੇ ਤੇ ਖੜਾ ਹੋ ਗਿਆ।

"ਵੇਖਿਆ, ਮੈਂ ਆਖਿਆ ਸੀ ਨਾ! ਤੁਸੀਂ ਖੜੇ ਹੋ ਸਕਦੇ ਓ।"

"ਸਚਮੁਚ, ਮੈਂ ਖਲੋ ਸਕਦਾ ਹਾਂ," ਮੈਂ ਫੁਰਤੀ ਨਾਲ ਆਖਿਆ, ਅਤੇ ਇਹ ਦੱਸਣ ਲਈ ਕਿ ਮੈਂ ਅਜੇ ਵੀ ਕੇਡਾ ਤਕੜਾ ਹਾਂ, ਮੈਂ ਛੁਰੀ ਨਾਲ ਇਕ ਫੱਟੀ ਪਾੜੀ ਤੇ ਛੌਡੇ ਅੰਗੀਠੀ ਵਿਚ ਸੁੱਟ ਦਿੱਤੇ।

ਉਸ ਨੇ ਆਪਣੇ ਬੇਉਂਗਲੇ ਦਸਤਾਨੇ ਲਾਹੇ ਤੇ ਅੰਗੀਠੀ ਉਤੇ, ਕੇਤਲੀ ਉਤੇ ਆਪਣੇ ਹੱਥ ਸੇਕੇ। ਉਸ ਦੇ ਹੱਥ ਨਿੱਕੇ ਨਿੱਕੇ ਸਨ, ਪਰ ਉਹਦੀਆਂ ਉਂਗਲਾਂ ਸੁੱਜੀਆਂ ਹੋਈਆਂ, ਆਕੜੀਆਂ ਹੋਈਆਂ ਸਨ, ਪਾਟੀਆਂ ਹੋਈਆਂ ਸਨ ਤੇ ਨਹੁੰਆਂ ਕੋਲੋਂ ਉਹਨਾਂ ਵਿਚ ਪੀਕ ਪੈ ਗਈ ਹੋਈ ਸੀ।

ਕਮਰੇ ਵਿਚ ਨਿਘ ਨਿਘ ਹੋ ਗਿਆ। ਮੈਂ ਬਕਸੂਏ ਲਾਹੇ ਤੇ ਆਪਣੀ ਜੈਕਟ

ਮਾਲ ਲਈ। ਕੇਤਲੀ ਗੁੜਗੁੜ ਕਰਨ ਲੱਗ ਪਈ, ਉਸ ਦੀ ਟੂਟੀ ਵਿਚੋਂ ਭਾਫ ਨਿਕਲਣ ਲੱਗੀ ਤੇ ਉਹਦਾ ਢੱਕਣ ਖੜਖੜ ਕਰਨ ਤੇ ਹਿਲਣ ਉਛਲਣ ਲੱਗਾ। ਆਸਿਯਾ ਨੇ ਦੋ ਮੱਗ ਭਰੇ, ਅਤੇ ਅਸੀਂ ਚੌਕੜੀ ਜਿਹੀ ਮਾਰ ਕੇ ਮੰਜੇ ਉਤੇ ਬਹਿ ਗਏ ਤੇ ਤੱਤੇ ਪਾਣੀ ਦੇ ਘੁਟ ਭਰਨ ਲੱਗੇ। ਕਮਰੇ ਵਿਚ ਸੁਭਾਗਾ ਨਿਘ ਹੋ ਗਿਆ। ਸਾਡੇ ਚਿਹਰਿਆਂ ਉਤੇ ਪਸੀਨੇ ਦੀਆਂ ਬੂੰਦਾਂ ਚਮਕਣ ਲੱਗੀਆਂ। ਆਪਣੇ ਬੁੱਲ੍ਹ ਸਾੜ ਲੈਣ ਤੋਂ ਡਰਦੇ, ਅਸੀਂ ਬਹੁਤ ਸੰਭਲ ਸੰਭਲ ਕੇ ਘੁਟ ਭਰਦੇ ਸਾਂ ਅਤੇ ਅਨੰਤ ਖੁਸ਼ੀ ਤੇ ਦੋਸਤਾਨਾ ਮੁਹੱਬਤ ਨਾਲ ਇਕ ਦੂਜੇ ਨੂੰ ਵੇਖ ਰਹੇ ਸਾਂ। ਸਾਡੇ ਵਿਚਕਾਰ ਇਕ ਅਣੋਖੀ ਕਿਸਮ ਦੀ ਨੇੜਤਾ ਸੀ—ਜਿਊਂਦਿਆਂ ਦੀ ਨੇੜਤਾ। ਉਹ ਬੱਚਿਆਂ ਵਰਗੀ ਸ਼ਰਾਰਤ ਨਾਲ ਆਪਣੇ ਭਾਫ ਛੱਡਦੇ ਮੱਗ ਦੇ ਉਪਰੋਂ ਮੇਰੇ ਵੱਲ ਵੇਖ ਰਹੀ ਸੀ: ਅਸੀਂ ਖੁਸ਼ਕਿਸਮਤ ਸਾਂ, ਅਸੀਂ ਚਲਾਕ ਸਾਂ, ਅਸੀਂ ਦੋਵੇਂ ਜਿਊਂਦੇ ਸਾਂ।

ਉਸ ਨੇ ਮੈਨੂੰ ਦੱਸਿਆ ਕਿ ਉਹ ਫੌਜ ਵਿਚ ਭਰਤੀ ਹੋਣਾ ਤੇ ਨਿਸ਼ਾਨੇਬਾਜ਼ ਬਣਨਾ ਚਾਹੁੰਦੀ ਸੀ ਕਿਉਂਕਿ ਉਹਦੀ ਨਜ਼ਰ ਬਹੁਤ ਤਿੱਖੀ ਹੈ। ਉਹ ਦਿਆਰ ਦੇ ਉੱਚੇ ਲੰਮੇ ਰੁੱਖ ਉਤੇ ਚੜ੍ਹ ਜਾਂਦੀ, ਤੇ ਜਰਮਨ ਝਾੜੀ ਵਿਚ ਰਤਾ ਕੁ ਹਿਲਜੁਲ ਕਰਦਾ ਤੇ... ਠਾਹਾ ਉਤੇ ਭੁੰਜੇ ਵਿਛਿਆ ਹੁੰਦਾ। ਪਤਝੜ ਵਿਚ ਉਹਦੇ ਇਕ ਸਾਰਜੈਂਟ ਦੋਸਤ ਨੇ ਆਖਿਆ ਸੀ ਕਿ ਉਸ ਨੂੰ ਨਿਸ਼ਾਨੇਬਾਜ਼ ਦੀ ਹੈਸੀਅਤ ਵਿਚ ਜ਼ਰੂਰ ਭਰਤੀ ਕਰ ਲਿਆ ਜਾਵੇਗਾ।

"ਫੇਰ ਹੋਏ ਕਿਉਂ ਨਾ?"

"ਮਾਂ ਕਰਕੇ।"

ਉਹ ਆਪਣੀ ਮਾਂ ਦੇ ਨਾਲ ਰਹਿੰਦੀ ਸੀ ਜਿਸ ਨੂੰ ਇਕੱਲਿਆਂ ਨਹੀਂ ਸੀ ਛੱਡਿਆ ਜਾ ਸਕਦਾ।

"ਮਾਂ ਬੀਮਾਰ ਹੈ?"

"ਹਾਂ। ਤੀਜਾ ਮਹੀਨਾ ਹੋ ਗਿਆ, ਉਹਦੇ ਸਾਰੇ ਸਰੀਰ 'ਤੇ ਸੋਜ ਏ। ਐਡੀ ਮੋਟੀ ਹੋ ਗਈ ਫੁਲ ਕੇ।"

ਮੈਨੂੰ ਪਤਾ ਸੀ ਕਿ ਲੋਕ ਭੁੱਖ ਨਾਲ ਸਿਰਫ ਲਿੱਸੇ ਹੀ ਨਹੀਂ ਹੋ ਜਾਂਦੇ, ਫੁਲ ਵੀ ਜਾਂਦੇ ਨੇ। ਇਸ ਕਰਕੇ ਗੱਲ ਅੱਗੇ ਨਾ ਤੋਰੀ।

"ਤੇ ਤੁਸੀਂ ਸੈਨਾ ਵਿਚ ਕਿਉਂ ਨਾ ਭਰਤੀ ਹੋਏ?"

"ਮੈਨੂੰ ਲਿਆ ਨਹੀਂ ਸੀ ਗਿਆ।" ਮੈਂ ਆਖਿਆ। "ਮੇਰਾ ਅਪਰੇਸ਼ਨ ਹੋਣਾ ਸੀ, ਪਰ ਲੜਾਈ ਛਿੜਨ ਕਾਰਨ ਨਾ ਹੋ ਸਕਿਆ।"

"ਕੀ ਤਕਲੀਫ ਸੀ ਤੁਹਾਨੂੰ?"

"ਅਲਸਰ, ਪੇਟ ਵਿਚ।"

ਮੈਂ ਉਸ ਨੂੰ ਦੱਸਿਆ ਕਿ ਮੈਨੂੰ ਕਿੰਨੀ ਮਾਯੂਸੀ ਹੋਈ ਸੀ ਜਦੋਂ ਮੈਨੂੰ ਸੈਨਾ ਵਿਚ ਭਰਤੀ ਕਰਨ ਦੀ ਥਾਂ ਅਖਬਾਰ ਦੀ ਸੰਪਾਦਨਾ ਦੇ ਕੰਮ ਲਾ ਦਿੱਤਾ। ਤੇ ਹੁਣ ਅਖਬਾਰ ਨਿਕਲਣਾ ਬੰਦ ਹੋ ਗਿਆ ਹੈ।

"ਤੁਹਾਨੂੰ ਕਿਸ ਗੱਲ ਦੀ ਉਡੀਕ ਏ ?"

"ਹਦਾਇਤਾਂ ਦੀ ਉਡੀਕ," ਮੈਂ ਜਵਾਬ ਦਿੱਤਾ।

"ਬੜਾ ਚਿਰ ਹੋ ਗਿਆ ਉਡੀਕਦਿਆਂ ?"

ਮੈਂ ਚੇਤਾ ਕਰਨ ਦੀ ਕੋਸ਼ਿਸ਼ ਕੀਤੀ ਕਿ ਤਸਵੇਤਕੋਵ ਕਦੋਂ ਗਿਆ ਸੀ। ਕਿੱਨੇ ਦਿਨਾਂ ਤੋਂ ਮੈਂ ਇਸ ਮੰਜੇ 'ਤੇ ਪਿਆ ਸਾਂ ? ਪਹਿਲਾਂ ਮੈਨੂੰ ਖਿਆਲ ਆਇਆ ਕਿ ਤਕਰੀਬਨ ਛੇ ਦਿਨ ਤੋਂ, ਪਰ ਫੇਰ ਜਦੋਂ ਮੈਂ ਗਿਣਨ ਲੱਗਾ, ਤਾਂ ਬਹੁਤੇ ਦਿਨ ਹੋ ਗਏ ਨਿਕਲੇ।

"ਹਦਾਇਤਾਂ ਕੋਈ ਨਹੀਂ ਆਉਣੀਆਂ," ਉਹਨੇ ਆਖਿਆ।

ਮੈਂ ਆਪ ਵੀ ਕੁਝ ਦਿਨਾਂ ਤੋਂ ਏਹੋ ਸੋਚ ਰਿਹਾ ਸਾਂ, ਪਰ ਉਹਦੇ ਯਕੀਨ ਤੋਂ ਮੈਂ ਹੈਰਾਨ ਰਹਿ ਗਿਆ।

"ਕਿਉਂ ?"

"ਤੁਹਾਡੇ ਸਾਹਿਬ ਵੀ ਲੰਮੇ ਪਏ ਹੋਏ ਨੇ। ਉਹਨਾਂ ਨੂੰ ਵੀ ਸਾਡੇ ਜਿੱਨੀ ਹੀ ਰੋਟੀ ਮਿਲਦੀ ਏ।"

ਉਹਦੀ ਗੱਲ ਠੀਕ ਹੈ। ਹਰ ਪਾਸੇ ਇਕੋ ਜਿੱਨੀ ਹੀ ਭੁੱਖ ਸੀ।

"ਕਾਸ਼ ਮੈਂ ਫੋਨ ਕਰ ਸਕਦਾ...," ਮੈਂ ਆਖਿਆ। "ਪਰ ਇਹ ਸੰਭਵ ਨਹੀਂ..."

"ਤੇ ਤੁਸੀਂ ਆਪ ਚਲੇ ਜਾਓ।"

ਇਹ ਸੁਣ ਕੇ ਮੈਂ ਹੱਸ ਪਿਆ।

"ਪਤਾ ਹੈ ਤੁਹਾਨੂੰ, ਮੈਨੂੰ ਕਿੱਥੇ ਜਾਣਾ ਚਾਹੀਦਾ ਹੈ ? ਬੰਦਰਗਾਹ 'ਤੇ।"

"ਦੂਰ ਏ।"

"ਮੈਂ ਡਿਗ ਪਵਾਂਗਾ ਤੇ ਠੰਡ ਨਾਲ ਮਰ ਜਾਵਾਂਗਾ।"

"ਹੋ ਸਕਦਾ ਏ," ਉਸ ਨੇ ਠਰ੍ਹੰਮੇ ਤੇ ਗੰਭੀਰਤਾ ਨਾਲ ਆਖਿਆ। "ਇਹ ਤੁਹਾਡੇ ਉਤੇ ਨਿਰਭਰ ਏ।"

"ਮੇਰੇ ਉਤੇ ਨਿਰਭਰ ਨਹੀਂ," ਮੈਂ ਕਿਹਾ। "ਮੈਂ ਤਾਂ ਸਿਰਫ ਇਹ ਜਾਣਦਾ ਹਾਂ ਕਿ ਮੇਰੇ ਸਰੀਰ ਵਿਚ ਸੱਤਿਆ ਨਹੀਂ।"

ਉਸ ਨੇ ਆਪਣੇ ਮੱਗ ਦੇ ਕੰਢੇ ਉਪਰੋਂ ਗਹੁ ਨਾਲ ਮੇਰੇ ਵੱਲ ਵੇਖਿਆ ਤੇ ਚੁੱਪ ਕੀਤੀ ਰਹੀ। ਮੈਂ ਵੀ ਚੁੱਪ ਹੋ ਗਿਆ। ਮੇਰੇ ਬੁਲ੍ਹਾਂ ਉਤੇ ਗਰਮ ਪਾਣੀ, ਕਮਰੇ ਵਿਚ ਨਿਘ, ਉਸ ਦੀ ਨੇੜਤਾ, ਇਹ ਚੀਜ਼ਾਂ ਬਹਿਸ ਤੇ ਚਿੰਤਾ ਵਿਚ ਗੁਆਉਣ ਵਾਲੀਆਂ ਨਹੀਂ ਸਨ। ਉਸ ਨੇ ਮੈਨੂੰ ਇਕ ਮੱਗ ਹੋਰ ਭਰ ਦਿੱਤਾ ਤੇ ਅਚਾਨਕ ਪੁੱਛਿਆ :

"ਬਹੁਤ ਦਿਨ ਹੋ ਗਏ ਸਿਰ ਮੂੰਹ ਧੋਤਿਆਂ ?"

ਮੈਂ ਚੇਤਾ ਕਰਨ ਦੀ ਕੋਸ਼ਿਸ਼ ਕੀਤੀ ਕਿ ਪਿਛਲੀ ਵਾਰੀ ਕਦੋਂ ਮੂੰਹ ਸਿਰ ਧੋਤਾ ਸੀ। ਬਹੁਤ ਦਿਨ ਹੋ ਗਏ ਸਨ। ਸ਼ਹਿਰ ਵਿਚ ਪਤਝੜ ਦੇ ਦਿਨਾਂ ਤੋਂ ਇਕ ਵੀ ਹਮਾਮ ਕੰਮ ਨਹੀਂ ਸੀ ਕਰਦਾ ਤੇ ਠੰਡੇ ਛਾਪੇਖਾਨੇ ਵਿਚ ਇਹ ਕੰਮ ਔਖਾ ਵੀ ਸੀ

ੀ ਨਾਖੁਸ਼ਗਵਾਰ ਵੀ। ਕਈ ਹਫਤੇ ਹੋ ਗਏ ਸਨ ਮੈਂ ਤਾਂ ਆਪਣੀ ਜੈਕਟ ਵੀ ਗਲੋਂ ਨਹੀਂ ਸੀ ਲਾਹੀ।

"ਕੇਤਲੀ ਭਰ ਗਰਮ ਪਾਣੀ ਬਚਦਾ ਏ," ਉਹਨੇ ਆਖਿਆ। "ਮੈਂ ਹੁਣ ਚਲੀ ਜਾਵਾਂਗੀ, ਤੇ ਤੁਸੀਂ ਸਿਰ ਮੂੰਹ ਧੋ ਲਓ ਜਿੱਨਾ ਚਿਰ ਕਮਰਾ ਨਿਘਾ ਏ..."

ਉਹ ਉਠ ਖੜੀ ਹੋਈ।

"ਹੁਣੇ ਜਾਣਾ ਜ਼ਰੂਰੀ ਹੈ?"

"ਮਾਂ 'ਕੱਲੀ ਏ," ਉਸ ਨੇ ਪੋਲੇ ਜਿਹੇ ਜਵਾਬ ਦਿੱਤਾ। ਉਹ ਸਮਝਦੀ ਸੀ ਕਿ ਉਹਦੇ ਬਗ਼ੈਰ ਮੈਂ ਖੌਫਨਾਕ ਇਕੱਲ ਵਿਚ ਰਹਿ ਜਾਵਾਂਗਾ। ਉਸ ਨੂੰ ਆਪਣੀ ਮਾਨਸਿਕ ਵਡਿੱਤਣ ਦਾ ਅਹਿਸਾਸ ਸੀ ਤੇ ਮੇਰੇ ਨਾਲ ਬੱਚਿਆਂ ਵਾਲਾ ਸਲੂਕ ਕਰਦੀ ਸੀ, ਭਾਵੇਂ ਮੇਰੀ ਉਮਰ ਉਹਦੇ ਨਾਲੋਂ ਦੁਗਣੀ ਸੀ। "ਸਿਰ ਮੂੰਹ ਧੋ ਲਓ ਤੇ ਸੌਂ ਜਾਓ; ਤੇ ਭਲਕੇ ਬੰਦਰਗਾਹ ਜਾਣ ਦੀ ਕੋਸ਼ਿਸ਼ ਕਰਿਓ।"

ਮੇਰੀਆਂ ਅੱਖਾਂ ਵਿਚ ਬੇਯਕੀਨੀ ਵੇਖ ਕੇ, ਉਸ ਨੇ ਨਾਲ ਹੀ ਆਖਿਆ:

"ਤੁਸੀਂ ਪਹੁੰਚ ਜਾਉਗੇ। ਸਾਡੇ ਵਿਚ ਉਸ ਤੋਂ ਬਹੁਤੀ ਤਾਕਤ ਏ, ਜਿੱਨੀ ਅਸੀਂ ਸਮਝਦੇ ਆਂ।"

"ਤੁਹਾਨੂੰ ਕਿਵੇਂ ਪਤਾ ਹੈ? ਆਪਣੇ ਤੋਂ ਅੰਦਾਜ਼ਾ ਕਰਦੇ ਹੋ?"

"ਆਪਣੇ ਤੋਂ ਵੀ ਤੇ ਦੂਜਿਆਂ ਤੋਂ ਵੀ। ਪਹੁੰਚਣਾ ਜ਼ਰੂਰੀ ਏ, ਤੇ ਤੁਸੀਂ ਪਹੁੰਚ ਜਾਓਗੇ।"

ਮੈਂ ਪਹੁੰਚ ਗਿਆ।

ਮੈਂ ਅਜੇ ਫਾਟਕਾਂ ਤੋਂ ਬਾਹਰ ਆਇਆ ਹੀ ਸਾਂ ਕਿ ਸੂਈਆਂ ਚੁਭੋਂਦੀ ਬਰਫ ਨਾਲ ਭਰੀ ਹਵਾ ਦਾ ਫਰਾਟਾ ਮੇਰੇ ਮੂੰਹ 'ਤੇ ਵਜਾ, ਅਤੇ ਮੈਨੂੰ ਮਹਿਸੂਸ ਹੋਣ ਲੱਗ ਪਿਆ ਕਿ ਬੰਦਰਗਾਹ ਪਹੁੰਚ ਜਾਣ ਦੀ ਕੋਈ ਆਸ ਨਹੀਂ। ਮੇਰੀਆਂ ਲੱਤਾਂ ਬਹਿੰਦੀਆਂ ਜਾਂਦੀਆਂ ਸਨ। ਮੈਂ ਇਉਂ ਹਚਕੋਲੇ ਖਾ ਰਿਹਾ ਸਾਂ ਜਿਵੇਂ ਹਵਾ ਵਿਚ ਘਾਹ ਦਾ ਪੱਤਾ ਖਾਂਦਾ ਹੈ। ਬਰਫ ਵਿਚ ਲੰਮਾ ਪੈ ਜਾਵਾਂ ਤੇ ਅੱਖਾਂ ਬੰਦ ਕਰ ਲਵਾਂ—ਬਸ ਏਹੋ ਜੀਅ ਕਰਦਾ ਸੀ। ਨੁਕਰ ਤੱਕ ਪਹੁੰਚ ਕੇ ਮੈਂ ਇਰਾਦਾ ਛੱਡ ਦੇਣ ਦਾ ਫੈਸਲਾ ਕੀਤਾ। ਪਰ, ਇਸ ਦੀ ਬਜਾਏ ਮੈਂ ਡਿਗਦਾ ਢਹਿੰਦਾ ਅਗਲੀ ਨੁਕਰ ਤੱਕ ਪਹੁੰਚ ਗਿਆ। ਇਸ ਨਾਲ ਕੀ ਫਰਕ ਪੈਂਦਾ ਹੈ ਕਿ ਮੈਂ ਕਿਥੇ ਪਿਆ ਹਾਂ? ਹੌਲੀ ਹੌਲੀ ਅਖੀਰ ਮੈਂ ਪੁਲ ਤੱਕ ਪਹੁੰਚ ਗਿਆ, ਨੇਵਾ ਦਰਿਆ ਪਾਰ ਕੀਤਾ, ਮੋੜ ਮੁੜ ਕੇ ਇਕ ਲੰਮੀ ਸਾਰੀ ਸੜਕ ਉਤੇ ਪੈ ਗਿਆ ਤੇ ਸਿੱਧਾ ਤੁਰਿਆ ਗਿਆ, ਸੜੀਆਂ ਫੁਕੀਆਂ, ਠੰਡੀਆਂ ਯਖ਼ ਇਮਾਰਤਾਂ ਅੱਗੋਂ ਦੀ ਲੰਘਦਾ ਗਿਆ। ਘੁਸ ਮੁਸਾ ਹੋਣ ਤੱਕ ਮੈਂ ਸਾਰੀ ਸੜਕ ਲੰਘ ਕੇ ਬੰਦਰਗਾਹ 'ਤੇ ਪਹੁੰਚ ਗਿਆ। ਮੈਂ ਉਸ ਤੋਂ ਵਧ ਤਕੜਾ ਨਿਕਲਿਆ, ਜਿੱਨਾ ਮੈਂ ਸੋਚਦਾ ਸਾਂ।

ਜਦੋਂ ਪਹੁੰਚਿਆ ਤਾਂ ਪਹਿਲਾਂ ਕਿਸੇ ਮੈਨੂੰ ਪਛਾਣਿਆ ਹੀ ਨਾ, ਤੇ ਜਦੋਂ ਪਛਾਣ ਲਿਆ ਤਾਂ ਸਾਰੇ ਮੂੰਹ ਵਿਚ ਉਂਗਲਾਂ ਪਾਉਣ। ਸਾਰੇ ਇਹ ਸਮਝੀ ਬੈਠੇ ਸਨ ਕਿ ਮੈਂ ਮਰ ਗਿਆ ਸਾਂ। ਮੈਨੂੰ ਕੁਝ ਹੋਰ ਮਜ਼ਦੂਰਾਂ ਨਾਲ ਜਿਹੜੇ ਬੰਦਰਗਾਹ ਵਿਚ ਜਹਾਜ਼ਾਂ ਦੀ ਮੁਰੰਮਤ ਕਰ ਰਹੇ ਸਨ ਇਕ ਬਜਰੇ ਵਿਚ ਟਿਕਾ ਦਿੱਤਾ ਗਿਆ ਜਿਸ ਦੇ ਬਾਹਰ ਬਰਫ ਜੰਮੀ ਹੋਈ ਸੀ। ਬਜਰੇ ਵਿਚ ਨਿਘ ਸੀ। ਇਸ ਦੀ ਆਪਣੀ ਇਕ ਛੋਟੀ ਜਿਹੀ ਮੋਟਰ ਨਾਲ ਪੈਦਾ ਕੀਤੀ ਬਿਜਲੀ ਦਾ ਮਧਮ ਜਿਹਾ ਚਾਨਣ ਵੀ ਸੀ। ਹਾਲੇ ਮਸਾਂ ਇਕ ਮਹੀਨਾ ਪਹਿਲਾਂ ਬਜਰੇ ਦੇ ਤਹਿਖਾਨੇ ਵਿਚ ਇਕ ਸੌ ਤੋਂ ਵਧ ਬੰਦੇ ਰਹਿੰਦੇ ਸਨ। ਪਰ ਇਸ ਵੇਲੇ ਉਹਨਾਂ ਵਿਚੋਂ ਬਹੁਤ ਸਾਰੇ ਮਰ ਗਏ ਸਨ ਤੇ ਬਹੁਤ ਸਾਰੇ ਖਾਲੀ ਮੰਜੇ ਸਨ।

ਇਕ ਦਿਨ ਬਾਦ ਮੈਂ ਵੀ ਕੰਮ 'ਤੇ ਚਲਾ ਗਿਆ। ਮੇਰੀਆਂ ਲੱਤਾਂ ਵਿਚ ਕਮਜ਼ੋਰੀ ਸੀ ਪਰ ਹੁਣ ਮੈਨੂੰ ਪਤਾ ਲੱਗਾ ਚੁੱਕਾ ਸੀ ਕਿ ਮੇਰੇ ਸਰੀਰ ਵਿਚ ਉਸ ਤੋਂ ਬਹੁਤੀ ਸੱਤਿਆ ਹੈ ਜਿੱਨੀ ਮੈਂ ਸਮਝਦਾ ਸਾਂ। ਜੇ ਮੈਂ ਪੈਦਲ ਤੁਰ ਕੇ ਬੰਦਰਗਾਹ ਤੱਕ ਆ ਗਿਆ ਸਾਂ, ਤਾਂ ਮੈਂ ਨਿਸਚੇ ਹੀ ਕੰਮ ਵੀ ਕਰ ਸਕਦਾ ਸਾਂ। ਆਪਣੀ ਜਵਾਨੀ ਦੇ ਦਿਨਾਂ ਵਿਚ ਮੈਂ ਰੇਲਵੇ ਦੇ ਇਕ ਮੁਰੰਮਤਖਾਨੇ ਵਿਚ ਇਕ ਫਿਟਰ ਕੋਲੋਂ ਕੰਮ ਸਿੱਖਦਾ ਰਿਹਾ ਸਾਂ। ਓਹਨੀਂ ਦਿਨੀਂ ਮੈਂ ਪਤਰਕਾਰ ਬਣਨ ਦਾ ਸਿਰਫ ਸੁਪਨਾ ਹੀ ਲਿਆ ਸੀ। ਮੈਂ ਕੋਈ ਬਹੁਤਾ ਕਾਰੀਗਰ ਤਾਂ ਨਹੀਂ ਸਾਂ, ਪਰ ਇਸ ਕੰਮ ਲਈ ਬਹੁਤੀ ਕਾਰੀਗਰੀ ਦੀ ਲੋੜ ਵੀ ਨਹੀਂ ਸੀ। ਅਸੀਂ ਇਕ ਪੁਰਾਣੇ ਮਾਲ ਢੋਣ ਵਾਲੇ ਜਹਾਜ਼ ਦੀ ਮੁਰੰਮਤ ਕਰ ਰਹੇ ਸਾਂ ਜਿਹੜਾ ਪਿਛਲੀ ਪਤਝੜ ਵਿਚ ਬੰਬਾਂ ਦੀ ਮਾਰ ਹੇਠ ਆ ਗਿਆ ਸੀ। ਬਰਫ ਵਿਚ ਜੰਮਿਆ, ਇਹ ਸਾਡੇ ਬਜਰੇ ਦੇ ਕੋਲ ਉੱਚੀ ਕੰਧ ਵਾਂਗ ਖੜਾ ਸੀ ਅਤੇ ਸ਼ਾਇਦ ਸਭ ਤੋਂ ਔਖਾ ਕੰਮ ਕੰਧ ਦੇ ਸਿਖਰ ਤੱਕ ਪੌੜੀਆਂ ਚੜ੍ਹਨਾ ਸੀ। ਮੇਰੀ ਟੋਲੀ ਲੋਹੇ ਦੀਆਂ ਪਲੇਟਾਂ ਵਿਚ ਰਿਬਟਾਂ ਕੱਸਣ ਵਾਸਤੇ ਮੋਰੀਆਂ ਕਰ ਰਹੀ ਸੀ ਤੇ ਟੁੱਟੀਆਂ ਪਾਈਪਾਂ ਦੀ ਵੈਲਡਿੰਗ ਕਰ ਰਹੀ ਸੀ। ਜਹਾਜ਼ ਦੇ ਅੰਦਰ ਅਸੀਂ ਪਰਛਾਵਿਆਂ ਵਾਂਗ ਤੁਰੇ ਫਿਰਦੇ ਸਾਂ ਤੇ ਸਾਡਾ ਸਾਰਾ ਕੰਮ ਬੜੀ ਹੌਲੀ ਰਫਤਾਰ ਨਾਲ ਹੋ ਰਿਹਾ ਸੀ। ਜੇ ਅਸੀਂ ਕਿਸੇ ਚੀਜ਼ ਨੂੰ ਚੁਕਣਾ ਜਾਂ ਇਕ ਤੋਂ ਦੂਜੀ ਥਾਂ ਲਿਜਾਣਾ ਹੁੰਦਾ ਤਾਂ ਦਸ ਜਣੇ ਰਲ ਕੇ ਇਹ ਕੰਮ ਕਰਦੇ ਤੇ ਫੇਰ ਘੰਟਿਆਂ ਬੱਧੀ ਨੀਮ-ਬੇਹੋਸ਼ੀ ਦੀ ਹਾਲਤ ਵਿਚ ਬੈਠੇ ਰਹਿੰਦੇ।

ਹਰ ਵਾਰੀ ਜਦੋਂ ਅਸੀਂ ਬੈਠਦੇ, ਤਾਂ ਸਾਨੂੰ ਮਹਿਸੂਸ ਹੁੰਦਾ ਕਿ ਅਸੀਂ ਕਦੇ ਫੇਰ ਉਠ ਨਹੀਂ ਸਕਾਂਗੇ। ਪਰ ਹੁਣ ਮੈਂ ਇਸ ਅਹਿਸਾਸ ਉਤੇ ਯਕੀਨ ਨਹੀਂ ਸੀ ਕਰਦਾ। ਮੈਂ ਆਪਣੇ ਆਪ ਨੂੰ ਆਖਦਾ ਸਾਂ ਕਿ ਜਿੱਨਾ ਚਿਰ ਅਸੀਂ ਜਹਾਜ਼ ਦੀ ਮੁਰੰਮਤ ਕਰਦੇ ਰਹਾਂਗੇ ਅਸੀਂ ਜਿਊਂਦੇ ਰਹਾਂਗੇ। ਮੈਂ ਕਹਿੰਦਾ ਸਾਂ ਕਿ ਫਾਸ਼ਿਸਟ ਚਾਹੁੰਦੇ ਹਨ ਅਸੀਂ ਮਰ ਜਾਈਏ, ਤੇ ਇਸ ਕਰਕੇ ਸਾਨੂੰ ਨਹੀਂ ਮਰਨਾ ਚਾਹੀਦਾ। ਮੈਂ ਜਾਣਦਾ ਸਾਂ ਕਿ ਇਹ ਲਫਜ਼ ਕਿਸੇ ਹੋਰ ਦੇ ਸਨ, ਤੇ ਮੈਨੂੰ ਇਹ ਵੀ ਯਾਦ

ਸੀ ਕਿ ਕਿਸ ਦੇ ਸਨ। ਇਸ ਲਈ, ਬੈਠਣ ਤੋਂ ਮਗਰੋਂ ਵੀ ਅਸੀਂ ਉਠ ਖਲੋਂਦੇ ਸਾਂ।

ਬਜਰੇ ਉਤੇ ਕੁਝ ਦਿਨ ਬੀਤਣ ਮਗਰੋਂ, ਇਸ ਤਰ੍ਹਾਂ ਲੱਗਦਾ ਸੀ ਜਿਵੇਂ ਮੈਂ ਪਹਿਲਾਂ ਨਾਲੋਂ ਥੋੜਾ ਤਕੜਾ ਹੋ ਗਿਆ ਸਾਂ। ਮੈਨੂੰ ਨਹੀਂ ਪਤਾ ਕਿ ਇਸ ਗੱਲ ਨੂੰ ਕਿਵੇਂ ਸਮਝਾਇਆ ਜਾਏ, ਸਿਆਲ ਦੇ ਦੂਜੇ ਅੱਧ ਵਿਚ ਰੋਟੀ ਦਾ ਰਾਸ਼ਨ ਵਧ ਗਿਆ ਸੀ, ਪਰ ਏਨਾ ਮਾਮੂਲੀ ਕਿ ਲੋਕ ਉਸ ਤਰ੍ਹਾਂ ਹੀ ਮਰਦੇ ਜਾ ਰਹੇ ਸਨ ਜਿਸ ਤਰ੍ਹਾਂ ਪਹਿਲਾਂ ਮਰਦੇ ਸਨ। ਹੋ ਸਕਦਾ ਕੇ ਇਸ ਦਾ ਰਾਜ਼ ਉਹ ਸ਼ੋਰਬਾ ਹੋਵੇ ਜਿਹੜਾ ਸਾਨੂੰ ਭੋਜਨਸ਼ਾਲਾ ਵਿਚ ਦਿਨ ਵਿਚ ਦੋ ਵਾਰੀ ਮਿਲਦਾ ਸੀ—ਗਰਮ ਦੁਧੀਆ ਜਿਹਾ ਪਾਣੀ ਜਿਸ ਵਿਚ ਨਾਂ ਗਿਣਾਉਣ ਜੋਗਾ ਹੀ ਕੁਝ ਹੁੰਦਾ ਸੀ। ਜਾਂ ਸ਼ਾਇਦ ਇਸ ਦੀ ਵਜਾਹ ਇਹ ਸੀ ਕਿ ਜਹਾਜ਼ ਦਾ ਡਾਕਟਰ, ਜਿਹੜਾ ਵਿਟਾਮਿਨਾਂ ਵਿਚ ਬੜਾ ਯਕੀਨ ਰਖਦਾ ਸੀ, ਸਾਡੇ ਵਾਸਤੇ ਫਰ ਦੇ ਬੀਜਾਂ ਦਾ ਇਕ ਘੋਲ ਤਿਆਰ ਕਰਦਾ ਹੁੰਦਾ ਸੀ। ਮੈਂ ਠੀਕ ਠੀਕ ਕੁਝ ਨਹੀਂ ਕਹਿ ਸਕਦਾ ਪਰ ਬਹੁਤੀ ਸੰਭਾਵਨਾ ਇਹ ਹੈ ਕਿ ਇਸ ਦਾ ਕਾਰਨ ਇਹ ਸੀ ਕਿ ਮੈਂ ਦੂਜੇ ਲੋਕਾਂ ਵਿਚ ਰਹਿੰਦਾ ਸਾਂ ਤੇ ਉਹਨਾਂ ਦੇ ਨਾਲ ਕੰਮ ਵਿਚ ਮਗਨ ਸਾਂ। ਮਿਲ ਕੇ ਰਹਿਣਾ ਹਮੇਸ਼ਾ ਹੀ ਆਸਾਨ ਹੁੰਦਾ ਹੈ। ਮੈਂ ਪਹਿਲਾਂ ਨਾਲੋਂ ਚੰਗਾ ਤੁਰਨ ਲੱਗ ਪਿਆ ਸਾਂ, ਮੰਜੇ ਤੇ ਘਟ ਪੈਂਦਾ ਸਾਂ ਤੇ ਜਦੋਂ ਪੌੜੀਆਂ ਚੜ੍ਹਦਾ ਸਾਂ ਤਾਂ ਬਹੁਤਾ ਨਹੀਂ ਸਾਂ ਥਕਦਾ। ਸਭ ਤੋਂ ਬਹੁਤੀ ਹੈਰਾਨੀ ਵਾਲੀ ਗੱਲ ਇਹ ਸੀ ਕਿ ਲਾਟਾਂ ਛੱਡਦੇ ਚੱਕੇ ਮੈਨੂੰ ਫੇਰ ਵਿਖਾਈ ਦੇਣ ਲੱਗ ਪਏ ਸਨ, ਜਿਵੇਂ ਉਹ ਪਹਿਲਾਂ ਨਜ਼ਰ ਆਉਣ ਲੱਗਦੇ ਸਨ ਜਦੋਂ ਮੇਰੀ ਹਾਲਤ ਵਿਗੜਦੀ ਸੀ। ਅਤੇ ਇਕ ਹੋਰ ਤਕਰੀਬਨ ਭੁੱਲੀ ਹੋਈ ਲਾਲਸਾ ਫੇਰ ਜਾਗ ਪਈ ਸੀ: ਮੈਨੂੰ ਭੁੱਖ ਲੱਗਣ ਲੱਗ ਪਈ ਸੀ, ਬਹੁਤ ਜ਼ਿਆਦਾ ਭੁਖ।

ਮੈਂ ਬਜਰੇ ਉਤੇ ਰਹਿੰਦਾ ਤੇ ਕੰਮ ਕਰਦਾ ਸਾਂ, ਪਰ ਆਸਿਯਾ ਮੈਨੂੰ ਨਹੀਂ ਸੀ ਭੁਲੀ। ਏਧਰ ਮੈਂ ਅੱਖਾਂ ਬੰਦ ਕਰਦਾ ਤੇ ਓਧਰ ਉਹ ਮੇਰੇ ਕੋਲ ਹੁੰਦੀ। ਉਹ ਮੇਰੀ ਜੈਕਟ ਨੂੰ ਬਕਸੂਏ ਲਾ ਰਹੀ ਹੁੰਦੀ; ਮੇਰੇ ਵਾਸਤੇ ਪਾਣੀ ਲਿਆ ਰਹੀ ਹੁੰਦੀ; ਮੈਨੂੰ ਉਠਣ ਵਾਸਤੇ ਮਜਬੂਰ ਕਰਦੀ ਜਦੋਂ ਮੈਂ ਇਹ ਸੋਚ ਰਿਹਾ ਹੁੰਦਾ ਕਿ ਹੁਣ ਮੈਂ ਕਦੇ ਉਠ ਹੀ ਨਹੀਂ ਸਕਣਾ; ਉਹ ਮੈਨੂੰ ਜਿਊਣ ਲਈ ਮਜਬੂਰ ਕਰਦੀ ਜਦੋਂ ਮੈਂ ਮਰਨ ਵਾਸਤੇ ਤਿਆਰ ਹੁੰਦਾ... ਪਹਿਲੇ ਹਫਤਿਆਂ ਵਿਚ ਮੈਨੂੰ ਜਾਪਦਾ ਸੀ ਕਿ ਵਾਪਸ ਜਾ ਕੇ ਉਹਨੂੰ ਮਿਲ ਸਕਣਾ ਮੇਰੇ ਵਾਸਤੇ ਸੰਭਵ ਨਹੀਂ। ਪਰ ਸਮਾਂ ਬੀਤਦਾ ਗਿਆ, ਤੇ ਮੈਂ ਆਪਣੇ ਆਪ ਨੂੰ ਗੁਨਾਹਗਾਰ ਸਮਝਣ ਲੱਗ ਪਿਆ। ਮੈਂ ਬਿਜਲੀ ਦੇ ਚਾਨਣ ਵਾਲੀ ਨਿੱਘ ਨਿਘੀ ਥਾਂ ਜਿਊਂ ਰਿਹਾ ਸਾਂ ਅਤੇ ਉਹ ਹਾਲੇ ਵੀ ਹਨੇਰੇ ਠੰਡੇ ਯਖ਼ ਮਕਾਨ ਵਿਚ ਫਸੀ ਹੋਈ ਸੀ... ਕੀ ਉਹ ਹਾਲੇ ਵੀ ਜਿਊਂਦੀ ਸੀ? ਜੇ ਜਿਊਂਦੀ ਸੀ ਤਾਂ ਕਿਵੇਂ ਰਹਿ ਸਕਦੀ ਸੀ? ਉਸ ਨੂੰ ਬੇਕਰੀ ਤੋਂ ਰੋਟੀ ਕੌਣ ਲਿਆ ਕੇ ਦੇਂਦਾ ਸੀ, ਨਦੀ ਵਿਚੋਂ ਪਾਣੀ ਕੌਣ ਲਿਆ ਕੇ ਦੇਂਦਾ ਸੀ, ਅਤੇ ਅੰਗੀਠੀ ਵਿਚ ਅੱਗ ਕੌਣ

ਬਾਲਦਾ ਸੀ? ਉਹਦੇ ਵੱਲ ਜਾਣਾ ਮੇਰਾ ਫਰਜ਼ ਸੀ। ਸਿਰਫ ਇਕੋ ਗੱਲ ਨੇ ਮੈਨੂੰ ਰੋਕਿਆ ਹੋਇਆ ਸੀ: ਮੈਂ ਖਾਲੀ ਹੱਥ ਨਹੀਂ ਜਾਣਾ ਚਾਹੁੰਦਾ ਸਾਂ। ਮੇਰੇ ਜਾਣ ਦਾ ਕੀ ਫਾਇਦਾ ਜੇ ਮੈਂ ਉਸ ਕੁਝ ਖਾਣ ਨੂੰ ਵੀ ਨਾ ਦੇ ਸਕਾਂ?

ਪਹਿਲਾਂ ਮੈਂ ਸੋਚਿਆ ਕਿ ਆਪਣੇ ਰੋਜ਼ ਦੇ ਰਾਸ਼ਨ ਵਿਚੋਂ ਰੋਟੀ ਬਚਾਇਆ ਕਰਾਂ ਤੇ ਇਹ ਸੁੱਕੇ ਹੋਏ ਭੋਰੇ ਉਹਦੇ ਵਾਸਤੇ ਲੈ ਜਾਵਾਂ। ਪਰ ਜਲਦੀ ਹੀ ਮੈਂ ਇਹ ਖਿਆਲ ਦਿਮਾਗ਼ ਵਿਚੋਂ ਕੱਢ ਦਿੱਤਾ। ਤਿੰਨ ਸੌ ਗ੍ਰਾਮ ਰੋਟੀ ਜਮ੍ਹਾ ਕਰਨ ਵਾਸਤੇ ਪੂਰਾ ਹਫਤਾ ਲੱਗ ਜਾਏਗਾ। ਤੇ ਹਫਤੇ ਵਿਚ ਉਹ ਭਾਵੇਂ ਮਰ ਵੀ ਜਾਏ, ਜੇ ਹਾਲੇ ਤੱਕ ਨਾ ਵੀ ਮਰੀ ਹੋਵੇ। ਤੇ ਜੇ ਮੈਨੂੰ ਵੀ ਪੂਰਾ ਹਫਤਾ ਘਟ ਰੋਟੀ ਖਾਣੀ ਪਈ ਤਾਂ ਮੈਂ ਏਨਾ ਕਮਜ਼ੋਰ ਹੋ ਜਾਵਾਂਗਾ ਕਿ ਮੇਰੇ ਕੋਲੋਂ ਜਾਇਆ ਹੀ ਨਹੀਂ ਜਾਣਾ।

ਪਰ ਏਨੇ ਨੂੰ ਮੇਰੀ ਕਿਸਮਤ ਜਾਗ ਪਈ। ਜਹਾਜ਼ ਉਤੇ ਕੰਮ ਕਰਨ ਵਾਲੇ ਸਭ ਲੋਕਾਂ ਨੂੰ ਇਕ ਇਕ ਪੁੜਾ ਮਿਲਿਆ ਜਿਸ ਨੂੰ "ਫਾਫਰੇ ਦਾ ਦਲੀਆ" ਕਹਿੰਦੇ ਸਨ। ਬਹੁਤਾ ਤਾਂ ਨਹੀਂ ਪਰ ਇਸ ਪੈਕਟ ਨਾਲ ਦਲੀਏ ਦੀ ਇਕ ਪੂਰੀ ਪਲੇਟ ਬਣ ਸਕਦੀ ਸੀ। ਮੈਂ ਜਾਣ ਦਾ ਫੈਸਲਾ ਕਰ ਲਿਆ, ਬਿਨਾਂ ਕਿਸੇ ਢਿਲ ਮੱਠ ਦੇ। ਛੁਟੀ ਲਈ ਦਰਖਾਸਤ ਕਰਨਾ ਕੋਈ ਮੁਸ਼ਕਲ ਨਹੀਂ ਸੀ। ਮੈਂ ਅਜੇ ਵੀ ਛਾਪੇ ਦੇ ਸਾਜ਼ਸਾਮਾਨ ਲਈ ਜ਼ਿੰਮੇਦਾਰ ਸਾਂ ਤੇ ਇਸ ਉਤੇ ਨਿਗਾਹ ਰੱਖਣਾ ਮੇਰਾ ਕੰਮ ਸੀ। ਮੈਂ ਸ਼ੋਰਬੇ ਦੀ ਇਕ ਪਲੇਟ ਖਾਧੀ, ਦਲੀਏ ਵਾਲਾ ਪੁੜਾ ਅਪਣੀ ਜੈਕਟ ਦੀ ਜੇਬ ਵਿਚ ਪਾਇਆ ਤੇ ਤੁਰ ਪਿਆ।

ਸਿਆਲ ਮੁਕਣ ਵਿਚ ਹੀ ਨਹੀਂ ਆਉਂਦਾ ਜਾਪਦਾ ਸੀ, ਪਰ ਦਿਨ ਵੱਡੇ ਹੋ ਗਏ ਸਨ। ਤੱਦ ਵੀ, ਕੁਝ ਕੁਝ ਹਨੇਰਾ ਹੋ ਗਿਆ ਸੀ ਜਦੋਂ ਮੈਂ ਅਖੀਰ ਪੁਲ ਪਾਰ ਕੀਤਾ, ਇਕ ਮੋੜ ਮੁੜਿਆ, ਫੇਰ ਇਕ ਹੋਰ ਮੋੜ ਤੇ ਆਸਿਯਾ ਦਾ ਮਕਾਨ ਨਜ਼ਰ ਆ ਗਿਆ ਤੇ ਇਸ ਬਾਦ ਫਾਟਕ।

ਫਾਟਕ ਵੱਲ ਜਾਂਦੇ ਰਾਹ ਉਤੇ, ਜਿਥੇ ਰਾਤ ਹਲਕੀ ਹਲਕੀ ਬਰਫ ਪੈ ਗਈ ਹੋਈ ਸੀ, ਪੈਰ ਦਾ ਇਕ ਵੀ ਸੱਜਰਾ ਨਿਸ਼ਾਨ ਨਹੀਂ ਸੀ। ਬਹੁਤ ਸਾਰੀਆਂ ਖਿੜਕੀਆਂ ਵਿਚੋਂ ਅੰਗੀਠੀਆਂ ਦੇ ਕਾਲੇ ਧੂੰਕਸ਼ ਬਾਹਰ ਨਿਕਲੇ ਹੋਏ ਸਨ, ਪਰ ਕਿਸੇ ਵਿਚੋਂ ਵੀ ਧੂਆਂ ਨਹੀਂ ਸੀ ਨਿਕਲਦਾ। ਫਾਟਕ ਵਿਚ ਜਾਣੀ ਪਛਾਣੀ ਹੱਡਾਂ ਨੂੰ ਚੀਰ ਕੇ ਲੰਘਦੀ ਹਵਾ ਦਾ ਬੁੱਲਾ ਲੱਗਾ। ਮੈਂ ਵਿਹੜੇ ਵਿਚ ਆ ਗਿਆ। ਓਥੇ ਕੋਈ ਵੀ ਨਹੀਂ ਸੀ। ਹੇਠਲੀ ਮੰਜ਼ਲ ਦੀਆਂ ਖਿੜਕੀਆਂ ਤੱਕ ਉੱਚੇ ਉੱਚੇ ਬਰਫ ਦੇ ਧੋੜਿਆਂ ਵਿਚਾਲੇ ਨਿੱਕੀਆਂ ਨਿੱਕੀਆਂ ਡੰਡੀਆਂ ਉਤੇ ਪੈਰਾਂ ਦਾ ਕੋਈ ਨਿਸ਼ਾਨ ਨਹੀਂ ਸੀ। ਅੱਜ ਭੋਰੇ ਵਿਚੋਂ ਪਾਣੀ ਲੈਣ ਕੋਈ ਨਹੀਂ ਸੀ ਗਿਆ? ਮੈਂ ਆਪਣੀ ਕੁੰਜੀ ਨਾਲ ਛਾਪੇਖਾਨੇ ਦਾ ਬੂਹਾ ਖੋਹਲਿਆ ਤੇ ਅੰਦਰ ਲੰਘ ਗਿਆ। ਹਰ ਚੀਜ਼ ਆਪਣੀ ਥਾਂ ਪਈ ਸੀ, ਕੁਝ ਵੀ ਨਹੀਂ ਸੀ ਬਦਲਿਆ। ਖਿੜਕੀਆਂ ਦੇ ਸ਼ੀਸ਼ੇ ਦੀ ਇਕ ਮੋਰੀ ਵਿਚੋਂ ਢੇਰ ਸਾਰੀ ਬਰਫ ਅੰਦਰ ਆ ਗਈ ਸੀ ਤੇ ਨੁਕਰਾਂ ਵਿਚ ਟਿਕ ਗਈ ਸੀ।

...ਪੇ ਦੀ ਮਸ਼ੀਨ ਦੀ ਧਾਤ ਉਪਰ ਬਰਫ ਦੇ ਗੋੜ੍ਹੇ ਲਿਸ਼ਕ ਰਹੇ ਸਨ। ਮੈਂ ਸੁਮਾਰੋਕੋਵ ... ਕਮਰੇ ਅੰਦਰ ਝਾਤੀ ਮਾਰੀ। ਓਥੇ ਵੀ ਸਭ ਕੁਝ ਜਿਵੇਂ ਤਿਵੇਂ ਪਿਆ ਸੀ, ਬਿਸਤਰਾ (...)ਸੇ ਤਰ੍ਹਾਂ ਤੈਹਿ ਲੱਗਾ ਪਿਆ ਸੀ ਜਿਵੇਂ ਮੈਂ ਛੱਡ ਗਿਆ ਸਾਂ।

ਏਥੇ ਮੇਰੇ ਕਰਨ ਵਾਲਾ ਹੋਰ ਕੋਈ ਕੰਮ ਨਹੀਂ ਸੀ। ਮੈਂ ਬਾਹਰ ਆ ਗਿਆ ...ਤੇ ਬੂਹੇ ਨੂੰ ਤਾਲਾ ਲਾ ਦਿੱਤਾ। ਹੁਣ ਮੈਂ ਆਸਿਯਾ ਕੋਲ ਜਾ ਸਕਦਾ ਸਾਂ, ਜੇ ਮੈਨੂੰ ...ਇਹ ਪਤਾ ਹੁੰਦਾ ਕਿ ਉਹ ਕਿੱਥੇ ਰਹਿੰਦੀ ਹੈ। ਮੈਂ ਉਹਦੇ ਫਲੈਟ ਵਿਚ ਕਦੇ ਨਹੀਂ ...ਸੀ ਗਿਆ। ਮੇਰੇ ਮਨ ਵਿਚ ਇਹ ਧੁੰਦਲਾ ਜਿਹਾ ਖਿਆਲ ਸੀ ਕਿ ਉਹ ਕਿਤੇ (...)ਪਰਲੀ ਮੰਜ਼ਲ 'ਤੇ ਰਹਿੰਦੀ ਸੀ ਕਿਉਂਕਿ ਉਹ ਅਕਸਰ ਛਾਪੇਖਾਨੇ ਦੇ ਅੱਗੋਂ ...ੀ ਦੌੜ ਕੇ ਪੌੜੀਆਂ ਵੱਲ ਜਾਂਦੀ ਹੁੰਦੀ ਸੀ। ਪਰ ਉਪਰ ਤਾਂ ਕਈ ਮੰਜ਼ਲਾਂ ਤੇ ...ਈ ਫਲੈਟ ਸਨ!

ਮੈਂ ਜੱਕੋ ਤੱਕੀ ਵਿਚ ਹਾਤੇ ਵਿਚ ਆ ਗਿਆ। ਇਸ ਆਸ ਨਾਲ ਕਿ ਇਸ ...ਕਾਨ ਵਿਚ ਘਟੋ ਘਟ ਇਕ ਬੰਦਾ ਤਾਂ ਜਿਊਂਦਾ ਬਚਿਆ ਹੋਵੇਗਾ ਜਿਸ ਨੂੰ ਮੈਂ ...ਆਸਿਯਾ ਬਾਰੇ ਪੁੱਛ ਸਕਾਂ। ਇਸ ਵਾਰੀ ਮੈਂ ਖੁਸ਼ਕਿਸਮਤ ਨਿਕਲਿਆ। ਇਕ ਮਧਰੀ ...ਜਿਹੀ ਕੁੱਬੀ ਬੁੱਢੜੀ, ਜਿਸ ਨੇ ਸ਼ਾਲ ਦੀ ਬੁਕਲ ਮਾਰੀ ਹੋਈ ਸੀ, ਬਰਫ ਦੇ ਇਕ ...ੱਡੇ ਸਾਰੇ ਧੋੜੇ ਪਿਛਿਓਂ ਨਿਕਲੀ ਤੇ ਕੁਝ ਕੁਝ ਫੁਰਤੀ ਨਾਲ ਸਿੱਧੀ ਮੇਰੇ ਵੱਲ ...ਆਈ।

"ਸੁਣਾਓ, ਤੁਸੀਂ ਜਿਊਂਦੇ ਓ!" ਉਹਨੇ ਆਖਿਆ। "ਤੇ ਮੈਂ ਸੋਚਦੀ ਸਾਂ ...ਕਿ ਦਸੰਬਰ ਵਿਚ ਤੁਹਾਡੀ ਮੌਤ ਹੋ ਗਈ ਸੀ।"

"ਨਹੀਂ, ਮੈਂ ਜਿਊਂਦਾ ਹਾਂ। ਤੁਸੀਂ ਆਪਣੀ ਸੁਣਾਓ।"

"ਪਛਾਣ ਲਿਆ ਮੈਨੂੰ? ਕਿਉਂ, ਲਿੱਸੀ ਹੋ ਗਈ ਆਂ ਮੈਂ?"

ਇਹ ਲਫਜ਼ ਸੁਣ ਕੇ ਮੈਂ ਉਸ ਨੂੰ ਪਛਾਣ ਲਿਆ। ਆਂਗੇਲੀਨਾ ਇਵਾਨੋਵਨਾ। ...ੋ ਉਹ ਗੱਲ ਨਾ ਕਰਦੀ ਮੈਂ ਉਸ ਨੂੰ ਨਹੀਂ ਸੀ ਪਛਾਣ ਸਕਣਾ।

"ਸਾਰੇ ਮਰ ਗਏ, ਸਾਰੇ ਹੀ!" ਉਸ ਨੇ ਆਖਿਆ ਜਦੋਂ ਮੈਂ ਇਹ ਪੁੱਛਿਆ ਕਿ ਆਸਿਯਾ ਕੁੜੀ, ਜਿਹੜੀ ਚਿੱਟੀ ਗਰਮ ਸ਼ਾਲ ਲਈ ਫਿਰਦੀ ਰਹਿੰਦੀ ਸੀ, ...ਜਿਊਂਦੀ ਹੈ। "ਸਭ ਮਰ ਗਏ, ਸਭਨਾਂ ਫਲੈਟਾਂ ਵਿਚ!" ਲੱਗਦਾ ਸੀ ਜਿਵੇਂ ਉਹ ...ਇਸ ਗੱਲ ਦੀ ਆਪਣੇ ਆਪ ਨੂੰ ਵਧਾਈ ਦੇ ਰਹੀ ਹੋਵੇ, ਕਿਉਂਕਿ ਇਸ ਤੋਂ ਇਹ ...ਸਾਬਤ ਹੁੰਦਾ ਸੀ ਕਿ ਉਹਦੀ ਗੱਲ ਠੀਕ ਨਿਕਲੀ ਸੀ। "ਮੈਂ ਹਾਲੇ ਜਿਊਂਦੀ ਆਂ, ...ਰ ਹੁਣ ਬਹੁਤੇ ਦਿਨ ਨਹੀਂ ਰਹਿ ਗਏ... ਆਸਿਯਾ? ਉਹ ਮੰਨਦੀ ਹੀ ਨਹੀਂ ...ਸੀ, ਦਗੜ ਦਗੜ ਕਰਦੀ ਫਿਰਦੀ, ਲੋਕਾਂ ਨੂੰ ਪਾਣੀ ਲਿਆ ਲਿਆ ਕੇ ਦੇਂਦੀ, ...ਾਂ ਬਦੀ ਉਹਨਾਂ ਨੂੰ ਉਠਾਉਂਦੀ ਤੇ ਤੁਰਾਉਂਦੀ, ਪਰ ਇਹ ਚੰਗੀ ਗੱਲ ਨਹੀਂ ...ਸੀ। ਪਹਿਲਾਂ ਉਹਦੀ ਮਾਂ ਮਰ ਗਈ, ਫੇਰ ਉਹ ਆਪ..."

ਹੁਣ ਮੇਰੇ ਸਾਮ੍ਹਣੇ ਇਸ ਤੋਂ ਸਿਵਾਏ ਹੋਰ ਕੁਝ ਨਹੀਂ ਸੀ ਰਹਿ ਗਿਆ ਕਿ ਵਾਪਸ

ਬੰਦਰਗਾਹ ਬੱਜਰੇ ਵਿਚ ਚਲਾ ਜਾਵਾਂ। ਪਰ ਮੈਂ ਅਟਕਿਆ ਰਿਹਾ। ਮੈਨੂੰ ਆਂਗੇਲੀਨਾ ਇਵਾਨੋਵਨਾ ਦੀ ਗੱਲ ਦਾ ਯਕੀਨ ਨਹੀਂ ਸੀ ਆਉਂਦਾ। ਓਹਨੇ ਆਸਿਯਾ ਨੂੰ ਵੀ ਤਾਂ ਆਖਿਆ ਸੀ ਕਿ ਮੈਂ ਮਰ ਗਿਆ ਸਾਂ—ਹਾਲਾਂਕਿ ਮੈਂ ਜਿਊਂਦਾ ਸਾਂ। ਪੂਰੀ ਤਸੱਲੀ ਕੀਤੇ ਬਗ਼ੈਰ ਮੈਂ ਨਹੀਂ ਸੀ ਮੁੜ ਸਕਦਾ।

"ਉਨਤਾਲੀ ਨੰਬਰ ਦਾ ਫਲੈਟ ਏ ਉਹਦਾ," ਆਂਗੇਲੀਨਾ ਇਵਾਨੋਵਨਾ ਨੇ ਮੇਰੀ ਬੇਵਿਸ਼ਵਾਸੀ ਤੋਂ ਖ਼ਫਾ ਹੁੰਦਿਆਂ ਆਖਿਆ। "ਚੌਥੀ ਮੰਜ਼ਲ ਉਤੇ। ਜਾਓ ਵੇਖ ਆਓ, ਜੇ ਚਾਰ ਮੰਜ਼ਲਾਂ ਚੜ੍ਹ ਸਕਦੇ ਓ ਤਾਂ..."

ਮੈਂ ਚੌਥੀ ਮੰਜ਼ਲ 'ਤੇ ਗਿਆ।

"ਤੁਸੀਂ ਹੋ?"

"ਮੈਂ! ਮੈਂ!"

"ਸੱਚਮੁਚ, ਤੁਸੀਂ?"

"ਮੈਂ!"

"ਅਜੀਬ ਗੱਲ ਏ!"

"ਕੀ?"

ਉਹ ਲਗਪਗ ਮੂੰਹ ਵਿਚੋਂ ਆਵਾਜ਼ ਕੱਢੇ ਬਗ਼ੈਰ ਹੀ ਬੋਲੀ, ਤੇ ਮੈਨੂੰ ਲੱਗਾ ਕਿ ਮੈਂ ਉਹਦੀ ਗੱਲ ਸੁਣੀ ਨਹੀਂ।

"ਅਜੀਬ ਗੱਲ ਏ!"

ਮੈਂ ਇਕ ਵੱਡੇ ਸਾਰੇ ਫਲੈਟ ਦੀ ਇਕ ਨੁਕਰ ਵਿਚ ਉਹਨੂੰ ਲਭ ਲਿਆ ਸੀ। ਅੰਦਰ ਵੜਨ ਤੋਂ ਪਹਿਲਾਂ ਮੈਂ ਬੂਹਾ ਖੜਾਉਣ ਲੱਗਾ ਸਾਂ ਪਰ ਵੇਖਿਆ ਕਿ ਬੂਹਾ ਬੰਦ ਨਹੀਂ ਸੀ ਤੇ ਮੈ ਬੂਹਾ ਖੋਹਲ ਲਿਆ। ਉਸ ਸਿਆਲ ਫਲੈਟਾਂ ਦੇ ਬੂਹੇ ਅਕਸਰ ਖੁਲ੍ਹੇ ਹੀ ਰਹਿਣ ਦਿੱਤੇ ਜਾਂਦੇ ਸਨ ਕਿਉਂਕਿ ਉਠਣਾ ਤੇ ਬੂਹਾ ਖੋਹਲਣਾ ਬਹੁਤ ਔਖਾ ਸੀ।

ਅਗਲੇ ਕਮਰੇ ਵਿਚ ਪੌੜੀਆਂ ਨਾਲੋਂ ਬਹੁਤਾ ਨਿਘ ਨਹੀਂ ਸੀ। ਕਮਰਿਆਂ ਦੀਆਂ ਖਿੜਕੀਆਂ ਅੱਗੇ ਪਰਦੇ ਤਣੇ ਹੋਏ ਸਨ। ਹਨੇਰੇ ਨੇ ਮੈਨੂੰ ਘੇਰ ਲਿਆ ਸੀ। ਮੈਂ ਇਕ ਦੋ ਆਵਾਜ਼ਾਂ ਮਾਰੀਆਂ, ਪਰ ਅਗੋਂ ਬੋਲਿਆ ਕੋਈ ਨਹੀਂ। ਮੈਂ ਆਪਣੀ ਟਾਰਚ ਕੱਢੀ, ਸੈਲ ਤਕਰੀਬਨ ਮੁਕਣ ਹੀ ਵਾਲੇ ਸਨ ਤੇ ਇਹ ਬਹੁਤ ਫਿਕਾ ਜਿਹਾ ਚਾਨਣ ਸੁਟਦੀ ਸੀ। ਮੈਂ ਇਕ ਬੂਹਾ ਖੋਹਲਿਆ, ਫੇਰ ਦੂਜਾ ਬੂਹਾ ਖੋਹਲਿਆ, ਤੇ ਮਧਮ ਜਿਹੇ ਚਾਨਣ ਦਾ ਟਿਮਕਣਾ ਕੰਧਾਂ ਉਤੇ ਤਿਲਕਦਾ ਗਿਆ।

ਮੈਂ ਵੇਖਿਆ ਕਿ ਫਰਸ਼ ਉਤੇ ਚਾਨਣ ਦੀ ਇਕ ਕਤਾਰ ਜਿਹੀ ਪੈਂਦੀ ਸੀ। ਇਹ ਚਾਨਣ ਦਰਵਾਜ਼ੇ ਦੇ ਹੇਠੋਂ ਆਉਂਦਾ ਸੀ ਤੇ ਮੈਂ ਦਰਵਾਜ਼ੇ ਨੂੰ ਧੱਕਿਆ।

ਪਰਦੇ ਤੋਂ ਬਗ਼ੈਰ ਇਕ ਖਿੜਕੀ ਵਿਚੋਂ ਸਿਆਲ ਦਾ ਘੁਸਮੁਸਾ ਜਿਹਾ ਕਮਰੇ ਅੰਦਰ ਆ ਵੜਿਆ। ਕੰਧ ਉਤੇ ਇਕ ਘੜੀ ਲੱਗੀ ਹੋਈ ਸੀ ਜਿਸ ਦਾ ਪੈਂਡੂਲਮ

ਹਿਲ ਰਿਹਾ ਸੀ ਤੇ ਖਾਮੋਸ਼ੀ ਵਿਚ ਘੜੀ ਦੀ ਟਿਕ ਟਿਕ ਦੀ ਆਵਾਜ਼ ਬੇਹੱਦ ਉੱਚੀ ਸੁਣਾਈ ਦੇ ਰਹੀ ਸੀ। ਜੇ ਘੜੀ ਚਲਦੀ ਸੀ ਤਾਂ ਕੋਈ ਕਿਸੇ ਵੇਲੇ ਇਸ ਨਾਲ ਬੱਝਾ ਭਾਰ ਜ਼ਰੂਰ ਖਿਚਦਾ ਸੀ। ਕੰਧਾਂ ਦੇ ਨਾਲ ਦੋ ਪਲੰਘ ਸਨ। ਇਕ ਖਾਲੀ ਸੀ, ਦੂਜੇ ਉਤੇ ਕਪੜਿਆਂ ਦਾ ਢੇਰ ਲੱਗਾ ਹੋਇਆ ਸੀ। ਢੇਰ ਨੂੰ ਇਕ ਪਾਸੇ ਤੋਂ ਖਿਚਿਆ ਤਾਂ ਮੈਨੂੰ ਆਸਿਯਾ ਦਾ ਚਿਹਰਾ ਨਜ਼ਰ ਆਇਆ।

ਘੁਸਮੁਸੇ ਵਿਚ ਇਹ ਇਕ ਧੁੰਦਲਾ ਜਿਹਾ ਅਹਿਲ ਚਿੱਟਾ ਧੱਬਾ ਜਿਹਾ ਸੀ। ਗੋਡਿਆਂ ਪਰਨੇ ਹੋ ਕੇ ਮੈਂ ਆਪਣੇ ਕੰਨ ਉਹਦੇ ਬੁਲ੍ਹਾਂ ਦੇ ਕੋਲ ਕੀਤੇ। ਉਹ ਸਾਹ ਲੈ ਰਹੀ ਸੀ। ਉਹ ਸੁੱਤੀ ਹੋਈ ਸੀ।

ਮੈਂ ਉਸ ਨੂੰ ਜਗਾਉਣਾ ਨਹੀਂ ਸੀ ਚਾਹੁੰਦਾ। ਮੈਂ ਚਾਹੁੰਦਾ ਸਾਂ ਪਹਿਲਾਂ ਅੱਗ ਬਾਲ ਲਵਾਂ ਤੇ ਦਲੀਆ ਰਿੰਨ੍ਹ ਲਵਾਂ। ਮੈਨੂੰ ਲਕੜਾਂ ਤੇ ਪਾਣੀ ਲਭ ਪਿਆ ਸੀ। ਮੈਂ ਹੈਰਾਨ ਸਾਂ ਕਿ ਉਸ ਨੇ ਸਭ ਚੀਜ਼ਾਂ ਰੱਖੀਆਂ ਹੋਈਆਂ ਸਨ। ਅੰਗੀਠੀ ਵਿਚ ਅੱਗ ਕਿਉਂ ਨਹੀਂ ਸੀ, ਕਮਰੇ ਵਿਚ ਏਨੀ ਠੰਡ ਕਿਉਂ ਸੀ? ਬਾਲਟੀ ਵਿਚ ਪਏ ਪਾਣੀ ਉਤੇ ਦੋ ਦੋ ਉਂਗਲ ਮੋਟੀ ਬਰਫ ਜੰਮੀ ਹੋਈ ਸੀ। ਜਿੱਨੇ ਚਿਰ ਵਿਚ ਮੈਂ ਅੱਗ ਬਾਲੀ ਤੇ ਪਾਣੀ ਗਰਮ ਕੀਤਾ, ਹਨੇਰਾ ਹੋਰ ਗੂੜ੍ਹਾ ਹੋ ਗਿਆ। ਮੈਂ ਖੁਲ੍ਹੀ ਅੰਗੀਠੀ ਦੇ ਸਾਮ੍ਹਣੇ ਪਥੱਲਾ ਮਾਰੀ ਬੈਠਾ ਸਾਂ ਜਦੋਂ ਮੈਂ ਮਹਿਸੂਸ ਕੀਤਾ ਕਿ ਉਹ ਮੇਰੇ ਵੱਲ ਵੇਖ ਰਹੀ ਸੀ।

ਮੈਂ ਉਠ ਖੜਾ ਹੋਇਆ। ਉਸ ਨੇ ਮੈਨੂੰ ਪਛਾਣ ਲਿਆ ਸੀ ਤੇ ਬਾਰ ਬਾਰ ਆਖੀ ਜਾਂਦੀ ਸੀ: "ਕੇਡੀ ਅਜੀਬ ਗੱਲ ਏ!" ਅਤੇ ਢੇਰ ਚਿਰ ਤੱਕ ਮੈਂ ਸਮਝ ਨਾ ਸਕਿਆ ਉਸ ਨੂੰ ਕਿਹੜੀ ਗੱਲ ਏਡੀ ਅਜੀਬ ਜਾਪਦੀ ਸੀ।

"ਕੇਡੀ ਅਜੀਬ ਗੱਲ ਏ, ਨਹੀਂ? ਕੇਡੀ ਅਜੀਬ ਗੱਲ ਏ ਕਿ ਮੈਂ ਫੇਰ ਜਾਗ ਪਈ। ਕੇਡੀ ਅਜੀਬ ਗੱਲ ਏ ਕਿ ਤੁਸੀਂ ਫੇਰ ਆ ਗਏ! ਤੁਸੀਂ ਬੰਦਰਗਾਹ ਜਾਣਾ ਸੀ। ਮੈਂ ਜਾਣਦੀ ਆਂ ਕਿ ਤੁਸੀਂ ਗਏ ਸੀ, ਪਰ ਮੈਂ ਕਦੇ ਨਹੀਂ ਸੀ ਸੋਚਿਆ ਕਿ ਤੁਹਾਡੇ ਨਾਲ ਫੇਰ ਮੇਲ ਹੋਵੇਗਾ... ਸਭ ਕੁਝ ਕੇਡਾ ਅਜੀਬ ਏ... ਕੇਡਾ ਅਜੀਬ ਏ ਕਿ ਮੈਂ ਮਰ ਰਹੀ ਆਂ..."

ਉਹ ਬਹੁਤ ਹੌਲੀ ਹੌਲੀ ਬੋਲਦੀ ਸੀ ਪਰ ਮੈਂ ਇਕ ਇਕ ਲਫਜ਼ ਸੁਣ ਲਿਆ ਸੀ।

"ਤੁਸੀਂ ਨਹੀਂ ਮਰਨਾ," ਮੈਂ ਆਖਿਆ।

"ਮੈਂ ਸਾਰਿਆਂ ਨੂੰ ਏਸੇ ਤਰ੍ਹਾਂ ਕਹਿੰਦੀ ਸਾਂ। ਤੇ ਉਹ ਸਭ ਮਰ ਗਏ।"

"ਤੁਸੀਂ ਮੈਨੂੰ ਵੀ ਏਹੋ ਆਖਿਆ ਸੀ। ਤੇ ਮੈਂ ਨਹੀਂ ਮਰਿਆ।"

"ਮੈਨੂੰ ਪਤਾ ਸੀ ਕਿ ਤੁਸੀਂ ਨਹੀਂ ਮਰਨਾ। ਸਿਰਫ ਸ਼ੁਰੂ ਵਿਚ ਮੇਰੇ ਕੋਲੋਂ ਗ਼ਲਤੀ ਹੋ ਗਈ ਸੀ। ਜਦੋਂ ਮੈਂ ਤੁਹਾਨੂੰ ਇਕੱਲਿਆਂ ਛਾਪੇਖਾਨੇ ਵਿਚ ਵੇਖਿਆ, ਮੇਰਾ ਭੁਲੇਖਾ

ਦੂਰ ਹੋ ਗਿਆ ਸੀ। ਪਰ ਉਸ ਤੋਂ ਮਗਰੋਂ ਕਿੱਨੇ ਲੋਕ ਮਰ ਗਏ, ਤੇ ਮੈਂ ਵੇਖਿਆ ਕਿਵੇਂ ਉਹਨਾਂ ਦੀ ਜਾਨ ਨਿਕਲੀ! ਮੈਂ ਮੌਤ ਬਾਰੇ ਸਭ ਕੁਝ ਜਾਣਦੀ ਆਂ ਤੇ ਜ਼ਿੰਦਗੀ ਬਾਰੇ ਕੁਝ ਨਹੀਂ ਜਾਣਦੀ। ਅਜੀਬ ਗੱਲ ਨਹੀਂ?"

"ਹੁਣ ਨਿਘ ਹੋ ਜਾਏਗਾ," ਮੈਂ ਅੰਗੀਠੀ ਵਿਚ ਝੁਲਕਾ ਦੇਂਦਿਆਂ ਆਖਿਆ "ਨਿਘ ਹੋ ਵੀ ਗਿਆ ਹੈ। ਤੁਹਾਨੂੰ ਮਹਿਸੂਸ ਨਹੀਂ ਹੁੰਦਾ?"

"ਨਹੀਂ, ਨਹੀਂ ਮਹਿਸੂਸ ਹੁੰਦਾ," ਉਸ ਨੇ ਜਵਾਬ ਦਿੱਤਾ। '"ਮੈਨੂੰ ਹੁਣ ਗਰਮੀ ਜਾਂ ਸਰਦੀ ਮਹਿਸੂਸ ਨਹੀਂ ਹੁੰਦੀ। ਮੈਂ ਖੁਸ਼ ਆਂ ਕਿ ਤੁਹਾਨੂੰ ਨਿਘ ਆ ਗਿਆ। ਮੈਨੂੰ ਕੁਝ ਵੀ ਮਹਿਸੂਸ ਨਹੀਂ ਹੁੰਦਾ, ਨਾ ਲੱਤਾਂ, ਨਾ ਬਾਹਵਾਂ, ਜਿਵੇਂ ਹੋਣ ਹੀ ਨਾ। ਮੇਰੇ ਵਿਚ ਜਾਨ ਨਹੀਂ, ਪਰ ਦਿਮਾਗ਼ ਵਿਚ ਚਾਨਣ ਏ, ਇਹ ਨਹੀਂ ਬੁਝਿਆ ਉਡੀਕ ਰਹੀ ਆਂ, ਕਦੋਂ ਬੁਝਦਾ ਏ।"

ਮੈਂ ਚੁੱਪ ਕਰਕੇ ਬੈਠਾ ਵੇਖ ਰਿਹਾ ਸਾਂ ਕਿ ਤਸਲੇ ਵਿਚੋਂ ਭਾਫ ਨਿਕਲਣ ਲੱਗ ਪਈ ਸੀ। ਜਦੋਂ ਪਾਣੀ ਉਬਲ ਗਿਆ, ਪੁੜਾ ਆਪਣੀ ਜੇਬ ਵਿਚੋਂ ਕੱਢਾਂਗਾ ਤੇ ਤਸਲੇ ਵਿਚ ਉਲੱਦ ਦੇਵਾਂਗਾ ਤੇ ਦਲੀਆ ਬਣ ਜਾਏਗਾ। ਮੌਤ ਦੀਆਂ ਗੱਲਾਂ ਕਰਨੋਂ ਹਟ ਜਾਏਗੀ, ਜਦੋਂ ਉਹਨੇ ਵੇਖਿਆ ਕਿ ਮੈਂ ਉਹਦੇ ਵਾਸਤੇ ਦਲੀਆ ਲੈ ਕੇ ਆਇਆ ਹਾਂ।

"ਜਦੋਂ ਮਾਂ ਹਾਲੇ ਜਿਊਂਦੀ ਸੀ, ਮੈਂ ਸਭ ਕੁਝ ਕਰ ਸਕਦੀ ਸਾਂ," ਉਹ ਆਖਣ ਲੱਗੀ। "ਰੋਟੀ ਲੈਣ ਜਾਂਦੀ ਸਾਂ, ਪਾਣੀ ਲਿਆਉਂਦੀ ਸਾਂ ਤੇ ਅੰਗੀਠੀ ਭਖ਼ਾਉਂਦੀ ਸਾਂ। ਸਿਰਫ ਮਾਂ ਵਾਸਤੇ ਹੀ ਨਹੀਂ, ਸਾਰਿਆਂ ਵਾਸਤੇ। ਮੈਨੂੰ ਇਸ ਇਮਾਰਤ ਦੀਆਂ ਸਭਨਾਂ ਅੰਗੀਠੀਆਂ ਦਾ ਪਤਾ ਸੀ। ਮੈਂ ਨਹੀਂ ਸੀ ਚਾਹੁੰਦੀ ਕਿ ਲੋਕ ਮਰਨ, ਮੈਂ ਚਾਹੁੰਦੀ ਸਾਂ ਕਿ ਉਹ ਜਿਊਂਦੇ ਰਹਿਣ, ਜਿਊਂਦੇ ਰਹਿਣ, ਜਿਊਂਦੇ ਰਹਿਣ... ਮਰਨ ਵੇਲੇ ਮਾਂ ਨੇ ਚੀਕਾਂ ਮਾਰੀਆਂ ਤੇ ਰੋ ਪਈ ਸੀ। ਉਹ ਕੁਝ ਨਹੀਂ ਸੀ ਸਮਝਦੀ, ਮੈਨੂੰ ਪਛਾਣਦੀ ਵੀ ਨਹੀਂ ਸੀ, ਤਾਂ ਵੀ ਉਸ ਨੂੰ ਪੀੜ ਮਹਿਸੂਸ ਹੁੰਦੀ ਸੀ... ਹੋ ਸਕਦਾ ਏ ਓਦੋਂ ਵੀ ਪੀੜ ਹੁੰਦੀ ਹੋਵੇ ਜਦੋਂ ਕਿਸੇ ਗੱਲ ਦੀ ਹੋਸ਼ ਨਹੀਂ ਹੁੰਦੀ!... ਕੇਡੀ ਅਜੀਬ ਗੱਲ ਏ, ਜਦੋਂ ਕਿਸੇ ਗੱਲ ਦੀ ਹੋਸ਼ ਨਹੀਂ ਹੁੰਦੀ ਪਰ ਪੀੜ ਮਹਿਸੂਸ ਹੁੰਦੀ ਏ! ਮੈਨੂੰ ਕੋਈ ਪੀੜ ਮਹਿਸੂਸ ਨਹੀਂ ਹੁੰਦੀ। ਜਦੋਂ ਮਾਂ ਦੀਆਂ ਚੀਕਾਂ ਬੰਦ ਹੋਈਆਂ ਤੇ ਉਹ ਠੰਡੀ ਹੋ ਗਈ ਤਾਂ ਮੈਂ ਉਹਨੂੰ ਚੁੱਕ ਕੇ ਦੂਜੇ ਕਮਰੇ ਵਿਚ ਲੈ ਗਈ ਤੇ ਫਰਸ਼ ਉਤੇ ਪਾ ਦਿੱਤਾ। ਤੇ ਮੈਂ ਡਿਗ ਪਈ। ਮੇਰੀਆਂ ਲੱਤਾਂ ਜਵਾਬ ਦੇ ਗਈਆਂ ਸਨ। ਮੈਂ ਰੀਂਗ ਕੇ ਵਾਪਸ ਆਈ। ਪੂਰਾ ਘੰਟਾ ਲੱਗ ਗਿਆ ਸੀ..."

"ਕਦੋਂ ਦੀ ਗੱਲ ਹੈ?"

"ਪਤਾ ਨਹੀਂ, ਬੜੇ ਚਿਰ ਦੀ।"

"ਕੱਲ੍ਹ?"

"ਨਹੀਂ, ਕੱਲ੍ਹ ਨਹੀਂ। ਬਹੁਤ ਪਹਿਲਾਂ। ਹਫਤਾ ਹੋ ਗਿਆ ਏ। ਨਹੀਂ, ਤਿੰਨ

ਜਾਂ ਚਾਰ ਦਿਨ। ਜੇ ਹਫਤਾ ਹੋ ਗਿਆ ਹੁੰਦਾ ਤਾਂ ਘੜੀ ਖਲੋ ਜਾਣੀ ਸੀ..."

ਮੈਂ ਘੜੀ ਉਤੇ ਨਜ਼ਰ ਮਾਰੀ। ਇਕ ਪਾਸੇ ਦਾ ਵੱਟਾ ਬਹੁਤ ਉਪਰ ਚਲਾ ਗਿਆ ਹੋਇਆ ਸੀ ਤੇ ਦੂਜੇ ਪਾਸੇ ਦਾ ਤਕਰੀਬਨ ਭੁੰਜੇ ਆ ਲੱਗਾ ਸੀ। ਮੈਂ ਹੇਠਾਂ ਆ ਗਏ ਵੱਟੇ ਨੂੰ ਖਿੱਚ ਕੇ ਉਪਰ ਕਰ ਦਿੱਤਾ।

"ਮੈਂ ਮਰ ਜਾਵਾਂਗੀ ਤੇ ਘੜੀ ਟਿਕ ਟਿਕ ਕਰਦੀ ਰਹੇਗੀ। ਕੇਡੀ ਅਜੀਬ ਗੱਲ ਏ।"

"ਤੁਸੀਂ ਨਹੀਂ ਮਰੋਗੇ!" ਮੈਂ ਵਿਚੋਂ ਬੋਲ ਪਿਆ। "ਵੇਖੋ, ਮੈਂ ਕੀ ਲੈ ਕੇ ਆਇਆ ਹਾਂ!"

ਤਸਲੇ ਦਾ ਪਾਣੀ ਉਬਲਣ ਲੱਗ ਪਿਆ ਸੀ। ਮੈਂ ਪੁੜਾ ਆਪਣੀ ਜੇਬ ਵਿਚੋਂ ਕੱਢਿਆ ਤੇ ਆਸਿਯਾ ਨੂੰ ਵਿਖਾਇਆ।

"ਇਹ ਕੀ ਏ?"

"ਦਲੀਆ!" ਮੈਂ ਖੁਸ਼ੀ ਨਾਲ ਬੋਲ ਉਠਿਆ।

"ਹੂੰ," ਉਸ ਨੇ ਬੇਪ੍ਰਵਾਹੀ ਨਾਲ ਆਖਿਆ।

"ਦਲੀਆ, ਦਲੀਆ," ਮੈਂ ਪੁੜੇ ਵਿਚੋਂ ਦਲੀਆ ਤਸਲੇ ਵਿਚ ਪਾਉਂਦਿਆਂ ਦੁਹਰਾਇਆ। "ਹੁਣੇ ਦਲੀਆ ਬਣ ਜਾਏਗਾ, ਬਹੁਤ ਸਾਰਾ ਦਲੀਆ।"

ਉਹ ਚੁੱਪ ਸੀ ਤੇ ਮੈਂ ਸੋਚਿਆ ਕਿ ਉਸ ਨੇ ਮੇਰੀ ਗੱਲ ਸਮਝੀ ਨਹੀਂ ਜਾਂ ਉਹਨੂੰ ਮੇਰੇ ਉਤੇ ਵਿਸ਼ਵਾਸ ਨਹੀਂ ਆਇਆ। ਪਰ ਉਸ ਨੇ ਮੇਰੀ ਗੱਲ ਬਹੁਤ ਚੰਗੀ ਤਰ੍ਹਾਂ ਸਮਝ ਲਈ ਹੋਈ ਸੀ।

"ਤੁਸੀਂ ਆਪ ਨਹੀਂ ਥਾਧਾ ਤੇ ਮੇਰੇ ਵਾਸਤੇ ਲੈ ਆਂਦਾ," ਉਸ ਨੇ ਆਖਿਆ। "ਤੇ ਮੈਨੂੰ ਇਸ ਦੀ ਲੋੜ ਨਹੀਂ। ਤੁਸੀਂ ਖਾਓ ਤੇ ਮੈਂ ਵੇਖਾਂਗੀ, ਤੁਸੀਂ ਕਿਸ ਤਰ੍ਹਾਂ ਖਾਂਦੇ ਓ।"

"ਤੁਸੀਂ, ਤੁਸੀਂ ਵੀ ਖਾਓਗੇ!"

"ਮੈਂ ਨਹੀਂ ਖਾ ਸਕਦੀ। ਵੇਖੋ।"

ਮੈਨੂੰ ਫੌਰਨ ਸਮਝ ਨਹੀਂ ਆਈ ਕਿ ਮੈਂ ਕਿਧਰ ਵੇਖਾਂ, ਕਿਉਂਕਿ ਹਨੇਰਾ ਸੀ ਤੇ ਉਹ ਮੈਨੂੰ ਚੰਗੀ ਤਰ੍ਹਾਂ ਨਜ਼ਰ ਨਹੀਂ ਸੀ ਆਉਂਦੀ।

"ਐਧਰ ਵੇਖੋ, ਐਧਰ, ਆਪਣਾ ਹੱਥ ਕਰੋ ਸਿਰ੍ਹਾਣੇ ਹੇਠਾਂ," ਉਸ ਨੇ ਕਿਹਾ।

ਮੈਂ ਉਹਦੇ ਸਿਰ੍ਹਾਣੇ ਹੇਠਾਂ ਹੱਥ ਪਾਇਆ ਤੇ ਇਕ ਇਕ ਕਰਕੇ ਰੋਟੀ ਦੇ ਕਈ ਟੋਟੇ ਨਿਕਲ ਆਏ।

"ਤੁਹਾਡੇ ਕੋਲ ਰੋਟੀ ਹੈ!"

"ਖਾਓ," ਉਸ ਨੇ ਆਖਿਆ।

"ਤੇ ਤੁਸੀਂ, ਤੁਸੀਂ ਕਿਉਂ ਨਹੀਂ ਖਾਧੀ?"

"ਨਹੀਂ ਖਾ ਸਕਦੀ। ਨਿਗਲ ਨਹੀਂ ਸਕਦੀ। ਬਾਹਰ ਨੂੰ ਆਉਂਦੀ ਏ। ਮੈਨੂੰ ਪਤਾ ਏ ਇਸ ਦਾ ਕੀ ਮਤਲਬ ਏ।"

ਮੈਂ ਚੁੱਪ ਸਾਂ। ਮੈਨੂੰ ਵੀ ਪਤਾ ਸੀ, ਇਸ ਦਾ ਕੀ ਮਤਲਬ ਹੈ।

"ਬਹੁਤ ਦਿਨ ਹੋਏ ਸ਼ੁਰੂ ਹੋਇਆ?" ਮੈਂ ਹੌਲੀ ਜਿਹੀ ਪੁੱਛਿਆ।

"ਬਹੁਤ ਦਿਨ। ਮਾਂ ਹਾਲੇ ਜਿਊਂਦੀ ਸੀ।"

"ਤੱਦ ਤੋਂ ਤੁਸੀਂ ਕੁਝ ਵੀ ਨਹੀਂ ਖਾਧਾ?"

"ਕੁਝ ਨਹੀਂ। ਮੈਨੂੰ ਇਸ ਤਰ੍ਹਾਂ ਸੌਖ ਏ। ਮੈਂ ਬੜੀ ਵਾਰੀ ਵੇਖਿਆ ਏ। ਮੈਂ ਨਹੀਂ ਖਾ ਸਕਦੀ।"

ਮੈਂ ਵੀ ਬੜੀ ਵਾਰੀ ਵੇਖਿਆ ਸੀ ਕਿ ਜੇ ਬੰਦੇ ਦੇ ਮਿਹਦੇ ਵਿਚ ਰਸ ਨਾ ਰਹੇ ਤਾਂ ਉਹ ਫੇਰ ਕਦੇ ਨਹੀਂ ਖਾ ਸਕਦਾ। ਪਰ ਮੈਂ ਹਾਲੇ ਵੀ ਜ਼ਿਦ ਕਰ ਰਿਹਾ ਸੀ।

"ਦਲੀਆ!" ਮੈਂ ਫੇਰ ਆਖਿਆ। "ਸੁੱਕੀ ਰੋਟੀ ਨਹੀਂ, ਸਗੋਂ ਨਰਮ ਕੋਸਾ ਦਲੀਆ!"

"ਨਹੀਂ ਲੋੜ," ਉਸ ਨੇ ਤਰਲਾ ਲੈ ਕੇ ਆਖਿਆ।

ਤੇ ਮੈਂ ਚੁੱਪ ਹੋ ਗਿਆ।

ਹੁਣ ਪੂਰੀ ਤਰ੍ਹਾਂ ਹਨੇਰਾ ਹੋ ਗਿਆ ਸੀ। ਫਰਸ਼ ਤੇ ਕੰਧਾਂ ਉਤੇ ਸਿਰਫ ਅੰਗੀਠੀ ਦਾ ਹੀ ਲਾਲ ਚਾਨਣ ਥਿਰਕਦਾ ਨਚਦਾ ਸੀ। ਆਸਿਯਾ ਅਹਿਲ ਪਈ ਸੀ ਤੇ ਮੈਂ ਉਹਦੇ ਵੱਲ ਵੇਖ ਰਿਹਾ ਸਾਂ। ਮੈਂ ਇਹ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰ ਰਿਹਾ ਸਾਂ ਕਿ ਉਹਦੀਆਂ ਅੱਖਾਂ ਖੁਲ੍ਹੀਆਂ ਹਨ ਜਾਂ ਬੰਦ। ਪਰ ਹਨੇਰੇ ਵਿਚ ਮੈਨੂੰ ਉਹਦਾ ਚਿਹਰਾ ਵਿਖਾਈ ਨਹੀਂ ਸੀ ਦੇਂਦਾ। ਅੰਗੀਠੀ ਦੀ ਤਿੜਤਿੜ ਤੇ ਘੜੀ ਦੀ ਟਿਕ ਟਿਕ ਕਰਕੇ ਮੈਨੂੰ ਉਹਦੇ ਸਾਹਾਂ ਦੀ ਆਵਾਜ਼ ਵੀ ਸੁਣਾਈ ਨਹੀਂ ਸੀ ਦੇਂਦੀ। ਕਿਸੇ ਵੇਲੇ ਮੈਨੂੰ ਜਾਪਦਾ ਜਿਵੇਂ ਉਹ ਸਾਹ ਨਹੀਂ ਸੀ ਲੈ ਰਹੀ... ਤੇ ਅਚਾਨਕ ਹੀ ਉਸ ਨੇ ਕੁਝ ਆਖਿਆ।

ਮੈਂ ਦੁਬਾਰਾ ਪੁੱਛਿਆ। ਮੈਨੂੰ ਸੁਣਾਈ ਨਹੀਂ ਸੀ ਦਿੱਤਾ।

ਉਸ ਨੇ ਫੇਰ ਆਖਿਆ, ਪਰ ਮੈਨੂੰ ਹਾਲੇ ਵੀ ਕੁਝ ਨਹੀਂ ਸੁਣਿਆ। ਮੈਂ ਮੰਜੇ ਦੀ ਬਾਹੀ ਉਤੇ ਬਹਿ ਗਿਆ ਤੇ ਉਹਦੇ ਉਤੇ ਉਲਰ ਗਿਆ।

"ਤੁਪਕੇ ਡਿਗਦੇ ਸਨ," ਉਸ ਨੇ ਬਹੁਤ ਹੌਲੀ ਜਿਹੀ ਆਖਿਆ। "ਅੱਜ ਖਿੜਕੀ ਵਿਚ ਸੂਰਜ ਚਮਕਿਆ ਸੀ, ਤੇ ਮੈਂ ਤੁਪਕੇ ਡਿਗਦੇ ਵੇਖੇ ਸਨ। ਹੇਠਾਂ ਡਿਗਦੇ ਤੁਪਕਿਆਂ ਦੇ ਪਰਛਾਵੇਂ। ਧੁਪ ਨਾਲ ਬਰਫ ਢਲ ਰਹੀ ਏ।"

"ਥੋੜੀ ਥੋੜੀ।" ਮੈਂ ਆਖਿਆ, "ਬਹੁਤ ਨਹੀਂ।"

"ਬਹਾਰ ਆਏਗੀ ਪਰ ਮੈਂ ਨਹੀਂ ਵੇਖਾਂਗੀ। ਕੇਡੀ ਅਜੀਬ ਗੱਲ ਏ। ਜਦੋਂ ਮੈਂ ਮਰ ਗਈ, ਮੇਰੇ ਵਾਸਤੇ ਇਕੋ ਗੱਲ, ਠੀਕ ਏ ਨਾ? ਜਿਹੜਾ ਮਰ ਗਿਆ, ਉਹਦੇ ਵਾਸਤੇ ਇਕੋ ਗੱਲ। ਠੀਕ ਏ ਨਾ?"

"ਠੀਕ ਏ," ਮੈਂ ਆਖਿਆ।

"ਇਹ ਸਭ ਤੋਂ ਬਹੁਤੀ ਅਜੀਬ ਗੱਲ ਏ। ਮੇਰੇ ਵਾਸਤੇ ਕਦੇ ਵੀ ਇਕੋ ਗੱਲ

ਨਹੀਂ ਸੀ ਹੋਈ। ਮੈਂ ਸਮਝ ਹੀ ਨਹੀਂ ਸਕਦਾ ਕਿ ਇਕੋ ਗੱਲ ਹੁੰਦੀ ਕੀ ਏ।"

"ਹਾਂ," ਮੈਂ ਆਖਿਆ। "ਤੁਹਾਡੇ ਵਾਸਤੇ ਇਕੋ ਗੱਲ। ਪਰ ਜਿਹੜੇ ਜਿਊਂਦੇ ਰਹਿਣਗੇ ਉਹਨਾਂ ਵਾਸਤੇ ਕਦੇ ਇਕੋ ਗੱਲ ਨਹੀਂ। ਤੇ ਜਦੋਂ ਅਸੀਂ ਇਹਨਾਂ ਚੰਦਰੇ ਕੁੱਤਾਂ ਨੂੰ ਨੱਪ ਲਿਆ ਜਿਹੜੇ ਸਾਡੇ ਸ਼ਹਿਰ ਦੁਆਲੇ ਬਰਫ ਵਿਚ ਬੈਠੇ ਹੋਏ ਨੇ, ਸਾਡੇ ਉਤੇ..."

"ਕਿਨ੍ਹਾਂ ਦੀ ਗੱਲ ਕਰਦੇ ਓ?"

"ਉਹਨਾਂ ਦੀ।" ਮੈਂ ਆਖਿਆ।

ਘਿਰੇ ਹੋਏ ਸ਼ਹਿਰ ਵਿਚ ਅਸੀਂ ਕਦੇ ਜਰਮਨਾਂ ਦਾ ਜਰਮਨ ਆਖ ਕੇ ਜ਼ਿਕਰ ਨਹੀਂ ਸੀ ਕੀਤਾ। ਅਸੀਂ ਸਿਰਫ ਏਹੋ ਕਹਿੰਦੇ ਸਾਂ "ਉਹਨਾਂ।"

"ਨਾ," ਉਸ ਨੇ ਤਰਲਾ ਲਿਆ। "ਉਹਨਾਂ ਦੀ ਗੱਲ ਨਾ ਕਰੋ। ਹੁਣ ਮੈਂ ਉਹਨਾਂ ਬਾਰੇ ਸੋਚਣਾ ਹੀ ਨਹੀਂ ਚਾਹੁੰਦਾ।"

ਮੈਂ ਚੁੱਪ ਹੋ ਗਿਆ। ਮੈਂ ਮਹਿਸੂਸ ਕੀਤਾ ਕਿ ਦਿਲ ਵਿਚ ਨਫਰਤ ਲੈ ਕੇ ਮਰਨਾ ਔਖਾ ਹੈ।

"ਮੈਂ ਤੁਹਾਡੇ ਬਾਰੇ ਸੋਚਣਾ ਚਾਹੁੰਦੀ ਆਂ। ਆਖਰੀ ਘੜੀ ਮੈਂ ਤੁਹਾਨੂੰ ਹੀ ਵੇਖ ਰਹੀ ਆਂ," ਉਹਦੀ ਆਵਾਜ਼ ਵਿਚ ਜਾਨ ਨਹੀਂ ਸੀ ਤੇ ਮੈਂ ਉਹਦੀ ਗੱਲ ਸੁਣਨ ਲਈ ਝੁਕ ਕੇ ਉਹਦੇ ਮੂੰਹ ਦੇ ਨੇੜੇ ਹੋ ਗਿਆ ਸਾਂ।

"ਤੁਸੀਂ ਆ ਗਏ ਤੇ ਮੈਂ ਹੁਣ ਇਕੱਲੀ ਨਹੀਂ। ਮੈਂ ਸੋਚਦੀ ਸਾਂ ਕਿ ਮੇਰੇ ਕੋਲ ਕੋਈ ਨਹੀਂ ਆਵੇਗਾ। ਜੇ ਕੋਈ ਨਾ ਆਉਂਦਾ ਤਾਂ ਇਨਸਾਫ ਨਹੀਂ ਸੀ ਹੋਣਾ। ਤੇ ਤੁਸੀਂ ਆ ਗਏ... ਦਸੋ, ਤੁਸੀਂ ਕਦੇ ਪਿਆਰ ਕੀਤਾ ਏ? ਤੁਹਾਨੂੰ ਕਿਸੇ ਨੇ ਪਿਆਰ ਕੀਤਾ ਏ? ਕੇਡਾ ਚੰਗਾ ਲੱਗਦਾ ਹੋਵੇਗਾ ਜਦੋਂ ਤੁਸੀਂ ਪਿਆਰ ਕਰੋ ਤੇ ਕੋਈ ਤੁਹਾਨੂੰ ਪਿਆਰ ਕਰੇ। ਦੱਸੋ ਮੈਨੂੰ..."

ਪਰ ਮੈਂ ਕੁਝ ਨਹੀਂ ਆਖਿਆ। ਮੈਂ ਤੀਹ ਸਾਲ ਦਾ ਹੋ ਗਿਆ ਸਾਂ ਤੇ ਮੈਂ ਪਿਆਰ ਕੀਤਾ ਸੀ ਤੇ ਮੈਨੂੰ ਪਿਆਰ ਮਿਲਿਆ ਸੀ ਤੇ ਇਕ ਤੋਂ ਬਹੁਤੀ ਵਾਰ। ਇਸ ਵਿਚ ਰੋਲਘਚੋਲ ਵੀ ਸੀ ਤੇ ਪੀੜ ਵੀ ਸੀ ਤੇ ਕਸੂਰ ਦੋਵਾਂ ਧਿਰਾਂ ਦਾ ਸੀ। ਪਰ ਇਹ ਗੱਲ ਮੈਂ ਉਸ ਨੂੰ ਨਹੀਂ ਸਾਂ ਸਮਝਾ ਸਕਦਾ ਜਿਸ ਨੇ ਕਦੇ ਪਿਆਰ ਨਹੀਂ ਸੀ ਕੀਤਾ, ਜਿਸ ਨੂੰ ਕਦੇ ਪਿਆਰ ਨਹੀਂ ਸੀ ਮਿਲਿਆ।

"ਮੈਨੂੰ ਇਕ ਦਿਨ ਇਕ ਮੁੰਡੇ ਨਾਲ ਪਿਆਰ ਹੋ ਗਿਆ ਸੀ, ਹਾਤੇ ਵਿਚ ਲੱਗੀ ਪੀਂਘ ਉਤੇ," ਉਸ ਨੇ ਆਖਿਆ। "ਅਸੀਂ ਪੀਂਘ ਏਨੀ ਉੱਚੀ ਚੜ੍ਹਾ ਲਈ ਕਿ ਦੂਜੀ ਮੰਜ਼ਲ ਦੀ ਖਿੜਕੀ ਤੱਕ ਪਹੁੰਚ ਗਏ। ਪੀਂਘ ਝੂਟਦਿਆਂ ਉਹ ਮੇਰੇ ਉਤੇ ਉਲਰ ਪਿਆ, ਤੇ ਮੈਂ ਵੇਖਿਆ ਉਹ ਮੈਨੂੰ ਚੁੰਮਣਾ ਚਾਹੁੰਦਾ ਸੀ... ਮੈਂ ਫੇਰ ਕਦੇ ਪੀਂਘ ਨਹੀਂ ਝੂਟਾਂਗੀ। ਕੇਡੀ ਅਜੀਬ ਗੱਲ ਏ।"

ਉਹ ਚੁੱਪ ਹੋ ਗਈ। ਫੇਰ ਮੈਂ ਸੁਣਿਆ:

"ਉਹਦੀ ਥਾਂ ਤੁਸੀਂ ਮੈਨੂੰ ਚੁੰਮ ਲਓ।"

ਮੈਂ ਹੇਠਾਂ ਝੁਕ ਗਿਆ ਤੇ ਹਨੇਰੇ ਵਿਚ ਵੇਖ ਕੇ ਮਲਕੜੇ ਜਿਹੇ ਉਹਦੇ ਬੁਲ੍ਹਾਂ ਨਾਲ ਬੁਲ੍ਹ ਜੋੜ ਦਿੱਤੇ।

"ਹਾਂ, ਇਸ ਤਰ੍ਹਾਂ," ਉਸ ਨੇ ਆਖਿਆ।

ਦਿਨ ਚੜ੍ਹੇ ਮੈਂ ਬੰਦਰਗਾਹ ਨੂੰ ਤੁਰ ਗਿਆ ਤੇ ਇਕ ਦਿਨ ਮਗਰੋਂ ਡਾਕਟਰੀ ਮੁਆਇਨੇ ਵਾਸਤੇ ਗਿਆ। ਐਕਸਰੇ ਕੀਤਾ ਗਿਆ। ਅਲਸਰ ਕੋਈ ਨਹੀਂ ਸੀ। ਭੁੱਖੇ ਰਹਿਣ ਨਾਲ ਮੈਂ ਰਾਜ਼ੀ ਹੋ ਗਿਆ ਸਾਂ। ਮੈਂ ਫੌਜ ਵਿਚ ਚਲਾ ਗਿਆ ਤੇ ਅਗਲੇ ਸਿਆਲ ਅਸੀਂ ਘੇਰਾ ਤੋੜ ਦਿੱਤਾ। ਦੋ ਸਾਲ ਹੋਰ ਬੀਤੇ ਤਾਂ ਮੈਂ ਵੇਖਿਆ ਕਿਵੇਂ ਸਾਡੀਆਂ ਫੌਜਾਂ ਨੇ ਬਰਲਿਨ ਨੂੰ ਘੇਰਾ ਪਾ ਲਿਆ ਸੀ ਜਿਸ ਦੇ ਦੋ ਹਫਤੇ ਵੀ ਪੈਰ ਨਹੀਂ ਸੀ ਲੱਗ ਸਕੇ।

# ਓਲਗਾ ਬੇਰੱਗੋਲਤਸ

ਓਲਗਾ ਬੇਰੱਗੋਲਤਸ (1910—1975) ਦਾ ਜਨਮ ਲੈਨਿਨਗ੍ਰਾਦ ਵਿਚ ਹੋਇਆ। ਕਈ ਕਾਵਿ-ਸੰਗ੍ਰਹਿਆਂ, ਪਟ-ਕਥਾਵਾਂ, ਨਾਟਕਾਂ ਤੇ ਗਲਪ ਰਚਨਾਵਾਂ ਦੀ ਕਰਤਾ ਹੈ। ਉਸ ਨੂੰ ਸੋਵੀਅਤ ਯੂਨੀਅਨ ਦੇ ਰਾਜਕੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਹੋਇਆ ਹੈ।

ਓਲਗਾ ਬੇਰੱਗੋਲਤਸ ਨੇ ਔਖੇ ਦਿਨਾਂ ਵਿਚ ਵੀ, ਜਦੋਂ 1941 ਤੋਂ 1944 ਤੱਕ ਫਾਸ਼ਿਸਟਾਂ ਨੇ ਲੈਨਿਨਗ੍ਰਾਦ ਨੂੰ ਘੇਰ ਰਖਿਆ ਸੀ—ਆਪਣੇ ਜੱਦੀ ਸ਼ਹਿਰ ਨੂੰ ਛੱਡਿਆ ਨਹੀਂ। ਓਦੋਂ ਕਵਿਤਰੀ ਨੇ ਲੈਨਿਨਗ੍ਰਾਦ ਰੇਡੀਓ 'ਤੇ ਬੜਾ ਕੰਮ ਕੀਤਾ। ਉਹ ਆਪਣੇ ਸੰਸਮਰਣਾਂ ਵਿਚ ਸੋਵੀਅਤ ਬੁਧੀਜੀਵੀਆਂ ਦੀ ਬਹਾਦਰੀ ਤੇ ਉੱਚੀ ਸੁੱਚੀ ਦੇਸ਼ਭਗਤੀ ਦਾ ਵਰਨਣ ਕਰਦੀ ਹੈ, ਜਿਨ੍ਹਾਂ ਦਾ ਇਕ ਹਿੱਸਾ ਹਥਲੇ ਸੰਗ੍ਰਹਿ ਵਿਚ ਸ਼ਾਮਲ ਕੀਤਾ ਗਿਆ ਹੈ।

# "ਇਹ ਰੇਡੀਓ ਲੈਨਿਨਗ੍ਰਾਦ ਏ!"

ਜਨਵਰੀ 1941 ਦੀ ਇਕ ਬਹੁਤ ਹੀ ਠੰਡੀ ਰਾਤ ਨੂੰ, ਜਦੋਂ ਲਨਿਨਗ੍ਰਾਦ ਦੇ ਤਕਰੀਬਨ ਸਭਨਾਂ ਇਲਾਕਿਆਂ ਵਿਚ ਰੇਡੀਓ ਸੁਣਾਈ ਦੇਣਾ ਬੰਦ ਹੋਇਆ ਕੋਈ ਤਿੰਨ ਦਿਨ ਹੋ ਗਏ ਸਨ, ਰੇਡੀਓ ਸਟੇਸ਼ਨ ਦੇ ਸਾਹਿਤ ਵਿਭਾਗ ਦੇ ਹੋਸਟਲ ਵਿਚ "ਇਹ ਰੇਡੀਓ ਲੈਨਿਨਗ੍ਰਾਦ ਏ!" ਨਾਂ ਦੀ ਇਕ ਕਿਤਾਬ ਲਿੱਖਣ ਦਾ ਫੁਰਨਾ ਫੁਰਿਆ।

ਇਸ ਦੀ ਇਕ ਵਿਸਥਾਰਮਈ ਵਿਉਂਤ ਬਣਾਈ ਗਈ। ਰੇਡੀਓ ਸਟੇਸ਼ਨ ਦਾ ਕਲਾ ਡਾਇਰੈਕਟਰ, ਬਾਬੂਸ਼ਕਿਨ, ਸਾਹਿਤ ਵਿਭਾਗ ਦਾ ਸੰਪਾਦਕ, ਮਾਕੋਗੋਨੇਨਕੋ ਤੇ ਮੈਂ ਅਖਬਾਰ ਦੇ ਸ਼ੇਡ ਵਾਲੇ ਇਕੋ ਇਕ ਨਿੰਮ੍ਹੇ ਜਿਹੇ ਬਲਬ ਦੀ ਰੌਸ਼ਨੀ ਵਿਚ ਸਾਰੀ ਰਾਤ ਬੈਠੇ ਰੂਪ ਰੇਖਾ ਤਿਆਰ ਕਰਦੇ ਰਹੇ।

ਖਿੜਕੀ ਦੇ ਬਾਹਰ ਬਰਫੀਲੇ ਘੁਪ ਹਨੇਰੇ ਵਿਚ ਦਿਲਕੰਬਾਊ ਧਮਾਕਿਆਂ ਦੀ ਗੜਗੜਾਹਟ ਹੋ ਰਹੀ ਸੀ, ਅਤੇ ਅੰਦਰ ਵਿਭਾਗ ਦੇ ਇਕ ਵੱਡੇ ਸਾਰੇ ਲੰਮੇ ਕਮਰੇ ਵਿਚ ਅਮਲੇ ਦੇ ਲੋਕ ਕੰਧਾਂ ਨਾਲ ਜੋੜੇ ਹੋਏ ਮੰਜਿਆਂ, ਆਰਾਮ ਕੁਰਸੀਆਂ ਤੇ ਸੋਫਿਆਂ ਉਤੇ ਸੁੱਤੇ ਹੋਏ ਸਨ। ਕਮਰਾ ਰੇਲ ਦੇ ਡੱਬੇ ਵਾਂਗ ਲੱਗਦਾ ਸੀ। ਆਪਣੇ ਕੋਟ, ਨਮਦੇ ਦੇ ਬੂਟ ਤੇ ਦਸਤਾਨੇ ਪਾਈ, ਇਹ ਲੋਕ ਜਿਨ੍ਹਾਂ ਦੇ ਸਰੀਰ ਭੁੱਖ ਨਾਲ ਜਾਂ ਤਾਂ ਪਿੰਜਰ ਬਣ ਗਏ ਸਨ ਜਾਂ ਫੁਲ ਗਏ ਸਨ, ਹੂੰਘਦੇ ਤੇ ਬਰੜਾਉਂਦੇ, ਬੋਝਲ ਤੇ ਬੇਚੈਨ ਨੀਂਦ ਵਿਚ ਡੁੱਬੇ ਹੋਏ ਸਨ।

10 ਜਨਵਰੀ 1942 ਦੀ ਇਹ ਰਾਤ, ਮੇਰੇ ਲਈ ਤੇ ਸਾਥੀਆਂ ਲਈ ਸਾਡੀ ਜ਼ਿੰਦਗੀ ਦੀ ਇਕ ਅਤਿ ਖੁਸ਼ੀਭਰੀ ਤੇ ਪ੍ਰੇਰਨਾਮਈ ਰਾਤ ਸੀ। ਕਾਰਨ ਇਹ ਸੀ ਕਿ ਜਦੋਂ ਅਸੀਂ ਆਪਣੀ ਕਿਤਾਬ ਦੀ ਰੂਪਰੇਖਾ ਤਿਆਰ ਕਰਨੀ ਸ਼ੁਰੂ ਕੀਤੀ ਤਾਂ ਅਚਾਨਕ ਅਸੀਂ ਮਹਿਸੂਸ ਕੀਤਾ ਕਿ ਅਸੀਂ, ਲੜਾਈ ਛਿੜਨ ਤੋਂ ਬਾਦ ਪਹਿਲੀ ਵਾਰੀ, ਉਸ ਪੈਂਡੇ ਉਤੇ ਪਿਛਲ ਝਾਤ ਪਾ ਰਹੇ ਸਾਂ ਜਿਹੜਾ ਸਾਡੇ ਸ਼ਹਿਰ, ਇਸ ਦੇ ਲੋਕਾਂ ਤੇ ਇਸ ਦੀ ਕਲਾ ਨੇ (ਸਾਡੇ ਰੇਡੀਓ ਸਟੇਸ਼ਨ ਸਮੇਤ) ਤੈਅ ਕੀਤਾ ਸੀ ਅਤੇ ਇਸ ਗਲੋਂ ਹੈਰਾਨ ਹੋ ਰਹੇ ਸਾਂ ਕਿ ਇਹ ਰਾਹ ਕੇਡਾ ਭਿਆਨਕ ਤੇ ਕੇਡਾ ਸ਼ਾਨਦਾਰ ਸੀ। ਲੂੰ ਲੂੰ ਵਿਚ ਝਰਨਾਟਾਂ ਛੇੜ ਦੇਣ ਵਾਲਾ ਇਕ ਐਸਾ ਤੀਬਰ ਅਹਿਸਾਸ ਹੋਇਆ ਕਿ ਯਥਾਰਥ ਭਾਵੇਂ ਕਿੰਨਾ ਵੀ ਖੌਫਨਾਕ ਹੈ, ਇਹ ਹੋ ਨਹੀਂ ਸਕਦਾ ਕਿ ਉਹ

ਅਦਭੁਤ, ਸੁਭਾਵਿਕ ਤੇ ਸੂਝਵਾਲੀ ਮਨੁਖੀ ਹੋਂਦ ਵਾਪਸ ਨਾ ਆਵੇ ਜਿਸ ਨੂੰ "ਅਮਨ" ਆਖਿਆ ਜਾਂਦਾ ਹੈ। ਅਤੇ ਸਾਨੂੰ ਜਾਪਿਆ ਕਿ ਜਿੱਤ ਤੇ ਅਮਨ ਦੋਵੇਂ ਹੀ ਬਹੁਤ ਛੇਤੀ ਆ ਜਾਣਗੇ—ਸਿਰਫ ਕੁਝ ਦਿਨਾਂ ਦਾ ਹੀ ਮਾਮਲਾ ਹੈ!

ਇਸ ਕਰਕੇ ਅਸੀਂ, ਭਾਵੇਂ ਭੁੱਖੇ ਤੇ ਕਮਜ਼ੋਰ ਸਾਂ, ਮਾਣਮੱਤੇ ਤੇ ਖੁਸ਼ ਸਾਂ ਅਤੇ ਆਪਣੇ ਅੰਦਰ ਕੋਈ ਜਾਦੂ ਵਰਗੀ ਸ਼ਕਤੀ ਮਹਿਸੂਸ ਕਰ ਰਹੇ ਸਾਂ।

"ਕੁਝ ਵੀ ਹੋਵੇ, ਅਸੀਂ ਇਹ ਦਿਨ ਵੇਖਣ ਵਾਸਤੇ ਜਿਊਂਦੇ ਰਹਾਂਗੇ, ਕਿਉਂ ?" ਯਾਸ਼ਾ ਬਾਬੂਸ਼ਕਿਨ ਖੁਸ਼ੀ ਵਿਚ ਆ ਕੇ ਬੋਲ ਉਠਿਆ। "ਬੜਾ ਹੀ ਜੀਅ ਕਰਦਾ ਹੈ ਵੇਖਣ ਨੂੰ, ਕਿ ਇਹ ਸਭ ਕੁਝ ਕਿਵੇਂ ਹੋਵੇਗਾ। ਠੀਕ ਹੈ ਨਾ ?"

ਉਹ ਬੌਂਦਲਾਇਆ ਜਿਹਾ ਮੁਸਕ੍ਰਾਇਆ ਤੇ ਇਕ ਤੇਜ਼ ਨਜ਼ਰ ਨਾਲ ਸਾਡੇ ਵੱਲ ਵੇਖਿਆ ਤੇ ਉਹਦੀਆਂ ਵੱਡੀਆਂ ਵੱਡੀਆਂ ਚਮਕੀਲੀਆਂ ਅੱਖਾਂ ਵਿਚ ਏਡਾ ਬੇਸਬਰੀ ਤੇ ਤਾਂਘ ਭਰਿਆ ਤਰਲਾ ਸੀ ਕਿ ਅਸੀਂ ਇਕਦਮ ਸਹਿਮਤ ਹੁੰਦਿਆਂ ਆਖਿਆ :

"ਕਿਉਂ ਨਹੀਂ, ਅਸੀਂ ਜੀਵਾਂਗੇ, ਯਾਸ਼ਾ, ਹਰ ਹਾਲਤ ਵਿਚ! ਅਸੀਂ ਸਾਰੇ ਜੀਵਾਂਗੇ।"

ਅਸੀਂ ਬੜੀ ਚੰਗੀ ਤਰ੍ਹਾਂ ਵੇਖ ਰਹੇ ਸਾਂ ਕਿ ਉਹਦੀ ਹਾਲਤ ਬਹੁਤ ਖ਼ਰਾਬ ਸੀ, ਤਕਰੀਬਨ ਮਰਨ ਕਿਨਾਰੇ। ਉਹਦਾ ਸਾਰਾ ਸਰੀਰ ਸੁੱਜ ਗਿਆ ਸੀ, ਉਹਦੀ ਚਮੜੀ ਹਰਿਆਲੀ ਦੀ ਭਾਰ ਮਾਰਦੀ ਸੀ ਤੇ ਪੌੜੀਆਂ ਚੜ੍ਹਨਾ ਉਹਦੇ ਲਈ ਬਹੁਤ ਔਖਾ ਹੋ ਗਿਆ ਸੀ। ਉਹ ਬਹੁਤ ਥੋੜਾ ਸੌਂਦਾ ਸੀ ਤੇ ਬਹੁਤ ਜ਼ਿਆਦਾ ਕੰਮ ਕਰਦਾ ਸੀ ਅਤੇ ਸਭ ਤੋਂ ਵੱਡੀ ਗੱਲ, ਅਸੀਂ ਜਾਣਦੇ ਸਾਂ, ਕਿ ਇਸ ਤੋਂ ਬਿਨਾਂ ਹੋਰ ਕੁਝ ਹੋ ਵੀ ਨਹੀਂ ਸੀ ਸਕਦਾ (ਏਨੇ ਕੰਮਾਂ ਤੇ ਏਨੇ ਲੋਕਾਂ ਦੀ ਜ਼ਿੰਮੇਵਾਰੀ ਉਹਦੇ ਸਿਰ ਸੀ: ਇਕੱਲਾ ਆਰਕੈਸਟਰਾ ਹੀ ਕੁਲਵਕਤੀ ਕੰਮ ਸੀ)। ਸਾਨੂੰ ਪਤਾ ਸੀ ਕਿ ਆਪਣਾ ਖਿਆਲ ਨਾ ਉਸ ਨੇ ਰੱਖ ਸਕਣਾ ਸੀ ਅਤੇ ਨਾ ਹੀ ਰੱਖਦਾ ਸੀ। ਅਸੀਂ ਕਿਸੇ ਵੀ ਤਰ੍ਹਾਂ ਉਹਦੀ ਮਦਦ ਕਰਨ ਦੇ ਅਸਮਰਥ ਸਾਂ, ਅਤੇ ਇਸ ਲਈ ਅਸੀਂ ਜਲਦੀ ਨਾਲ ਉਹਨੂੰ ਯਕੀਨ ਦਿਵਾਇਆ ਕਿ ਅਸੀਂ ਜੀਵਾਂਗੇ, ਜੀਵਾਂਗੇ, **ਸਾਰੇ ਹੀ** ਜੀਵਾਂਗੇ।

ਉਹ ਖੁਸ਼ ਹੋ ਕੇ ਮੁਸਕ੍ਰਾਇਆ ਅਤੇ ਚੁੱਪ ਰਿਹਾ ਜਿਵੇਂ ਸਾਡੇ ਜਵਾਬ ਉਤੇ ਵਿਚਾਰ ਕਰ ਰਿਹਾ ਹੋਵੇ ਤੇ ਫੇਰ ਉਸ ਨੇ ਹੌਲੀ ਹੌਲੀ ਪਲਕਾਂ ਹੇਠਾਂ ਕਰ ਲਈਆਂ। ਉਸ ਦੀਆਂ ਪਲਕਾਂ ਸੁੱਜੀਆਂ ਹੋਈਆਂ, ਕਾਲੀਆਂ ਤੇ ਬੋਝਲ ਸਨ। ਹਮੇਸ਼ਾ ਵਾਂਗ ਹੀ, ਜਦੋਂ ਬਾਬੂਸ਼ਕਿਨ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ, ਉਹਦਾ ਜਵਾਨ ਚਿਹਰਾ ਇਕਦਮ ਬੁੱਢਾ ਲੱਗਣ ਲੱਗ ਪਿਆ। ਉਹ ਬਹੁਤ ਥੱਕਿਆ ਹੋਇਆ ਤੇ ਸਖ਼ਤ ਬੀਮਾਰ ਨਜ਼ਰ ਆਉਂਦਾ ਸੀ। ਸਾਡੀਆਂ ਸਿਰਫ਼ ਨਜ਼ਰਾਂ ਹੀ ਮਿਲੀਆਂ ਸਨ ਅਤੇ ਅਸੀਂ ਵੀ ਖਾਮੋਸ਼ ਸਾਂ। ਅਚਾਨਕ, ਆਪਣੀਆਂ ਅੱਖਾਂ ਖੋਹਲਿਆਂ ਬਗ਼ੈਰ ਹੀ, ਉਸ ਨੇ ਪੋਲੇ ਪੋਲੇ ਤੇ ਹੋਲੀ ਹੋਲੀ ਆਖਿਆ :

ਔਹ ਹੈ,

ਚੌੜੇ ਮੱਥੇ ਵਾਲਾ
ਚੁੱਪ ਰਸਾਇਣਵੇਤਾ
ਨਵਾਂ ਤਜਰਬਾ
ਕਰਨ ਤੋਂ ਪਹਿਲਾਂ
ਮੱਥੇ ਚੜ੍ਹੀ ਤਿਊੜੀ
ਪੁਸਤਕ
"ਸਾਰੀ ਦੁਨੀਆ" ਦੇ
ਪੰਨੇ ਪਰਤਾਉਂਦਾ ਸੋਚੇ
ਵੀਹਵੀਂ ਸਦੀ।
ਵੇਖੀਏ ਕਿਸ ਦੀ ਹੁੰਦੀ ਹੈ ਸੁਰਜੀਤੀ ?

ਉਹ ਚੁੱਪ ਹੋ ਗਿਆ ਤੇ ਫੇਰ ਹੌਲੀ ਹੌਲੀ ਉੱਚੀ ਹੁੰਦੀ ਜਾਂਦੀ ਆਵਾਜ਼ ਵਿਚ ਬੋਲਣ ਲੱਗਾ:

ਔਹ ਹੈ ਮਾਇਕੋਵਸਕੀ ...
ਆਓ ਲਭੀਏ ਉਜਲਾ ਚਿਹਰਾ
ਵੇਖਣ ਨੂੰ ਨਹੀਂ ਸ਼ਾਇਰ
ਕੋਈ ਬਹੁਤਾ ਸੁੰਦਰ
ਅਜ ਤੋਂ
ਮੈਂ ਵਿਗਿਆਨੀ ਨੂੰ ਚੀਖ਼ਚੀਖ਼ ਕੇ ਆਖਾਂ
ਪੰਨੇ ਨਾ ਪਰਤਾਓ!
ਮੈਨੂੰ ਕਰੋ ਫੇਰ ਤੋਂ ਜੀਵਤ।

"ਅਸੀਂ ਰੇਡੀਓ ਤੋਂ ਪਰਸਾਰਤ ਉਹਦੀਆਂ ਕਵਿਤਾਵਾਂ ਵੀ ਆਪਣੀ ਕਿਤਾਬ ਵਿਚ ਸ਼ਾਮਲ ਕਰਾਂਗੇ," ਬਾਬੂਸ਼ਕਿਨ ਨੇ ਉਤਸਾਹ ਵਿਚ ਆ ਕੇ, ਆਪਣੀਆਂ ਅੱਖਾਂ ਖੋਹਲਦਿਆਂ ਤੇ ਇਕਦਮ ਫੇਰ ਜਵਾਨ ਨਜ਼ਰ ਆਉਂਦਿਆਂ ਆਖਿਆ। "ਸਾਡੀ ਅੱਜ ਦੀ ਹਾਲਤ ਵਿਚ ਉਹਨਾਂ ਦੀ ਖਾਸ ਅਹਿਮੀਅਤ ਹੈ। ਬੇਸ਼ਕ, ਉਹਦੇ ਬੋਲਾਂ ਨਾਲ ਵੀ ਲੈਨਿਨਗ੍ਰਾਦ ਬੋਲਦਾ ਹੈ।"

ਉਸ ਰਾਤ ਜਿਹੜੀ ਕਿਤਾਬ ਦੀ ਅਸੀਂ ਵਿਉਂਤ ਬਣਾਈ ਉਸ ਵਿਚ ਕਵਿਤਾਵਾਂ, ਕਹਾਣੀਆਂ, ਵਾਰਤਾਵਾਂ, ਵਿਅੰਗ, ਦਸਤਾਵੇਜ਼ੀ ਸਮਗਰੀ, ਰੇਡੀਓ ਲੈਨਿਨਗ੍ਰਾਦ ਤੋਂ ਪਰਸਾਰਤ ਕੀਤੇ ਸਾਰੇ ਪ੍ਰੋਗਰਾਮ ਅਤੇ, ਸਭ ਤੋਂ ਅਹਿਮ ਚੀਜ਼, ਲੈਨਿਨਗ੍ਰਾਦ-ਵਾਸੀਆਂ — ਫੌਜੀਆਂ ਤੇ ਜਹਾਜ਼ੀਆਂ, ਮਜ਼ਦੂਰਾਂ ਤੇ ਵਿਗਿਆਨੀਆਂ, ਅਦਾਕਾਰਾਂ ਤੇ ਲੇਖਕਾਂ — ਦੀਆਂ ਆਵਾਜ਼ਾਂ ਸ਼ਾਮਲ ਕੀਤੀਆਂ ਜਾਣੀਆਂ ਸਨ।

ਕਿਧਰੇ ਵੀ ਰੇਡੀਓ ਨੇ ਏਡੀ ਵੱਡੀ ਭੂਮਿਕਾ ਨਹੀਂ ਸੀ ਨਿਭਾਈ ਜੇਡੀ ਜੰਗ ਦੇ ਦਿਨੀਂ ਸਾਡੇ ਸ਼ਹਿਰ ਵਿਚ।

ਅਗਸਤ 1941 ਵਿਚ, ਜਦੋਂ ਲੈਨਿਨਗ੍ਰਾਦ ਤੋਂ ਬਾਹਰ ਜਾਣ ਵਾਲੇ ਆਖਰੀ ਰਸਤੇ ਵੀ ਬੰਦ ਕਰ ਦਿੱਤੇ ਗਏ ਅਤੇ ਨਾਕਾਬੰਦੀ ਦਾ ਫੰਦਾ ਸਾਡੇ ਸ਼ਹਿਰ ਦੀ ਧੌਣ ਦੁਆਲੇ ਕੱਸਿਆ ਗਿਆ ਤਾਂ ਰੇਡੀਓ ਹੀ ਬਾਕੀ ਦੇਸ ਨਾਲ ਸੰਪਰਕ ਦਾ ਇਕੋ ਇਕ ਸਾਧਨ ਰਹਿ ਗਿਆ ਸੀ।

ਰੇਡੀਓ ਤੋਂ ਹੀ ਲੈਨਿਨਗ੍ਰਾਦ-ਵਾਸੀਆਂ ਨੂੰ ਪਤਾ ਲੱਗਦਾ ਸੀ ਕਿ ਰੂਸ ਦੇ ਮੁਹਾਜ਼ਾਂ ਉਤੇ ਕੀ ਵਾਪਰਦਾ ਸੀ ("ਮੁਖ ਧਰਤੀ" ਤੋਂ ਅਖਬਾਰ ਸਾਡੇ ਤੱਕ ਬੜੀ ਮੁਸ਼ਕਲ ਨਾਲ ਪਹੁੰਚਦੇ ਸਨ) ਅਤੇ ਰੂਸ ਨੂੰ ਵੀ ਸਿਰਫ ਰੇਡੀਓ ਤੋਂ ਹੀ ਪਤਾ ਲੱਗਦਾ ਸੀ ਕਿ ਲੈਨਿਨਗ੍ਰਾਦ ਵਿਚ ਕੀ ਹੋ ਵਾਪਰ ਰਿਹਾ ਸੀ। ਤੇ ਦੇਸ ਨੂੰ ਸਚਾਈ ਦਾ ਇਲਮ ਹੋਣਾ ਹੀ ਚਾਹੀਦਾ ਸੀ ਕਿਉਂਕਿ ਜਰਮਨ ਜਿਹੜੇ ਸ਼ਹਿਰ ਉਤੇ ਕਬਜ਼ਾ ਕਰਨ ਲਈ ਅੰਨ੍ਹਾ ਜ਼ੋਰ ਲਾ ਰਹੇ ਸਨ ਰਾਤ ਦਿਨ ਸਾਰੀ ਦੁਨੀਆ ਵਿਚ ਐਲਾਨ ਕਰ ਰਹੇ ਸਨ ਕਿ ਲੈਨਿਨਗ੍ਰਾਦ ਨੇ ਕਿਸੇ ਵੀ ਪਲ ਹਥਿਆਰ ਸੁੱਟੇ ਕਿ ਸੁੱਟੇ। ਹਕੀਕਤ ਤਾਂ ਇਹ ਸੀ ਕਿ ਲੈਨਿਨਗ੍ਰਾਦ ਪ੍ਰਾਦੇਸ਼ ਦੇ ਕਬਜ਼ੇ ਹੇਠ ਆ ਗਏ ਹਿਸਿਆਂ ਵਿਚ ਜਰਮਨ ਅਖਬਾਰਾਂ ਨੇ ਸ਼ਹਿਰ ਉਤੇ ਕਬਜ਼ੇ ਦੀਆਂ ਖਬਰਾਂ ਵੀ ਫੈਲਾ ਦਿੱਤੀਆਂ ਸਨ ਅਤੇ ਇਕ ਜਾਅਲੀ ਤਸਵੀਰ ਵੀ ਛਾਪੀ ਸੀ ਜਿਸ ਵਿਚ ਨੇਵਸਕੀ ਪ੍ਰਾਸਪੈਕਟ ਦੀ ਇਕ ਇਮਾਰਤ ਦੇ ਬਾਹਰ ਨਾਜ਼ੀਆਂ ਦੀ ਖਾਸ ਪੁਲਸ ਦਾ ਸਿਪਾਹੀ ਪਹਿਰੇ 'ਤੇ ਖੜਾ ਦਿਖਾਇਆ ਗਿਆ ਸੀ। ਜਰਮਨ ਕਮਾਂਡ ਨੇ ਮਹਿਲ ਚੌਕ ਵਿਚ ਫੌਜੀ ਪਰੇਡ ਦੀ ਤੇ "ਆਸਟੋਰੀਆ" ਹੋਟਲ ਵਿਚ ਅਫਸਰਾਂ ਦੀ ਦਾਅਵਤ ਦੀ ਤਾਰੀਖ਼ ਵੀ ਮਿਥ ਲਈ ਸੀ ਅਤੇ ਸਗੋਂ ਦਾਅਵਤਨਾਮੇ ਵੀ ਛਾਪ ਲਏ ਸਨ।

ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦੀ ਹਦਾਇਤ ਉਤੇ, ਲੈਨਿਨਗ੍ਰਾਦ ਨੇ ਆਪਣਾ ਰੇਡੀਓ ਪਰਸਾਰਨ ਸ਼ੁਰੂ ਕਰ ਦਿੱਤਾ ਸੀ। ਜਰਮਨਾਂ ਨੂੰ ਭੰਬਲ ਭੂਸਿਆਂ ਵਿਚ ਪਾਉਣ ਲਈ ਹਰ ਰੋਜ਼ ਪ੍ਰੋਗਰਾਮ ਦਾ ਵਕਤ ਬਦਲ ਦਿੱਤਾ ਜਾਂਦਾ ਸੀ ਕਿਉਂਕਿ ਉਹ ਸਾਡੇ ਪ੍ਰੋਗਰਾਮ ਨੂੰ ਜਾਮ ਕਰਨ ਦੀ ਪੂਰੀ ਵਾਹ ਲਾਉਂਦੇ ਸਨ। ਲੈਨਿਨਗ੍ਰਾਦ ਰੇਡੀਓ ਨੇ ਆਪਣੇ ਰਖਵਾਲਿਆਂ ਦੇ ਪ੍ਰੋਗਰਾਮ ਪੇਸ਼ ਕੀਤੇ ਜਿਨ੍ਹਾਂ ਵਿਚ ਸ਼ਾਮਲ ਸਨ — ਫੌਜੀ, ਜਹਾਜ਼ੀ, ਮਜ਼ਦੂਰ, ਪਾਰਟੀ ਅਧਿਕਾਰੀ, ਕਵੀ, ਸਵਰਕਾਰ ਤੇ ਵਿਗਿਆਨੀ।

ਮਾਸਕੋ ਤੋਂ ਸਾਡੇ ਪਰਸਾਰਨ ਦੇਸ ਦੇ ਸਭਨਾਂ ਹਿਸਿਆਂ ਲਈ ਪਰਸਾਰੇ ਜਾਂਦੇ ਸਨ ਤਾਂ ਜੋ ਸਾਰੀ ਕੌਮ ਨੂੰ ਇਹ ਪਤਾ ਰਹੇ: ਲੈਨਿਨਗ੍ਰਾਦ ਅਜੇ ਡਟਿਆ ਹੋਇਆ ਹੈ, ਲੈਨਿਨਗ੍ਰਾਦ ਨੇ ਹਥਿਆਰ ਨਹੀਂ ਸੀ ਸੁਟੇ। ਇਹ ਲੜਾਈ ਦੇ ਅਤਿ ਭਿਆਨਕ ਦਿਨਾਂ ਦੀ ਗੱਲ ਹੈ ਜਦੋਂ ਜਰਮਨ ਸੈਨਾਵਾਂ ਮੂੰਹਜ਼ੋਰ ਹੋ ਕੇ ਅੱਗੇ ਵਧਦੀਆਂ ਆ ਰਹੀਆਂ ਸਨ ਅਤੇ ਸਾਨੂੰ ਇਕ ਤੋਂ ਬਾਦ ਇਕ ਸ਼ਹਿਰ ਛੱਡਣ ਲਈ ਮਜਬੂਰ ਹੋਣਾ

ਪੈ ਰਿਹਾ ਸੀ। ਤੇ ਫੇਰ ਅਚਾਨਕ ਲੈਨਿਨਗ੍ਰਾਦ ਨੇ ਜਰਮਨਾਂ ਨੂੰ ਠੱਲ੍ਹ ਪਾ ਦਿੱਤੀ! ਲੈਨਿਨਗ੍ਰਾਦ ਡਟਿਆ ਰਹਿ! ਲੈਨਿਨਗ੍ਰਾਦ-ਵਾਸੀਆਂ ਦੀਆਂ ਜਿਊਂਦੀਆਂ ਆਵਾਜ਼ਾਂ ਨੇ ਪ੍ਰਤਿਗਿਆ ਕੀਤੀ ਕਿ ਹਥਿਆਰ ਨਹੀਂ ਸੁੱਟੇ ਜਾਣਗੇ, ਨਾ ਅੱਜ, ਨਾ ਭਲਕੇ — ਕਦੇ ਵੀ ਨਹੀਂ, ਤੇ ਅਗਲੇ ਦਿਨ ਸੋਵੀਅਤ ਲੋਕ ਉਹਨਾਂ ਦੀ ਆਵਾਜ਼ ਫੇਰ ਸੁਣਦੇ। ਲੈਨਿਨਗ੍ਰਾਦ ਡਟਿਆ ਹੋਇਆ ਸੀ, ਉਸ ਨੇ ਮੁਕਾਬਲਾ ਕੀਤਾ, ਪੂਰੇ ਬਾਹੂਬਲ ਨਾਲ, ਰੋਹ ਵਿਚ ਆ ਕੇ ਅਤੇ ਡੱਟ ਕੇ।

ਹਵਾਈ ਹਮਲਿਆਂ ਤੇ ਤੋਪਾਂ ਦੇ ਗੋਲਿਆਂ ਦੀ ਵਰਖਾ ਦੇ ਬਾਵਜੂਦ ਇਹ ਪਰਸਾਰਨ ਜਾਰੀ ਰਹੇ। ਪ੍ਰੋਗਰਾਮ ਹਮੇਸ਼ਾ ਇਹਨਾਂ ਲਫਜ਼ਾਂ ਨਾਲ ਸ਼ੁਰੂ ਹੁੰਦਾ: "ਇਹ ਰੇਡੀਓ ਲੈਨਿਨਗ੍ਰਾਦ ਏ! ਸੁਣੋ ਦੇਸ ਵਾਸੀਓ! ਅਸੀਂ ਲੈਨਿਨ ਦੇ ਸ਼ਹਿਰ ਤੋਂ ਬੋਲ ਰਹੇ ਆਂ।"

ਸਵਰਕਾਰ ਦਮਿਤਰੀ ਸ਼ੋਸਤਾਕੋਵਿਚ ਇਸ ਪ੍ਰੋਗਰਾਮ ਵਿਚ ਉਸ ਦਿਨ ਬੋਲਿਆ ਸੀ ਜਿਸ ਦਿਨ "ਲੈਨਿਨਗ੍ਰਾਦਸਕਾਯਾ ਪ੍ਰਾਵਦਾ" ਵਿਚ "ਦੁਸ਼ਮਣ ਸਾਡੀਆਂ ਬਰੂਹਾਂ 'ਤੇ" ਦੇ ਸਿਰਲੇਖ ਹੇਠ ਸੰਪਾਦਕੀ ਲੇਖ ਛਪਿਆ ਸੀ। "ਸਾਡੇ ਸ਼ਹਿਰ ਨੂੰ ਇਕ ਨੀਚ ਤੇ ਬੇਕਿਰਕ ਦੁਸ਼ਮਣ ਦੇ ਹਮਲੇ ਦਾ ਫੌਰੀ ਖਤਰਾ ਹੈ," ਸੰਪਾਦਕੀ ਵਿਚ ਲਿਖਿਆ ਹੋਇਆ ਸੀ। "ਲੈਨਿਨਗ੍ਰਾਦ ਮੋਹਰਲਾ ਮੋਰਚਾ ਬਣ ਗਿਆ ਹੈ।" ਸੈਨਿਕ ਪ੍ਰੀਸ਼ਦ ਵਲੋਂ ਜਿਹੜੀ ਅਪੀਲ ਕੰਧਾਂ ਉਤੇ ਚਿਪਕਾਈ ਗਈ ਸੀ ਉਸ ਵਿਚ ਵੀ ਏਹੋ ਆਖਿਆ ਗਿਆ ਸੀ: "ਦੁਸ਼ਮਣ ਸਾਡੀਆਂ ਬਰੂਹਾਂ 'ਤੇ।" ਜਿਸ ਵੇਲੇ ਸਵਰਕਾਰ ਰੇਡੀਓ ਸਟੇਸ਼ਨ ਵੱਲ ਆ ਰਿਹਾ ਸੀ ਤਾਂ ਹਵਾਈ ਹਮਲੇ ਦੇ ਖਤਰੇ ਦਾ ਘੁਗੂ ਵੱਜਿਆ। ਪਰ ਲੈਨਿਨਗ੍ਰਾਦ ਦੀ ਆਵਾਜ਼ ਨੂੰ ਬੜੇ ਚਾਅ ਨਾਲ ਸੁਣ ਰਹੇ ਦੇਸ ਨੂੰ ਇਹ ਨਹੀਂ ਸੀ ਪਤਾ ਕਿ ਤੋਪਾਂ ਦੇ ਗੋਲਿਆਂ ਦੀ ਸ਼ੂਕਰ ਤੇ ਬੰਬਾਂ ਦੀ ਗੜਗੜਾਹਟ ਵਿਚ ਸ਼ੋਸਤਾਕੋਵਿਚ ਬੋਲ ਰਿਹਾ ਸੀ।

ਖੁਸ਼ਕਿਸਮਤੀ ਨਾਲ ਹੀ, ਰੇਡੀਓ ਸਟੇਸ਼ਨ ਦੇ ਨੇੜੇ ਕੋਈ ਬੰਬ ਨਹੀਂ ਸੀ ਡਿੱਗਾ। ਸਵਰਕਾਰ ਬੜੇ ਜਜ਼ਬਾਤ ਵਿਚ ਆ ਕੇ ਬੋਲਿਆ ਸੀ ਅਤੇ ਉਹਦੀ ਆਵਾਜ਼ ਭਾਵੇਂ ਕੁਝ ਕੁਝ ਨੱਪੀ ਘੁਟੀ ਸੀ, ਪਰ ਬਿਲਕੁਲ ਸਾਫ ਤੇ ਬਾਹਰੋਂ ਠਰ੍ਹੰਮੇ ਭਰੀ ਸੀ।

"ਇਕ ਘੰਟਾ ਪਹਿਲਾਂ ਮੈਂ ਆਪਣੀ ਰਚਨਾ ਦਾ ਦੂਜਾ ਭਾਗ ਮੁਕੰਮਲ ਕੀਤਾ ਸੀ," ਸ਼ੋਸਤਾਕੋਵਿਚ ਨੇ ਬੋਲਣਾ ਸ਼ੁਰੂ ਕੀਤਾ। "ਜੇ ਮੈਂ ਇਸ ਸਿੰਫਨੀ ਦਾ ਤੀਜਾ ਤੇ ਚੌਥਾ ਭਾਗ ਪੂਰਾ ਕਰ ਸਕਿਆ ਅਤੇ ਇਹ ਕੰਮ ਤਸੱਲੀਬਖ਼ਸ਼ ਹੋਇਆ, ਤਾਂ ਮੈਂ ਇਸ ਨੂੰ ਸਤਵੀਂ ਸਿੰਫਨੀ ਆਖ ਸਕਾਂਗਾ... ਜੰਗ ਦੀਆਂ ਹਾਲਤਾਂ ਦੇ ਬਾਵਜੂਦ, ਉਸ ਖਤਰੇ ਦੇ ਬਾਵਜੂਦ ਜਿਹੜਾ ਲੈਨਿਨਗ੍ਰਾਦ ਉਤੇ ਮੰਡਲਾ ਰਿਹਾ ਹੈ, ਮੈਂ ਪਹਿਲੇ ਦੋ ਭਾਗ ਮੁਕਾਬਲਤਨ ਥੋੜੇ ਵਕਤ ਵਿਚ ਲਿੱਖ ਲਏ ਹਨ। ਇਹ ਮੈਂ ਤੁਹਾਨੂੰ ਕਿਉਂ ਦੱਸ ਰਿਹਾ ਹਾਂ? ਮੈਂ ਇਹ ਗੱਲ ਇਸ ਵਾਸਤੇ ਦੱਸ ਰਿਹਾ ਹਾਂ ਕਿ ਰੇਡੀਓ ਦੇ ਜਿਹੜੇ ਸਰੋਤੇ ਇਸ ਵੇਲੇ ਮੈਨੂੰ ਸੁਣ ਰਹੇ ਹਨ, ਉਹਨਾਂ ਨੂੰ ਪਤਾ ਲੱਗ ਜਾਵੇ ਕਿ

ਸਾਡੇ ਸ਼ਹਿਰ ਵਿਚ ਜ਼ਿੰਦਗੀ ਆਮ ਵਰਗੀ ਹੀ ਹੈ। ਅੱਜ ਅਸੀਂ ਸਾਰੇ ਹੀ ਜੁਝਾਰੂ ਪਹਿਰੇਦਾਰ ਬਣ ਗਏ ਹਾਂ। ਅਤੇ ਸਭਿਆਚਾਰ ਤੇ ਕਲਾ ਦੇ ਖੇਤਰ ਵਿਚ ਕੰਮ ਕਰਨ ਵਾਲੇ ਲੈਨਿਨਗ੍ਰਾਦ ਦੇ ਦੂਜੇ ਸ਼ਹਿਰੀਆਂ ਨਾਲ ਮੋਢਾ ਜੋੜ ਕੇ ਆਪਣਾ ਫਰਜ਼ ਅਦਾ ਕਰ ਰਹੇ ਹਾਂ।

"ਮੈਂ ਲੈਨਿਨਗ੍ਰਾਦ ਦੇ ਸਾਰੇ ਵਾਸੀਆਂ ਵਲੋਂ, ਸਭਿਆਚਾਰ ਤੇ ਕਲਾ ਦੇ ਖੇਤਰ ਵਿਚ ਕੰਮ ਕਰਨ ਵਾਲੇ ਸਭਨਾਂ ਲੋਕਾਂ ਵਲੋਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਨੂੰ ਕੋਈ ਨਹੀਂ ਹਰਾ ਸਕਦਾ, ਅਸੀਂ ਹਰ ਵਕਤ ਆਪਣੇ ਮੋਰਚਿਆਂ ਉਤੇ ਡੱਟੇ ਹੋਏ ਹਾਂ..."

"ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਨੂੰ ਕੋਈ ਨਹੀਂ ਹਰਾ ਸਕਦਾ..." ਇਸ ਤਰ੍ਹਾਂ ਬੋਲਿਆ ਸੀ ਸ਼ੋਸਤਾਕੋਵਿਚ, ਲੈਨਿਨਗ੍ਰਾਦ ਦਾ ਇਕ ਉੱਘਾ ਸਪੂਤ, ਇਸ ਦਾ ਮਾਣ ਤੇ ਉਹ ਲੈਨਿਨਗ੍ਰਾਦ ਦੇ ਸਾਰੇ ਵਾਸੀਆਂ ਵਲੋਂ ਬੋਲਿਆ ਸੀ। ਅਤੇ ਮਾਤਭੂਮੀ ਦੇ ਸਮੂਹ ਲੋਕਾਂ ਨੇ, ਮਾਣ, ਪੀੜ ਤੇ ਚਿੰਤਾ ਨਾਲ ਲੈਨਿਨਗ੍ਰਾਦ ਦਾ ਇਕ ਇਕ ਲਫਜ਼ ਸੁਣਦਿਆਂ ਉਸ ਉਤੇ ਵਿਸ਼ਵਾਸ ਕੀਤਾ ਸੀ।

ਪਤਝੜ ਮੁਕਣ ਵਾਲੀ ਸੀ ਜਦੋਂ ਲੈਨਿਨਗ੍ਰਾਦ ਪ੍ਰਾਦੇਸ਼ ਦੇ ਪਹਿਲੇ ਛਾਪਾਮਾਰਾਂ ਨੇ ਮੋਰਚਾ ਲੰਘ ਕੇ ਸ਼ਹਿਰ ਵਿਚ ਪ੍ਰਵੇਸ਼ ਕੀਤਾ ਅਤੇ ਸ਼ਹਿਰੀਆਂ ਨੂੰ ਸੰਬੋਧਨ ਕਰਨ ਲਈ ਰੇਡੀਓ ਸਟੇਸ਼ਨ ਆਏ, ਤਾਂ ਉਹਨਾਂ ਤੋਂ ਸਾਨੂੰ ਪਤਾ ਲੱਗਾ ਕਿ ਲੈਨਿਨਗ੍ਰਾਦ ਤੋਂ ਸਾਡੇ ਪਰਸਾਰਨ ਉਹਨਾਂ ਵਾਸਤੇ ਕੀ ਅਹਿਮੀਅਤ ਰੱਖਦੇ ਸਨ।

"ਰੋਜ਼ ਬਰੋਜ਼ ਜਰਮਨ ਆਪਣੇ ਅਖਬਾਰਾਂ ਵਿਚ ਲਿੱਖਦੇ ਸਨ ਕਿ ਲੈਨਿਨਗ੍ਰਾਦ ਉਤੇ ਕਬਜ਼ਾ ਹੋ ਗਿਆ ਹੈ ਅਤੇ ਬਾਲਟਿਕ ਬੇੜਾ ਤਬਾਹ ਕਰ ਦਿੱਤਾ ਗਿਆ ਹੈ," ਲੂਗਾ ਦਸਤੇ ਦੇ ਕਮਾਂਡਰ ਨ. ਅ. ਪਾਨੋਵ (ਓਦੋਂ ਕਾਮਰੇਡ ਪ.) ਨੇ ਸਾਨੂੰ ਦੱਸਿਆ। "ਖ਼ਬਰ ਸੁਣ ਕੇ ਲੋਕਾਂ ਨੂੰ ਭਾਰੀ ਨਿਰਾਸ਼ਾ ਹੋਈ ਤੇ ਸਾਡੇ ਦਸਤੇ ਦਾ ਜੋਸ਼ ਵੀ ਮੱਠਾ ਪੈ ਗਿਆ।... ਅਸੀਂ ਕੀ ਕਰਦੇ? ਅਸੀਂ ਪਾਰਟੀ ਦੀ ਮੀਟਿੰਗ ਸੱਦ ਲਈ। ਏਜੰਡੇ ਉਤੇ ਇਕੋ ਸਵਾਲ ਸੀ: ਲੈਨਿਨਗ੍ਰਾਦ 'ਨੇ ਹਥਿਆਰ ਸੁਟ ਦਿੱਤੇ ਹਨ ਜਾਂ ਨਹੀਂ? ਫੈਸਲਾ ਹੋਇਆ—ਨਹੀਂ ਸੁੱਟੇ! ਹਾਂ, ਹਾਂ, ਫੈਸਲਾ ਹੋਇਆ: ਲੈਨਿਨਗ੍ਰਾਦ ਨੇ ਹਥਿਆਰ ਨਹੀਂ ਸੁੱਟੇ... ਪਰ ਸਾਡੇ ਦਿਲ ਪੀੜ ਪੀੜ ਸਨ। ਫੇਰ ਇਕ ਦਿਨ ਸਾਨੂੰ ਓਰੇਦੇਜ਼ੁ ਦੇ ਕੁਝ ਛਾਪੇਮਾਰ ਮਿਲੇ। ਨਿਰਸੰਦੇਹ, ਸਾਡਾ ਪਹਿਲਾ ਸਵਾਲ ਇਹ ਸੀ: 'ਸੁਣਾਓ, ਲੈਨਿਨਗ੍ਰਾਦ ਦਾ ਕੀ ਹਾਲ ਹੈ?' ਉਹਨਾਂ ਕੋਲ ਰੇਡੀਓ ਸੀ... 'ਹੁਣੇ ਪਤਾ ਕਰ ਲੈਂਦੇ ਆਂ' ਉਹਨਾਂ ਨੇ ਆਖਿਆ ਤੇ ਰੇਡੀਓ ਲਾ ਦਿੱਤਾ। ਤੇ ਕਲਪਨਾ ਤਾਂ ਕਰੋ, ਸਾਡੀ ਖੁਸ਼ਕਿਸਮਤੀ, ਇਕ ਘੰਟੇ ਦੇ ਅੰਦਰ ਅਸੀਂ ਸੁਣ ਲਿਆ: 'ਇਹ ਰੇਡੀਓ ਲੈਨਿਨਗ੍ਰਾਦ ਏ। ਇਹ ਕਰੂਜ਼ਰ "ਕੀਰੋਵ" ਏ।' ਤੁਸੀਂ ਆਪ ਹੀ ਅੰਦਾਜ਼ਾ ਕਰ ਸਕਦੇ ਹੋ ਕਿ ਸਾਡੇ ਵਾਸਤੇ ਇਸ ਦਾ ਕੀ ਮਤਲਬ ਸੀ। ਸੋ ਲੈਨਿਨਗ੍ਰਾਦ ਵਿਚ ਜਾਨ ਸੀ ਤੇ ਲੜ ਰਿਹਾ ਸੀ। ਬਾਲਟਿਕ

ਬੇੜਾ ਵੀ ਲੜ ਰਿਹਾ ਸੀ। ਆਖਰ, ਸਾਡੀ ਪਾਰਟੀ ਮੀਟਿੰਗ ਵਿਚ ਠੀਕ ਹੀ ਫੈਸਲਾ ਲਿਆ ਗਿਆ ਸੀ। ਅਸੀਂ ਓਸੇ ਵੇਲੇ ਪਿੰਡਾਂ ਵਿਚ ਪ੍ਰਚਾਰਕ ਭੇਜੇ ਤਾਂ ਜੋ ਲੋਕਾਂ ਨੂੰ ਪਤਾ ਲੱਗੇ ਕਿ ਲੈਨਿਨਗ੍ਰਾਦ ਨੇ ਹੱਥਿਆਰ ਨਹੀਂ ਸੁੱਟੇ ਤੇ ਨਾ ਹੀ ਹਥਿਆਰ ਸੁੱਟੇਗਾ। ਇਸ ਦਾ ਸਾਨੂੰ ਬਹੁਤ ਫਾਇਦਾ ਹੋਇਆ।"

ਲੈਨਿਨਗ੍ਰਾਦ ਦੀ ਆਵਾਜ਼ ਸਾਡੇ ਦੇਸ ਦੀਆਂ ਦੂਰ ਦੁਰਾਡੀਆਂ ਨੁਕਰਾਂ ਵਿਚ ਪਹੁੰਚਦੀ ਸੀ। ਲੈਨਿਨਗ੍ਰਾਦ ਦੇ ਪਰਸਾਰਨਾਂ ਦੇ ਪ੍ਰਭਾਵ ਬਾਰੇ 1944 ਵਿਚ ਸੇਵਾਸਤੋਪੋਲ ਦੀਆਂ ਸੁਆਣੀਆਂ ਅਤੇ ਖੇਰਸਨ ਮਿਊਜ਼ੀਅਮ ਦੇ ਪ੍ਰਬੰਧਕ ਅਲੇਕਸਾਂਦਰ ਤਾਖ਼ਤਾਈ ਨੇ ਸਾਨੂੰ ਬਹੁਤ ਕੁਝ ਦੱਸਿਆ ਸੀ। 1941 ਦੀ ਪਤਝੜ ਵਿਚ ਸੇਵਾਸਤੋਪੋਲ, ਕੀਵ ਤੇ ਓਦੇਸਾ ਦੇ ਮੁਹਾਸਰੇ ਵਿਚ ਆਏ ਸ਼ਹਿਰਾਂ ਨੇ ਘਿਰੇ ਹੋਏ ਲੈਨਿਨਗ੍ਰਾਦ ਨਾਲ ਪਰਸਾਨਾਂ ਦਾ ਵਟਾਂਦਰਾ ਸ਼ੁਰੂ ਕੀਤਾ। ਇਹ ਬੜਾ ਔਖਾ ਤੇ ਸੂਰਮਗਤੀ ਦਾ ਵਕਤ ਸੀ ਅਤੇ ਅਫਸੋਸ ਦੀ ਗੱਲ, ਇਹ ਵਟਾਂਦਰਾ ਬਹੁਤੀ ਦੇਰ ਚਲਦਾ ਨਾ ਰਹਿ ਸਕਿਆ। ਵਟਾਂਦਰੇ ਦੀ ਇਸ ਲੜੀ ਵਿਚ ਸਭ ਤੋਂ ਲੰਮਾ ਵਟਾਂਦਰਾ ਸੇਵਾਸਤੋਪੋਲ ਨਾਲ ਹੋਇਆ ਜਿਹੜਾ ਸ਼ਹਿਰ ਦੇ ਜਰਮਨ ਕਬਜ਼ੇ ਵਿਚ ਆ ਜਾਣ ਤੱਕ ਜਾਰੀ ਰਿਹਾ।

"ਅਸੀਂ ਇਕ ਖਾਸ ਤਰ੍ਹਾਂ ਦੇ ਜੋਸ਼ ਨਾਲ ਲੈਨਿਨਗ੍ਰਾਦ ਦੀ ਆਵਾਜ਼ ਸੁਣਦੇ ਸਾਂ," ਤਾਖ਼ਤਾਈ ਨੇ ਸਾਨੂੰ ਦੱਸਿਆ, "ਕਿਉਂਕਿ ਇਹ ਸਾਡੇ ਸਾਥੀਆਂ ਦੀ, ਸਾਡੇ ਵੱਡੇ ਭਰਾਵਾਂ ਦੀ ਆਵਾਜ਼ ਸੀ। ਇਸ ਆਵਾਜ਼ ਦੇ ਠਰ੍ਹੰਮੇ ਤੇ ਦ੍ਰਿੜ੍ਹਤਾ ਤੋਂ ਅਸੀਂ ਦੰਗ ਰਹਿ ਜਾਂਦੇ ਸਾਂ ਤੇ ਪ੍ਰਭਾਵਤ ਹੁੰਦੇ ਸਾਂ। ਅਸੀਂ ਆਪਣੇ ਤਜਰਬੇ ਤੋਂ ਜਾਣਦੇ ਸਾਂ ਕਿ ਇਹਨਾਂ ਸਿੱਧੇ ਸਾਦੇ ਲਫਜ਼ਾਂ—'ਦੁਸ਼ਮਣ ਦੇ ਜ਼ੋਰਦਾਰ ਜ਼ਮੀਨੀ ਤੇ ਹਵਾਈ ਹਮਲਿਆਂ ਦੇ ਬਾਵਜੂਦ'—ਪਿੱਛੇ ਕੀ ਲੁਕਿਆ ਹੋਇਆ ਹੁੰਦਾ ਸੀ। ਪਰ ਬਾਦ ਵਿਚ ਅਸੀਂ ਹੋਰ ਵੀ ਬਹੁਤੇ ਪ੍ਰਭਾਵਤ ਹੋਏ ਜਦੋਂ ਸਾਨੂੰ ਪਤਾ ਲੱਗਾ ਕਿ ਇਹਨਾਂ 'ਜ਼ੋਰਦਾਰ ਹਮਲਿਆਂ' ਦੇ ਇਲਾਵਾ 1942 ਦੇ ਸਿਆਲ ਤੇ ਬਹਾਰ ਵਿਚ ਤੁਹਾਡੇ ਉਤੇ ਕੀ ਕੁਝ ਹੋਰ ਬੀਤਿਆ ਸੀ।"

ਅਸੀਂ ਕਦੇ ਕੁਝ ਲੁਕਾਉਂਦੇ ਨਹੀਂ ਸੀ, ਕਿਸੇ ਨੂੰ ਧੋਖੇ ਵਿਚ ਰੱਖਣ ਦੀ ਕੋਸ਼ਿਸ਼ ਨਹੀਂ ਸੀ ਕਰਦੇ। ਅਸੀਂ ਤਾਂ ਬਸ ਸਿੱਧਾ ਸਾਦਾ ਸੱਚ ਬੋਲਦੇ ਸਾਂ ਜੋ ਸਭਨਾਂ ਵਾਸਤੇ ਵੱਡੀ ਚੀਜ਼ ਸੀ: ਅਸੀਂ ਡਟੇ ਹੋਏ ਸਾਂ ਅਤੇ ਅਸੀਂ ਡਟੇ ਰਹਾਂਗੇ।

ਪਰ ਅਸੀਂ ਆਪਸ ਵਿਚ ਗਲਬਾਤ ਵਧੇਰੇ ਖੁਲ੍ਹ ਕੇ ਕਰ ਲੈਂਦੇ ਸਾਂ।

ਮੈਨੂੰ ਯਾਦ ਹੈ ਕਿਵੇਂ 19 ਸਤੰਬਰ 1941 ਵਾਲੇ ਦਿਨ, ਜਿਸ ਦਿਨ ਐਸੀ ਅੰਧਾਧੁੰਦ ਬੰਬਾਰੀ ਹੋਈ ਜਿਹੜੀ ਲੈਨਿਨਗ੍ਰਾਦ ਦੇ ਸਾਰੇ ਵਾਸੀਆਂ ਨੂੰ ਯਾਦ ਹੋਵੇਗੀ, ਮਸਕੋਵਸਕਾਯਾ ਨਾਂ ਦੀ ਇਕ ਔਰਤ ਸਾਡੇ ਸਟੂਡੀਓ ਆਈ। ਇਹ ਸਤਰੇਮਿਆਨਾਯਾ ਸੜਕ ਉੱਤੇ ਰਹਿੰਦੀ ਸੀ। ਉਸ ਦੇ ਦੋ ਬੱਚੇ ਉਹਦੇ ਮਕਾਨ ਦੇ ਮਲਬੇ ਹੇਠਾਂ ਦਬ

ਮਰ ਗਏ ਸਨ। ਉਹ ਰੇਡੀਓ ਉਤੇ ਪਹਿਲਾਂ ਕਦੇ ਨਹੀਂ ਸੀ ਬੋਲੀ ਪਰ ਉਹ ਆਈ ਤੇ ਕਹਿਣ ਲੱਗੀ:

"ਮੈਨੂੰ ਰੇਡੀਓ ਤੋਂ ਬੋਲ ਲੈਣ ਦਿਓ... ਮੈਂ ਬੋਲਣਾ ਚਾਹੁੰਦੀ ਆਂ।"

ਉਸ ਨੇ ਸਰੋਤਿਆਂ ਨੂੰ ਇਸ ਬਾਰੇ ਦੱਸਿਆ ਕਿ ਇਕ ਘੰਟਾ ਪਹਿਲਾਂ ਉਹਦੇ ਬੱਚਿਆਂ ਨਾਲ ਕੀ ਹੋਇਆ ਸੀ। ਜਿਹੜੀ ਚੀਜ਼ ਮੈਨੂੰ ਸਭ ਤੋਂ ਬਹੁਤੀ ਯਾਦ ਹੈ ਉਹ ਏਨੇ ਉਹਦੇ ਲਫਜ਼ ਨਹੀਂ ਜਿੰਨੀ ਉਹਦੇ ਸਾਹਾਂ ਦੀ ਧੜਕਣ। ਇਕ ਐਸੇ ਇਨਸਾਨ ਦੇ ਬੋਝਲ ਤੇ ਔਖੇ ਔਖੇ ਸਾਹ ਜਿਹੜਾ ਹਰ ਵਕਤ ਆਪਣੀ ਚੀਕ ਨੂੰ ਰੋਕਦਾ ਹੋਵੇ, ਉੱਚੇ ਉੱਚੇ ਹਟਕੋਰਿਆਂ ਨੂੰ ਨੱਪ ਘੁਟ ਰਿਹਾ ਹੋਵੇ। ਸਾਹਾਂ ਦੀ ਇਹ ਧੜਕਣ, ਜਿਹੜੀ ਲਾਊਡਸਪੀਕਰ ਨਾਲ ਹੋਰ ਉੱਚੀ ਹੋ ਜਾਂਦੀ ਸੀ, ਲੈਨਿਨਗ੍ਰਾਦ ਦੇ ਇਕ ਇਕ ਮਕਾਨ ਵਿਚ ਅਤੇ ਸ਼ਹਿਰ ਨੂੰ ਆਉਂਦੇ ਰੱਸਤਿਆਂ ਉਤੇ ਬਣੀਆਂ ਖੰਦਕਾਂ ਵਿਚ ਪਹੁੰਚੀ, ਅਤੇ ਫੌਜੀਆਂ ਨੇ ਇਕ ਮਾਂ ਦੀ ਕਹਾਣੀ ਸੁਣੀ ਕਿਵੇਂ ਉਸ ਦਾ ਨਿੱਕਾ ਜਿਹਾ ਮੁੰਡਾ ਤੇ ਕੁੜੀ ਸਤਰੇਮਿਆਨਾਯਾ ਸੜਕ ਉਤੇ ਉਹਦੇ ਘਰ ਵਿਚ ਦਮ ਤੋੜ ਗਏ ਸਨ, ਉਸ ਦੇ ਸਾਹਾਂ ਦੀ ਧੜਕਣ ਸੁਣੀ, ਅਥਾਹ ਦੁਖ ਤੇ ਅਥਾਹ ਹੌਸਲੇ ਦੀ ਧੜਕਣ ਸੁਣੀ। ਸਾਹਾਂ ਦੀ ਇਹ ਧੜਕਣ ਉਹਨਾਂ ਸਭਨਾਂ ਨੂੰ ਯਾਦ ਰਹੀ ਤੇ ਡਟੇ ਰਹਿਣ ਵਿਚ ਉਹਨਾਂ ਦੀ ਮਦਦ ਕੀਤੀ।

ਰੇਡੀਓ ਦੇ ਮੰਚ ਤੋਂ ਬੋਲਦਿਆਂ, ਸ਼ਹਿਰ ਦੇ ਲੋਕਾਂ ਨੇ, ਜਿਥੇ ਨਿੱਜੀ ਤੇ ਸਮੂਹਕ ਇਕ ਦੂਜੇ ਵਿਚ ਘੁਲਮਿਲ ਗਿਆ ਸੀ, ਇਕ ਦੂਜੇ ਨੂੰ ਆਸਰਾ ਦਿੱਤਾ, ਹੌਸਲਾ ਦਿੱਤਾ ਅਤੇ ਉਹ ਸਭ ਇਕਮੁਠ ਹੋ ਸਕੇ।

ਇਕ ਲੇਖਕ ਦੇ ਤੌਰ ਤੇ ਮੈਂ ਇਹ ਗੱਲ ਮਾਣ ਨਾਲ ਕਹਿ ਸਕਦਾ ਹਾਂ ਕਿ ਉਹਨਾਂ ਦਿਨਾਂ ਵਿਚ ਲੈਨਿਨਗ੍ਰਾਦ ਦੇ ਲੇਖਕਾਂ ਦੀਆਂ ਆਵਾਜ਼ਾਂ ਉੱਚੀਆਂ ਤੇ ਸਪਸ਼ਟ ਗੂੰਜਦੀਆਂ ਸਨ। ਕਲਾ ਇਸ ਬਹੁਤ ਵੱਡੇ ਤੇ ਲਾਸਾਨੀ ਮੰਚ ਉਤੇ ਸਿਰਫ ਤਕਰੀਰਾਂ ਕਰਨ, ਪ੍ਰੇਰਨਾ ਦੇਣ ਤੇ ਅਪੀਲਾਂ ਕਰਨ ਵਾਸਤੇ ਹੀ ਨਹੀਂ ਸੀ ਆਈ। ਨਹੀਂ ਇਸ ਨੇ ਆਪਣੇ ਸਾਥੀ ਸ਼ਹਿਰੀਆਂ ਨਾਲ ਦਿਲ ਦੀਆਂ ਗੱਲਾਂ ਕੀਤੀਆਂ ਸਨ, ਬਹੁਤ ਹੀ ਅਹਿਮ ਮਸਲਿਆਂ ਬਾਰੇ ਇਸ ਨੇ ਉੱਚੀ ਸੁਰ ਵਿਚ ਸੋਚਿਆ ਸੀ, ਇਸ ਨੇ ਸਲਾਹ ਮਸ਼ਵਰਾ ਕੀਤਾ ਸੀ, ਢਾਰਸ ਬੰਨ੍ਹਾਇਆ ਸੀ ਅਤੇ ਉਸ ਢੰਗ ਨਾਲ ਉਹਨਾਂ ਦੇ ਦਿਲਾਂ ਤੱਕ ਪਹੁੰਚ ਕੇ ਜਿਸ ਨਾਲ ਸਿਰਫ ਕਲਾ ਹੀ ਪਹੁੰਚ ਸਕਦੀ ਹੈ, ਆਪਣੇ ਸਰੋਤਿਆਂ ਦੀਆਂ ਖੁਸ਼ੀਆਂ ਗ਼ਮੀਆਂ ਵਿਚ ਹਿੱਸਾ ਵੰਡਾਇਆ ਸੀ।

ਜਿਥੋਂ ਤੱਕ ਤਕਰੀਰਾਂ ਤੇ ਅਪੀਲਾਂ ਕਰਨ ਦਾ ਸਵਾਲ ਹੈ ਸਾਡੇ ਵੀ ਆਪਣੇ ਸਿਰਕੱਢ ਬੁਲਾਰੇ ਸਨ। ਲੈਨਿਨਗ੍ਰਾਦ ਦਾ ਕੋਈ ਵੀ ਵਸਨੀਕ, ਜਿਹੜਾ ਮੁਹਾਸਰੇ ਦੇ ਦਿਨਾਂ ਵਿਚ ਸ਼ਹਿਰ ਵਿਚ ਰਹਿੰਦਾ ਸੀ, ਵਸੇਵੋਲੋਦ ਵਿਸ਼ਨੇਵਸਕੀ ਦੀਆਂ ਰੇਡੀਓ ਤੋਂ ਕੀਤੀਆਂ ਜਜ਼ਬਿਆਂ ਵਿਚ ਗੁੰਨ੍ਹੀਆਂ ਤਕਰੀਰਾਂ ਨੂੰ ਕਦੇ ਨਹੀਂ ਭੁਲ ਸਕੇਗਾ। ਰੇਡੀਓ, ਜਿਸ ਦੇ ਯੰਤਰ ਹਨ ਧੁਨੀ, ਆਵਾਜ਼ ਤੇ ਲੈਅ, ਇਸ ਲੇਖਕ ਦੀ ਨਿਵੇਕਲੀ

ਸੁਰ ਨੂੰ ਸਰੋਤਿਆਂ ਤੱਕ ਪਹੁੰਚਾਉਣ ਦਾ ਇਕ ਆਦਰਸ਼ਕ ਸਾਧਨ ਸੀ। ਇਹ ਲੇਖਕ ਕਰੂਜ਼ਰ "ਆਰੋਰਾ" ਦੇ ਵੇਲਿਆਂ ਦਾ ਬਾਲਟਿਕ ਬੇੜੇ ਦਾ ਜਹਾਜ਼ੀ ਸੀ ਜਦੋਂ ਇਸ ਨੇ ਸਰਦ ਮਹੱਲ ਉਤੇ ਧਾਵੇ ਦੌਰਾਨ ਆਪਣਾ ਇਤਿਹਾਸਕ ਗੋਲਾ ਦਾਗਿਆ ਸੀ। ਉਸ ਦੀ ਸੁਰ ਤੇ ਉਸ ਦਾ ਅੰਦਾਜ਼ ਆਪਣੇ ਆਪ ਵਿਚ ਹੀ ਸੇਂਟ ਪੀਟਰਸਬਰਗ-ਪੀਤਰੋਗ੍ਰਾਦ-ਲੈਨਿਨਗ੍ਰਾਦ ਦੇ ਇਨਕਲਾਬੀ ਇਤਿਹਾਸ ਨਾਲ ਇਕ ਜਿਉਂਦਾ ਜਾਗਦਾ ਰਿਸ਼ਤਾ ਸੀ। ਬਾਲਟਿਕ ਜਹਾਜ਼ੀ ਦਾ ਇਹ ਬੇਪ੍ਰਵਾਹੀ ਵਾਲਾ ਅੰਦਾਜ਼, ਇਹ ਜਾਣੀ-ਪਛਾਣੀ ਗੂੰਜਦੀ ਸੁਰ, ਜਿਸ ਨੇ ਅਕਤੂਬਰ ਇਨਕਲਾਬ ਤੇ ਖਾਨਾਜੰਗੀ ਦੇ ਦਿਨੀਂ ਆਪਣੀ ਸਮਰਥਾ ਦਾ ਸ਼ਾਨਦਾਰ ਸਬੂਤ ਦਿੱਤਾ ਸੀ, ਫੇਰ ਵਾਪਸ ਆ ਗਏ ਸਨ ਜਿਉਂਦੇ ਜਾਗਦੇ, ਅਸਲੀ ਰੂਪ ਵਿਚ, ਹਰ ਦਿਲ ਨੂੰ ਪਿਆਰੇ। ਇਹ ਠੀਕ ਹੈ ਕਿ ਬਾਲਟਿਕ ਜਹਾਜ਼ੀ ਹੁਣ ਵਧੇਰੇ ਹਠੀਲਾ ਤੇ ਗੰਭੀਰ ਹੋ ਗਿਆ ਸੀ ਪਰ 1941 ਦੀ ਉਸ ਖੌਫਨਾਕ ਪਤਝੜ ਵਿਚ, ਹਮਲੇ ਦੇ ਉਹਨਾਂ ਭਿਆਨਕ ਦਿਨਾਂ ਵਿਚ ਉਸ ਦੀਆਂ ਜੋਸ਼ ਭਰੀਆਂ ਤੇ ਕਦੇ ਕਦੇ ਕੁਝ ਉਖੜੀਆਂ ਉਖੜੀਆਂ ਤਕਰੀਰਾਂ ਨੇ ਇਸ ਸ਼ਹਿਰ ਨੂੰ, ਜਿਹੜਾ ਆਪਣੀਆਂ ਰਵਾਇਤਾਂ ਨੂੰ ਪਿਆਰ ਹੀ ਨਹੀਂ ਕਰਦਾ ਸਗੋਂ ਉਹਨਾਂ ਨੂੰ ਅਮਲ ਵਿਚ ਜਿਉਂਦਾ ਵੀ ਹੈ, ਬੜਾ ਹੌਸਲਾ ਦਿੱਤਾ ਸੀ। ਉਹ ਇਸ ਲਈ ਬੜੀਆਂ ਜ਼ਰੂਰੀ ਸਨ।

ਆਪਣੇ ਸ਼ਹਿਰ ਨਿਵਾਸੀਆਂ ਨੂੰ, ਰਜ਼ਾਕਾਰਾਂ ਅਤੇ ਫੌਜੀਆਂ ਨੂੰ ਪੀਤਰੋਗਰਾਦ ਦੇ ਬੁੱਢੇ ਮਜ਼ਦੂਰਾਂ ਦੀ ਹਰ ਅਪੀਲ ਇਸ ਪ੍ਰਤਿਗਿਆ ਪਾਲ ਸਮਾਪਤ ਹੁੰਦੀ ਸੀ: "ਮਰ ਜਾਵਾਂਗੇ, ਪਰ ਆਪਣਾ ਪਿਆਰਾ ਲੈਨਿਨਗ੍ਰਾਦ ਨਹੀਂ ਛੱਡਾਂਗੇ।"

ਇਹ ਪ੍ਰਤਿਗਿਆ ਤਕਰੀਬਨ ਅੱਖਰ ਅੱਖਰ ਉਹ ਨਾਹਰਾ ਸੀ ਜਿਹੜਾ ਫੌਜੀਆਂ ਤੇ ਲਾਲ ਗਾਰਦਾਂ ਦੇ ਝੰਡਿਆਂ ਉਤੇ ਲਿਖਿਆ ਹੋਇਆ ਸੀ ਜਿਹੜੇ 1917—1919 ਵਿਚ ਕੋਰਨੀਲੋਵ, ਕੇਰੇਨਸਕੀ ਜਾਂ ਯੂਦੇਨਿਚ* ਦੇ ਖਿਲਾਫ ਸ਼ਹਿਰ ਦੀ ਰੱਖਿਆ ਲਈ ਮੈਦਾਨ ਵਿਚ ਨਿਤਰੇ ਸਨ: "ਮਰ ਜਾਵਾਂਗੇ, ਪਰ ਲਾਲ ਪੀਤਰੋਗ੍ਰਾਦ ਨਹੀਂ ਛੱਡਾਂਗੇ!"

ਇਹ ਕੋਈ ਟੂਕ ਨਹੀਂ ਸੀ, ਇਹ ਤਾਂ ਜਿਉਂਦੀ ਜਾਗਦੀ ਆਤਮਾ ਦੀ ਆਵਾਜ਼ ਸੀ, ਓਨੀ ਹੀ ਜਿਉਂਦੀ ਜਾਗਦੀ ਤੇ ਅਹਿਮ ਜਿੰਨੀਆਂ ਬਾਲਟਿਕ ਬੇੜੇ ਦੇ ਇਨਕਲਾਬੀ ਜਹਾਜ਼ੀ ਵਾਲੇ ਲਾਸਾਨੀ ਅੰਦਾਜ਼ ਵਿਚ ਵਸੇਵੋਲੋਦ ਵਿਸ਼ਨੇਵਸਕੀ ਦੀਆਂ ਤਕਰੀਰਾਂ। ਮਿਸਾਲ ਵਾਸਤੇ ਉਹਦੀ ਉਹ ਤਕਰੀਰ ਹੀ ਜਿਹੜੀ ਉਹਨੇ ਅਕਤੂਬਰ ਇਨਕਲਾਬ ਦੀ 24ਵੀਂ ਵਰ੍ਹੇਗੰਢ ਦੇ ਮੌਕੇ ਰੇਡੀਓ ਤੋਂ ਕੀਤੀ ਸੀ:

"...ਅਕਤੂਬਰ ਦੀ ਵਰ੍ਹੇਗੰਢ ਤੋਂ ਪਹਿਲੀ ਰਾਤ: ਜੰਮੇ ਹੋਏ ਨੇਵਾ ਦੇ ਕੰਢੇ ਸ਼ਹਿਰ ਉਤੇ ਜੋ ਸਭ ਕੁਝ ਕਰਨ ਨੂੰ ਤਿਆਰ ਹੈ, ਤਰਕਾਲਾਂ ਦਾ ਘੁਸਮੁਸਾ ਹੋ

---

*ਰੂਸ ਵਿਚ ਸਮਾਜਵਾਦੀ ਇਨਕਲਾਬ ਮਗਰੋਂ ਛਿੜੀ ਖਾਨਾਜੰਗੀ ਦੌਰਾਨ ਉਲਟ ਇਨਕਲਾਬੀਆਂ ਦੇ ਮੁਖੀ।—**ਸੰਪਾ:**

ਗਿਆ ਹੈ... ਮੋਰਚੇ 'ਤੇ ਡਟਿਆ ਸ਼ਹਿਰ ਜਿਉਂਦਾ ਜਾਗਦਾ ਹੈ ਅਤੇ ਇਨਕਲਾਬ ਦੇ ਦਿਲ ਦੀ ਧੜਕਣ ਪਹਿਲਾਂ ਜਿੱਨੀ ਹੀ ਮਜ਼ਬੂਤ ਹੈ। ਸੱਚੇ ਰੂਸੀ ਵਾਂਗ, ਲੈਨਿਨ ਵਾਂਗ ਇਸ ਵਿਚ ਠਰੰਮ੍ਹਾ ਤੇ ਭਰੋਸਾ ਹੈ। ਲਾਊਡਸਪੀਕਰਾਂ ਉਤੇ ਲਿਓ ਤਾਲਸਤਾਏ ਦੀ ਕਹਾਣੀ "ਸੇਵਾਸਤੋਪੋਲ ਸਿਆਲ, 1854" ਸੁਣਾਈ ਜਾ ਰਹੀ ਹੈ। ਕੀਲੀ ਹੋਈ ਭੀੜ ਸੁਣ ਰਹੀ ਹੈ। ਲੋਕ ਆਪਣੇ ਆਪ ਨੂੰ ਪਛਾਣਦੇ ਹਨ। ਇਹ ਤਾਂ ਅੱਜ ਦੇ ਦਿਨਾਂ ਦੀ ਕਹਾਣੀ ਹੈ। ਤਾਲਸਤਾਏ ਦੀ "ਚੌਥੀ ਗੜ੍ਹੀ" ਅੱਜ ਦਾ ਲੈਨਿਨਗ੍ਰਾਦ ਹੈ। ਤਾਲਸਤਾਏ ਦੇ ਬਿਆਨ ਦਾ ਇਕ ਇਕ ਲਫਜ਼ ਸਹੀ ਹੈ, ਸਭ ਕੁਝ ਉਸ ਤਰ੍ਹਾਂ ਹੀ ਜਿਵੇਂ ਅੱਜ ਸਾਡੀਆਂ ਅੱਖਾਂ ਦੇ ਸਾਮ੍ਹਣੇ ਹੈ। ਅਸਲ ਰੂਸੀ ਬਹਾਦਰੀ, ਸਨਿਮਰ, ਨਿਰਮਲ। ਇਕ ਟਰਾਮ ਜਿਸ ਦੀਆਂ ਬੱਤੀਆਂ ਬੁਝਾਈਆਂ ਹੋਈਆਂ ਹਨ ਮ੍ਹਹਾਜ਼ ਵੱਲ, ਚੌਥੀ ਗੜ੍ਹੀ ਵੱਲ ਜਾਂਦੀ ਹੈ... ਇਹ ਮਹਾਨ ਸ਼ਹਿਰ ਅਕਤੂਬਰ ਇਨਕਲਾਬ ਦਾ ਵਫਾਦਾਰ ਹੈ, ਇਸ ਨੂੰ ਆਪਣੀ ਹੋਣੀ ਦੀ ਅਤੇ ਆਪਣੇ ਆਪ ਦੀ ਪੂਰੀ ਚੇਤਨਾ ਹੈ। ਇਸ ਨੂੰ ਪਤਾ ਹੈ ਕਿ ਇਸ ਦੇ ਸਾਮ੍ਹਣੇ ਕੀ ਹੈ—ਕੰਮ, ਕੁਰਬਾਨੀਆਂ, ਵਫਾਦਾਰੀ, ਹੌਸਲਾ ਨੇ ਫਤਿਹ..."

ਮੈਨੂੰ "ਇਹ ਰੇਡੀਓ ਲੈਨਿਨਗ੍ਰਾਦ ਏ" ਲੜੀ ਦੀ ਇਕ ਹੋਰ ਵਾਰਤਾ ਦਾ ਚੇਤਾ ਆਉਂਦਾ ਹੈ—1941 ਦੇ ਸਤੰਬਰ ਦੇ ਅਖੀਰ ਵਿਚ ਜਦੋਂ ਸ਼ਹਿਰ ਉਤੇ ਤੋਪਾਂ ਅਤੇ ਹਵਾਈ ਹਮਲਿਆਂ ਨਾਲ ਵਹਿਸ਼ੀਆਨਾ ਗੋਲਾਬਾਰੀ ਕੀਤੀ ਗਈ ਸੀ। ਇਹ ਕਵਿਤਰੀ ਅੱਨਾ ਅਖਮਾਤੋਵਾ ਦੀ ਵਾਰਤਾ ਸੀ। ਇਸ ਨੂੰ ਅਸੀਂ ਸਟੂਡੀਓ ਵਿਚ ਨਹੀਂ, ਸਗੋਂ ਲੇਖਕ ਭਵਨ ਅੰਦਰ, ਮਿਖਾਇਲ ਜ਼ੋਸ਼ਚੇਨਕੋ ਦੇ ਫਲੈਟ ਵਿਚ ਰਿਕਾਰਡ ਕੀਤਾ ਸੀ। ਜਿਵੇਂ ਕਿਸੇ ਨੂੰ ਚਿੜਾਉਣਾ ਹੋਵੇ, ਤੋਪਖਾਨਾ ਬੜੀ ਅੰਧਾਧੁੰਦ ਗੋਲਾਬਾਰੀ ਕਰ ਰਿਹਾ ਸੀ, ਅਤੇ ਅਸੀਂ ਬੁਰੀ ਤਰ੍ਹਾਂ ਘਬਰਾਏ ਹੋਏ ਸਾਂ, ਤੇ ਰਿਕਾਰਡਿੰਗ ਠੀਕ ਤਰ੍ਹਾਂ ਨਹੀਂ ਸੀ ਹੋ ਰਹੀ। ਅੱਨਾ ਅਖਮਾਤੋਵਾ ਨੇ ਬੋਲ ਕੇ ਮੈਨੂੰ ਛੋਟੀ ਜਿਹੀ ਤਕਰੀਰ ਲਿਖਾਈ ਸੀ ਜਿਸ ਨੂੰ ਮਗਰੋਂ ਉਹਨੇ ਆਪਣੇ ਆਪ ਠੀਕ ਠਾਕ ਕੀਤਾ ਸੀ, ਅਤੇ ਇਹ ਪੀਲਾ ਪੈ ਗਿਆ ਕਾਗ਼ਜ਼ ਮੇਰੇ ਵਾਸਤੇ ਓਨਾ ਹੀ ਵਡਮੁੱਲਾ ਹੈ ਜਿੱਨਾ ਸ਼ੋਸਤਾਕੋਵਿਚ ਦੀ ਤਕਰੀਰ ਦਾ ਖਰੜਾ। ਅਤੇ ਅੱਜ ਵੀਹ ਸਾਲ ਬੀਤਣ ਬਾਦ ਵੀ ਸ਼ੋਸਤਾਕੋਵਿਚ ਦੀ ਮਧਮ, ਸੂਝਭਰੀ ਤੇ ਠਰ੍ਹੰਮੇ ਵਾਲੀ ਆਵਾਜ਼ ਅਤੇ ਕਦੇ ਉੱਚੀ, ਕਦੇ ਨੀਵੀਂ ਤੇ ਤਿੱਖੀ ਹੁੰਦੀ ਵਿਸ਼ਨੇਵਸਕੀ ਦੀ ਉਤੇਜਨਾਭਰੀ ਆਵਾਜ਼ ਇਉਂ ਯਾਦ ਹੈ ਜਿਵੇਂ ਇਹ ਅੱਜ ਦੀ ਗੱਲ ਹੋਵੇ। ਇਸੇ ਹੀ ਤਰ੍ਹਾਂ ਮੇਰੀ ਯਾਦ ਵਿਚ "ਵਿਰਲਾਪ ਦੀ ਕਾਵਿ-ਦੇਵੀ" ਦੀ ਭਾਰੀ, ਦਰਦਨਾਕ ਤੇ ਮਾਣਮੱਤੀ ਆਵਾਜ਼ ਸਾਂਭੀ ਹੋਈ ਹੈ ਜਦੋਂ ਉਹ ਤਰਕਾਲਾਂ ਵੇਲੇ ਦੇ, ਕਾਲੇ-ਸੁਨਹਿਰੇ, ਥੋੜ੍ਹੇ ਚਿਰ ਲਈ ਖਾਮੋਸ਼ ਹੋ ਗਏ ਲੈਨਿਨਗ੍ਰਾਦ ਉਤੇ ਉਡਦੀ ਸੀ। ਪਰ ਉਹਨਾਂ ਦਿਨਾਂ ਵਿਚ ਉਹ "ਵਿਰਲਾਪ ਦੀ ਕਾਵਿ-ਦੇਵੀ" ਵਾਂਗ ਨਾ ਲਿੱਖਦੀ ਸੀ ਨਾ ਬੋਲਦੀ ਸੀ, ਸਗੋਂ ਲੈਨਿਨਗ੍ਰਾਦ ਤੇ ਰੂਸ ਦੀ ਸੱਚੀ ਤੇ ਬਹਾਦਰ ਸਪੁਤਰੀ ਵਜੋਂ ਲਿੱਖਦੀ ਬੋਲਦੀ ਸੀ।

ਉਸ ਨੇ ਆਖਿਆ ਸੀ:

"ਮੇਰੇ ਪਿਆਰੇ ਹਮਸ਼ਹਿਰੀਓ, ਲੈਨਿਨਗ੍ਰਾਦ ਦੀਓ ਮਾਤਾਓ, ਬੀਵੀਓ ਅਤੇ ਭੈਣੋਂ। ਮਹੀਨੇ ਤੋਂ ਉਤੇ ਹੋ ਗਿਆ ਹੈ, ਕਿਵੇਂ ਦੁਸ਼ਮਣ ਸਾਡੇ ਸ਼ਹਿਰ ਉਤੇ ਕਬਜ਼ਾ ਕਰਨ ਲਈ ਬੜ੍ਹਕਾਂ ਮਾਰ ਰਿਹਾ ਹੈ ਅਤੇ ਇਸ ਨੂੰ ਮਾਰੂ ਫੱਟ ਲਾ ਰਿਹਾ ਹੈ। ਮਹਾਨ ਪੀਟਰ ਦਾ ਇਹ ਸ਼ਹਿਰ, ਲੈਨਿਨ ਦਾ ਸ਼ਹਿਰ, ਪੂਸ਼ਕਿਨ, ਦੋਸਤੋਯੇਵਸਕੀ ਤੇ ਬਲੋਕ ਦਾ ਸ਼ਹਿਰ, ਮਹਾਨ ਸਭਿਆਚਾਰ ਤੇ ਕਿਰਤ ਦਾ ਸ਼ਹਿਰ ਨਮੋਸ਼ੀ ਤੇ ਤਬਾਹੀ ਦੇ ਖਤਰੇ ਵਿਚ ਪਿਆ ਹੋਇਆ ਹੈ। ਲੈਨਿਨਗ੍ਰਾਦ ਦੇ ਸਭਨਾਂ ਵਸਨੀਕਾਂ ਵਾਂਗ, ਇਹ ਸੋਚ ਕੇ ਖੌਫ ਨਾਲ ਮੈਂ ਸੁੰਨ ਹੋ ਜਾਂਦੀ ਹਾਂ ਕਿ ਮੇਰਾ ਸ਼ਹਿਰ, ਸਾਡਾ ਸ਼ਹਿਰ ਲਿਤਾੜਿਆ ਜਾ ਸਕਦਾ ਹੈ। ਮੇਰੀ ਸਾਰੀ ਜ਼ਿੰਦਗੀ ਲੈਨਿਨਗ੍ਰਾਦ ਨਾਲ ਜੁੜੀ ਹੋਈ ਹੈ। ਮੈਂ ਲੈਨਿਨਗ੍ਰਾਦ ਵਿਚ ਹੀ ਕਵੀ ਬਣੀ। ਮੇਰੀ ਕਵਿਤਾ ਵਿਚ ਲੈਨਿਨਗ੍ਰਾਦ ਦੇ ਸਾਹਾਂ ਦੀ ਧੜਕਣ ਹੈ... ਤੁਹਾਡੇ ਸਭ ਵਾਂਗ, ਮੈਂ ਵੀ ਸਿਰਫ ਇਸ ਅਡੋਲ ਵਿਸ਼ਵਾਸ ਦੇ ਸਹਾਰੇ ਜਿਊਂਦੀ ਹਾਂ ਕਿ ਲੈਨਿਨਗ੍ਰਾਦ ਨਾਜ਼ੀਆਂ ਦੇ ਸਾਮ੍ਹਣੇ ਕਦੇ ਗੋਡੇ ਨਹੀਂ ਟੇਕੇਗਾ। ਇਹ ਵਿਸ਼ਵਾਸ ਹੋਰ ਤਕੜਾ ਹੁੰਦਾ ਹੈ ਜਦੋਂ ਮੈਂ ਲੈਨਿਨਗ੍ਰਾਦ ਦੀਆਂ ਔਰਤਾਂ ਨੂੰ ਵੇਖਦੀ ਹਾਂ ਜਿਹੜੀਆਂ ਬਹਾਦਰਾਂ ਵਾਂਗ ਲੈਨਿਨਗ੍ਰਾਦ ਦੀ ਰੱਖਿਆ ਕਰ ਰਹੀਆਂ ਹਨ ਅਤੇ ਇਸ ਦੀ ਸਾਧਾਰਨ ਮਨੁਖੀ ਜ਼ਿੰਦਗੀ ਨੂੰ ਬਾਂਹ ਦੇਂਦੀਆਂ ਹਨ। ਸਾਡੀਆਂ ਆਉਣ ਵਾਲੀਆਂ ਨਸਲਾਂ ਦੇਸ਼ਭਗਤਕ ਜੰਗ ਦੇ ਜ਼ਮਾਨੇ ਦੀ ਹਰ ਮਾਂ ਨੂੰ ਸ਼ਰਧਾਂਜਲੀ ਪੇਸ਼ ਕਰਨਗੀਆਂ ਪਰ ਖਾਸ ਕਰਕੇ ਲੈਨਿਨਗ੍ਰਾਦ ਦੀ ਔਰਤ ਨੂੰ ਜਿਹੜੀ ਵਰ੍ਹਦੇ ਬੰਬਾਂ ਵਿਚ ਕੁੰਡੀ ਵਾਲਾ ਡੰਡਾ ਤੇ ਚਿਮਟਾ ਲੈ ਕੇ ਛੱਤ ਉਤੇ ਖਲੋਂਦੀ ਹੈ, ਲੈਨਿਨਗ੍ਰਾਦ ਦੀ ਰਜ਼ਾਕਾਰ ਨਰਸ ਨੂੰ ਜਿਹੜੀ ਮਚਦੇ ਘਰਾਂ ਦੇ ਖੰਡਰਾਂ ਵਿਚ ਜ਼ਖ਼ਮੀਆਂ ਦੀ ਮਲ੍ਹਮ ਪੱਟੀ ਕਰਦੀ ਹੈ... ਜਿਸ ਸ਼ਹਿਰ ਨੇ ਇਸ ਤਰ੍ਹਾਂ ਦੀਆਂ ਔਰਤਾਂ ਨੂੰ ਜਨਮ ਦਿੱਤਾ ਹੈ ਉਹ ਤਬਾਹ ਨਹੀਂ ਹੋ ਸਕਦਾ। ਅਸੀਂ ਲੈਨਿਨਗ੍ਰਾਦ ਦੇ ਵਸਨੀਕ ਬੜੇ ਔਖੇ ਦਿਨਾਂ ਵਿਚੋਂ ਲੰਘ ਰਹੇ ਹਾਂ, ਪਰ ਸਾਨੂੰ ਪਤਾ ਹੈ ਕਿ ਸਾਡਾ ਦੇਸ ਅਤੇ ਸਾਡੇ ਸਾਰੇ ਹਮਵਤਨ ਸਾਡੇ ਨਾਲ ਹਨ। ਅਸੀਂ ਆਪਣੇ ਵਾਸਤੇ ਉਹਨਾਂ ਦੀ ਚਿੰਤਾ ਨੂੰ, ਉਹਨਾਂ ਦੇ ਪਿਆਰ, ਉਹਨਾਂ ਦੀ ਸਹਾਇਤਾ ਨੂੰ ਮਹਿਸੂਸ ਕਰ ਸਕਦੇ ਹਾਂ। ਅਸੀਂ ਉਹਨਾਂ ਦੇ ਧੰਨਵਾਦੀ ਹਾਂ ਅਤੇ ਵਾਅਦਾ ਕਰਦੇ ਹਾਂ ਕਿ ਅਸੀਂ ਹਮੇਸ਼ਾ ਡੱਟੇ ਰਹਾਂਗੇ, ਸਾਡੇ ਹੌਸਲੇ ਬੁਲੰਦ ਰਹਿਣਗੇ..."

ਪੂਰੇ ਦੇਸ ਵਾਸਤੇ ਹੁੰਦੇ ਪਰਸਾਰਨ ਵੀ ਲੈਨਿਨਗ੍ਰਾਦ ਦੇ ਵਾਸੀ ਸੁਣਦੇ ਸਨ, ਅਤੇ ਇਸੇ ਕਰਕੇ ਹੀ ਅੱਨਾ ਅਖਮਾਤੋਵਾ, ਲੈਨਿਨਗ੍ਰਾਦ ਦੀਆਂ ਔਰਤਾਂ ਨੂੰ ਸੰਬੋਧਨ ਕਰ ਰਹੀ ਸੀ। ਹਰ ਪਹਿਲੀ ਥਾਂ ਤੇ ਇਹ ਪਰਸਾਰਨ ਪੂਰੇ ਦੇਸ ਲਈ ਤੇ ਸਮੁਚੇ ਸੰਸਾਰ ਲਈ ਸਨ, ਅਤੇ ਇਹ ਬਹੁਤ ਜ਼ਰੂਰੀ ਸੀ ਕਿ ਸ਼ਹਿਰ ਦੇ ਆਮ ਰਾਖਿਆਂ ਦੇ ਨਾਲ ਨਾਲ ਹੀ, ਦੁਨੀਆ ਭਰ ਵਿਚ ਪ੍ਰਸਿਧੀ ਦੇ ਮਾਲਕ ਲੋਕ ਵੀ ਰੇਡੀਓ ਤੋਂ ਬੋਲਣ। ਬੇਸ਼ਕ, ਨਾਜ਼ੀ ਵੀ ਸਾਡੇ ਪਰਸਾਰਨ ਸੁਣਦੇ ਸਨ। ਉਹ ਇਹ ਪ੍ਰੋਗਰਾਮ

ਮਾਣਦੇ ਸਨ ਅਤੇ, ਜਿਵੇਂ ਸਾਨੂੰ ਮਗਰੋਂ ਪਤਾ ਲੱਗਾ, ਬੋਲਣ ਵਾਲਿਆਂ ਦੇ ਨਾਂ ਲਿੱਖ ਲੈਂਦੇ ਸਨ, "ਹਿਸਾਬ ਲੈਣ ਦੇ ਦਿਨ" ਦੀ ਉਡੀਕ ਵਿਚ। ਜਿਵੇਂ ਅਸੀਂ ਸਾਰੇ ਜਾਣਦੇ ਹਾਂ, ਉਹਨਾਂ ਦੇ ਇਹ ਫਤੂਰ ਪੂਰੇ ਨਹੀਂ ਹੋਣੇ ਸਨ। ਮੈਨੂੰ ਇਹ ਸੋਚ ਕੇ ਫ਼ਖ਼ਰ ਹੁੰਦਾ ਹੈ ਕਿ ਲੈਨਿਨਗ੍ਰਾਦ ਦਾ ਇਕ ਵੀ ਲੇਖਕ ਐਸਾ ਨਹੀਂ ਜਿਸ ਨੇ ਕਦੇ ਇਹਨਾਂ ਪਰਸਾਰਨਾਂ ਵਿਚ ਹਿੱਸਾ ਲੈਣ ਤੋਂ ਇਨਕਾਰ ਕੀਤਾ ਹੋਵੇ। ਸਗੋਂ, ਇਸ ਦੇ ਉਲਟ, ਇਸ ਕੰਮ ਲਈ ਸੱਦਿਆ ਜਾਣਾ ਇਕ ਵੱਡਾ ਮਾਣ ਸਮਝਿਆ ਜਾਂਦਾ ਸੀ। ਨਿਕੋਲਾਈ ਤਿਖ਼ੋਨੋਵ, ਅਲੇਕਸਾਂਦਰ ਪਰੋਕੋਫੀਏਵ ਤੇ ਵਿਸਾਰੀਓਨ ਸਾਯਾਨੋਵ ਕਈ ਵਾਰ ਰੇਡੀਓ ਲੈਨਿਨਗ੍ਰਾਦ ਆਏ ਅਤੇ ਆਪਣੀਆਂ ਜੋਸ਼ੀਲੀਆਂ ਤੇ ਦਲੇਰੀਭਰੀਆਂ ਕਵਿਤਾਵਾਂ ਤੇ ਵਾਰਤਾਵਾਂ ਸੁਣਾਈਆਂ। ਅਲੇਕਸਾਂਦਰ ਫਾਦੇਯੇਵ ਜਿਹੜਾ 1942 ਦੀ ਬਹਾਰ ਵਿਚ ਹਵਾਈ ਜਹਾਜ਼ ਰਾਹੀਂ ਲੈਨਿਨਗ੍ਰਾਦ ਆਇਆ, ਦੋ ਵਾਰੀ ਰੇਡੀਓ ਤੋਂ ਬੋਲਿਆ। ਮਿਖ਼ਾਇਲ ਸ਼ੋਲੋਖ਼ੋਵ ਦੀ ਪਰਸਾਰਤ ਹੋਈ ਨਿਘੀ ਵਾਰਤਾ ਦਾ ਖਰੜਾ ਅਜੇ ਤੱਕ ਮੇਰੇ ਕੋਲ ਸਾਂਭਿਆ ਹੋਇਆ ਹੈ।

ਹੁਣ ਸਾਡਾ ਇਰਾਦਾ ਸੀ ਕਿ ਇਹ ਸਭ ਚੀਜ਼ਾਂ—ਸ਼ੋਸਤਾਕੋਵਿਚ ਦੀ ਸਤੰਬਰ 1941 ਦੀ ਤਕਰੀਰ, ਉਸ ਮਾਂ ਦੀ ਕਹਾਣੀ ਜਿਸ ਦੇ ਬੱਚੇ ਇਕ ਖੰਡਰ ਹੋਏ ਮਕਾਨ ਵਿਚ ਮਾਰੇ ਗਏ ਸਨ, ਵਿਸ਼ਨੇਵਸਕੀ ਦੇ ਜਜ਼ਬਿਆਂ ਵਿਚ ਗੁੱਧੇ ਹੋਏ ਭਾਸ਼ਨ, ਤਿਖੋਨੋਵ ਦੀਆਂ ਜੰਗ ਬਾਰੇ ਡੌਲੇ ਫਰਕਾ ਦੇਣ ਵਾਲੀਆਂ ਕਵਿਤਾਵਾਂ, ਵੋਲਜ਼ੈਨਿਨ ਦੀਆਂ ਬੀਰ ਰਸੀ ਬੋਲੀਆਂ ਤੇ ਟੱਪੇ ਅਤੇ ਕੁਝ ਇਕ ਦੇਸ ਲਈ ਸਮੁਚੇ ਦੇ ਸਮੁਚੇ ਪ੍ਰੋਗਰਾਮ ਅਤੇ ਰੇਡੀਓ ਦੀਆਂ ਖਬਰਾਂ ਦੇ ਅੰਸ਼ ਅਤੇ ਲੈਨਿਨਗ੍ਰਾਦ ਦੀ ਆਵਾਜ਼ ਤੋਂ ਮਿਲੀ ਹਲਾਸ਼ੇਰੀ ਬਾਰੇ ਛਾਪੇਮਾਰਾਂ ਦੀਆਂ ਕਹਾਣੀਆਂ "ਇਹ ਰੇਡੀਓ ਲੈਨਿਨਗ੍ਰਾਦ ਏ" ਕਿਤਾਬ ਦੇ ਪਹਿਲੇ ਭਾਗ ਵਿਚ ਸ਼ਾਮਲ ਕਰੀਏ।

ਇਥੇ ਮੈਂ ਇਕ ਛੋਟਾ ਜਿਹਾ ਪਰ ਬੜਾ ਅਹਿਮ ਵਾਧਾ ਕਰਨਾ ਚਾਹੁੰਦਾ ਹਾਂ। ਜਦੋਂ ਅਸੀਂ 10 ਜਨਵਰੀ 1942 ਦੀ ਉਸ ਬੇਚੈਨੀ ਭਰੀ ਪ੍ਰੇਰਨਾਮਈ ਰਾਤ ਆਪਣੀ ਵਿਉਂਤ ਉਲੀਕੀ ਓਦੋਂ ਬਹੁਤ ਕੁਝ ਐਸਾ ਸੀ ਜਿਸ ਦਾ ਸਾਨੂੰ ਪਤਾ ਨਹੀਂ ਸੀ ਤੇ ਜਿਸ ਨੂੰ ਅਸੀਂ **ਅਗਾਊਂ ਵੇਖ ਨਹੀਂ ਸਕਦੇ ਸਾਂ**। ਮਿਸਾਲ ਵਾਸਤੇ, ਅਸੀਂ ਸ਼ੋਸਤਾਕੋਵਿਚ ਦੀ ਉਸ ਸਿੰਫਨੀ ਬਾਰੇ ਵਾਰਤਾ ਤਾਂ ਸ਼ਾਮਲ ਕਰ ਲਈ ਜਿਸ ਦੀ ਉਹ ਰਚਨਾ ਕਰ ਰਿਹਾ ਸੀ, ਪਰ ਸਾਨੂੰ ਇਹ ਨਹੀਂ ਸੀ ਪਤਾ ਕਿ ਓਸੇ ਸਾਲ ਮਾਰਚ ਵਿਚ ਉਹ ਸਿੰਫਨੀ ਮਾਸਕੋ ਵਿਚ ਪੇਸ਼ ਕੀਤੀ ਜਾਏਗੀ ਅਤੇ ਸਵਰਕਾਰ ਤੇ ਸਾਰੀ ਦੁਨੀਆ ਵਲੋਂ ਇਸ ਨੂੰ ਲੈਨਿਨਗ੍ਰਾਦ ਸਿੰਫਨੀ ਦਾ ਨਾਂ ਦਿੱਤਾ ਜਾਏਗਾ, ਜਾਂ ਓਸੇ ਹੀ ਸਾਲ ਬਾਦ ਵਿਚ ਸਾਡਾ ਆਪਣਾ ਆਰਕੈਸਟਰਾ, ਰੇਡੀਓ ਸਟੇਸ਼ਨ ਦਾ ਆਰਕੈਸਟਰਾ, ਸਾਡੇ ਘਿਰੇ ਹੋਏ ਸ਼ਹਿਰ ਵਿਚ ਇਸ ਨੂੰ ਪੇਸ਼ ਕਰੇਗਾ! ਉਸ ਸਿਆਲ ਆਰਕੈਸਟਰਾ ਨੇ ਪ੍ਰੋਗਰਾਮ ਪੇਸ਼ ਕਰਨਾ ਲੱਗਪਗ ਬੰਦ ਕਰ ਦਿੱਤਾ ਸੀ ਕਿਉਂਕਿ ਸਾਜ਼ਿੰਦਿਆਂ ਵਿਚ

ਸਾਹਸੱਤ ਹੀ ਨਹੀਂ ਸੀ ਰਿਹਾ। ਫੂਕ ਨਾਲ ਹਵਾ ਭਰ ਕੇ ਵਜਾਏ ਜਾਣ ਵਾਲੇ ਸਾਜ਼ਾਂ ਬਾਰੇ ਇਹ ਗੱਲ ਖਾਸ ਤੌਰ ਤੇ ਲਾਗੂ ਹੁੰਦੀ ਸੀ ਕਿਉਂਕਿ ਜ਼ੋਰ ਲਾਉਣ ਨਾਲ ਪੇਟ ਵੀ ਪਾਟ ਸਕਦਾ ਸੀ। ਸਾਜ਼ਿੰਦਿਆਂ ਦੀ ਗਿਣਤੀ ਘਟਦੀ ਗਈ ਸੀ। ਕੁਝ ਮੁਹਾਜ਼ 'ਤੇ ਚਲੇ ਗਏ, ਕੁਝ ਭੁੱਖ ਦੇ ਹੱਥੋਂ ਮਰ ਗਏ। ਮੈਨੂੰ ਸਿਆਲ ਦੀਆਂ ਉਹ ਬੱਗੀਆਂ ਚਿੱਟੀਆਂ ਸਵੇਰਾਂ ਹਮੇਸ਼ਾ ਯਾਦ ਰਹਿਣਗੀਆਂ ਜਦੋਂ ਯਾਸ਼ਾ ਬਾਬੂਸ਼ਕਿਨ, ਜਿਸ ਦਾ ਸਰੀਰ ਫੁਲ ਗਿਆ ਸੀ ਤੇ ਰੰਗ ਸਿੱਕੇ ਵਰਗਾ ਹੋ ਗਿਆ ਸੀ, ਟਾਈਪਿਸਟ ਨੂੰ ਆਰਕੈਸਟਰਾ ਦੀ ਹਾਲਤ ਬਾਰੇ ਆਪਣੀਆਂ ਚਲੰਤ ਰਿਪੋਰਟਾਂ ਲਿਖਵਾ ਰਿਹਾ ਹੁੰਦਾ ਸੀ।

"ਪਹਿਲੀ ਵਾਇਲਿਨ ਮਰਨ ਵਾਲੀ ਹੈ, ਡੱਰਮ ਕੰਮ ਉਤੇ ਆਉਂਦਾ ਰਾਹ ਵਿਚ ਮਰ ਗਿਆ, ਧੂਤੂ ਮਰਨ ਕਿਨਾਰੇ ਹੈ," ਉਸ ਨੇ ਬਾਹਰੋਂ ਸ਼ਾਂਤ, ਨਿਰਾਸ਼ਾ ਨਾਲ ਖੋਖਲੀ ਆਵਾਜ਼ ਵਿਚ ਲਿਖਵਾਇਆ।

ਇਸ ਦੇ ਬਾਵਜੂਦ ਜਿਉਂਦੇ ਮੈਂਬਰਾਂ ਨੇ, ਜਿਨ੍ਹਾਂ ਵਿਚੋਂ ਬਹੁਤੇ ਰੇਡੀਓ ਸਟੇਸ਼ਨ ਦੀ ਇਮਾਰਤ ਵਿਚ ਹੀ ਠਹਿਰਾਏ ਗਏ ਸਨ, ਕੰਮ ਕਰਨਾ ਨਹੀਂ ਸੀ ਛੱਡਿਆ ਅਤੇ ਆਪਣਾ ਅਸਲ ਕੰਮ ਕਰੀ ਜਾ ਰਹੇ ਸਨ। ਕਾਰਲ ਐਲਿਆਸਬਰਗ ਸਟੂਡੀਓ ਦੇ ਬਰਫ ਠੰਡੇ ਕਮਰਿਆਂ ਵਿਚ ਬਹਾਦਰੀ ਨਾਲ ਰਿਆਜ਼ ਕਰਾਈ ਜਾਂਦਾ ਸੀ ਅਤੇ ਐਸੀਆਂ ਰਚਨਾਵਾਂ ਚੁਣਦਾ ਜਿਨ੍ਹਾਂ ਨੂੰ ਵਜਾਉਣ ਸੰਗੀਤਕਾਰਾਂ ਦੀ ਸਰੀਰਕ ਸਮਰਥਾ ਵਿਚ ਹੁੰਦਾ ਸੀ। ਜਦੋਂ ਇਹ ਖਬਰ ਆਈ ਕਿ ਸਤਵੀਂ ਸਿੰਫਨੀ ਮਾਸਕੋ ਵਿਚ ਪੇਸ਼ ਕੀਤੀ ਗਈ ਸੀ ਅਤੇ ਫੇਰ ਕੁਝ ਚਿਰ ਬਾਦ ਇਸ ਦੀ ਸੁਰ-ਲਿੱਪੀ ਹਵਾਈ ਜਹਾਜ਼ ਰਾਹੀਂ ਲਿਆਂਦੀ ਗਈ ਤਾਂ ਆਰਕੈਸਟਰਾ ਦੀ ਅਮਲੀ ਰੂਪ ਵਿਚ ਪੂਰੀ ਨਾ ਹੋ ਸਕਣ ਵਾਲੀ ਇਹ ਤਾਂਘ ਪ੍ਰਚੰਡ ਹੋ ਗਈ ਕਿ ਸਿੰਫਨੀ ਨੂੰ ਏਥੇ ਪੇਸ਼ ਕੀਤਾ ਜਾਏ ਜਿਥੇ ਇਹਦਾ ਜਨਮ ਹੋਇਆ ਸੀ, ਘਿਰੇ ਹੋਏ, ਭੁੱਖੇ ਮਰਦੇ ਪਰ ਹੱਠੀ ਸ਼ਹਿਰ ਵਿਚ। ਸੁਰ-ਲਿਪੀ ਉਤੇ ਪਹਿਲੀ ਨਜ਼ਰ ਮਾਰ ਕੇ ਹੀ ਐਲਿਅਸਬਰਗ ਸਮਝ ਗਿਆ ਸੀ ਕਿ ਸੁਪਨਾ ਉੱਕਾ ਹੀ ਸਾਕਾਰ ਹੋਣ ਵਾਲਾ ਨਹੀਂ—ਇਸ ਇਤਿਹਾਸਕ, ਸ਼ਕਤੀਸ਼ਾਲੀ ਸੁਰ-ਲਿਪੀ ਲਈ ਦੋਹਰੇ ਆਰਕੈਸਟਰਾ ਦੀ, ਲੱਗਪਗ ਇਕ ਸੌ ਬੰਦਿਆਂ ਦੀ ਲੋੜ ਸੀ ਅਤੇ ਰੇਡੀਓ ਸਟੇਸ਼ਨ ਦੇ ਆਰਕੈਸਟਰਾ ਵਿਚ ਬਹਾਰ ਤੋਂ ਸਿਰਫ ਪੰਦਰਾਂ ਸੰਗੀਤਕਾਰ ਰਹਿ ਗਏ ਸਨ। ਇਸ ਦੇ ਬਾਵਜੂਦ, ਉਸ ਨੇ ਰੇਡੀਓ ਸਟੇਸ਼ਨ ਦੇ ਉਸ ਵੇਲੇ ਦੇ ਕਾਰਜਕਾਰੀ ਚੇਅਰਮੈਨ ਵਿਕਤੋਰ ਖੋਦੋਰੇਨਕੋ ਅਤੇ ਸਟੇਸ਼ਨ ਦੇ ਕਲਾ ਨਿਰਦੇਸ਼ਕ ਬਾਬੂਸ਼ਕਿਨ ਨਾਲ ਮਿਲਕੇ, ਸਤਵੀਂ ਸਿੰਫਨੀ ਲੈਨਿਨਗ੍ਰਾਦ ਵਿਚ ਪੇਸ਼ ਕਰਨ ਦਾ ਫੈਸਲਾ ਕੀਤਾ।

ਸ਼ਹਿਰੀ ਪਾਰਟੀ ਕਮੇਟੀ ਨੇ ਸੰਗੀਤਕਾਰਾਂ ਲਈ ਦਲੀਏ ਦਾ ਰੋਜ਼ਾਨਾ ਵਾਧੂ ਰਾਸ਼ਨ ਰਾਖਵਾਂ ਕਰਕੇ, ਉਹਨਾਂ ਦੀ ਮਦਦ ਕੀਤੀ। ਉਸ ਵੇਲੇ, ਮੇਰਾ ਖਿਆਲ ਹੈ, ਕਿ ਇਹ ਕੁਲ ਚਾਲੀ ਗ੍ਰਾਮ ਦਾਣੇ ਜਾਂ ਫਲੀਆਂ ਦਾ ਰਾਸ਼ਨ ਹੁੰਦਾ ਸੀ। ਰੇਡੀਓ

ਤੇ ਸ਼ਹਿਰ ਦੇ ਸਾਰੇ ਸੰਗੀਤਕਾਰਾਂ ਦੇ ਨਾਂ ਇਕ ਅਪੀਲ ਪਰਸਾਰਨ ਕੀਤੀ ਗਈ ਕਿ ਉਹ ਰੇਡੀਓ ਸਟੇਸ਼ਨ ਹਾਜ਼ਰ ਹੋਣ। ਬੜਾ ਪ੍ਰਭਾਵਸ਼ਾਲੀ ਹੁੰਗਾਰਾ ਮਿਲਿਆ। ਪਹੁੰਚਣ ਵਾਲਿਆਂ ਵਿਚ ਸੰਗੀਤ-ਸੰਸਥਾ ਦਾ ਪਹਿਲਾ ਵਾਇਲਿਨ, ਜ਼ਾਵੇਤਨੋਵਸਕੀ ਸੀ, ਮਾੜਚੂ ਜਿਹਾ ਪਰ ਹਮੇਸ਼ਾ ਵਾਂਗ ਚੁਸਤ ਤੇ ਧੀਰਜਵਾਨ, ਅਤੇ ਲੈਨਿਨਗ੍ਰਾਦ ਦਾ ਸਭ ਤੋਂ ਵੱਡੀ ਉਮਰ, ਸੱਤਰ ਸਾਲਾਂ ਦਾ ਸੰਗੀਤਕਾਰ ਨਾਗੋਰਨੀਉਕ, ਜਿਹੜਾ ਕੰਡਕਟਰ ਰਿਮਸਕੀ-ਕੋਰਸਾਕੋਵ, ਨਾਪਰਾਵਨਿਕ ਅਤੇ ਗਲਾਜ਼ੂਨੋਵ ਨਾਲ ਆਰਕੈਸਟਰਾ ਵਿਚ ਧੂਤੂ ਵਜਾ ਚੁੱਕਾ ਹੋਇਆ ਸੀ। ਸਖਤ ਜ਼ਖਮੀ ਹੋ ਜਾਣ ਕਾਰਨ ਫੌਜ ਵਿਚੋਂ ਨਾਮਕਟਾ, ਨਾਗੋਰਨੀਉਕ ਦਾ ਪੁੱਤਰ, ਜਿਸ ਨੂੰ ਲੈਨਿਨਗ੍ਰਾਦ ਵਿਚੋਂ ਬਾਹਰ ਪਹੁੰਚਾ ਦਿੱਤਾ ਗਿਆ ਸੀ, ਨੇ ਵੀ ਆਪਣੇ ਪਿਓ ਦੇ ਨਾਲ ਆਉਣ ਲਈ ਤਰਲਾ ਲਿਆ ਸੀ। ਪਰ ਬੁੱਢੇ ਸੰਗੀਤਕਾਰ ਨੇ ਇਨਕਾਰ ਕਰ ਦਿੱਤਾ ਸੀ: ਸ਼ਾਇਦ ਉਹ ਸਤਵੀਂ ਸਿੰਫਨੀ ਨਾ ਵਜਾ ਸਕੇ ?!

ਪਰ ਹਾਲੇ ਵੀ ਸੰਗੀਤਕਾਰ ਕਾਫੀ ਨਹੀਂ ਸਨ। ਤੱਦ ਮੁਹਾਜ਼ ਤੇ ਬਾਲਟਿਕ ਬੇੜੇ ਦੇ ਰਾਜਸੀ ਪ੍ਰਸ਼ਾਸਨ ਨੇ ਇਕ ਹੁਕਮ ਜਾਰੀ ਕੀਤਾ ਕਿ ਫੌਜ ਤੇ ਜਲ-ਸੈਨਾ ਦੇ ਸਭ ਤੋਂ ਚੰਗੇ ਸੰਗੀਤਕਾਰ ਸ਼ਹਿਰ ਦੇ ਮਿਲਵੇਂ ਆਰਕੈਸਟਰਾ ਵਿਚ ਭੇਜੇ ਜਾਣ। ਇਸ ਪ੍ਰਕਾਰ ਲੈਨਿਨਗ੍ਰਾਦ ਦੇ ਰਾਖਿਆਂ ਨੇ ਆਪਣੀ ਹੀ ਸਿੰਫਨੀ ਪੇਸ਼ ਕਰਨ ਲਈ ਸਿਰਤੋੜ ਜਤਨ ਕੀਤੇ।

ਤੇ ਫੇਰ 9 ਅਗਸਤ, 1942 ਦਾ ਉਹ ਦਿਹਾੜਾ ਆਇਆ ਜਦੋਂ ਕਈ ਮਹੀਨੇ ਵਿਰਾਨ ਪਏ ਰਹਿਣ ਮਗਰੋਂ, ਸੰਗੀਤ-ਸੰਸਥਾ ਦਾ ਚਿੱਟੇ ਥੰਮੇ ਵਾਲਾ ਹਾਲ ਜਗਮਗ ਜਗਮਗ ਕਰ ਉਠਿਆ ਅਤੇ ਲੈਨਿਨਗ੍ਰਾਦ ਦੇ ਵਾਸੀਆਂ ਨਾਲ ਖਚਾ ਖਚ ਭਰ ਗਿਆ। ਉਹ ਮੂਹਰਲੇ ਮੋਰਚਿਆਂ ਤੋਂ ਅਤੇ ਹਰ ਐਸੀ ਥਾਂ ਤੋਂ ਆਏ ਜਿਥੋਂ ਪੈਦਲ ਤੁਰ ਕੇ ਜਾਂ ਟਰਾਮ ਉਤੇ ਆਇਆ ਜਾ ਸਕਦਾ ਸੀ (ਬਹਾਰ ਵਿਚ ਟਰਾਮਾਂ ਫੇਰ ਚਲਣ ਲੱਗ ਪਈਆਂ ਸਨ)। ਇਹਨਾਂ ਲੋਕਾਂ ਵਿਚ ਮਜ਼ਦੂਰ ਸਨ ਜਿਹੜੇ ਰਖਿਆ ਵਾਸਤੇ ਹਥਿਆਰ ਬਣਾਉਂਦੇ ਸਨ, ਇਮਾਰਤਕਾਰ ਸਨ ਜਿਹੜੇ ਸ਼ਹਿਰ ਦੇ ਪੁਨਰ-ਨਿਰਮਾਣ ਦੀਆਂ ਵਿਉਂਤਾਂ ਬਣਾ ਰਹੇ ਸਨ, ਅਧਿਆਪਕ ਸਨ ਜਿਹੜੇ ਹਵਾਈ ਹਮਲਿਆਂ ਤੋਂ ਮਹਿਫੂਜ਼ ਤਹਿਖਾਨਿਆਂ ਵਿਚ ਬੱਚਿਆਂ ਨੂੰ ਪੜ੍ਹਾਉਂਦੇ ਸਨ, ਲੇਖਕ ਤੇ ਕਵੀ ਸਨ ਜਿਨ੍ਹਾਂ ਨੇ ਬੀਤੇ ਸਿਆਲ ਦੇ ਖੌਫਨਾਕ ਮਹੀਨਿਆਂ ਵਿਚ ਹੱਥਾਂ ਵਿਚੋਂ ਕਲਮਾਂ ਨਹੀਂ ਛੱਡੀਆਂ ਸਨ, ਫੌਜੀ, ਅਫਸਰ, ਪਾਰਟੀ ਕਾਰਕੁਨ ਅਤੇ ਸ਼ਹਿਰ ਦੇ ਪ੍ਰਸ਼ਾਸਨ ਦੇ ਨੁਮਾਇੰਦੇ ਸਨ।

ਮਿਲਵੇਂ ਆਰਕੈਸਟਰਾ ਦੇ ਸੰਗੀਤਕਾਰ ਵੱਡੀ ਸਾਰੀ ਸਟੇਜ ਉਤੇ ਆਏ। ਹਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ। ਸਟੇਜ ਉਤੇ ਆਏ ਸੰਗੀਤਕਾਰਾਂ ਵਿਚ ਇਸ ਆਰਕੈਸਟਰਾ ਦਾ ਧੁਰਾ, ਰੇਡੀਓ ਦੇ ਸੰਗੀਤਕਾਰ ਨਜ਼ਰ ਆਉਂਦੇ ਸਨ: ਏ. ਪਾਨਿਨਿਯਾਵਸਕੀ, ਜਿਸ ਨੇ ਸਟੂਡੀਓ ਦੇ ਛੱਤ 'ਤੇ ਡਿੱਗੇ ਪਹਿਲੇ ਬਲਦੇ ਬੰਬ

ਨੂੰ ਬੁਝਾਇਆ ਸੀ, ਅੱਗ ਦਾ ਧਿਆਨ ਰੱਖਣ ਵਾਲੇ ਜਥੇ ਦਾ ਕਮਾਂਡਰ ਵਾਇਲਿਨਵਾਦਕ ਅ. ਪਰੇਸਰ, ਅ. ਸਾਫੋਨੋਵ ਅਤੇ ਯ. ਸ਼ਾਖ਼ ਜਿਸ ਨੇ ਪੁਲਕੋਵੋ ਦੇ ਨੇੜੇ ਖੰਦਕਾਂ ਪੁਟਣ ਵਿਚ ਹੱਥ ਵਟਾਇਆ ਸੀ। ਸੰਗੀਤਕਾਰਾਂ ਨੇ ਫੌਜੀਆਂ ਵਾਲੀਆਂ ਕਮੀਜ਼ਾਂ ਤੇ ਜਹਾਜ਼ੀਆਂ ਵਾਲੀਆਂ ਬੰਡੀਆਂ ਪਾਈਆਂ ਹੋਈਆਂ ਸਨ। ਸਾਡੇ ਸਾਮ੍ਹਣੇ ਲੈਨਿਨਗ੍ਰਾਦ ਦੇ ਰਾਖੇ ਸਨ, ਸਦਾ ਵਾਂਗ ਤਿਆਰ ਬਰ ਤਿਆਰ ਜਿਹੜੇ ਕਿਸੇ ਵੀ ਪਲ ਆਪਣੇ ਸ਼ਹਿਰ ਲਈ, ਆਪਣੇ ਦੇਸ ਲਈ ਤੇ ਆਪਣੇ ਲੋਕਾਂ ਲਈ ਜਾਨਾਂ ਵਾਰ ਸਕਦੇ ਸਨ।

ਕਾਰਲ ਐਲਿਅਸਬਰਗ ਕੰਡਕਟਰ ਵਾਲੇ ਸਟੈਂਡ 'ਤੇ ਆ ਖੜਾ ਹੋਇਆ। ਉਸ ਨੇ ਟੇਲ-ਕੋਟ, ਅਸਲ ਟੇਲ-ਕੋਟ ਪਾਇਆ ਹੋਇਆ ਸੀ ਜਿਵੇਂ ਕਿ ਕੰਡਕਟਰ ਨੂੰ ਸ਼ੋਭਾ ਦੇਂਦਾ ਹੈ, ਭਾਵੇਂ ਇਹ ਉਹਦੇ ਮੋਢਿਆਂ ਉਤੇ ਇਉਂ ਲੱਗ ਰਿਹਾ ਸੀ ਜਿਵੇਂ ਕਿੱਲੀ ਨਾਲ ਟੰਗਿਆ ਹੋਇਆ ਹੋਵੇ। ਕੁਝ ਪਲ ਮੁਕੰਮਲ ਚੁੱਪ ਤਣੀ ਰਹੀ ਤੇ ਫੇਰ ਸਿੰਫਨੀ ਸ਼ੁਰੂ ਹੋਈ। ਇਸ ਦੇ ਪਹਿਲੇ ਹੀ ਤਾਲ ਤੋਂ ਅਸੀਂ ਆਪਣੇ ਆਪ ਨੂੰ ਪਛਾਣ ਲਿਆ ਅਤੇ ਉਸ ਪੈਂਡੇ ਨੂੰ ਜਿਹੜਾ ਅਸੀਂ ਤੁਰ ਕੇ ਆਏ ਸਾਂ, ਲੈਨਿਨਗ੍ਰਾਦ ਦੀ ਸੂਰਮਗਤੀ ਜਿਹੜੀ ਦੰਦ-ਕਥਾ ਬਣ ਚੁੱਕੀ ਸੀ: ਵਿਸਾਹਘਾਤੀ ਦੁਸ਼ਮਣ ਦਾ ਸਾਡੇ ਉਤੇ ਹਮਲਾ, ਸਾਡਾ ਅੱਗੋਂ ਡਟਵਾਂ ਮੁਕਾਬਲਾ, ਸਾਡਾ ਦੁਖ ਦਰਦ, ਉਜਲੇ ਸੰਸਾਰ ਲਈ ਸਾਡਾ ਸੁਪਨਾ, ਸਾਡੀ ਹੋਣ ਵਾਲੀ ਅੱਟਲ ਜਿੱਤ। ਅਤੇ ਅਸੀਂ ਜਿਨ੍ਹਾਂ ਨੇ ਸਿਆਲ ਵਿਚ ਆਪਣੇ ਪਿਆਰਿਆਂ ਦੀਆਂ ਲਾਸ਼ਾਂ ਉਤੇ ਅਥਰੂ ਨਹੀਂ ਕੇਰੇ ਸਨ, ਆਪਣੇ ਖਾਮੋਸ਼, ਕੌੜੇ ਤੇ ਦਿਲ ਦਾ ਭਾਰ ਹੌਲਾ ਕਰਨ ਵਾਲੇ ਅਥਰੂਆਂ ਨੂੰ ਰੋਕ ਨਹੀਂ ਸੀ ਸਕੇ ਤੇ ਇਹਨਾਂ ਦੀ ਸਾਨੂੰ ਕੋਈ ਸ਼ਰਮਿੰਦਗੀ ਵੀ ਨਹੀਂ ਸੀ... ਸਾਨੂੰ ਰੇਡੀਓ ਸਟੇਸ਼ਨ 'ਤੇ ਕੰਮ ਕਰਨ ਵਾਲਿਆਂ ਨੂੰ ਇਸ ਅਦਭੁਤ ਸੰਗੀਤ ਵਿਚੋਂ ਇਸ ਦੇ ਰਚਨਾਕਾਰ, ਦਮਿਤਰੀ ਸ਼ੋਸਤਾਕੋਵਿਚ ਦੀ ਮਧਮ ਜਿਹੀ, ਠਰ੍ਹੰਮੇ ਭਰੀ ਤੇ ਸਿਆਣੀ ਆਵਾਜ਼ ਸੁਣ ਰਹੀ ਸੀ ਜਿਹੜੀ ਸਤੰਬਰ 1941 ਦੇ ਘਿਰੇ ਹੋਏ ਲੈਨਿਨਗ੍ਰਾਦ ਵਿਚੋਂ ਆਉਂਦੀ ਸੀ ਜਦੋਂ ਦੁਸ਼ਮਣ ਸ਼ਹਿਰ ਉਤੇ ਕਬਜ਼ਾ ਕਰਨ ਦਾ ਸਿਰਤੋੜ ਜਤਨ ਕਰ ਰਿਹਾ ਸੀ:

"ਸਾਥੀਓ, ਮੈਂ ਤੁਹਾਨੂੰ ਲੈਨਿਨਗ੍ਰਾਦ ਦੇ ਵਾਸੀਆਂ ਵਲੋਂ ਯਕੀਨ ਦਿਵਾਉਂਦਾ ਹਾਂ ਕਿ ਸਾਨੂੰ ਕੋਈ ਨਹੀਂ ਹਰਾ ਸਕਦਾ ਤੇ ਅਸੀਂ ਹਮੇਸ਼ਾ ਆਪਣੇ ਮੋਰਚਿਆਂ ਉਤੇ ਡਟੇ ਰਹਾਂਗੇ..."

...10 ਜਨਵਰੀ ਦੀ ਉਸ ਯਾਦਗਾਰੀ ਰਾਤ ਨੂੰ ਅਸੀਂ ਆਪਣੀ ਵਿਉਂਤ ਵਿਚ 'ਨਾਕਾਬੰਦੀ ਵਿਚ ਪਾੜ' ਲਿੱਖ ਲਿਆ ਸੀ ਭਾਵੇਂ ਇਸ ਦਾ ਸਾਨੂੰ ਕੋਈ ਪਤਾ ਨਹੀਂ ਸੀ ਕਿ ਇਹ ਕਿਵੇਂ ਹੋਵੇਗਾ। ਮੈਂ ਇਕ ਵਾਰੀ ਫੇਰ ਆਖਾਂ ਕਿ ਓਦੋਂ ਸਾਨੂੰ ਜਾਪਦਾ ਸੀ, ਕਿ ਇਹ ਬਹੁਤ ਜਲਦੀ ਹੋ ਜਾਏਗਾ। ਸਾਨੂੰ ਇਹ ਨਹੀਂ ਸੀ ਪਤਾ ਕਿ ਇਸ

ਨਾਕਾਬੰਦੀ ਦੇ ਟੁਟਣ ਤੋਂ ਪਹਿਲਾਂ ਸਾਨੂੰ 1942 ਦਾ ਪੂਰਾ ਵਰ੍ਹਾ ਅਸਹਿ ਔਕੜਾਂ ਝਲਦਿਆਂ ਗੁਜ਼ਾਰਨਾ ਪਵੇਗਾ।

ਜਿਸ ਰਾਤ ਨਾਕਾਬੰਦੀ ਟੁੱਟੀ, ਉਸ ਰਾਤ ਰੇਡੀਓ ਸਟੇਸ਼ਨ ਉਤੇ ਜੋ ਕੁਝ ਵੀ ਹੋਇਆ ਸੀ ਉਹ ਆਪਮੁਹਾਰਾ, ਬਿਨਾਂ ਕਿਸੇ ਤਿਆਰੀ ਤੇ ਯੋਜਨਾ ਦੇ ਹੋਇਆ ਸੀ — ਸੰਗੀਤ, ਓਸੇ ਪਲ ਲਿੱਖੀਆਂ ਗਈਆਂ ਕਵਿਤਾਵਾਂ, ਤਕਰੀਰਾਂ — ਇਹ ਖੁਸ਼ੀਆਂ ਦਾ ਇਕ ਨਿਰੰਤਰ ਵਹਾਓ ਸੀ ਜਿਸ ਨੂੰ ਵੋਲਖੋਵ ਮੁਹਾਜ਼ ਨੇ ਸੁਣਿਆ, ਸਾਰੇ ਦੇਸ ਨੇ, ਸਮੂਹ ਸੰਸਾਰ ਨੇ ਸੁਣਿਆ। ਅਤੇ ਸਾਡੇ ਲਈ, ਰੇਡੀਓ 'ਤੇ ਕੰਮ ਕਰਨ ਵਾਲਿਆਂ ਲਈ ਸਭ ਤੋਂ ਵੱਡਾ ਇਨਾਮ ਇਹ ਸੀ ਕਿ ਖੁਸ਼ੀਆਂ ਭਰੀ ਉਸ ਰਾਤ ਲੈਨਿਨਗ੍ਰਾਦ ਦੇ ਵਾਸੀ ਵਹੀਰਾਂ ਘਤ ਕੇ ਸਾਡੇ ਕੋਲ, ਆਪਣੇ ਪਿਆਰੇ, ਸਚਮੁਚ ਲੋਕ-ਪਿਆਰੇ ਮੰਚ ਕੋਲ ਆਏ।

ਇਕ ਬੁੱਢੀ ਔਰਤ ਸ਼ਹਿਰ ਦੇ ਦੂਜੇ ਸਿਰੇ ਤੋਂ ਸਾਰੀ ਰਾਤ ਤੁਰਦੀ ਆਈ ਤੇ ਜਦੋਂ ਉਹਨੂੰ ਰੋਕ ਕੇ ਮਿਲੀਸ਼ੀਆਂ ਵਾਲੇ ਪਾਸ ਪੁਛਦੇ ਤਾਂ ਉਹ ਜਵਾਬ ਦੇਂਦੀ:

"ਮੈਂ ਰੇਡੀਓ ਨੂੰ ਚੱਲੀ ਆਂ, ਬੀਬਾ, ਲੈਨਿਨਗ੍ਰਾਦ ਵਾਲਿਆਂ ਨੂੰ ਵਧਾਈ ਦੇਣ।"

ਤੇ ਮਿਲੀਸ਼ੀਆ ਵਾਲੇ ਉਸ ਨੂੰ ਲੰਘ ਜਾਣ ਦੇਂਦੇ। ਉਹ ਤੜਕਸਾਰ ਸਾਡੇ ਕੋਲ ਪਹੁੰਚੀ ਤੇ "ਵਧਾਈ ਦਿੱਤੀ।"

ਇਕ ਹੋਰ ਸੁਆਣੀ ਨੇ ਸਾਨੂੰ ਦੱਸਿਆ:

"ਜਦੋਂ ਮੈਂ ਖਬਰ ਸੁਣੀ ਕਿ ਨਾਕਾਬੰਦੀ ਤੋੜ ਦਿੱਤੀ ਗਈ ਏ, ਮੇਰੇ ਅਥਰੂ ਛਲਕ ਆਏ ਤੇ ਮੈਂ ਫਲੈਟ ਵਿਚ ਅੱਗੇ ਪਿੱਛੇ ਭੱਜੀ ਫਿਰਾਂ ਕਿ ਕੋਈ ਲਭੇ ਜਿਸ ਨੂੰ ਜੱਫੀ ਪਾਵਾਂ। ਪਰ ਮੈਂ ਇਕੱਲੀ ਸਾਂ। ਫੇਰ ਮੈਨੂੰ ਖਿਆਲ ਆਇਆ ਕਿ ਹੁਣੇ ਰੇਡੀਓ ਵੱਲ ਦੌੜ ਜਾਵਾਂ, ਪਰ ਫਲੈਟ ਵਿਚੋਂ ਨਿਕਲਣ ਤੋਂ ਡਰਦੀ ਸਾਂ। ਸੋ ਮੈਂ ਸਾਰੀ ਰਾਤ ਲਾਊਡਸਪੀਕਰ ਅੱਗੇ ਖੜੀ ਰਹੀ ਤੇ ਸੁਣਦੀ ਰਹੀ ਤੇ ਮਹਿਸੂਸ ਹੁੰਦਾ ਸੀ ਜਿਵੇਂ ਮੈਂ ਇਕੱਲੀ ਨਹੀਂ।"

ਅਤੇ ਪਾੜ ਪੈ ਜਾਣ ਦੇ ਬਾਵਜੂਦ ਵੀ ਭਾਵੇਂ ਨਾਕਾਬੰਦੀ ਇਕ ਸਾਲ ਹੋਰ ਰਹੀ, ਹੋਰ ਗੋਲੇ, ਹੋਰ ਬੰਬ ਤੇ ਲੋਕਾਂ ਲਈ ਹੋਰ ਨਵੀਆਂ ਮੁਸੀਬਤਾਂ ਆਈਆਂ, ਭਾਵੇਂ ਸ਼ਹਿਰ ਦੀ ਆਖਰੀ ਬੰਦ-ਖਲਾਸੀ ਦਾ ਖੁਸ਼ੀਆਂ ਭਰਿਆ ਦਿਨ ਇਕ ਸਾਲ ਮਗਰੋਂ ਆਇਆ, ਪਰ ਲੈਨਿਨਗ੍ਰਾਦ ਦੇ ਵਾਸੀਆਂ ਨੂੰ ਖੁਸ਼ੀ ਦੀ ਸਿਖਰ ਵਾਲੀ, 18 ਜਨਵਰੀ 1943 ਦੀ ਰਾਤ ਯਾਦ ਹੈ, ਉਹ ਰਾਤ ਜਦੋਂ ਸਾਰੇ ਦਿਲ ਇਕ ਦੂਜੇ ਵਾਸਤੇ ਖੁਲ੍ਹੇ ਸਨ। ਰੇਡੀਓ ਦੀ ਆਵਾਜ਼ ਉਸ ਰਾਤ ਦਾ ਅਨਿਖੜ ਅੰਗ ਸੀ। ਕਈ ਮਹੀਨਿਆਂ ਬਾਦ ਪਹਿਲੀ ਵਾਰੀ ਸਾਰੀ ਰਾਤ ਰੇਡੀਓ ਤੋਂ ਗੀਤ ਤੇ ਵਾਰਤਾਵਾਂ ਪਰਸਾਰਨ ਹੁੰਦੀਆਂ ਰਹੀਆਂ ਸਨ ਅਤੇ ਦੁਨੀਆ ਦੇ ਕੋਨੇ ਕੋਨੇ ਵਿਚ ਇਹ ਆਵਾਜ਼ ਸੁਣੀ ਗਈ ਸੀ "ਇਹ ਰੇਡੀਓ ਲੈਨਿਨਗ੍ਰਾਦ ਏ"...

# ਯੂਰੀ ਬੋਨਦਾਰੇਵ

ਯੂਰੀ ਬੋਨਦਾਰੇਵ ਨੇ ਜਨਮ 1924 ਵਿਚ ਓਰਸਕ ਸ਼ਹਿਰ ਵਿਚ ਲਿਆ। ਮੁਹਾਜ਼ ਉਤੇ ਤੋਪਖਾਨੇ ਦਾ ਅਫਸਰ ਰਿਹਾ। ਜੰਗ ਮਗਰੋਂ ਗੋਰਕੀ ਸਾਹਿਤ ਇਨਸਟੀਚਿਊਟ ਤੋਂ ਵਿਦਿਆ ਪ੍ਰਾਪਤ ਕੀਤੀ। ਪਹਿਲੀ ਰਚਨਾ 1949 ਵਿਚ ਛਪੀ। ਮਹਾਨ ਦੇਸ਼ਭਗਤਕ ਜੰਗ ਬਾਰੇ ਨਾਵਲਾਂ ਤੇ ਨਾਵਲੈਟਾਂ ਨੇ ਬੋਨਦਾਰੇਵ ਨੂੰ ਪ੍ਰਸਿਧੀ ਦਿਵਾਈ। ਉਸ ਨੂੰ ਲੈਨਿਨ ਪੁਰਸਕਾਰ ਮਿਲਿਆ ਹੋਇਆ ਹੈ।

ਨਾਵਲ "ਗਰਮ ਬਰਫ਼," ਜਿਸ ਵਿਚੋਂ ਇਕ ਅੰਸ਼ ਇਸ ਸੰਗ੍ਰਹਿ ਵਿਚ ਸ਼ਾਮਲ ਕੀਤਾ ਗਿਆ ਹੈ, ਸਤਾਲਿਨਗ੍ਰਾਦ ਦੀ ਲੜਾਈ ਬਾਰੇ ਹੈ। ਇਸ ਦੇ ਅੰਤਿਮ ਕਾਂਡ ਵਿਚ ਮਾਨਸ਼ਟੇਨ ਦੀ ਟੈਂਕ ਸੈਨਾ ਦੀ ਹਾਰ ਮਗਰਲੇ ਪਹਿਲੇ ਪਲਾਂ ਦਾ ਵਰਨਣ ਹੈ, ਜਿਹੜੀ ਸਤਾਲਿਨਗ੍ਰਾਦ ਵਿਚ ਘਿਰੇ ਹੋਏ ਪਾਊਲਿਊਸ ਦੇ ਫੌਜੀਆਂ ਨੂੰ ਸਹਾਇਤਾ ਦੇਣ ਆਈ ਸੀ।

# ਗਰਮ ਬਰਫ

ਬੇਸੋਨੋਵ ਨੇ ਜਦੋਂ ਟੈਂਕ ਤੇ ਮਸ਼ੀਨਬੰਦ ਦੱਸਤਿਆਂ ਨਾਲ ਹਮਲਾ ਕਰਨ ਦਾ ਸਿਗਨਲ ਦੇਣ ਦਾ ਹੁਕਮ ਦੇ ਦਿੱਤਾ ਤਾਂ ਉਸ ਤੋਂ ਚਾਲੀ ਮਿੰਟ ਬਾਦ ਪਿੰਡ ਦੇ ਉਤਰੀ ਹਲਕੇ ਵਿਚ ਆਖਰੀ ਫੈਸਲਾਕੁੰਨ ਲੜਾਈ ਹੋ ਰਹੀ ਸੀ।

ਨਿਗਰਾਨ ਚੌਕੀ ਤੋਂ ਉਹ ਪਿੰਡ ਦੀਆਂ ਗਲੀਆਂ ਤੇ ਬਾਹਰ-ਵਾਰ ਦੇ ਇਲਾਕਿਆਂ ਵਿਚ ਛਿੜੀ ਟੈਂਕਾਂ ਦੀ ਲੜਾਈ ਨੂੰ ਵੇਖ ਰਿਹਾ ਸੀ। ਉੱਚੀ ਥਾਂ ਤੋਂ ਹਨੇਰੇ ਵਿਚ ਵੇਖਿਆਂ, ਅਤੇ ਸ਼ਾਇਦ ਇਸ ਕਰਕੇ ਵੀ ਕਿ ਆਦਮੀ ਦਾ ਕੋਈ ਨਾਂ-ਨਿਸ਼ਾਨ ਨਜ਼ਰ ਨਹੀਂ ਸੀ ਆਉਂਦਾ, ਜਾਪਦਾ ਸੀ ਕਿ ਇਕ ਦੂਜੇ ਦੇ ਉੱਤੇ ਚੜ੍ਹ ਕੇ ਬੜੀ ਘਮਸਾਨ ਦੀ ਡਟਵੀਂ ਲੜਾਈ ਹੋ ਰਹੀ ਸੀ। ਪਿੰਡ ਦੇ ਬਾਹਰ ਦੇ ਸਾਰੇ ਇਲਾਕੇ ਵਿਚੋਂ ਤੋਪਾਂ ਦੇ ਗੋਲੇ ਠਾਹ ਠਾਹ ਕਰ ਰਹੇ ਸਨ। ਘਰਾਂ ਮਕਾਨਾਂ ਵਿਚਕਾਰ "ਕਾਤੀਊਸ਼ਾ" ਰਾਕਟਾਂ ਦਾ ਝੱਖੜ ਝੁੱਲਿਆ ਹੋਇਆ ਸੀ। ਜਿਹੜੇ ਟੈਂਕ ਇਕ ਦੂਜੇ ਨਾਲ ਭਿੜ ਗਏ ਸਨ ਉਹ ਚੁਰੱਸਤਿਆਂ ਵਿਚ ਖੜੇ ਮੱਚ ਰਹੇ ਸਨ। ਚਾਰ ਚੁਫੇਰੇ ਤੋਂ ਉਠਦੀਆਂ ਅੱਗ ਦੀਆਂ ਲਾਟਾਂ ਵਿਚ, ਗੁਲਾਬੀ ਜਿਹੇ ਲੋਹੇ ਦੇ ਦੈਂਤ, ਇਉਂ ਚਮਕਦੇ ਜਿਵੇਂ ਕਈ ਮੁੜ੍ਹਕੋ ਮੁੜ੍ਹਕੀ ਹੋਇਆ ਹੋਵੇ। ਕੰਢੇ ਦੇ ਨਾਲ ਏਧਰ ਓਧਰ, ਅੱਗੇ ਪਿੱਛੇ ਫਿਰ ਰਹੇ ਸਨ, ਬਹੁਤ ਨੇੜਿਓਂ ਅੱਗ ਵਰ੍ਹਾ ਰਹੇ ਸਨ, ਇਕ ਤਰ੍ਹਾਂ ਆਪਣੀਆਂ ਤੋਪਾਂ ਦੀਆਂ ਨਾਲੀਆਂ ਨਾਲ ਇਕ ਦੂਜੇ ਨੂੰ ਵਿਨ੍ਹ ਰਹੇ ਸਨ, ਮਕਾਨਾਂ ਤੇ ਢਾਰਿਆਂ ਨੂੰ ਦਰੜਦੇ ਜਾ ਰਹੇ ਸਨ, ਰਿੜ੍ਹਦੇ ਹੋਏ ਪਿੱਛੇ ਹੱਟ ਕੇ ਬਾਹਰ ਆ ਜਾਂਦੇ ਸਨ, ਤੇ ਫੇਰ ਨਵਾਂ ਜ਼ੋਰਦਾਰ ਹੱਲਾ ਕਰਦੇ ਸਨ ਅਤੇ ਧੁੱਸ ਦੇ ਕੇ ਅਗਲੇ ਤੋਂ ਅਗਲੇ ਮੋਰਚੇ ਵੱਲ ਵਧਦੇ ਜਾਂਦੇ ਸਨ। ਜਰਮਨਾਂ ਨੇ ਮੁਕਾਬਲਾ ਕੀਤਾ ਅਤੇ ਉੱਤਰੀ ਕੰਢੇ ਪਰ ਜਮਾਈ ਰੱਖੇ ਸਨ ਪਰ ਹੌਲੀ ਹੌਲੀ ਉਹਨਾਂ ਨੂੰ ਦਰਿਆ ਵੱਲ ਧੱਕ ਦਿੱਤਾ ਗਿਆ ਸੀ। ਪਰ ਚਾਲੀਵੇਂ ਮਿੰਟ ਕੁਝ ਤਬਦੀਲੀ ਆਈ ਸੀ। ਦਰਿਆ ਦੇ ਪਾਟ ਵਿਚੋਂ ਇੰਜਨਾਂ ਦੀ ਇਕਸਾਰ ਗੜਗੜਾਹਟ ਦੀਆਂ ਟੁਟਵੀਆਂ ਗੂੰਜਾਂ ਉੱਠੀਆਂ ਅਤੇ ਜਰਮਨਾਂ ਨੇ ਉਸ ਪਾਸੇ ਵਧਣਾ ਸ਼ੁਰੂ ਕਰ ਦਿੱਤਾ ਜਿਥੋਂ ਦਰਿਆ ਪਾਰ ਕੀਤਾ ਜਾ ਸਕਦਾ ਸੀ। ਅਤੇ ਬੇਸੋਨੋਵ ਨੇ ਅਚਾਨਕ ਹੀ ਉੱਤਰੀ ਨਹੀਂ ਸਗੋਂ ਦੱਖਣੀ ਕੰਢੇ

ਵੱਲ ਵੇਖਿਆ ਅਤੇ ਅਜੇ ਵੀ ਉਹ ਵਿਸ਼ਵਾਸ ਕਰਨ ਤੋਂ ਡਰਦਾ ਸੀ। ਇਸ ਵਾਸਤੇ ਡਰਦਾ ਸੀ ਕਿ ਉਹ ਕੋਈ ਨਿਰਣਾ ਕਾਹਲੀ ਵਿਚ ਨਾ ਕਰ ਬੈਠੇ।

ਦਰਿਆ ਦੇ ਦੂਜੇ ਪਾਸੇ, ਜਿਸ ਪਾਸੇ ਜਰਮਨ ਟੈਂਕ ਹੌਲੀ ਹੌਲੀ ਪਿੱਛੇ ਹਟ ਰਹੇ ਸਨ ਅਤੇ ਜਿੱਥੇ ਇੰਜ ਜਾਪਦਾ ਸੀ ਜਿਵੇਂ ਬੰਬਾਂ, ਗੋਲਿਆਂ ਤੇ ਟੈਂਕਾਂ ਦੇ ਹਮਲਿਆਂ ਨੇ ਸਭ ਕੁਝ ਕੁਚਲ ਦਿੱਤਾ ਹੋਵੇਗਾ, ਤਬਾਹ ਕਰ ਦਿੱਤਾ ਹੋਵੇਗਾ, ਮਿੱਝ ਕੱਢ ਦਿੱਤੀ ਹੋਵੇਗੀ, ਜਿਥੇ ਸਤੇਪੀ ਘੋਰ ਸੁਨ-ਮਸਾਣ ਜਾਪਦਾ ਸੀ, ਝੁਲਸ ਗਿਆ ਸੀ, ਜਿਥੇ ਜ਼ਿੰਦਗੀ ਦਾ ਕੋਈ ਨਿਸ਼ਾਨ ਨਹੀਂ ਸੀ ਰਹਿ ਗਿਆ, ਉਥੇ ਉਸ ਨੂੰ ਰਫਲ ਦੀਆਂ ਗੋਲੀਆਂ ਦੀ ਹੋ ਰਹੀ ਬੁਛਾੜ, ਦੁਮੇਲ ਵੱਲ ਨੂੰ ਵਧਦੇ ਤੋਪਾਂ ਦੇ ਗੋਲਿਆਂ ਦੇ ਕਿਰਮਚੀ ਭੰਬੂਕੇ ਤੇ ਟੈਂਕ-ਮਾਰ ਰਫਲਾਂ ਵਿਚੋਂ ਨਿਕਲਦੀ ਅੱਗ ਦੀਆਂ ਕਾਟਵੀਆਂ ਜੀਭਾਂ ਵਿਖਾਈ ਦੇ ਰਹੀਆਂ ਸਨ। ਉਸ ਥਾਂ ਤੋਂ ਜਿੱਥੇ ਕੱਲ੍ਹ ਪਿਆਦਾ ਫੌਜ ਦੀਆਂ ਖੰਦਕਾਂ ਸਨ, ਤਿੰਨ ਮਸ਼ੀਨ-ਗੱਨਾਂ ਇਕੋ ਵੇਲੇ ਚੱਲੀਆਂ ਤੇ ਉਹਨਾਂ ਦੀਆਂ ਗੋਲੀਆਂ ਸਤੇਪੀ ਵਿਚ ਲਾਲ ਤਿਤਲੀਆਂ ਵਾਂਗ ਫੜਫੜਾਈਆਂ। ਜਿਸ ਨੂੰ ਮਰ ਗਿਆ ਤੇ ਤਬਾਹ ਹੋ ਗਿਆ ਸਮਝ ਲਿਆ ਗਿਆ ਸੀ ਉਸ ਨੇ ਮੱਠੀ ਮੱਠੀ ਹਿਲਜੁਲ ਸ਼ੁਰੂ ਦਿੱਤੀ ਸੀ, ਉਹ ਵਿਚ ਜਿਊਂਦੇ ਹੋਣ ਦੇ ਲੱਛਣ ਨਜ਼ਰ ਆਉਣ ਲੱਗੇ ਸਨ ਅਤੇ ਇਸ ਗੱਲ ਦੀ ਕਲਪਨਾ ਹੀ ਨਹੀਂ ਸੀ ਕੀਤੀ ਜਾ ਸਕਦੀ ਕਿ ਇਹ ਜ਼ਿੰਦਗੀ ਬਚ ਕਿਵੇਂ ਗਈ ਸੀ। ਉਹਨਾਂ ਖੰਦਕਾਂ ਤੇ ਤੋਪਖਾਨੇ ਦੇ ਮੋਰਚਿਆਂ ਵਿਚ ਜਿਨ੍ਹਾਂ ਨੂੰ ਬੀਤੇ ਦਿਨ ਬਕਤਰਬੰਦ ਜਰਮਨ ਦਸਤਿਆਂ ਨੇ ਜਾਂ ਕੁਚਲ ਦਿੱਤਾ ਸੀ ਜਾਂ ਘੇਰ ਲਿਆ ਸੀ, ਲੰਮੀ ਤੇ ਮਾਰੂ ਲੜਾਈ ਸਮੇਂ ਇਸ ਨੇ ਆਪਣੇ ਆਪ ਨੂੰ ਬਚਾ ਕਿਵੇਂ ਲਿਆ ਸੀ।

ਧੁੰਦਲੀ ਸਵੇਰ ਦੀ ਹਵਾ ਨਿਗਰਾਨ ਚੌਕੀ ਦੇ ਬੰਨੇ ਥਪੇੜੇ ਮਾਰਦੀ ਲੰਘੀ ਤੇ ਬੇਸੋਨੋਵ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਉਸ ਨੇ ਆਪਣਾ ਰੁਮਾਲ ਕੱਢਿਆ, ਅੱਖਾਂ ਪੂੰਝੀਆਂ, ਮੂੰਹ ਪੂੰਝਿਆ ਤੇ ਦੋ-ਅੱਖੀ ਦੂਰਬੀਨ ਉੱਤੇ ਝੁਕ ਗਿਆ।

ਉਹ ਆਪਣੇ ਆਪ ਨੂੰ ਕਿਸੇ ਗੱਲ ਦਾ ਯਕੀਨ ਦਿਵਾਉਣਾ ਚਾਹੁੰਦਾ ਸੀ ਜਿਸ ਉੱਤੇ ਵਿਸ਼ਵਾਸ ਕਰਨਾ ਔਖਾ ਸੀ ਪਰ ਜਿਸ ਵਿਚ ਕਿਸੇ ਸ਼ੱਕ-ਸ਼ੁਬ੍ਹੇ ਦੀ ਵੀ ਕੋਈ ਗੁੰਜਾਇਸ਼ ਨਹੀਂ ਸੀ। ਦੱਖਣੀ ਕੰਢੇ ਵਲੋਂ, ਉਹਨਾਂ ਖੰਦਕਾਂ ਵਿਚੋਂ ਜਿਨ੍ਹਾਂ ਨੂੰ ਜਰਮਨ ਟੈਂਕਾਂ ਨੇ ਮਲੀਆ ਮੇਟ ਕਰ ਦਿੱਤਾ ਸੀ, ਤੋਪਾਂ ਦੇ ਉਹਨਾਂ ਮੋਰਚਿਆਂ ਵਿਚੋਂ ਜਿਨ੍ਹਾਂ ਨੂੰ ਗੋਲਿਆਂ ਨੇ ਉਡਾ ਦਿੱਤਾ ਸੀ, ਘੇਰੀਆਂ ਗਈਆਂ ਉਹਨਾਂ ਯੂਨਿਟਾਂ ਵਿਚੋਂ ਬਚ ਜਾਣ ਵਾਲੇ, ਜਿਹੜੇ ਕਿਸੇ ਵੀ ਹਿਸਾਬ ਨਾਲ ਜਿਊਂਦੇ ਰਹਿ ਨਹੀਂ ਸੀ ਸਕਦੇ, ਗੋਲੀਆਂ ਚਲਾ ਰਹੇ ਸਨ ਤੇ ਲੜਾਈ ਵਿਚ ਹਿੱਸਾ ਲੈ ਰਹੇ ਸਨ।

"ਮੇਰੇ, ਮੇਰੇ ਜਵਾਨ! ਵੇਖੋ, ਕਾਮਰੇਡ ਕਮਾਂਡਰ! ਅਜੇ ਦਮ ਹੈ ਉਹਨਾਂ ਵਿਚ! ਕਮਾਲ ਦੇ ਜਵਾਨ ਨੇ ਮੇਰੇ! ਸ਼ਾਬਾਸ਼! ਬਹੁਤ ਖੂਬ!" ਨਿਗਰਾਨ ਚੌਕੀ ਉਤੇ ਸਿਗਨਲ ਦੇਣ ਵਾਲਿਆਂ ਦੀਆਂ ਆਵਾਜ਼ਾਂ ਤੇ ਸਾਂ ਸਾਂ ਕਰਦੀ ਹਵਾ ਦੇ ਸ਼ੋਰ

ਜਿਸ ਦੇਯੇਵ ਨੇ ਖ਼ੁਸ਼ੀ ਵਿਚ ਆ ਕੇ ਜਵਾਨ, ਭਾਰੀ ਆਵਾਜ਼ ਵਿਚ ਆਖਿਆ।

ਦੇਯੇਵ ਦੇ ਇਸ ਅਚਾਨਕ ਫੁਟ ਨਿਕਲੇ ਮੋਹ ਅਤੇ ਅਗਲੇਰੀਆਂ ਖੰਦਕਾਂ ਵਿਚ ਆਪਣੇ ਉਹਨਾਂ ਜਵਾਨਾਂ ਬਾਰੇ ਇਹ ਗਭਰੂਆਂ ਵਾਲੀ ਸ਼ੇਖੀ, ਜਿਨ੍ਹਾਂ ਦੇ ਨਾਂ ਉੱਤੇ ਉਹ ਬਹੁਤ ਪਹਿਲਾਂ ਕਲਮ ਫੇਰ ਚੁੱਕਾ ਸੀ ਪਰ ਜਿਹੜੇ ਅਜੇ ਵੀ ਲੜਾਈ ਦੇ ਰਹੇ ਸਨ—ਉਸ ਵਲੋਂ ਕੋਮਲ ਭਾਵਨਾ ਦੇ ਇਸ ਖੁਲ੍ਹੇ ਵਿਖਾਵੇ ਤੋਂ, ਇਸ ਕਮਜ਼ੋਰੀ ਤੋਂ, ਬੇਸੋਨੋਵ ਨੂੰ ਖਿੱਝ ਨਹੀਂ ਆਈ। ਇਸ ਦੇ ਉਲਟ, ਦੇਯੇਵ ਦੀ ਕਿਲਕਾਰੀ ਸੁਣ ਕੇ ਉਸ ਨੇ ਮੂੰਹ ਦੂਜੇ ਪਾਸੇ ਕੀਤੇ ਬਗ਼ੈਰ ਹੀ ਆਪਣੇ ਜਜ਼ਬਾਤ ਨੂੰ ਦਬਾ ਲਿਆ ਅਤੇ ਇਕ ਵਾਰੀ ਫੇਰ ਉਸ ਨੂੰ ਖਿਆਲ ਆਇਆ ਕਿ ਕਿਸਮਤ ਨੇ ਆਜਿਹਾ ਡੀਵੀਜ਼ਨ ਕਮਾਂਡਰ ਦੇ ਕੇ ਉਸ ਨੂੰ ਬੜਾ ਭਾਰੀ ਇਨਾਮ ਦਿੱਤਾ ਹੈ।

ਟੈਂਕਾਂ ਦੇ ਗੋਲਿਆਂ ਦੇ ਸੂਹੇ ਭੰਬੂਕੇ ਦਸੰਬਰ ਦੀ ਪ੍ਰਭਾਤ ਦੇ ਧੁੰਦਲਕੇ ਦੇ ਲੰਗਾਰ ਲਾਹ ਰਹੇ ਸਨ। ਸਤੇਪੀ ਦੇ ਮੈਦਾਨ ਵਿਚੋਂ ਗੂੰਜਾਂ ਉਠਦੀਆਂ ਸਨ, ਇੰਜਨਾਂ ਦੀ ਖਰੜ ਖਰੜ ਇਕਸਾਰ ਗੂੰਜ ਵਿਚ ਓਤਪੋਤ ਹੋ ਰਹੀ ਸੀ, ਜਰਮਨ ਰਾਕਟ ਅਸਮਾਨ ਨੂੰ ਚੀਰਦੇ ਜਾਂਦੇ ਸਨ। ਆਪਣੇ ਘੁਰਨਿਆਂ ਵਿਚੋਂ ਜਾਗੇ ਜੰਗਲੀ ਜਾਨਵਰਾਂ ਵਾਂਗ ਝੱਈਆਂ ਲੈ ਲੈ ਕੇ ਪੈਂਦੇ ਜਰਮਨ ਟੈਂਕਾਂ ਨੂੰ, ਜਿਹੜੇ ਇਕ ਇਕ ਕਰਕੇ ਜਾਂ ਉਘੜ-ਦੁਘੜ ਦਸਤਿਆਂ ਵਿਚ ਕੰਢੇ ਵੱਲ ਆ ਗਏ ਸਨ, ਸਾਡੇ ਟੀ-34 ਟੈਂਕਾਂ ਨੇ ਭਜਾ ਦਿੱਤਾ ਜਿੰਨ੍ਹਾਂ ਨੇ, ਪੰਜ ਮਿੰਟ ਪਹਿਲਾਂ ਮਿਲੀ ਇਕ ਰਿਪੋਰਟ ਅਨੁਸਾਰ, ਦਰਿਆ ਪਾਰ ਕਰਨ ਦੀਆਂ ਦੋ ਥਾਵਾਂ ਉਤੇ ਕਬਜ਼ਾ ਕਰ ਲਿਆ ਹੋਇਆ ਸੀ। ਦੱਖਣੀ ਕੰਢੇ ਵਿਚੋਂ ਰਾਹ ਬਣਾਉਂਦੇ, ਟੀ-34 ਟੈਂਕ ਤਿਰਛੇ ਦਾਅ ਸਤੇਪੀ ਦੇ ਆਰ ਪਾਰ ਟੁੱਟ ਪਏ ਸਨ ਅਤੇ ਖੱਡ ਦੇ ਕਿਨਾਰੇ ਟੈਂਕਾਂ ਦੇ ਸੰਘਣੇ ਦਸਤਿਆਂ ਦੇ ਉਤੋਂ ਦੀ ਲੰਘ ਕੇ ਜਰਮਨ ਟੈਂਕਾਂ ਦੇ ਏਨੇ ਨੇੜੇ ਪਹੁੰਚ ਗਏ ਸਨ ਕਿ ਉਹ ਇਕ ਦੂਜੇ ਨਾਲ ਭਿੜਦੇ ਜਾਪਦੇ ਸਨ।

ਬੇਸੋਨੋਵ ਨੂੰ ਲੜਾਈ ਵਿਚ ਚੰਗੀ ਕਿਸਮਤ ਤੋਂ, ਹਾਲਾਤ ਨੂੰ ਸਬੱਬ ਉੱਤੇ ਛੱਡ ਦੇਣ ਤੋਂ, ਨਸੀਬੇ ਉੱਤੇ ਅੰਨ੍ਹਾ ਭਰੋਸਾ ਰੱਖਣ ਤੋਂ ਹਮੇਸ਼ਾ ਬੜਾ ਡਰ ਲੱਗਦਾ ਸੀ। ਇਸ ਵਿਚ ਉਹਦਾ ਓਸੇ ਤਰ੍ਹਾਂ ਵਿਸ਼ਵਾਸ ਨਹੀਂ ਸੀ ਜਿਸ ਤਰ੍ਹਾਂ ਆਪਣੇ ਕੁਝ ਸਾਥੀਆਂ ਦੇ ਫਜ਼ੂਲ ਅਧਿਕਤਮਵਾਦ ਉਤੇ ਵਿਸ਼ਵਾਸ ਨਹੀਂ ਸੀ, ਕਾਨਾਏ ਦੀ ਰਣਨੀਤੀ ਵਿਚ ਵਿਸ਼ਵਾਸ ਨਹੀਂ ਸੀ ਜਿਸ ਦਾ ਹਰ ਕਾਰਵਾਈ ਕਰਨ ਵੇਲੇ ਹੈਡ ਕੁਆਟਰ ਵਿਚ ਸੁਪਨਾ ਲਿਆ ਜਾਂਦਾ ਸੀ। ਬੇਸੋਨੋਵ ਬੇਮੁਹਾਰ ਭੁਲਾਂਦਰਿਆਂ ਦੇ ਵਹਿਣ ਵਿਚ ਘਟ ਵਧ ਹੀ ਵਹਿੰਦਾ ਸੀ ਕਿਉਂਕਿ ਉਸ ਨੂੰ ਪਤਾ ਸੀ ਕਿ ਲੜਾਈ ਵਿਚ ਹਰ ਚੀਜ਼ ਦਾ, ਜਿੱਤ ਤੇ ਹਾਰ ਦੋਵਾਂ ਦਾ, ਲਹੂ ਨਾਲ ਮੁੱਲ ਤਾਰਿਆ ਜਾਂਦਾ ਹੈ, ਕਿਉਂਕਿ ਇਸ ਦੀ ਹੋਰ ਕੋਈ ਕੀਮਤ ਹੈ ਹੀ ਨਹੀਂ। ਲਹੂ ਉਹ ਚੀਜ਼ ਹੈ ਜਿਸ ਦੀ ਥਾਂ ਕੋਈ ਹੋਰ ਚੀਜ਼ ਨਹੀਂ ਲੈ ਸਕਦੀ।

"ਉਡੀਕਣਾ ਚਾਹੀਦਾ ਹੈ।" ਉਸ ਨੇ ਸੋਚਿਆ ਸੀ। "ਕੋਰ ਦੀਆਂ ਅਗਲੀਆਂ

ਰਿਪੋਰਟਾਂ ਨੂੰ ਉਡੀਕਣਾ ਚਾਹੀਦਾ ਹੈ। ਮੁਹਾਜ਼ ਦੇ ਹੈਡ ਕੁਆਟਰ ਨੂੰ ਰਿਪੋਰਟ ਭੇਜਣ ਦਾ ਅਜੇ ਵੇਲਾ ਨਹੀਂ ਆਇਆ..."

ਪਰ ਜਦੋਂ ਕੱਲ੍ਹ ਵਾਲੇ ਜਰਮਨ ਹਮਲੇ ਮਗਰੋਂ, ਜਿਸ ਤੋਂ ਸਮੁਚੀ ਸੁਰਖਿਆ ਸ਼ਕਤੀ ਮੁਕੰਮਲ ਤਬਾਹੀ ਤੋਂ ਵਾਲ ਵਾਲ ਬਚ ਗਈ ਸੀ, ਉੱਤਰੀ ਕੰਢੇ ਵੱਲ ਜਰਮਨਾਂ ਦੇ ਰਾਹ ਬਣਾ ਲੈਣ ਮਗਰੋਂ, ਨੁਕਸਾਨ ਉਠਾਉਣ, ਖਿਚਾਅ ਅਤੇ ਦੇਯੇਵ ਦੀ ਡੀਵੀਜ਼ਨ ਦੇ ਟੁਕੜੇ ਹੋ ਜਾਣ ਮਗਰੋਂ, ਜਦੋਂ ਹੁਣ ਉਸ ਨੇ ਵੇਖਿਆ ਕਿ ਸਤੇਪੀ ਵਿਚ ਜਰਮਨ ਪਿਆਦਾ ਫੌਜ ਦੇ ਟਰੱਕ ਅੱਗ ਵਿਚ ਝੁਲਸੇ ਗਏ ਹਨ ਅਤੇ ਜਰਮਨ ਟੈਂਕ ਦੱਖਣ ਵੱਲ ਪਿੱਛੇ ਹੱਟ ਰਹੇ ਹਨ, ਜਦੋਂ ਡੀਵੀਜ਼ਨ ਨਾਲੋਂ ਹਾਲ ਵਿਚ ਹੀ ਕੱਟੇ ਗਏ ਦੱਖਣੀ ਕੰਢੇ, ਉਸ ਨੇ ਖੱਡ ਵੱਲ ਰਿੜ੍ਹਦੇ ਜਾਂਦੇ ਜਰਮਨ ਟੈਂਕਾਂ ਉੱਤੇ ਟੈਂਕ-ਮਾਰ ਰਫਲਾਂ ਦੇ ਗੋਲਿਆਂ ਨੂੰ ਛੁਰੀ ਵਰਗੀਆਂ ਲਾਟਾਂ ਬਣ ਕੇ ਵਰ੍ਹਦਿਆਂ ਤੇ ਤੋਪਾਂ ਵਿਚੋਂ ਨਿਕਲਦੇ ਭੰਬੂਕਿਆਂ ਨੂੰ ਵੇਖਿਆ, ਤਾਂ ਬੇਸੋਨੋਵ ਦੇ ਅੰਦਰ ਐਸਾ ਜੋਸ਼ ਉਬਾਲੇ ਖਾਣ ਲੱਗਾ ਕਿ ਉਸ ਦੇ ਲੱਕ ਤੋਂ ਮੁੜ੍ਹਕਾ ਚੋਣ ਲੱਗ ਪਿਆ, ਅਤੇ ਇਸ ਦੇ ਬਾਵਜੂਦ ਬੇਹਿਸੀ ਜਿਹੀ ਨਾਲ ਰੇਡਿਓ ਤੋਂ ਸੱਜਰੀਆਂ ਰਿਪੋਰਟਾਂ ਸੁਣ ਰਹੇ ਨੇ ਆਪਣੇ ਆਪ ਨੂੰ ਕਾਬੂ ਵਿਚ ਰੱਖਣ ਦੀ ਕੋਸ਼ਿਸ਼ ਕਰਦਿਆਂ, ਆਪਣੀ ਛੜੀ ਜ਼ਮੀਨ ਵਿਚ ਗੱਡ ਦਿੱਤੀ ਅਤੇ ਫਰ ਦੇ ਦਸਤਾਨਿਆਂ ਵਿਚ ਸਿਲ੍ਹੀਆਂ ਹੋ ਗਈਆਂ ਉਂਗਲਾਂ ਨਾਲ ਇਸ ਨੂੰ ਫੜ ਰੱਖਿਆ।

"ਠਹਿਰ ਜਾ, ਹਾਲੇ ਠਹਿਰ ਜਾ!" ਉਹ ਹਾਲੇ ਵੀ ਆਪਣੀ ਇਸ ਵਧ ਰਹੀ ਇਛਾ ਉਤੇ ਕਾਬੂ ਪਾਉਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਸਿੱਧਾ ਛੱਤੇ ਹੋਏ ਮੋਰਚੇ ਵਿਚ ਜਾਵੇ ਅਤੇ ਮੁਹਾਜ਼ ਦੇ ਕਮਾਂਡਰ ਨੂੰ, ਜਿਸ ਨੂੰ ਉਹਨੇ ਅੱਧਾ ਘੰਟਾ ਪਹਿਲਾਂ ਜਵਾਬੀ ਹਮਲੇ ਦੀ ਖਬਰ ਦਿੱਤੀ ਸੀ, ਰਿਪੋਰਟ ਕਰੇ ਕਿ ਜਰਮਨ ਦਰਿਆ ਦੇ ਕੰਢੇ ਤੋਂ ਪਿੱਛੇ ਹਟ ਰਹੇ ਹਨ, ਕਿ ਟੈਂਕ ਤੇ ਮਸ਼ੀਨਬੰਦ ਦੱਸਤੇ ਮਿਲੀ ਕਾਮਯਾਬੀ ਦਾ ਫਾਇਦਾ ਉਠਾ ਰਹੇ ਹਨ ਤੇ ਉਹਨਾਂ ਨੂੰ ਹੁਕਮ ਦਿੱਤਾ ਗਿਆ ਹੈ ਕਿ ਪਿੰਡ ਦੇ ਪੂਰੇ ਦੱਖਣੀ ਅੱਧ ਉਤੇ ਕਬਜ਼ਾ ਕਰ ਲੈਣ ਅਤੇ ਓਥੋਂ ਦੱਖਣ ਵੱਲ ਜਾਂਦੀ ਸੜਕ ਰੋਕਣ ਲਈ ਅੱਗੇ ਵਧਣ।

ਓਧਰ ਦੱਖਣੀ ਕੰਢੇ ਹਰ ਪਾਸੇ ਅੱਗਾਂ ਲੱਗ ਰਹੀਆਂ ਸਨ। ਲਾਟਾਂ ਪਿੰਡ ਦੀਆਂ ਛੱਤਾਂ ਤੋਂ ਉਪਰ ਉਠ ਰਹੀਆਂ ਸਨ ਅਤੇ ਗਲੀਆਂ ਵਿਚ, ਜਿੱਥੇ ਇਸ ਵੇਲੇ ਟੈਂਕਾਂ ਦੀ ਲੜਾਈ ਲੜੀ ਜਾ ਰਹੀ ਸੀ, ਗੋਲਿਆਂ ਨੇ ਊਧਮ ਮਚਾਇਆ ਹੋਇਆ ਸੀ।

ਬੇਸੋਨੋਵ ਕੁਝ ਮਿੰਟ ਹੋਰ ਠਹਿਰ ਗਿਆ। ਬਾਹਰੋਂ ਉਹ ਠਰ੍ਹੰਮੇ ਵਿਚ ਸੀ, ਕੋਰਾਂ ਦੀਆਂ ਰਿਪੋਰਟਾਂ ਸੁਣ ਰਿਹਾ ਸੀ, ਉਹਦੇ ਚਾਰ ਚੁਫੇਰੇ ਦਿੱਤੇ ਜਾਂਦੇ ਹੁਕਮਾਂ ਦੀ ਬੇਤਹਾਸ਼ਾ ਕਾਵਾਂ ਰੌਲੀ ਸੀ, ਨਿਗਰਾਨ ਚੌਕੀ ਦਾ ਸ਼ੋਰ-ਸ਼ਰਾਬਾ ਸੀ, ਉੱਚੀਆਂ ਉੱਚੀਆਂ ਆਵਾਜ਼ਾਂ, ਜੇਤੂ ਮੁਸਕਾਨਾਂ ਅਤੇ ਸਗੋਂ ਠਹਾਕੇ ਸਨ। ਕਿਤੇ ਕਿਤੇ ਕੋਈ ਖੁਲ੍ਹੇ ਆਮ ਸਿਗਰਟ ਸੁਲਘਾ ਰਿਹਾ ਸੀ ਤੇ ਸੁਖ ਦਾ ਸਾਹ ਲੈ ਰਿਹਾ ਸੀ। ਖੰਦਕ

ਹਨੇਰੇ ਵਿਚ ਸਿਗਰਟਾਂ ਦੀਆਂ ਡੱਬੀਆਂ ਦੀ ਖੜ ਖੜ ਹੋ ਰਹੀ ਸੀ ਤੇ ਮਾਚਸਾਂ ਬਲ ਰਹੀਆਂ ਸਨ ਜਿਵੇਂ ਮੁਹਾਜ਼ ਘਟੋ ਘਟ ਦਸ ਕਿਲੋਮੀਟਰ ਅਗਾਂਹ ਵਧ ਗਿਆ ਹਵੇ। ਹਰ ਕਿਸੇ ਨੂੰ ਇਉਂ ਮਹਿਸੂਸ ਹੁੰਦਾ ਸੀ ਜਿਵੇਂ ਉਹਨਾਂ ਦੇ ਤਮਾਕੂ ਦੇ ਧੂਏਂ ਨਾਲ ਹੀ ਉਸ ਕਾਮਯਾਬੀ ਦੀ ਮਹਿਕ ਵੀ ਅੰਦਰ ਜਾ ਰਹੀ ਹੋਵੇ ਜਿਸ ਦੀ ਉਹਨਾਂ ਨੂੰ ਬੜੇ ਚਿਰਾਂ ਤੋਂ ਤਾਂਘ ਸੀ ਤੇ ਜਿਹੜੀ ਅਖੀਰ ਪ੍ਰਾਪਤ ਹੋ ਗਈ ਸੀ। ਜਦੋਂ ਉਸ ਨੇ ਨਿਗਰਾਨ ਚੌਕੀ ਵਿਚ ਇਹ ਮੌਜ-ਮੇਲਾ ਵੇਖਿਆ ਸੁਣਿਆ ਤਾਂ ਬੇਸੋਨੋਵ ਨੇ, ਹਾਲੇ ਵੀ ਇਸ ਦੇ ਪ੍ਰਭਾਵ ਤੋਂ ਬਚਦਿਆਂ, ਠਰ੍ਹੰਮੇ ਭਰੀ ਤੇ ਖੁਸ਼ਕ ਆਵਾਜ਼ ਵਿਚ ਆਖਿਆ :

"ਚੌਕੀ ਵਿਚ ਸਿਗਰਟ ਨਾ ਪੀਓ, ਤੇ ਸਭ ਆਪੋ ਆਪਣੀ ਡਿਊਟੀ ਭੁਗਤਾਈ ਚਲੋ। ਲੜਾਈ ਅਜੇ ਖਤਮ ਨਹੀਂ ਹੋਈ। ਅਜੇ ਪਤਾ ਨਹੀਂ ਕਦੋਂ ਖ਼ਤਮ ਹੋਵੇ।"

ਇਹ ਆਖਦਿਆਂ ਸਾਰ ਹੀ ਉਸ ਨੇ ਆਪਣੀ ਇਸ ਗੱਲ ਦੇ ਬੇਤੁਕੇਪਨ ਨੂੰ ਇਸ ਦੇ ਬੇਲੋੜੇ ਫੁਸਫੁਸੇ ਅੰਦਾਜ਼ ਨੂੰ ਮਹਿਸੂਸ ਕਰ ਲਿਆ। ਮੱਥੇ ਉਤੇ ਤਿਊੜੀ ਚੜ੍ਹਾ ਕੇ ਅਤੇ ਆਪਣੇ ਇਸ ਗੰਭੀਰ, ਬੁੱਢਿਆਂ ਵਾਲੇ ਠਰ੍ਹੰਮੇ ਨੂੰ ਮਾਨਸਿਕ ਤੌਰ ਤੇ ਕੁਚਲ ਕੇ, ਉਹ ਜਲਦੀ ਜਲਦੀ ਉਹਨਾਂ ਅਫਸਰਾਂ ਦੇ ਅੱਗੋਂ ਦੀ ਬੰਕਰ ਵੱਲ ਵਧਿਆ ਜਿਨ੍ਹਾਂ ਨੇ ਆਪਣੇ ਕਫਾਂ ਵਿਚ ਸਿਗਰਟਾਂ ਲੁਕਾ ਲਈਆਂ।

ਕੋਈ ਦਸ ਮਿੰਟ ਬਾਦ, ਮੁਹਾਜ਼ ਦੇ ਕਮਾਂਡਰ ਨੂੰ ਵਿਸਥਾਰ ਨਾਲ ਚੜ੍ਹਾਈ ਬਾਰੇ ਰਿਪੋਰਟ ਦੇ ਕੇ ਅਤੇ ਚੀਫ ਆਫ ਸਟਾਫ ਯਾਤਸੇਨਕੋ ਨਾਲ ਗੱਲਬਾਤ ਕਰ ਕੇ, ਬੇਸੋਨੋਵ ਫੇਰ ਸ਼ਾਂਤ ਤੇ ਲੈਂਪ ਦੇ ਚਾਨਣ ਨਾਲ ਨਿਘੇ ਬੰਕਰ ਵਿਚੋਂ ਨਿਕਲ ਕੇ ਬਰਫੀਲੀ, ਹਵਾਹਾਰ ਤੇ ਘੁਸਮੁਸੀ ਖੰਦਕ ਵਿਚ ਆ ਗਿਆ, ਅਤੇ ਉਹਨੇ ਅਚਾਨਕ ਅਨੁਭਵ ਕੀਤਾ ਕਿ ਪਿਛਲੇ ਕੁਝ ਮਿੰਟਾਂ ਵਿਚ ਕੁਝ ਖਾਸ ਤ੍ਬਦੀਲੀ ਆ ਗਈ ਸੀ, ਵਾਤਾਵਰਣ ਵਿਚ ਕੁਝ ਨਵੀਂ ਖਾਸੀਅਤ ਆ ਗਈ ਸੀ। ਧਰਤੀ ਤੇ ਅਸਮਾਨ ਵਿਚ ਕੋਈ ਚੀਜ਼ ਆਪਣੀ ਥਾਂ ਤੋਂ ਹਿਲ ਗਈ ਸੀ।

"ਹਾਂ, ਸਵੇਰ ਹੋ ਗਈ ਸੀ।"

ਜਦੋਂ ਉਹਨੇ ਬਾਹਰ ਪਹਾੜੀ ਦੀ ਚੋਟੀ ਉਤੇ ਸ਼ੂਕਦੀ ਹਵਾ ਵਿਚ ਆ ਕੇ ਮਹਿਸੂਸ ਕੀਤਾ ਕਿ ਪ੍ਰਭਾਤ — ਦਸੰਬਰ ਮਹੀਨੇ ਦੀ ਕਕਰੀਲੀ ਨਿਰਮਲ ਪ੍ਰਭਾਤ — ਹੋ ਗਈ ਹੈ ਤਾਂ ਬੇਸੋਨੋਵ ਨੂੰ ਵਿਸ਼ਾਲ ਖੁਲ੍ਹੇ ਸਤੇਪੀ ਵਿਚ ਆਪਣੇ ਟੈਂਕਾਂ ਦੇ ਉਪਰ ਹਵਾਈ ਹਿਫਾਜ਼ਤ ਦੀ ਅਣਹੋਂਦ ਦਾ ਖਿਆਲ ਆਇਆ ਅਤੇ ਨਾਲ ਹੀ ਇਹ ਕਿ ਜਰਮਨ ਤੇ ਸੋਵੀਅਤ ਹਵਾਈ ਫੌਜਾਂ ਕੀ ਕਰ ਰਹੀਆਂ ਹੋਣਗੀਆਂ। ਸ਼ਾਇਦ ਹਵਾਈ ਸੈਨਾ ਦੇ ਪ੍ਰਤਿਨਿਧ ਦੇ ਦਿਮਾਗ਼ ਵਿਚ ਵੀ ਏਹੋ ਗੱਲ ਸੀ ਜਿਹੜਾ ਵੱਡੇ ਤੜਕੇ ਹੀ ਨਿਗਰਾਨ ਚੌਕੀ ਪਹੁੰਚ ਗਿਆ ਸੀ। ਸੌੜੇ ਮੱਥੇ ਵਾਲਾ ਇਹ ਮਿਲਣਸਾਰ ਕਰਨਲ ਸੀ ਜਿਸ ਨੇ ਵੱਡੇ ਸਾਰੇ ਬਕਸੇ ਵਿਚ ਇਕ ਨਕਸ਼ਾ ਫੜਿਆ ਹੋਇਆ ਸੀ ਅਤੇ ਆਪਣੇ ਮੁਸਕ੍ਰਾ ਰਹੇ ਬੁਲ੍ਹਾਂ ਵਿਚਾਲੇ ਵੱਡਾ ਸਾਰਾ ਪਰਸਪੇਕਸ ਦਾ ਬਣਿਆ ਸਿਗਰਟ-ਹੋਲਡਰ

ਅੜਾਇਆ ਹੋਇਆ ਸੀ। ਬੇਸੋਨੋਵ ਦੀ ਤਕਣੀ ਦੇ ਜਵਾਬ ਵਿਚ ਜਿਹੜੀ ਇਹ ਪੁਛ ਰਹੀ ਸੀ ਕਿ ਹਮਲਾ ਕਰਨ ਵਾਲੇ ਹਵਾਈ ਜਹਾਜ਼ ਕਿਥੇ ਹਨ, ਉਸ ਨੇ ਫੌਰਨ ਦੱਸਿਆ ਕਿ ਸਭ ਕੁਝ ਠੀਕ-ਠਾਕ ਹੈ, ਸ਼ੁਕਰ ਹੈ ਰੱਬ ਦਾ ਕਿ ਧੁੰਦ ਕੋਈ ਨਹੀਂ ਅਤੇ ਪੰਦਰਾਂ ਮਿੰਟਾਂ ਦੇ ਅੰਦਰ ਹੱਲਾ ਕਰਨ ਵਾਲੇ ਜਹਾਜ਼ ਨਿਗਰਾਨ ਚੌਕੀ ਦੇ ਉਪਰ ਉਡ ਰਹੇ ਹੋਣਗੇ। ਇਹ ਜਵਾਬ ਦੇ ਕੇ ਉਸ ਨੇ ਆਪਣੇ ਸਿਗਰਟ-ਹੋਲਡਰ ਨੂੰ ਪਪੋਲਿਆ ਤੇ ਉਤਸਾਹੀ ਅੰਦਾਜ਼ ਨਾਲ ਮੁਸਕ੍ਰਾਇਆ।

"ਜੇ ਇਹ ਗੱਲ ਏ, ਤਾਂ ਠੀਕ ਏ," ਬੇਸੋਨੋਵ ਨੇ ਜਵਾਬ ਦਿੱਤਾ। ਉਸ ਨੇ ਉਹਨੂੰ ਇਹ ਯਾਦ ਕਰਾਉਣ ਦੀ ਇੱਛਾ ਨੂੰ ਨੱਪ ਘੁਟ ਲਿਆ ਕਿ ਜਰਮਨ ਹਵਾਈ ਫੌਜ ਦਾ ਰਾਹ ਰੋਕਣ ਵਾਲੀ ਵੀ ਤਾਂ ਕੋਈ ਧੁੰਦ ਨਹੀਂ।

"ਵੇਖੋ, ਕਾਮਰੇਡ ਕਮਾਂਡਰ, ਸਾਡੇ ਸਲਾਵ ਗਭਰੂ ਕੀ ਕਰ ਰਹੇ ਨੇ। ਜਾਨ ਆ ਗਈ ਏ ਇਹਨਾਂ ਵਿਚ! ਔਹ ਸਗੋਂ ਲੰਗਰ ਆ ਗਿਆ?" ਬੋਜ਼ੀਚਕੋ ਅਜੇ ਵੀ ਨੱਪੀ ਨੱਪੀ ਖੁਸ਼ੀ ਨਾਲ ਬੋਲਿਆ ਅਤੇ ਆਪਣੇ ਦਸਤਾਨੇ ਨਾਲ ਪਹਾੜੀ ਦੇ ਖੱਬੇ ਪਾਸੇ ਅੱਧ-ਪਚੱਧ ਤਬਾਹ ਹੋ ਗਏ ਪੁਲ ਵੱਲ ਇਸ਼ਾਰਾ ਕੀਤਾ। ਬੋਜ਼ੀਚਕੋ ਲੜਾਈ ਸ਼ੁਰੂ ਹੋਣ ਦੇ ਪਲ ਤੋਂ ਹੀ ਬੇਸੋਨੋਵ ਨੂੰ ਛਡ ਕੇ ਨਹੀਂ ਸੀ ਗਿਆ।

"ਕੀ?" ਹਵਾਈ ਹਿਫਾਜ਼ਤ ਬਾਰੇ ਸੋਚ ਰਹੇ ਬੇਸੋਨੋਵ ਨੇ ਬੇਧਿਆਨੀ ਨਾਲ ਹੀ, ਆਪਣੀ ਤਿਲਕਵੀਂ ਕੱਕਰ-ਜੰਮੀ ਦੂਰਬੀਨ ਉਪਰ ਕੀਤੀ ਤੇ ਜਲਦੀ ਨਾਲ ਉਸ ਨੂੰ ਫੋਕਸ ਕੀਤਾ।

ਸੱਚਮੁਚ ਹੀ ਲੰਗਰ-ਗੱਡੀ ਨੇ ਹੁਣੇ ਪੁਲ ਪਾਰ ਕੀਤਾ ਸੀ ਅਤੇ ਤੜਕੇ ਦੇ ਧੁੰਦਲਕੇ ਵਿਚ ਧੂਏਂ ਦੇ ਭੰਬੂਕੇ ਛੱਡਦੀ ਤੇ ਬਰਫ ਉਤੇ ਲਾਲ ਚੰਗਿਆੜੀਆਂ ਦਾ ਮੀਂਹ ਵਰ੍ਹਾਉਂਦੀ ਦੱਖਣੀ ਕੰਢੇ ਗੋਲਿਆਂ ਨਾਲ ਪਏ ਟੋਇਆਂ ਉਤੇ ਹਚਕੋਲੇ ਖਾ ਰਹੀ ਸੀ, ਜਿਥੇ ਦਰਿਆ ਤੇ ਖੱਡ ਦੇ ਵਿਚਕਾਰ ਵਾਲੇ ਇਲਾਕੇ ਵਿਚ ਕੁਝ ਤੋਪਾਂ, ਟੈਂਕ ਮਾਰ ਰਫਲਾਂ ਤੇ ਤਿੰਨ ਮਸ਼ੀਨ-ਗੱਨਾਂ, ਜਿਨ੍ਹਾਂ ਨੂੰ ਜਰਮਨਾਂ ਨੇ ਕੱਲ੍ਹ ਚੁਪ ਕਰਾ ਦਿੱਤਾ ਸੀ, ਫੇਰ ਅਚਾਨਕ ਗੋਲੇ ਦਾਗਣ ਲੱਗ ਪਈਆਂ ਸਨ। ਇਹ ਲੰਗਰ-ਗੱਡੀ ਚਲਦੀ ਗੋਲਿਆਂ ਵਿਚ ਰਾਹ ਬਣਾਉਂਦੀ, ਜਿਹੜੇ ਬੁਲੰਦੀ ਉਤੇ ਜਾ ਕੇ ਪੋਸਤ ਦੇ ਲਾਲ ਫੁਲਾਂ ਵਾਂਗ ਖਿੜ ਜਾਂਦੇ ਸਨ, ਅੰਨ੍ਹੀ ਰਫਤਾਰ ਨਾਲ ਉਡਦੀ ਜਾ ਰਹੀ ਸੀ। ਕੋਈ ਸਿਰਲੱਥ ਸਾਰਜੈਂਟ ਮੇਜਰ ਟੈਂਕਾਂ ਦੇ ਓਹਲੇ ਓਹਲੇ ਅਗਲੇ ਮੋਰਚੇ ਵੱਲ ਭੱਜਾ ਜਾ ਰਿਹਾ ਸੀ। ਖਬੀ ਬਾਹੀ ਦੀਆਂ ਖੰਦਕਾਂ ਵਿਚੋਂ ਪੰਜ ਜਾਂ ਛੇ ਜਵਾਨ ਉਠੇ ਤੇ ਆਸਵੰਦੀ ਨਾਲ ਆਪਣੀਆਂ ਰਫਲਾਂ ਲਹਿਰਾਈਆਂ, ਪਰ ਲੰਗਰ ਵਾਲੀ ਗੱਡੀ ਭੁੜਕਦੀ ਹੋਈ ਉਹਨਾਂ ਦੇ ਕੋਲੋਂ ਦੀ ਲੰਘ ਕੇ ਪੁਲ ਦੇ ਸੱਜੇ ਪਾਸੇ ਤੋਪ ਦਸਤੇ ਦੇ ਮੋਰਚਿਆਂ ਵੱਲ ਵਧ ਗਈ। ਓਥੇ ਪੁਜ ਕੇ ਇਹ ਅਚਾਨਕ ਰੁਕ ਗਈ ਤੇ ਡਰਾਈਵਰ ਛਾਲ ਮਾਰ ਕੇ ਉਤਰਿਆ ਅਤੇ ਲੰਮੇ ਘੇਰੇ ਵਾਲਾ ਆਪਣਾ ਅਫਸਰਾਂ

ਾਲਾ ਵੱਡਾ ਕੋਟ ਪਾਈ, ਜਿਸ ਦੇ ਪੱਲੇ ਹਵਾ ਵਿਚ ਉਡ ਰਹੇ ਸਨ, ਉਸ ਤੋਪ ਵੱਲ ਦੌੜ ਗਿਆ ਜਿਹੜੀ ਹੁਣੇ ਗੋਲੇ ਦਾਗ ਰਹੀ ਸੀ।

"ਇਹ ਓਹੋ ਤੋਪ ਦਸਤਾ ਜੇ, ਜਿਥੇ ਅਸੀਂ ਗਏ ਸਾਂ," ਬੋਜ਼ੀਚਕੋ ਨੇ ਖੰਦਕ ਦੀ ਬੰਨੀ ਉੱਤੇ ਆਪਣੀਆਂ ਅਰਕਾਂ ਟੇਕਦਿਆਂ ਆਖਿਆ। "ਯਾਦ ਜੇ ਨਾ, ਕਾਮਰੇਡ ਕਮਾਂਡਰ, ਉਹ ਗਭਰੂ? ਉਹਨਾਂ ਦਾ ਇਕ ਹੋਰ ਕਮਾਂਡਰ ਸੀ... ਗਭਰੇਟ ਜਿਹਾ... ਲੇਫਟੀਨੈਂਟ, ਦਰੋਜ਼ਦੋਵ... ਮੇਰਾ ਖਿਆਲ।"

"ਯਾਦ ਨਹੀਂ," ਬੇਸੋਨੋਵ ਹੌਲੀ ਜਿਹੀ ਬੋਲਿਆ। "ਦਰੋਜ਼ਦੋਵ?.. ਚੰਗੀ ਤਰ੍ਹਾਂ ਯਾਦ ਕਰੋ, ਬੋਜ਼ੀਚਕੋ।"

ਬੋਜ਼ੀਚਕੋ ਨੇ ਬੁੜ ਬੁੜ ਕੀਤਾ:

"ਓਥੇ, ਜਿਥੇ ਤੁਸੀਂ ਸੂਹੀਆਂ ਨੂੰ ਉਡੀਕ ਰਹੇ ਸੀ। ਉਸ ਜਰਮਨ ਨੂੰ ਏਹਨਾਂ ਨੇ ਹੀ ਲਿਆਂਦਾ ਸੀ। ਦੋ ਜਣਿਆਂ ਨੇ ਕਾਬੂ ਕਰ ਲਿਆ ਸੀ। 76 ਮਿਲੀਮੀਟਰ ਤੋਪ ਦਸਤਾ।"

"ਉਹ ਤੋਪ ਦਸਤਾ? ਹਾਂ, ਯਾਦ ਹੈ। ਪਰ ਉਹ ਦਰੋਜ਼ਦੋਵ ਨਹੀਂ ਸੀ... ਕੁਝ ਇਸ ਨਾਲ ਮਿਲਦਾ ਜੁਲਦਾ ਸੀ... ਸ਼ਾਇਦ, ਦਰੋਜ਼ਦੋਵਸਕੀ। ਹਾਂ, ਠੀਕ ਹੈ, ਦਰੋਜ਼ਦੋਵਸਕੀ..."

ਬੇਸੋਨੋਵ ਨੇ ਅਚਾਨਕ ਇਹ ਸੋਚ ਕੇ ਦੂਰਬੀਨ ਹੇਠਾਂ ਕਰ ਲਈ ਕਿ ਇਹ 76 ਮਿਲੀਮੀਟਰ ਤੋਪ ਦਸਤਾ ਇਸ ਸਾਰੀ ਲੜਾਈ ਵਿਚ ਉਸ ਤਿੱਖੀਆਂ ਨੀਲੀਆਂ ਅੱਖਾਂ ਵਾਲੇ, ਬੇਹੱਦ ਚੁਸਤ ਨੌਜਵਾਨ ਲੈਫਟੀਨੈਂਟ ਦੀ ਕਮਾਂਡ ਹੇਠ ਡਟਿਆ ਕਿਵੇਂ ਰਹਿ ਸਕਿਆ ਜਿਹੜਾ ਹਾਲੇ ਸਿਖਲਾਈ ਸਕੂਲ ਵਿਚੋਂ ਆਇਆ ਹੀ ਹੈ, ਜਿਹੜਾ ਮਰਨ ਤੋਂ ਡਰਦਾ ਨਹੀਂ ਸੀ, ਤੇ ਜਿਸ ਦਾ ਨਾਂ ਉਹ ਸੀ ਜੋ ਫੌਜੀ ਹਲਕਿਆਂ ਵਿਚ ਪ੍ਰਸਿਧ ਇਕ ਜਨਰਲ ਦਾ ਨਾਂ ਸੀ, ਅਤੇ ਉਸ ਨੇ ਇਕ ਪਲ ਵਾਸਤੇ ਇਹ ਕਲਪਨਾ ਕੀਤੀ ਕਿ ਅੱਗੇ ਵਧਦੇ ਜਰਮਨ ਟੈਂਕਾਂ ਦੀ ਮੁਖ ਸੇਧ ਉਤੇ, ਇਹਨਾਂ ਤੋਪਚੀਆਂ ਨੇ ਕੀ ਕੁਝ ਬਰਦਾਸ਼ਤ ਕੀਤਾ ਹੋਵੇਗਾ। ਬਹੁਤ ਢਿਲੇ ਜਿਹੇ ਅੰਦਾਜ਼ ਨਾਲ ਉਸ ਨੇ ਆਪਣੇ ਮੂੰਹ ਉਤੇ ਪਈ ਬਰਫ ਨੂੰ ਝਾੜਿਆ ਅਤੇ ਭਾਵਕ ਕਾਂਬਾ ਜਿਹਾ ਮਹਿਸੂਸ ਕਰਦਿਆਂ ਜਿਸ ਨਾਲ ਉਹਦੀਆਂ ਗੱਲ੍ਹਾਂ ਦੀ ਚਮੜੀ ਆਕੜ ਗਈ, ਅਖੀਰ ਉਸ ਨੇ ਬੜੀ ਮੁਸ਼ਕਲ ਨਾਲ ਆਖਿਆ:

"ਜੀਅ ਚਾਹੁੰਦਾ ਏ ਕਿ ਹੁਣੇ ਜਾ ਕੇ ਉਹਨਾਂ ਮੋਰਚਿਆਂ 'ਤੇ ਨਜ਼ਰ ਮਾਰਾਂ। ਬੋਜ਼ੀਚਕੋ, ਹੁਣੇ... ਜੀਅ ਚਾਹੁੰਦਾ ਏ ਜਾ ਕੇ ਵੇਖਾਂ ਕਿ ਓਥੇ ਬਚਿਆ ਕੀ ਏ... ਤਮਗ਼ੇ ਤੇ ਮੈਡਲ ਇਕੱਠੇ ਕਰਾਂ, ਜੋ ਕੁਝ ਓਥੇ ਹੈ। ਬਸ, ਜੋ ਕੁਝ ਓਥੇ ਹੈ," ਉਸ ਨੇ ਆਪਣੇ ਬੋਲ ਦੁਹਰਾਏ। "ਤੇ ਦੇਯੇਵ ਨੂੰ ਆਖੋ ਕਿ ਮੇਰੇ ਮਗਰੇ ਮਗਰ ਆਵੇ।"

ਖਾਮੋਸ਼ ਤੇ ਹੈਰਾਨ ਪ੍ਰੇਸ਼ਾਨ ਬੋਜ਼ੀਚਕੋ ਨੇ ਵੇਖਿਆ ਕਿਵੇਂ ਬੇਸੋਨੋਵ ਦਾ ਛੋਟਾ ਜਿਹਾ

ਹੱਥ ਆਪਣੇ ਰੁਮਾਲ ਨੂੰ ਮਲ ਮਰੋੜ ਰਿਹਾ ਸੀ। ਰੁਮਾਲ ਉਹਦੇ ਕੋਲੋਂ ਆਪਣੀ ਜੇਬ ਵਿਚ ਨਹੀਂ ਸੀ ਪੈਂਦਾ। ਸਿਰ ਦੇ ਇਸ਼ਾਰੇ ਨਾਲ ਹਾਂ ਕਰ ਕੇ ਬੋਜ਼ੀਚਕੋ ਕਰਨਲ ਦੇਯੇਵ ਨੂੰ ਬੁਲਾਉਣ ਦੌੜ ਗਿਆ।

ਉਹ ਸਮਝਦਾ ਸੀ ਕਿ ਉਸ ਨੂੰ ਨਿੱਜੀ ਪ੍ਰਭਾਵਾਂ ਅੱਗੇ ਝੁਕਣ ਦਾ, ਲੜਾਈ ਦੇ ਮਹੀਨ ਵੇਰਵਿਆਂ ਨੂੰ, ਅਗਲੇ ਮੋਰਚਿਆਂ ਉਤੇ ਉਹਦੇ ਹੁਕਮਾਂ ਦਾ ਪਾਲਣ ਕਰਨ ਵਾਲੇ ਜਵਾਨਾਂ ਦੇ ਲਹੂ, ਦੁਖ ਮੁਸੀਬਤਾਂ, ਮੌਤ ਅਤੇ ਤਬਾਹੀ ਨੂੰ ਨੇੜਿਓਂ ਜਾ ਕੇ ਵੇਖਣ ਦਾ ਕੋਈ ਹੱਕ ਨਹੀਂ ਸੀ। ਉਸ ਨੂੰ ਇਸ ਗੱਲ ਦਾ ਯਕੀਨ ਸੀ ਕਿ ਫੌਰੀ ਤੇ ਨਿੱਜੀ ਪ੍ਰਭਾਵਾਂ ਦਾ ਅਸਰ ਕਮਜ਼ੋਰ ਕਰਨ ਵਾਲਾ ਹੋਵੇਗਾ, ਇਸ ਨਾਲ ਕਾਲਜੇ ਦਾ ਰੁਗ ਭਰਿਆ ਜਾਵੇਗਾ, ਤਰਸ ਦੀ ਭਾਵਨਾ ਪੈਦਾ ਹੋਵੇਗੀ, ਉਸ ਦੇ ਮਨ ਵਿਚ ਸ਼ੰਕੇ ਪੈਦਾ ਹੋਣਗੇ ਜਿਸ ਦਾ ਇਸ ਵੇਲੇ ਫਰਜ਼ ਇਹ ਸੀ ਕਿ ਬਿਲਕੁਲ ਵਖਰੇ ਪੈਮਾਨੇ ਉਤੇ ਕੀਤੀ ਜਾ ਰਹੀ ਕਾਰਵਾਈ ਬਾਰੇ ਹੀ ਚਿੰਤਾ ਕਰੇ ਅਤੇ ਜਿਹੜਾ ਇਸ ਦੇ ਨਿਕਲਣ ਵਾਲੇ ਸਿੱਟੇ ਲਈ ਪੂਰੀ ਤਰ੍ਹਾਂ ਆਪ ਜ਼ਿੰਮੇਵਾਰ ਸੀ। ਇਕ ਖੰਦਕ ਵਿਚ, ਇਕ ਤੋਪ ਦਸਤੇ ਵਿਚ ਕੁਝ ਜਵਾਨਾਂ ਦਾ ਦੁਖ ਦਰਦ, ਉਹਨਾਂ ਦੀ ਦਲੇਰੀ ਤੇ ਤਬਾਹੀ ਏਡੀ ਦਰਦਨਾਕ ਤੇ ਅਸਹਿ ਹੋ ਸਕਦੀ ਸੀ ਕਿ ਨਵੇਂ ਆਦੇਸ਼ ਦੇਣ ਵਿਚ ਦ੍ਰਿੜ੍ਹ ਰਹਿਣਾ, ਉਹਨਾਂ ਜਵਾਨਾਂ ਦੀਆਂ ਕਾਰਵਾਈਆਂ ਦੀ ਅਗਵਾਈ ਕਰ ਸਕਣਾ ਮਨੁਖੀ ਰੂਪ ਵਿਚ ਅਸੰਭਵ ਹੋ ਜਾਵੇ ਜਿਨ੍ਹਾਂ ਲਈ ਉਸ ਦੀਆਂ ਹਦਾਇਤਾਂ ਨੂੰ ਅਮਲ ਵਿਚ ਲਿਆਉਣਾ, ਉਹਦੀ ਮਰਜ਼ੀ ਮੁਤਾਬਿਕ ਚਲਣਾ ਜ਼ਰੂਰੀ ਸੀ।

ਇਸ ਬਾਰੇ ਉਹ ਅੱਜ ਜਾਂ ਕੱਲ੍ਹ ਕਾਇਲ ਨਹੀਂ ਸੀ ਹੋਇਆ, ਸਗੋਂ 1941 ਦੇ ਉਹਨਾਂ ਬਿਪਤਾਭਰੇ ਦਿਨਾਂ ਤੋਂ ਹੀ ਕਾਇਲ ਸੀ ਜਦੋਂ ਪਛਮੀ ਮੁਹਾਜ਼ ਉਤੇ ਲੜਦਿਆਂ ਉਸ ਨੂੰ ਆਪ ਲਹੂ ਦੀਆਂ ਵਗਦੀਆਂ ਨਦੀਆਂ, ਚੀਕਾਂ ਕੁਰਲਾਹਟਾਂ, ਡਾਕਟਰੀ ਕੋਰ ਦੇ ਅਰਦਲੀਆਂ ਦੀਆਂ ਅਪੀਲਾਂ ਅਤੇ ਜ਼ਖ਼ਮੀਆਂ ਦੀਆਂ ਤੜਫਦੀਆਂ ਆਵਾਜ਼ਾਂ ਵਿਚਾਲੇ, ਖੰਦਕਾਂ ਵਿਚੋਂ ਲੜਨ ਲਈ ਜਵਾਨਾਂ ਦੀ ਅਗਵਾਈ ਕਰਨ ਵਾਸਤੇ ਮਜਬੂਰ ਹੋਣ ਪਿਆ ਸੀ। ਇਹਨਾਂ ਜਵਾਨਾਂ ਨਾਲ ਉਹਨੂੰ ਅੰਦਰੋਂ ਹਮਦਰਦੀ ਸੀ ਜਿਹੜੇ ਜਰਮਨ ਟੈਂਕਾਂ ਦੇ ਸਾਮ੍ਹਣੇ, ਜਿਹੜੇ ਸਰਹੱਦ ਉੱਤੇ ਰੋਕ ਲੈਣ ਦੀ ਕੋਸ਼ਿਸ਼ ਨੂੰ ਅਸਫਲ ਕਰ ਕੇ ਚਾਰ ਚੁਫੇਰੇ ਦਨਦਨਾਉਂਦੇ ਫਿਰਦੇ ਸਨ, ਉਹਨਾਂ ਜਰਮਨ ਜੰਗੀ ਹਵਾਈ ਜਹਾਜ਼ਾਂ ਸਾਮ੍ਹਣੇ ਜਿਹੜੇ ਸਿਰ ਉੱਤੇ ਆਜ਼ਾਦ ਉਡਦੇ ਫਿਰਦੇ ਸਨ, ਲਾਚਾਰ ਸਨ।

ਪਰ ਆਪਣੇ ਜਵਾਬੀ ਹਮਲੇ ਦੀ ਇਕ ਕਕਰੀਲੀ ਸਵੇਰ ਨੂੰ, ਸਤਾਲਿਨਗ੍ਰਾਦ ਤੋਂ ਪੈਂਤੀ ਕਿਲੋਮੀਟਰ ਦੱਖਣ-ਪਛਮ ਵਿਚ, ਜਦੋਂ ਜਿੱਤ ਸਮੁਚੀ ਫੌਜ ਦੇ ਪੈਰ ਚੁੰਮਣ ਵਾਲੀ ਸੀ, ਬੇਸੋਨੋਵ ਨੇ ਆਪਣਾ ਨੇਮ ਤੋੜ ਦਿੱਤਾ।

ਜਦੋਂ ਉਹ ਦਰਿਆ ਤੇ ਜੰਮੀ ਬਰਫ ਪਾਰ ਕਰ ਗਏ ਅਤੇ ਹਵਾ ਦੀ ਮਾਰ ਖਾਂਦੇ ਕੰਢੇ 'ਤੇ ਚੜ੍ਹ ਗਏ, ਅਤੇ ਫੇਰ ਇਕ ਪੇਤਲਾ ਜਿਹਾ ਸੰਚਾਰ ਮਾਰਗ ਲੰਘ

ਕੇ ਇਕ ਵਧੇਰੇ ਡੂੰਘੀ, ਅੱਧ-ਢੱਕੀ ਖੰਦਕ ਕੋਲ ਆਏ ਜਿਸ ਨੂੰ ਬੇਸੋਨੋਵ ਨੇ ਪਛਾਣ ਲਿਆ ਕਿ ਇਹ ਪਿਆਦਾ ਫੌਜ ਦਾ ਅਗਲਾ ਸਿਰਾ ਹੈ ਤਾਂ ਉਸ ਦੀ ਤੋਰ ਮੱਠੀ ਹੋ ਗਈ ਕਿਉਂਕਿ ਉਹਦਾ ਦਿਲ ਇਉਂ ਧੱਕ ਧੱਕ ਕਰ ਰਿਹਾ ਸੀ ਕਿ ਉਹਦੇ ਵਾਸਤੇ ਸਾਹ ਲੈਣਾ ਔਖਾ ਸੀ।

ਇਸ ਥਾਂ, ਦੱਖਣੀ ਕੰਢੇ ਟੈਂਕਾਂ ਦਾ ਹਮਲਾ ਘੰਟਿਆਂ ਬੱਧੀ ਲਗਾਤਾਰ ਜਾਰੀ ਰਿਹਾ ਸੀ ਅਤੇ ਟੈਂਕ ਆਪਣੇ ਲੋਹੇ ਦੇ ਪਟਿਆਂ ਨਾਲ ਖੰਦਕਾਂ ਨੂੰ ਮਿਧਦੇ ਤੋੜਦੇ ਕਦੇ ਖੱਬੇ ਜਾਂਦੇ ਕਦੇ ਸੱਜੇ। ਟੈਂਕਾਂ ਨੇ ਖੰਦਕਾਂ ਨੂੰ ਉਸ ਤੋਂ ਵੀ ਬਹੁਤਾ ਤੋੜਿਆ ਦਰੜਿਆ ਜਿੰਨਾ ਪਹਿਲਾਂ ਬੰਬਾਂ ਨੇ ਉਡਾਇਆ ਸੀ ਅਤੇ ਹਾਲਤ ਇਹ ਕਰ ਦਿੱਤੀ ਕਿ ਟੋਟੇ ਟੋਟੇ ਹੋਈਆਂ ਮਸ਼ੀਨ ਗੱਨਾਂ, ਰੂੰ-ਭਰੀਆਂ ਜੈਕਟਾਂ ਦੀਆਂ ਲੀਰਾਂ, ਜਲ-ਸੈਨਾ ਦੀਆਂ ਬੰਡੀਆਂ ਦੇ ਚੀਥੜੇ, ਰਫਲ ਦੇ ਬੱਟਾਂ ਦੇ ਟੋਟੇ, ਗੈਸ ਮੁਖੌਟਿਆਂ ਤੇ ਮੱਗਾਂ ਦੀਆਂ ਚਿੱਪਰਾਂ, ਕਾਰਤੂਸਾਂ ਦੀਆਂ ਧੂਆਂਖੀਆਂ ਪੇਟੀਆਂ ਦੇ ਢੇਰ, ਤੇ ਲਾਸ਼ਾਂ ਜਿਨ੍ਹਾਂ ਉੱਤੇ ਬਰਫ ਪੈ ਗਈ ਹੋਈ ਸੀ, ਇਹ ਸਭ ਚੀਜ਼ਾਂ ਬੇਸੋਨੋਵ ਨੂੰ ਇਕਦਮ ਹੀ ਨਜ਼ਰ ਨਹੀਂ ਆਈਆਂ ਤੇ ਉਹ ਇਹਨਾਂ ਵਿਚੋਂ ਇਕ ਨੂੰ ਦੂਜੀ ਨਾਲੋਂ ਨਿਖੇੜ ਨਹੀਂ ਸੀ ਸਕਿਆ। ਇਹ ਸਭ ਵੇਰਵੇ, ਹਥਿਆਰਾਂ ਤੇ ਅਜੇ ਕੁਝ ਚਿਰ ਪਹਿਲਾਂ ਤੱਕ ਜਿਊਂਦੇ ਮਨੁਖਾਂ ਦੀ ਇਹ ਰਹਿੰਦ ਖੂੰਹਦ, ਜਿਵੇਂ ਕਿਸੇ ਬਹੁਤ ਵੱਡੇ ਸਾਰੇ ਹਲ ਦੇ ਫਾਲੇ ਨੇ ਮਿੱਟੀ ਹੇਠਾਂ ਕੱਜ ਦਿੱਤੀ ਹੋਵੇ ਅਤੇ ਇਹ ਸਭ ਕੁਝ ਬੰਬਾਂ ਦੀ ਉਡਾਈ ਤੇ ਅਸਪਾਤੀ ਟੈਂਕਾਂ ਦੀਆਂ ਮਾਹਲਾਂ ਦੇ ਭਾਰ ਨਾਲ ਪੁੱਟੀ ਮਿੱਟੀ ਦੇ ਢੇਰਾਂ ਹੇਠਾਂ ਅੱਧ-ਨੱਪਿਆ ਕੱਜਿਆ ਪਿਆ ਸੀ।

ਮਿੱਟੀ ਦੇ ਬਣੇ ਧੋੜਿਆਂ ਉੱਤੇ ਬਹੁਤ ਸੰਭਲ ਸੰਭਲ ਕੇ ਤੁਰਦਿਆਂ, ਗੋਲ ਤੇ ਪੱਧਰੇ ਬਰਫ-ਢੱਕੇ ਉਭਾਰਾਂ ਨੂੰ ਟੱਪਦਿਆਂ, ਬੇਸੋਨੋਵ ਦੀ ਕੋਸ਼ਿਸ਼ ਸੀ ਕਿ ਇਹਨਾਂ ਨੂੰ ਉਹਦੀ ਛੜੀ ਨਾ ਲੱਗੇ ਕਿਉਂਕਿ ਉਸ ਨੂੰ ਪਤਾ ਸੀ ਕਿ ਇਹ ਉਹਨਾਂ ਜਵਾਨਾਂ ਦੀਆਂ ਲਾਸ਼ਾਂ ਤੇ ਲੱਤਾਂ ਬਾਹਵਾਂ ਹਨ ਜਿਹੜੇ ਲੰਘੀ ਪ੍ਰਭਾਤ ਮਾਰੇ ਗਏ ਸਨ। ਹੌਲੀ ਹੌਲੀ ਉਹਦੀ ਇਹ ਆਸ ਜਾਂਦੀ ਰਹੀ ਕਿ ਕੋਈ ਜਿਊਂਦਾ ਲਭ ਜਾਵੇਗਾ ਅਤੇ ਘੋਰ ਨਿਰਾਸ਼ਾ ਨਾਲ ਉਹ ਸੋਚਣ ਲੱਗਾ ਕਿ ਨਿਗਰਾਨ ਚੌਕੀ ਤੋਂ ਉਸ ਨੂੰ ਸਿਰਫ ਭੁਲੇਖਾ ਹੀ ਪਿਆ ਸੀ ਕਿ ਖੰਦਕਾਂ ਵਿਚ ਅਜੇ ਵੀ ਜ਼ਿੰਦਗੀ ਦੀ ਕੋਈ ਧੜਕਣ ਬਾਕੀ ਹੈ।

"ਨਹੀਂ, ਏਥੇ ਕੋਈ ਨਹੀਂ ਹੋ ਸਕਦਾ, ਇਕ ਵੀ ਬੰਦਾ ਨਹੀਂ ਹੋ ਸਕਦਾ," ਉਸ ਨੇ ਆਪਣੇ ਆਪ ਨੂੰ ਆਖਿਆ। "ਮਸ਼ੀਨਗੱਨਾਂ ਤੇ ਟੈਂਕਮਾਰ ਰਫਲਾਂ ਖੱਬੀ ਬਾਹੀ ਦੀਆਂ ਖੰਦਕਾਂ ਵਿਚੋਂ ਅੱਗ ਵਰ੍ਹਾ ਰਹੀਆਂ ਹੋਣਗੀਆਂ। ਹਾਂ, ਓਥੇ ਜਾਣਾ ਚਾਹੀਦਾ ਹੈ, ਓਥੇ!"

ਪਰ ਏਨੇ ਨੂੰ ਖੰਦਕ ਦੀ ਇਕ ਗੁੱਠ ਵਿਚੋਂ ਧਾਤ ਦੀ ਖੜ ਖੜ ਸੁਣਾਈ ਦਿੱਤੀ

ਤੇ ਇਸ ਦੇ ਨਾਲ ਹੀ ਕੁਝ ਆਵਾਜ਼ਾਂ ਕੰਨ ਪਈਆਂ। ਜ਼ੋਰ ਜ਼ੋਰ ਦੀ ਧੜਕਦੇ ਦਿਲ ਨਾਲ, ਬੇਸੋਨੋਵ ਉਸ ਗੁਠ ਵੱਲ ਤੁਰ ਪਿਆ।

ਮਸ਼ੀਨਗੱਨ ਦੇ ਮੋਰਚੇ ਪਿਛਿਓਂ ਦੋ ਜਵਾਨ ਉੱਠ ਕੇ ਉਹਨੂੰ ਅਗੋਂ ਮਿਲੇ ਜਿਵੇਂ ਦੋ ਚਿੱਟੇ ਪਰਛਾਵੇਂ ਹੋਣ। ਸਿਰ ਤੋਂ ਪੈਰਾਂ ਤੱਕ ਬਰਫ ਨਾਲ ਭਰੇ ਹੋਏ। ਉਹਨਾਂ ਨੇ ਗਰਮ ਕਪੜੇ ਵਿਚ ਸਿਰਮੂੰਹ ਲਿਪੇਟਿਆ ਹੋਇਆ ਸੀ ਜਿਸ ਉਤੇ ਸ਼ੀਸ਼ੇਹਾਰ ਚਮਕਦੀ ਬਰਫ ਵਿਚੋਂ ਉਹਨਾਂ ਦਾ ਯਖ਼ ਚਿਹਰਾ ਨਜ਼ਰ ਆ ਰਿਹਾ ਸੀ। ਕੱਕਰ ਤੇ ਹਵਾ ਨਾਲ ਲਾਲ ਸੁਰਖ਼ ਹੋਈਆਂ ਉਹਨਾਂ ਦੀਆਂ ਅੱਖਾਂ ਸਨ ਜਿਨ੍ਹਾਂ ਉਤੇ ਬਰਫ ਦੀ ਮੋਟੀ ਤਹਿ ਜੰਮੀ ਹੋਈ ਸੀ। ਉਹਨਾਂ ਨੇ ਬੇਸੋਨੋਵ ਵੱਲ ਝਾਕਿਆ ਤੇ ਉਸ ਨੂੰ ਇਸ ਥਾਂ, ਮੌਤ ਦੇ ਮੂੰਹ ਆਈ ਖੰਦਕ ਵਿਚ ਜਿਊਂਦੇ ਜਾਗਦੇ ਅਫਸਰਾਂ ਨਾਲ ਇਕ ਜਿਊਂਦੇ ਜਨਰਲ ਨੂੰ ਵੇਖ ਕੇ ਉਹ ਦੰਗ ਰਹਿ ਗਏ।

ਜਲਸੈਨਾ ਦੀ ਪੱਧਰੀ ਪੇਟੀ ਦੇ ਬਕਸੂਏ ਕੱਕਰ ਵਿਚ ਫਿਕੇ ਫਿਕੇ ਚਮਕਦੇ ਸਨ। ਹਲਕੀ ਮਸ਼ੀਨਗੱਨ ਦੀਆਂ ਡਿਸਕਾਂ, ਸਾਰੇ ਮੋਰਚੇ ਵਿਚੋਂ ਇਕੱਠੀਆਂ ਕਰ ਕੇ, ਇਕ ਪਾਟੇ ਪੁਰਾਣੇ, ਝੁਲਸੇ ਹੋਏ ਕੇਪ ਉੱਤੇ ਢੇਰੀ ਕੀਤੀਆਂ ਹੋਈਆਂ ਸਨ ਜਿਹੜਾ ਖੰਦਕ ਦੇ ਸਿਰੇ ਤੇ ਵਿਛਾਇਆ ਹੋਇਆ ਸੀ। ਮਸ਼ੀਨਗੱਨ ਦੇ ਕੋਲ ਹੀ ਇਕ ਦੁਪਾਈ ਉੱਤੇ ਟੈਂਕਮਾਰ ਰਫਲ ਟਿਕਾਈ ਹੋਈ ਸੀ। ਕਾਰਤੂਸਾਂ ਦੀਆਂ ਪੇਟੀਆਂ ਖੰਦਕ ਦੀ ਬੰਨੀ ਉਤੇ ਅਤੇ ਅੰਦਰ ਹੇਠਾਂ ਖਿੰਡੀਆਂ ਪਈਆਂ ਸਨ। ਮਸ਼ੀਨਗੱਨ ਵਾਲਾ ਤੇ ਟੈਂਕਮਾਰ ਰਫਲ ਵਾਲਾ, ਇਕ ਆਖਰੀ ਕੋਸ਼ਿਸ਼ ਕਰ ਵੇਖਣ ਲਈ ਇਕ ਦੂਜੇ ਕੋਲੋਂ ਹੌਸਲਾ ਤੇ ਤਾਕਤ ਲੈ ਕੇ ਇਸ ਥਾਂ ਤੋਂ ਹੀ ਗੋਲੀਆਂ ਚਲਾ ਰਹੇ ਹੋਣਗੇ। ਜਲਸੈਨਾ ਵਾਲੇ ਬਕਸੂਇਆਂ ਤੋਂ ਅੰਦਾਜ਼ਾ ਲਾਇਆਂ, ਉਹ ਦੋਵੇਂ ਦੂਰ ਪੂਰਬ ਦੇ ਜਹਾਜ਼ੀ ਸਨ ਜਿਹੜੇ ਦੋ ਮਹੀਨੇ ਪਹਿਲਾਂ ਪਿਆਦਾ ਫੌਜ ਵਿਚ ਆ ਗਏ ਸਨ ਜਦੋਂ ਆਰਮੀ ਬਣਾਈ ਗਈ ਸੀ ਅਤੇ ਉਹਨਾਂ ਨੇ ਜਹਾਜ਼ੀਆਂ ਵਾਲੀਆਂ ਬੰਡੀਆਂ ਤੇ ਜਲਸੈਨਾ ਦੀਆਂ ਪੇਟੀਆਂ ਨੂੰ ਬੀਤੇ ਦੀ ਯਾਦ ਕਰ ਕੇ ਸੰਭਾਲ ਰੱਖਿਆ ਸੀ।

ਉਹ ਦੋਵੇਂ ਹੀ ਡੌਰ ਭੌਰ ਹੋਏ ਬੇਸੋਨੋਵ ਦੇ ਸਾਮ੍ਹਣੇ ਖੜੇ ਸਨ। ਉਹਨਾ ਨੂੰ ਮੋਟੇ ਤੇ ਸਖ਼ਤ ਵੱਡੇ ਕੋਟਾਂ ਕਰਕੇ ਇਕ ਦੂਜੇ ਨਾਲੋਂ ਨਿਖੇੜਨਾ ਔਖਾ ਸੀ ਤੇ ਫੇਰ ਉਹਨਾਂ ਦੇ ਯਖ਼ ਹੋਏ ਬੇਉਂਗਲੇ ਦਸਤਾਨੇ ਬੇਯਕੀਨੀ ਜਿਹੀ ਨਾਲ ਉਹਨਾਂ ਦੀਆਂ ਟੋਪੀਆਂ ਤੱਕ ਉੱਪਰ ਉਠੇ। ਦੋਹਾਂ ਨੇ ਇਕ ਲੰਮਾ ਸਾਹ ਲਿਆ। ਉਹਨਾਂ ਦੇ ਮੂੰਹੋਂ ਇਕ ਵੀ ਬੋਲ ਨਾ ਨਿਕਲ ਸਕਿਆ। ਉਹਨਾਂ ਨੂੰ ਅਜੇ ਵੀ ਯਕੀਨ ਨਹੀਂ ਸੀ ਆ ਰਿਹਾ ਕਿ ਇਕ ਜਨਰਲ ਆਪਣੇ ਅਫਸਰਾਂ ਸਮੇਤ ਉਹਨਾਂ ਦੇ ਸਾਮ੍ਹਣੇ ਖੜਾ ਹੈ।

ਤਦ ਭਾਰੀ ਭਰਕਮ ਦੇਯੇਵ ਨੇ ਕਮਾਂਡਰ ਦੀ ਮੌਜੂਦਗੀ ਵਿਚ ਜ਼ਾਬਤੇ ਦਾ ਅਣਲਿਖਿਆ ਕਾਨੂੰਨ ਤੋੜਨ ਦੀ ਪਹਿਲ ਕੀਤੀ। ਉਹ ਪਿਆਦਾ ਜਵਾਨਾਂ ਦੀ ਮਸ਼ੀਨਗੱਨ ਵਾਲੀ ਥਾਂ ਖੰਦਕ ਵਿਚ ਵੜ ਗਿਆ ਤੇ ਦੋਵਾਂ ਨੂੰ ਵਾਰੀ ਵਾਰੀ ਘੁਟ

ਕੇ ਜੱਫੀ ਪਾਈ। ਉਸ ਨੇ ਦ੍ਰਿੜ੍ਹਤਾ ਵਿਖਾਉਣ ਦੀ ਕੋਸ਼ਿਸ਼ ਕੀਤੀ ਪਰ ਭਾਵਕਤਾ ਦੇ ਜ਼ੋਰ ਹੇਠ ਉਹ ਬੋਲਿਆ:

"ਡਟੇ ਰਹੇ, ਜਵਾਨੋ? ਵੇਖਿਆ? ਕਾਮਰੇਡ ਕਮਾਂਡਰ, ਦੂਜੀ ਕੰਪਨੀ..." ਉਹ ਫਿਕਰਾ ਪੂਰਾ ਨਾ ਕਰ ਸਕਿਆ ਤੇ ਉਹਨੇ ਹੈਰਾਨੀ ਤੇ ਖੁਸ਼ੀ ਭਰੇ ਚਿਹਰੇ ਨਾਲ ਬੇਸੋਨੋਵ ਵੱਲ ਵੇਖਿਆ।

ਇਸ ਪਲ ਜਿਹੜੇ ਵੀ ਲਫਜ਼ ਬੇਸੋਨੋਵ ਨੂੰ ਕਹਿਣੇ ਚਾਹੀਦੇ ਸਨ ਉਹ ਬਿਨਾਂ ਉਸ ਵਾਕ ਵਿਚ ਬੱਝਣ ਦੇ ਉਹਦੇ ਦਿਮਾਗ਼ ਵਿਚ ਆ ਕੇ ਨਿਕਲ ਗਏ ਜਿਸ ਨਾਲ ਉਹ ਆਪਣਾ ਅਹਿਸਾਸ ਪ੍ਰਗਟ ਕਰ ਸਕਦਾ। ਇਹ ਸਭ ਤੁਛ, ਬੇਕਾਰ, ਖੋਖਲੇ ਲਫਜ਼ ਜਾਪਦੇ ਸਨ ਜਿਹੜੇ ਉਸ ਹਾਲਤ ਦੀ ਅਮਰ ਵਸਤੂ ਨਾਲ ਕੋਈ ਮੇਲ ਨਹੀਂ ਸੀ ਖਾਂਦੇ ਜਿਹੜੀ ਇਸ ਵੇਲੇ ਉਹ ਆਪਣੇ ਸਾਮ੍ਹਣੇ ਵੇਖ ਰਿਹਾ ਸੀ ਅਤੇ ਉਹ ਸਿਰਫ ਦੋ ਕੁ ਸੰਖੇਪ ਸਵਾਲ ਹੀ ਪੁੱਛ ਸਕਿਆ।

"ਕੋਈ ਹੋਰ ਵੀ ਬਚਿਆ? ਕੋਈ ਕਮਾਂਡਰ ਜਿਊਂਦਾ ਹੈ?"

"ਕੋਈ ਨਹੀਂ... ਕੋਈ ਨਹੀਂ ਕਮਾਂਡਰ ਜਨਰਲ।"

"ਜ਼ਖਮੀ ਕਿਥੇ ਨੇ?"

"ਵੀਹ ਬੰਦੇ ਦੂਜੇ ਕੰਢੇ ਭੇਜ ਦਿੱਤੇ ਨੇ, ਕਾਮਰੇਡ ਜਨਰਲ। ਕੰਪਨੀ ਵਿਚੋਂ ਅਸੀਂ ਹੀ ਬਚੇ ਆਂ..."

"ਸ਼ੁਕਰੀਆ ਤੁਹਾਡਾ!.. ਮੇਰੇ ਵਲੋਂ ਸ਼ੁਕਰੀਆ!.. ਤੁਹਾਡੇ ਨਾਂ? ਮੈਂ ਜਾਣਨਾ ਚਾਹੁੰਦਾ ਹਾਂ!" ਉਸ ਨੇ ਉਹਨਾਂ ਦੇ ਨਾਂ ਮਸਾਂ ਸੁਣੇ ਹੀ ਸਨ ਕਿ ਉਹਨੇ ਬੋਜ਼੍ਹੀਚਕੋ ਨੂੰ ਸੰਬੋਧਨ ਕੀਤਾ ਜਿਹੜਾ ਇਹਨਾਂ ਦੋ ਖੁਸ਼ਕਿਸਮਤ ਬੰਦਿਆਂ ਨੂੰ ਉਸ ਆਦਮੀ ਦੀ ਹਮਦਰਦੀ ਤਸੱਲੀ ਨਾਲ ਘੋਖ ਰਿਹਾ ਸੀ ਜਿਹੜਾ ਇਹ ਪੂਰੀ ਤਰ੍ਹਾਂ ਸਮਝਦਾ ਸੀ ਕਿ ਅਗਲੇ ਮੋਰਚੇ ਦੀਆਂ ਇਹਨਾਂ ਖੰਦਕਾਂ ਵਿਚ ਕੱਲ੍ਹ ਦੀ ਲੜਾਈ ਮਗਰੋਂ ਬਚ ਜਾਣਾ ਕੇਡੀ ਵੱਡੀ ਗੱਲ ਸੀ। ਅਤੇ ਜਦੋਂ ਬੇਸੋਨੋਵ ਨੇ ਬੈਠੀ ਹੋਈ ਆਵਾਜ਼ ਵਿਚ ਆਖਿਆ, "ਲਿਆਓ ਦੋ ਲਾਲ ਝੰਡੇ ਦੇ ਆਰਡਰ। ਤੁਸੀਂ, ਕਰਨਲ ਦੇਯੇਵ, ਅੱਜ ਪੁਰਸਕਾਰ ਪੱਤਰ ਜ਼ਰੂਰ ਤਿਆਰ ਕਰ ਲੈਣਾ," ਤਾਂ ਬੋਜ਼੍ਹੀਚਕੋ ਨੇ ਖੁਸ਼ੀ ਖੁਸ਼ੀ ਆਪਣੇ ਥੈਲੇ ਵਿਚੋਂ ਦੋ ਡੱਬੀਆਂ ਕੱਢੀਆਂ ਅਤੇ ਬੇਸੋਨੋਵ ਨੂੰ ਫੜਾ ਦਿੱਤੀਆਂ। ਬੇਸੋਨੋਵ ਨੇ ਆਪਣੀ ਛੜੀ ਖੰਦਕ ਦੀ ਦੀਵਾਰ ਨਾਲ ਟਿਕਾਈ ਅਤੇ ਇਹਨਾਂ ਦੋ ਪੱਥਰ ਹੋਏ ਆਕਾਰਾਂ ਵੱਲ ਵਧਿਆ, ਤਮਗੇ ਉਹਨਾਂ ਦੇ ਸਖ਼ਤ ਬੇਉਂਗਲੇ ਦਸਤਾਨਿਆਂ ਵਿਚ ਫੜਾਏ ਅਤੇ ਆਪਣੀ ਹਿਕ ਵਿਚ ਉਠੀ ਪੀੜ ਦੀ ਲਹਿਰ ਨੂੰ ਲੁਕਾਉਣ ਲਈ ਮੂੰਹ ਦੂਜੇ ਪਾਸੇ ਕਰ ਲਿਆ ਤੇ ਪਿੱਛੇ ਮੁੜ ਕੇ ਵੇਖੇ ਬਗ਼ੈਰ ਢਿਲੇ ਢਿਲੇ ਕਦਮ ਰੱਖਦਾ ਖੰਦਕ ਵਿਚ ਅਗਾਂਹ ਤੁਰ ਪਿਆ। ਉੱਤਰ ਵੱਲੋਂ ਜ਼ੋਰਦਾਰ ਹਵਾ ਆਈ ਜਿਸ ਨਾਲ ਮਘਦੇ ਮਚਦੇ ਪਿੰਡ ਦੇ ਨਾਲ ਹੁੰਦੀ ਲੜਾਈ ਦੀਆਂ ਆਵਾਜ਼ਾਂ ਸੁਣਾਈ ਦਿੱਤੀਆਂ ਤੇ ਉਸ ਦੀਆਂ ਅੱਖਾਂ ਦੇ ਕੋਇਆਂ ਵਿਚ ਅਥਰੂ ਟਪਕ ਆਏ। ਉਸ ਨੇ ਚਾਲ

ਤਿੱਖੀ ਕਰ ਲਈ ਤਾਂ ਜੋ ਉਸ ਦੇ ਪਿਛੋਂ ਆ ਕੇ ਕੋਈ ਉਸ ਦਾ ਚਿਹਰਾ ਨਾ ਵੇਖ ਲਵੇ। ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਅੰਦਰੋਂ ਉਠ ਰਹੇ ਜਜ਼ਬਿਆਂ ਦੇ ਹੜ੍ਹ ਦਾ ਕੀ ਕਰੇ, ਕਿਵੇਂ ਰੋਵੇ ਤੇ ਹੁਣ ਹਵਾ ਉਹਦੀ ਮਦਦ ਨੂੰ ਆ ਬਹੁੜੀ ਸੀ। ਉਹ ਆਪਣੇ ਰੋਕੇ ਹੋਏ ਅਥਰੂ ਵਗਾ ਸਕਦਾ ਸੀ। ਉਹਨਾਂ ਜਵਾਨਾਂ ਲਈ ਦੁਖ ਤੇ ਸ਼ੁਕਰਗੁਜ਼ਾਰੀ ਦੇ ਜਜ਼ਬਾਤਾਂ ਨੂੰ ਹਵਾ ਲਵਾ ਸਕਦਾ ਸੀ ਜਿਨ੍ਹਾਂ ਨੇ ਉਸ ਦੇ, ਬੇਸੋਨੋਵ ਦੇ, ਹੁਕਮਾਂ ਉੱਤੇ ਫੁੱਲ ਚੜ੍ਹਾਏ ਸਨ। ਉਹ ਆਖਰੀ ਕਾਰਤੂਸ ਤੱਕ ਹਰ ਹਾਲਤ ਵਿਚ ਲੜੇ ਸਨ। ਉਹਨਾਂ ਨੇ ਆਸ ਦਾ ਲੜ ਛੱਡੇ ਬਗ਼ੈਰ ਏਥੇ ਲੜ ਕੇ ਜਾਨਾਂ ਵਾਰ ਦਿੱਤੀਆਂ ਸਨ ਅਤੇ ਬਹੁਤੇ ਤਾਂ ਜਵਾਬੀ ਹੱਲੇ ਦੇ ਕੁਝ ਘੰਟਿਆਂ ਦੇ ਅੰਦਰ ਅੰਦਰ ਹੀ ਮਾਰੇ ਗਏ ਸਨ।

"ਜੋ ਕੁਝ ਵੀ ਮੈਂ ਕਰ ਸਕਦਾ ਹਾਂ, ਜੋ ਕੁਝ ਵੀ ਮੈਂ ਕਰ ਸਕਦਾ ਹਾਂ," ਉਹ ਆਪਣੇ ਆਪ ਨੂੰ ਕਹਿੰਦਾ ਜਾ ਰਿਹਾ ਸੀ। "ਪਰ ਮੈਂ ਉਹਨਾਂ ਵਾਸਤੇ ਕੀ ਕਰ ਸਕਦਾ ਹਾਂ, ਸਿਵਾਏ ਇਸ ਦੇ ਕਿ ਸ਼ੁਕਰੀਆ ਅਦਾ ਕਰਾਂ?"

"ਲੰਗਰ... ਤੋਪਚੀ, ਕਾਮਰੇਡ ਕਮਾਂਡਰ। ਤੋਪ ਦਸਤਾ। ਓਹੋ ਹੈ!" ਉਸ ਦੇ ਨਾਲ ਮਿਲ ਕੇ ਬੋਜ਼ੀਚਕੋ ਚਿੱਲਾਇਆ ਅਤੇ ਅਚਾਨਕ ਹੈਰਾਨ ਪ੍ਰੇਸ਼ਾਨ ਚੁੱਪ ਹੋ ਗਿਆ। ਉਸ ਦੀ ਕੋਸ਼ਿਸ਼ ਸੀ ਕਿ ਬੇਸੋਨੋਵ ਦੇ ਗਿੱਲੇ, ਬੇਪਛਾਣ ਚਿਹਰੇ ਵੱਲ ਨਾ ਵੇਖੇ। ਉਹ ਇਕਦਮ ਪਿੱਛੇ ਰਹਿ ਗਿਆ ਤੇ ਢਾਹੇ ਦੇ ਕੰਢੇ ਵੱਲ ਮੁੜ ਪਿਆ ਜਿਥੇ ਇਕੱਲਵਾਂਜੀ ਲੰਗਰ ਵਾਲੀ ਗੱਡੀ ਖੜੀ ਸੀ ਤੇ ਉਸ ਦੀ ਇਕੋ ਇਕ ਚਿਮਨੀ ਵਿਚੋਂ ਫਿੱਕਾ ਫਿੱਕਾ ਧੂਆਂ ਨਿਕਲ ਰਿਹਾ ਸੀ।

ਸੋਵੀਅਤ ਟੈਂਕਾਂ ਦੇ ਮਗਰ ਮਗਰ ਦੱਖਣੀ ਕੰਢੇ ਆ ਜਾਣ ਵਾਲੀ ਇਹ ਲੰਗਰ ਦੀ ਗੱਡੀ ਤੋਪ ਦਸਤਿਆਂ ਦਾ ਲੰਗਰ ਸੀ। ਇਸ ਨੂੰ ਸਾਰਜੈਂਟ ਮੇਜਰ ਸਕੋਰੀਕ ਏਧਰ ਲੈ ਆਇਆ ਸੀ।

...ਜਦੋਂ ਕਬਜ਼ੇ ਵਿਚ ਆ ਗਏ ਅਗਲੇ ਮੋਰਚਿਆਂ ਵਿਚ ਲੜਾਈ ਪੂਰੀ ਸਿਖਰ ਉੱਤੇ ਸੀ ਤੇ ਜਰਮਨ ਟੈਂਕਾਂ ਨੇ ਤੋਪ ਦਸਤਿਆਂ ਦੇ ਸਜਿਓਂ ਤੇ ਖੱਬਿਓਂ ਦਰਿਆ ਪਾਰ ਕਰਨ ਵਾਲੀਆਂ ਥਾਵਾਂ ਵੱਲ ਵਧਣਾ ਸ਼ੁਰੂ ਕਰ ਦਿੱਤਾ ਤਾਂ ਤੋਪ ਦਸਤੇ ਦੇ ਕਮਾਂਡਰ ਦਰੋਜ਼ਦੋਵਸਕੀ ਨੇ ਤੋਪਖਾਨੇ ਦੀ ਫੌਜ ਦੀ ਕਮਾਂਡ ਚੌਕੀ ਨੂੰ ਰੇਡੀਓ ਸੰਦੇਸ਼ ਭੇਜਣ ਦੀ ਵਿਅਰਥ ਕੋਸ਼ਿਸ਼ ਬੰਦ ਕਰ ਦਿੱਤੀ ਸੀ। ਖੈਰ ਜੋ ਕੁਝ ਵੀ ਹੋਇਆ ਉਹ ਬਿਲਕੁਲ ਸਪਸ਼ਟ ਸੀ। ਅੱਧੇ ਘੰਟੇ ਵਿਚ ਲੈਫਟੀਨੈਂਟ ਕੁਜ਼ਨੇਤਸੋਵ ਨੇ, ਹੁਕਮ ਉਡੀਕੇ ਬਗ਼ੈਰ, ਆਪਣੇ ਕੋਲ ਬਚਦੇ ਸਤ ਗੋਲੇ ਉਹਨਾਂ ਟੈਂਕਾਂ ਉੱਤੇ ਦਾਗ ਦਿੱਤੇ ਜਿਹੜੇ ਦੱਖਣੀ ਕੰਢੇ ਪੁਜ ਗਏ ਸਨ। ਅਤੇ ਇਹ ਗੋਲੇ ਵਰਤ ਕੇ ਉਸ ਨੇ ਆਪਣੇ ਅਮਲੇ ਨੂੰ ਹੁਕਮ ਦਿੱਤਾ ਕਿ ਉਹ ਆਪਣੀਆਂ ਛੋਟੀਆਂ ਮਸ਼ੀਨਗੱਨਾਂ ਲੈ ਕੇ ਪਿੱਛੇ ਹੱਟ ਰਹੀ ਜਰਮਨ ਪਿਆਦਾ ਫੌਜ ਉੱਤੇ ਅੱਗ ਵਰ੍ਹਾਉਣ ਲਈ ਖੰਦਕਾਂ ਵਿਚ ਮੋਰਚੇ ਮੱਲ ਲੈਣ। ਪਰ ਜਰਮਨ ਪਿਆਦਾ ਫੌਜਾਂ ਭਾਰੀਆਂ, ਤਰਪਾਲਾਂ ਨਾਲ ਕੱਜੀਆਂ

ਤੇਜ਼ ਰਫਤਾਰ ਗੱਡੀਆਂ ਤੇ ਟਰੱਕਾਂ ਵਿਚ ਖੱਬੇ ਪਾਸੇ ਬਹੁਤ ਦੂਰ ਇਕ ਰਸਤਿਓਂ ਪਿੱਛੇ ਹਟ ਰਹੀਆਂ ਸਨ ਅਤੇ ਓਥੇ ਗੁਆਂਢ ਦੇ ਤੋਪ ਦਸਤਿਆਂ ਵਿਚੋਂ ਬਚਦੀਆਂ ਕੁਝ ਤੋਪਾਂ ਨੇ, ਅਤੇ ਦੋ ਭਾਰੀ ਮਸ਼ੀਨਗੱਨਾਂ ਨੇ ਜਿਹੜੀਆਂ ਕਿਸੇ ਚਮਤਕਾਰ ਨਾਲ ਅਜੇ ਵੀ ਸਰਹੱਦੀ ਚੌਕੀਆਂ ਵਾਲੀਆਂ ਖੰਦਕਾਂ ਵਿਚ ਦੋ ਜਵਾਨਾਂ ਨੇ ਸੰਭਾਲੀਆਂ ਹੋਈਆਂ ਸਨ ਉਹਨਾਂ ਉੱਤੇ ਗੋਲਾਬਾਰੀ ਕੀਤੀ।

ਖੰਦਕ ਵਿਚ ਚਾਰੇ ਹੀ ਤੋਪਚੀ—ਪਲਟਣ ਵਿਚੋਂ ਤੇ ਊਖਾਨੋਵ ਦੇ ਤੋਪ ਅਮਲੇ ਵਿਚੋਂ ਜੋ ਬਚਦੇ ਸਨ—ਪੂਰੀ ਤਰ੍ਹਾਂ ਨਹੀਂ ਸੀ ਸਮਝ ਰਹੇ ਕਿ ਦੂਜੇ ਕੰਢੇ ਕੀ ਹੋਇਆ ਵਾਪਰਿਆ ਸੀ ਜਾਂ ਜਰਮਨਾਂ ਨੇ ਏਡੀ ਕਾਹਲੀ ਕਾਹਲੀ ਪਿਛੇ ਹਟਣਾ ਕਿਉਂ ਸ਼ੁਰੂ ਕਰ ਦਿੱਤਾ ਸੀ। ਇਸ ਲਈ ਉਹਨਾਂ ਨੇ ਆਪਣੇ ਮੋਰਚੇ ਮੱਲ ਲਏ ਤੇ ਉਹ ਆਪਣੇ ਹੱਥਾਂ ਉਤੇ ਅਤੇ ਆਪਣੇ ਹਥਿਆਰਾਂ ਦੇ ਬੋਲਟਾਂ ਉੱਤੇ ਸਾਹ ਦੀ ਹਵਾੜ ਛੱਡਦੇ ਰਹੇ ਤਾਂ ਜੋ ਗਰੀਜ਼ ਨਾ ਜੰਮ ਜਾਵੇ। ਕੁਜ਼ਨੇਤਸੋਵ ਥਰ ਥਰ ਕੰਬੀ ਜਾ ਰਿਹਾ ਸੀ। ਊਖਾਨੋਵ ਆਪਣੇ ਬੇਉਂਗਲੇ ਦਸਤਾਨਿਆਂ ਨੂੰ ਹੌਲੀ ਹੌਲੀ ਆਪਣੀ ਛਾਤੀ ਉੱਤੇ ਮਾਰ ਰਿਹਾ ਸੀ। ਨੇਚਾਯੇਵ ਤੇ ਰੂਬਿਨ ਖੰਦਕ ਦੀ ਬੰਨ੍ਹੀ ਦੇ ਸਿਰੇ ਤੋਂ ਬਰਫ ਸਾਫ ਕਰ ਰਹੇ ਸਨ। ਸਭ ਕੰਮ ਚੁੱਪ ਚਾਪ ਹੋ ਰਿਹਾ ਸੀ ਕਿਉਂਕਿ ਕਿਸੇ ਵਿਚ ਵੀ ਬੋਲਣ ਜੋਗਾ ਸਾਹ ਸਤ ਨਹੀਂ ਸੀ। ਇਕ ਘੰਟੇ ਤੋਂ ਵਧ ਵਕਤ ਬੀਤ ਗਿਆ ਸੀ। ਜਿਸ ਵੇਲੇ ਲੰਗਰ ਦੀ ਗੱਡੀ ਗੋਲਿਆਂ ਨਾਲ ਹੋਏ ਮਘੋਰਿਆਂ ਉੱਤੇ ਬੁਰੀ ਤਰ੍ਹਾਂ ਹਚਕੋਲੇ ਖਾਂਦੀ ਕਿਸੇ ਅਵੱਲੇ ਭੂਤ ਵਾਂਗ ਵਿਖਾਈ ਦਿੱਤੀ, ਤੇ ਜਦੋਂ ਸਾਰਜੈਂਟ ਮੇਜਰ ਸਕੋਰੀਕ ਅੱਖਾਂ ਟੱਡੀ ਇਸ ਨੂੰ ਚਲਾਉਂਦਾ ਤੋਪ ਤੋਂ ਦੱਸਾਂ ਕਦਮਾਂ ਦੀ ਵਿੱਥ ਉੱਤੇ ਆ ਰੁਕਿਆ, ਅਤੇ ਹਫੇ ਹੋਏ, ਸਾਹਸੱਤਹੀਣ ਘੋੜੇ ਨੂੰ ਪੁਚਕਾਰ ਕੇ, ਛਾਲ ਮਾਰ ਕੇ ਕੋਚਵਾਨ ਦੀ ਸੀਟ ਤੋਂ ਹੇਠਾਂ ਲੱਥਾ ਤੇ ਉਹਨਾਂ ਵੱਲ ਦੌੜਿਆ ਤੇ ਜਿਸ ਵੇਲੇ ਵੱਡੇ ਕੋਟ ਦਾ ਲੰਮਾ ਘੇਰਾ ਉਸ ਦੀਆਂ ਲੱਤਾਂ ਨੂੰ ਅੜ ਅੜ ਜਾਂਦਾ ਸੀ, ਓਦੋਂ , ਜੋ ਕੁਝ ਹੋਇਆ ਸੀ ਉਸ ਦੀ ਅਸਲ ਖੁਸ਼ੀ ਉਹਨਾਂ ਦੇ ਮਨ ਦੀ ਪਕੜ ਵਿਚ ਨਾ ਆ ਸਕੀ। ਏਥੋਂ ਤੱਕ ਕਿ ਜਦੋਂ ਸਾਰਜੈਂਟ ਮੇਜਰ ਨੇ ਆਪਣੀ ਪੂਰੀ ਆਵਾਜ਼ ਨਾਲ ਬੜ੍ਹਕ ਮਾਰੀ, "ਆ ਗਿਆਂ ਮੈਂ, ਜਵਾਨੋ, ਤੁਹਾਡਾ ਰਾਸ਼ਨ ਲੈ ਕੇ!" ਨਾ ਹੀ ਉਸ ਦਾ ਆਉਣਾ ਤੇ ਨਾ ਹੀ ਉਸ ਦੀ ਬੜ੍ਹਕ ਅਸਲੀਅਤ ਜਾਪਦੀ ਸੀ। ਇਹ ਤਾਂ ਦੂਜੀ ਦੁਨੀਆ ਦੇ ਧੁੰਦਲੇ ਪਰਛਾਵੇਂ ਸਨ ਜਿਹੜੀ ਇਸ ਦੁਨੀਆ ਤੋਂ ਏਨੀ ਦੂਰ ਸੀ ਕਿ ਉਸ ਦੀ ਹੋਂਦ ਵੀ ਮਹਿਸੂਸ ਨਹੀਂ ਸੀ ਕੀਤੀ ਜਾ ਸਕਦੀ। ਕਿਸੇ ਨੇ ਵੀ ਉਹਦੀ ਗੱਲ ਦਾ ਕੋਈ ਜਵਾਬ ਨਹੀਂ ਦਿੱਤਾ।

"ਸਿਰਫ ਚਾਰ ਹੀ ਤੁਸੀਂ? ਬਸ ਚਾਰ? ਬਾਕੀ ਕਿਧਰ ਗਏ?.."

ਸਾਰਜੈਂਟ ਮੇਜਰ ਦੀਆਂ ਨਜ਼ਰਾਂ ਤੋਪਾਂ ਦੇ ਉਜੜ ਪਏ ਮੋਰਚਿਆਂ ਤੇ ਟੁੱਟੇ ਭੱਜੇ ਤੇ ਲਸੇ ਪਏ ਜਰਮਨ ਟੈਂਕਾਂ ਉਤੇ ਫਿਰੀਆਂ। ਉਹ ਆਪਣੇ ਅਫਸਰਾਂ ਵਾਲੇ ਫੈਲਟ ਬੂਟਾਂ ਵਿਚ ਫੁਰਤੀ ਨਾਲ ਦਗੜ ਕਰਦਾ ਤੋਪ ਦੇ ਮੋਰਚੇ ਵੱਲ ਆਇਆ,

ਇਕ ਮੂਕ ਜਿਹੀ ਗੁਆਚੀ ਗੁਆਚੀ ਆਵਾਜ਼ ਉਹਦੇ ਮੂੰਹ ਵਿਚੋਂ ਨਿਕਲੀ ਤੇ ਲੰਗਰ ਵੱਲ ਪਿਛਾਂਹ ਦੌੜ ਪਿਆ। ਉਸ ਨੇ ਥਰਮਸ ਫਲਾਸਕ ਤੇ ਦੋ ਥੈਲੇ ਜਿਨ੍ਹਾਂ ਵਿਚ ਰੋਟੀ ਤੇ ਰਸ ਜਾਪਦੇ ਸਨ ਪਿੱਠ ਉਤੇ ਚੁੱਕੇ ਤੇ ਲੜਖੜਾਉਂਦਾ ਹੋਇਆ ਤੋਪ ਕੋਲ ਵਾਪਸ ਆ ਗਿਆ ਤੇ ਸਭ ਕੁਝ ਤੋਪ ਦੀਆਂ ਪਿਛਲੀਆਂ ਟੇਕਾਂ ਵਿਚਕਾਰ ਢੇਰੀ ਕਰ ਦਿੱਤਾ ਅਤੇ ਡੌਰ ਭੌਰ ਜਿਹਾ ਬੁੜ ਬੁੜ ਕਰਨ ਲੱਗਾ: "ਸਾਰੇ ਤੋਪ ਦਸਤੇ ਵਾਸਤੇ ਹੈ—ਰੋਟੀ, ਰਸ ਤੇ ਵੋਦਕਾ। ਤੇ ਤੁਸੀਂ ਸਿਰਫ ਚਾਰ ਜਣੇ ਹੋ?... ਮੈਂ ਇਹਨਾਂ ਸਭ ਚੀਜ਼ਾਂ ਦਾ ਕੀ ਕਰਾਂ, ਕਾਮਰੇਡ ਲੈਫਟੀਨੈਂਟ? ਦਰੋਜ਼ਦੋਵਸਕੀ ਕਿਥੇ ਹੈ? ਤੋਪ ਦਸਤੇ ਦਾ ਕਮਾਂਡਰ ਕਿਥੇ ਹੈ?"

"ਨਿਗਰਾਨ ਚੌਕੀ ਨੂੰ ਗਿਆ ਏ। ਓਥੇ ਤਿੰਨ ਜਣੇ ਨੇ ਤੇ ਕੁਝ ਜ਼ਖਮੀ ਨੇ ਬੰਕਰ ਵਿਚ। ਜਾਓ ਉਹਨਾਂ ਕੋਲ, ਸਾਰਜੈਂਟ ਮੇਜਰ," ਕੁਜ਼ਨੇਤਸੋਵ ਨੇ ਜਵਾਬ ਦਿੱਤਾ। ਉਹਦੀ ਜ਼ਬਾਨ ਵਿਚ ਹਿਲਣ ਦੀ ਵੀ ਤਾਕਤ ਨਹੀਂ ਸੀ ਰਹੀ। ਉਹ ਪਾਲੇ ਨਾਲ ਠੁਰ ਠੁਰ ਕਰਦਾ ਤੋਪ ਦੀ ਪਿਛਲੀ ਟੇਕ ਉੱਤੇ ਬਹਿ ਗਿਆ। ਨਾ ਉਸ ਨੂੰ ਖਾਣ ਪੀਣ ਦੀ ਕੋਈ ਫਿਕਰ ਸੀ ਨਾ ਸਾਰਜੈਂਟ ਮੇਜਰ ਦੇ ਚੀਕ ਚਿਹਾੜੇ ਦੀ।

"ਥੋੜੀ ਜਿਹੀ ਅੱਗ ਬਾਲ ਲੈਣੀ ਚਾਹੀਦੀ ਏ, ਲੈਫਟੀਨੈਂਟ," ਊਖਾਨੋਵ ਨੇ ਆਖਿਆ। "ਅੱਗ ਬਿਨਾਂ ਤਾਂ ਮਰ ਜਾਵਾਂਗੇ। ਤੂੰ ਆਪ ਇਸ ਤਰ੍ਹਾਂ ਕੰਬ ਰਿਹਾ ਏਂ ਜਿਵੇਂ ਕੋਈ ਪੱਤਾ ਕੰਬਦਾ ਹੈ। ਗੋਲਿਆਂ ਵਾਲੇ ਬਕਸੇ ਹੈਨ। ਤੇ ਪੀਣ ਲਈ ਸਾਡੇ ਕੋਲ ਵੋਦਕਾ ਵੀ ਬਥੇਰੀ ਏ! ਜਾਪਦਾ ਏ, ਕਸਰਾਂ ਕੱਢ ਦਿੱਤੀਆਂ ਐਤਕਾਂ।"

"ਵੋਦਕਾ?" ਕੁਜ਼ਨੇਤਸੋਵ ਨੇ ਬੇਪ੍ਰਵਾਹੀ ਵਾਲਾ ਜਵਾਬ ਦਿੱਤਾ। "ਹਾਂ, ਵੋਦਕਾ ਸਾਰਿਆਂ ਵਾਸਤੇ।"

ਸਾਰਜੈਂਟ ਮੇਜਰ ਤੋਂ ਬਗ਼ੈਰ ਹੀ, ਜਿਹੜਾ ਬੰਕਰ ਵਿਚ ਪਏ ਜ਼ਖਮੀਆਂ ਵੱਲ ਦੌੜ ਗਿਆ ਸੀ, ਨੇਚਾਯੇਵ ਤੇ ਰੂਬਿਨ ਨੇ ਗੋਲਿਆਂ ਵਾਲੇ ਕੁਝ ਬਕਸੇ ਤੋੜੇ ਤੇ ਖੰਦਕ ਵਿਚ ਮੋਰਚੇ ਕੋਲ ਅੱਗ ਬਾਲ ਲਈ। ਓਧਰ ਊਖਾਨੋਵ ਨੇ ਗੋਲਿਆਂ ਦੇ ਖਾਲੀ ਬਕਸਿਆਂ ਦਾ ਢੇਰ ਇਕ ਪਾਸੇ ਕੀਤਾ ਤੇ ਤੋਪ ਦੀ ਨਾਲੀ ਦੇ ਪੇਂਦੇ ਹੇਠ ਤਰਪਾਲ ਵਿਛਾਈ ਤੇ ਵੋਦਕਾ ਦੀ ਥਰਮਸ ਤੇ ਬੇਹਿਸਾਬ ਖਾਣ ਦੀਆਂ ਚੀਜ਼ਾਂ ਟਿਕਾ ਦਿੱਤੀਆਂ। ਉਸ ਨੇ ਖੰਦਕ ਵਿਚੋਂ ਲਭੇ ਇਕੋ ਇਕ ਮੱਗ ਵਿਚ ਵੋਦਕਾ ਪਾਈ ਤੇ ਰਸਾਂ ਵਾਲਾ ਪੈਕਟ ਖੋਹਲਿਆ। ਫੇਰ ਉਹ ਕੁਜ਼ਨੇਤਸੋਵ ਦੇ ਕੋਲ ਹੀ ਤੋਪ ਦੀ ਪਿਛਲੀ ਟੇਕ ਉੱਤੇ ਬਹਿ ਗਿਆ ਤੇ ਮੱਗ ਉਸ ਨੂੰ ਪੇਸ਼ ਕੀਤਾ।

"ਨਿਘਾ ਹੋ, ਲੈਫਟੀਨੈਂਟ, ਵਰਨਾ ਅਸੀਂ ਪਲਾਂ ਵਿਚ ਪੱਥਰ ਦੇ ਬੁੱਤ ਬਣ ਜਾਵਾਂਗੇ। ਪੀ ਘੁਟ—ਕੁਝ ਨਿਘ ਆਵੇ।"

ਕੁਜ਼ਨੇਤਸੋਵ ਨੇ ਮੱਗ ਦੋਹਾਂ ਹੱਥਾਂ ਵਿਚ ਫੜ ਲਿਆ ਤੇ ਜੀਅ ਕੱਚਾ ਕਰਨ ਵਾਲੀ ਮੁਸ਼ਕ ਦੀ ਪ੍ਰਵਾਹ ਨਾ ਕਰਦਿਆਂ ਵੱਡੇ ਵੱਡੇ ਇਕ ਦੋ ਘੁਟ ਇਸ ਉਮੀਦ ਨਾਲ ਭਰ ਲਏ ਕਿ ਵੋਦਕਾ ਨਾਲ ਉਹਦਾ ਕਾਂਬਾ ਹਟ ਜਾਏਗਾ ਤੇ ਉਹਦੇ ਅੰਦਰ

ਕਸਿਆ ਹੋਇਆ ਜਿਵੇਂ ਕੋਈ ਅਸਪਾਤੀ ਸਪ੍ਰਿੰਗ ਢਿੱਲਾ ਹੋ ਜਾਏਗਾ। ਬਰਫ ਵਾਂਗ ਠੰਡੀ ਵੋਦਕਾ ਉਹਦੇ ਅੰਦਰ ਅੱਗ ਲਾਉਂਦੀ ਚਲੀ ਗਈ ਤੇ ਤੁਰਤ ਹੀ ਉਹਨੂੰ ਇਕ ਨਿੱਘੀ ਜਿਹੀ ਧੁੰਦ ਵਿਚ ਲਪੇਟ ਲਿਆ ਤੇ ਜਦੋਂ ਉਹਨੇ ਲੋਹੇ ਵਰਗੇ ਸਖ਼ਤ ਹਸ ਨੂੰ ਦੰਦੀ ਵੱਢੀ ਤਾਂ ਉਹਨੂੰ ਯਾਦ ਆਇਆ ਕਿਵੇਂ ਇਕ ਦਿਨ, ਢੇਰ ਚਿਰ ਪਹਿਲਾਂ, ਅਸੀਮ, ਲਿਸ਼ਕਦੇ ਸਤੇਪੀ ਵਿਚ ਕੂਚ ਦੇ ਦਿਨੀਂ, ਊਖਾਨੋਵ ਨੇ ਜ਼ੋਇਆ ਨੂੰ ਵੋਦਕਾ ਪਿਆਈ ਸੀ, ਕਿਵੇਂ ਉਸ ਨੇ ਅੱਖਾਂ ਬੰਦ ਕਰ ਕੇ ਕੁਝ ਘੁਟ ਭਰ ਲਏ ਸਨ ਤੇ ਹੱਸ ਕੇ ਆਖਿਆ ਸੀ ਕਿ ਇਸ ਨੇ ਉਹਦੇ ਢਿੱਡ ਵਿਚ ਦੀਵਾ ਬਾਲ ਦਿੱਤਾ ਹੈ ਭਾਵੇਂ ਉਹ ਜਾਣਦਾ ਸੀ ਕਿ ਇਸ ਨਾਲ ਜ਼ੋਇਆ ਦੀ ਤਬੀਅਤ ਖਰਾਬ ਹੋ ਗਈ ਸੀ... ਇਹ ਕਦੋਂ ਦੀ ਗੱਲ ਸੀ? ਤਕਰੀਬਨ ਸੌ ਸਾਲ ਪਹਿਲਾਂ ਦੀ, ਬਹੁਤ ਪੁਰਾਣੀ ਕਿ ਯਾਦ ਕਰ ਸਕਣਾ ਵੀ ਬੰਦੇ ਦੀ ਤਾਕਤ ਵਿਚ ਨਹੀਂ। ਪਰ ਉਹਨੂੰ ਇਹ ਗੱਲ ਇਸ ਤਰ੍ਹਾਂ ਯਾਦ ਆ ਗਈ ਸੀ ਜਿਵੇਂ ਇਹ ਘੰਟਾ ਕੁ ਪਹਿਲਾਂ ਹੀ ਹੋਈ ਹੋਵੇ। ਜ਼ੋਇਆ ਦੀਆਂ ਅੱਖਾਂ ਦੀ ਚਮਕ ਨਾਲ ਉਹਦਾ ਚਿਹਰਾ ਹੇਠੋਂ ਉਤੋਂ ਲਿਸ਼ਕ ਪਿਆ ਸੀ ਤੇ ਉਹਦਾ ਖਾਮੋਸ਼ ਹਾਸਾ ਅਜੇ ਵੀ ਉਹਦੇ ਕੰਨਾਂ ਵਿਚ ਗੂੰਜ ਰਿਹਾ ਸੀ, ਏਨਾ ਸਪਸ਼ਟ ਕਿ ਜਿਵੇਂ ਸਭ ਕੁਝ ਇਸ ਵੇਲੇ ਹੀ ਹੋ ਰਿਹਾ ਹੋਵੇ ਤੇ ਕੁਝ ਵੀ ਪਹਿਲਾਂ ਨਹੀਂ ਸੀ ਵਾਪਰਿਆ। ਕੀ ਬਾਕੀ ਸਭ ਕੁਝ ਉਹਦਾ ਸੁਪਨਾ ਸੀ, ਪੂਰੀ ਦੀ ਪੂਰੀ ਜ਼ਿੰਦਗੀ, ਪੂਰੇ ਦਾ ਪੂਰਾ ਸੌ ਸਾਲ? ਹਾਂ, ਉਸ ਨੇ ਕੋਈ ਸੁਪਨਾ ਵੇਖਿਆ ਸੀ, ਜਿਹੜੀ ਗੱਲ ਵਾਪਰੀ ਨਹੀਂ ਸੀ ਉਸ ਦਾ... ਕੁਝ ਨਹੀਂ, ਕੁਝ ਵੀ ਨਹੀਂ ਸ਼ੀ ਹੋਇਆ। ਉਹ ਦਵਾਈਆਂ ਲੈਣ ਵਾਸਤੇ ਮੈਡੀਕਲ ਬਟਾਲੀਅਨ ਗਈ ਸੀ ਤੇ ਆਪਣੇ ਸਾਫ ਸੁਥਰੇ ਚਿੱਟੇ ਭੇਡ ਦੇ ਕੋਟ ਨੂੰ ਲੱਕ ਉੱਤੇ ਘੁਟ ਕੇ ਪੇਟੀ ਬੰਨ੍ਹੀ ਤੋਪਾਂ ਦੇ ਮੋਰਚਿਆਂ ਤੇ ਵਾਪਸ ਆ ਜਾਏਗੀ। ਬਿਲਕੁਲ ਓਸੇ ਰੂਪ ਵਿਚ ਜਿਵੇਂ ਉਹ ਗੱਡੀਓਂ ਲਹਿਣ ਲੱਗਿਆਂ ਸੀ। "ਕਿਉਂ ਪਿਆਰੇ ਬਚਿਓ, ਮੇਰੇ ਬਗ਼ੈਰ ਕਿਵੇਂ ਦਿਨ ਕੱਟੇ?"

ਪਰ ਇਸ ਵੇਲੇ ਵੀ ਧੁੰਦਲੀਆਂ ਧੁੰਦਲੀਆਂ ਸੋਚਾਂ ਵਿਚ, ਉਸ ਨੂੰ ਯਾਦ ਆਇਆ ਕਿ ਉਹ ਆਪਣੇ ਆਪ ਨੂੰ ਧੋਖਾ ਦੇ ਰਿਹਾ ਸੀ, ਕਿ ਉਹ ਕਿਸੇ ਮੈਡੀਕਲ ਬਟਾਲੀਅਨ ਤੋਂ ਕਦੇ ਵਾਪਸ ਨਹੀਂ ਆਵੇਗੀ, ਕਿ ਉਹ ਤਾਂ ਏਥੇ ਹੀ ਸੀ, ਉਸ ਦੇ ਪਿੱਛੇ, ਤੋਪ ਦੇ ਨੇੜੇ ਹੀ, ਰਾਤ ਦੇ ਆਖਰੀ ਪਲਾਂ ਵਿਚ ਉਸ ਨੇ, ਊਖਾਨੋਵ, ਰੂਬਿਨ ਤੇ ਨੇਚਾਯੇਵ ਨੇ ਆਪ ਹੀ ਤਾਂ ਉਸ ਨੂੰ ਦੱਬਿਆ ਸੀ। ਉਹ ਉਸ ਥਾਂ ਪਈ ਹੈ, ਕੇਪ ਵਿਚ ਵਲ੍ਹੇਟੀ ਹੋਈ, ਸਦਾ ਲਈ ਇਕੱਲੀ, ਮਿੱਟੀ ਨਾਲ ਕੱਜੀ ਹੋਈ ਤੇ ਨੀਵੀਂ ਜਿਹੀ ਕਬਰ ਉਤੇ ਉਹਦਾ ਦਵਾਈਆਂ ਵਾਲਾ ਬੈਗ ਪਿਆ ਹੈ ਜਿਹੜਾ ਪਹਿਲਾਂ ਹੀ ਅੱਧਾ ਬਰਫ ਵਿਚ ਧਸਿਆ ਹੋਇਆ ਹੈ।

ਏਹੋ ਕੁਝ ਬਾਕੀ ਰਹਿ ਗਿਆ ਸੀ ਉਸ ਦਾ, ਜਦੋਂ ਉਹਨਾਂ ਨੇ ਆਖਰੀ ਕੰਮ ਨਿਬੇੜਿਆ ਸੀ। ਅਤੇ ਇਹ ਰੂਬਿਨ ਸੀ ਜਿਸ ਨੇ ਨਵੀਂ ਬਣੀ ਕਬਰ ਉੱਤੇ ਬੈਗ

ਰੱਖ ਦਿੱਤਾ ਸੀ ਤੇ ਅਜਿਹੇ ਮਾਮਲਿਆਂ ਬਾਰੇ ਗੂੜ੍ਹ ਗਿਆਨ ਨਾਲ ਆਖਿਆ ਸੀ: "ਬਾਦ ਵਿਚ ਲਿਖ ਦੇਵਾਂਗੇ, 'ਯੇਲਾਗੀਨਾ ਜ਼ੋਇਆ, ਮੈਡੀਕਲ ਸੇਵਕਾ।"

ਰਾਤ ਦੀਆਂ ਘਟਨਾਵਾਂ ਤੋਂ ਮਗਰੋਂ, ਇਸ ਵੇਲੇ ਉਹ ਤਿੰਨੇ ਹੀ ਕੁਜ਼ਨੇਤਸੋਵ ਦੇ ਬਹੁਤ ਨੇੜੇ ਤਿੜਤਿੜ ਕਰਦੀ ਅੱਗ ਦੇ ਲਾਗੇ ਤੋਪ ਦੀ ਪਿਛਲੀ ਟੇਕ ਉਤੇ ਬੈਠੇ ਹੋਏ ਸਨ। ਉਸ ਦੀ ਪਲਟਣ ਵਿਚੋਂ ਬਸ ਏਹੋ ਹੀ ਬਚੇ ਸਨ। ਅੱਗ ਵਿਚੋਂ ਮਾਮੂਲੀ ਜਿਹਾ ਨਿੱਘਾ ਤੇ ਕੁਝ ਕੌੜਾ ਧੂਆਂ ਉਠ ਰਿਹਾ ਸੀ। ਵੋਦਕਾ ਨਾਲ ਖਿੜ ਪਏ ਤੇ ਅੱਗ ਨਾਲ ਨਿਘੇ ਹੋ ਗਏ ਉਹ ਜਰਮਨਾਂ ਦੇ ਅਚਾਨਕ ਪਿੱਛੇ ਹਟਣ ਦੀਆਂ ਗੱਲਾਂ ਕਰਨ ਅਤੇ ਮਚਦੇ ਪਿੰਡ ਵੱਲ ਵੇਖਣ ਲੱਗ ਪਏ। ਪਿੰਡ ਤੋਂ ਪਾਰ ਹੋ ਰਹੀ ਲੜਾਈ ਦੀਆਂ ਆਵਾਜ਼ਾਂ ਆ ਰਹੀਆਂ ਸਨ ਜਿਹੜੀ ਪਲੋ ਪਲ ਤੋਪ ਦਸਤੇ **ਦੇ** ਦੱਖਣ ਵੱਲ ਹੌਲੀ ਹੌਲੀ ਸਤੇਪੀ ਵਿਚ ਹੋਰ ਅੱਗੇ, ਹੋਰ ਅੱਗੇ ਵਧਦੀ ਜਾ ਰਹੀ ਸੀ।

ਘਰ ਚਲਾਉਣ ਦੇ ਕੰਮ ਨੂੰ ਪੂਰੀ ਤਰ੍ਹਾਂ ਆਪਣੀ ਮੁਠ ਵਿਚ ਲੈ ਕੇ, ਊਖਾਨੋਵ ਰਸਾਂ ਉਤੇ ਚਰਬੀ ਲਾ ਰਿਹਾ ਸੀ, ਉਹਨਾਂ ਉਤੇ ਖੰਡ ਧੂੜ ਰਿਹਾ ਸੀ, ਥਰਮਸ ਵਿਚੋਂ ਵੋਦਕਾ ਦਾ ਮੱਗ ਭਰ ਰਿਹਾ ਸੀ ਤੇ ਰਾਸ਼ਨ ਦੀ ਪ੍ਰਵਾਹ ਕੀਤੇ ਬਗ਼ੈਰ ਅੰਤਾਂ ਦੀ ਦਰਿਆਦਿਲੀ ਨਾਲ ਵਰਤਾਉਂਦਾ ਜਾ ਰਿਹਾ ਸੀ। ਉਹ ਸ਼ਰਾਬੀ ਨਹੀਂ ਸੀ ਹੋਇਆ। ਇਹ ਵੇਖ ਕੇ ਕਿ ਉਹਦੇ ਅਮਲੇ ਦੇ ਬੰਦਿਆਂ, ਰੂਬਿਨ ਤੇ ਨੇਚਾਯੇਵ, ਨੇ ਮਾੜਾ ਜਿਹਾ ਸੰਭਲਣਾ ਸ਼ੁਰੂ ਕਰ ਦਿੱਤਾ ਹੈ, ਸਿਰਫ ਉਹਦੇ ਚਿਹਰੇ ਉਤੇ ਪਿਲੱਤਣ ਆ ਗਈ ਸੀ। ਕੁਜ਼ਨੇਤਸੋਵ ਨੂੰ ਵੋਦਕਾ ਨਾਲ ਕੋਈ ਫਾਇਦਾ ਨਹੀਂ ਹੋਇਆ। ਇਸ ਨਾਲ ਉਹਦੇ ਅੰਦਰਲਾ ਉਹ ਅਸਪਾਤੀ ਸਪ੍ਰਿੰਗ ਜਿਹਾ ਢਿੱਲਾ ਨਹੀਂ ਸੀ ਹੋਇਆ ਅਤੇ ਉਸ ਦਾ ਕਾਂਬਾ ਨਹੀਂ ਸੀ ਹਟਿਆ ਭਾਵੇਂ ਉਹ, ਇਸ ਦੀ ਕਰਹਿਤਭਰੀ ਮੁਸ਼ਕ ਦੇ ਬਾਵਜੂਦ, ਊਖਾਨੋਵ ਦੀ ਗੱਲ ਮੰਨ ਕੇ ਵੱਡੇ ਵੱਡੇ ਘੁਟ ਅੰਦਰ ਸੁਟਦਾ ਰਿਹਾ ਸੀ।

"ਲੈਫਟੀਨੈਂਟ, ਜਾਪਦਾ ਏ ਸਾਹਿਬ ਸਾਡੇ ਵੱਲ ਆ ਰਹੇ ਨੇ!" ਤੋਪ ਦਸਤੇ ਵੱਲ ਆਉਂਦੀ ਟੋਲੀ ਵੱਲ ਸਭ ਤੋਂ ਪਹਿਲਾਂ ਊਖਾਨੋਵ ਦਾ ਹੀ ਧਿਆਨ ਗਿਆ। "ਬੰਨੀ ਦੇ ਨਾਲ ਨਾਲ ਆ ਰਹੇ ਨੇ... ਵੇਖ, ਲੈਫਟੀਨੈਂਟ!"

"ਪੱਕੀ ਗੱਲ, ਏਧਰ ਹੀ ਆ ਰਹੇ ਨੇ," ਰੂਬਿਨ ਨੇ ਪੁਸ਼ਟੀ ਕੀਤੀ। ਸ਼ਰਾਬ ਨਾਲ ਉਹਦਾ ਮੂੰਹ ਚੁਕੰਦਰ ਰੰਗਾ ਹੋ ਗਿਆ ਸੀ ਤੇ ਉਹਨੂੰ ਚੱਕਰ ਆ ਰਹੇ ਸਨ। ਇਹਤਿਆਤ ਵਜੋਂ, ਉਹ ਨੇ ਵੋਦਕਾ ਵਾਲਾ ਮੱਗ ਆਪਣੇ ਵੱਡੇ ਸਾਰੇ ਖਰਵੇ ਹੱਥ ਨਾਲ ਤੋਪ ਦੇ ਇਕ ਪਹੀਏ ਪਿੱਛੇ ਧੱਕ ਦਿੱਤਾ। "ਇਹ ਤਾਂ ਜਨਰਲ ਏ, ਕਿਉਂ? ਜਿਸ ਨੇ ਸੋਟੀ ਫੜੀ ਹੋਈ ਏ।"

"ਹਾਂ, ਵੇਖ ਰਿਹਾ ਆਂ," ਕੁਜ਼ਨੇਤਸੋਵ ਨੇ ਅਸੁਭਾਵਿਕ ਠਰ੍ਹੰਮੇ ਨਾਲ ਆਖਿਆ। "ਵੋਦਕਾ ਲੁਕਾਉਣ ਦੀ ਨਹੀਂ ਲੋੜ, ਰੂਬਿਨ।"

ਬੇਸੋਨੋਵ , ਕਦਮ ਕਦਮ ਉੱਤੇ ਉਹਨਾਂ ਚੀਜ਼ਾਂ ਨਾਲ ਠੇਡੇ ਖਾਂਦਾ ਜਿਹੜੀਆਂ ਹਾਲੇ ਕੱਲ੍ਹ ਤੱਕ ਤੋਪ ਦਸਤੇ ਦੇ ਪੂਰੇ ਅਮਲੇ ਦਾ ਹਿੱਸਾ ਸਨ, ਮੋਰਚਿਆਂ ਦੇ ਨਾਲ ਨਾਲ ਤੁਰਿਆ ਆਉਂਦਾ ਸੀ—ਖੰਦਕਾਂ ਦੀਆਂ ਟੁੱਟੀਆਂ ਭੱਜੀਆਂ ਬੰਨ੍ਹੀਆਂ ਦੇ ਅੱਗੋਂ ਦੀ, ਜਿਨ੍ਹਾਂ ਨੂੰ ਜਿਵੇਂ ਦਾਤਰ ਵੱਜੇ ਹੋਏ ਹੋਣ, ਤੋਪਾਂ ਦੀਆਂ ਲੱਥੀਆਂ ਚਿੱਪਰਾਂ, ਮੂੰਹ ਅੱਡੀ ਵੇਖਦੀਆਂ ਦਰਾੜਾਂ, ਮਿਟੀ ਦੇ ਵੱਡੇ ਵੱਡੇ ਢੇਰਾਂ ਕੋਲੋਂ ਦੀ ਲੰਘਦਾ ਹੋਇਆ।

"ਇਹਦਾ ਮਤਲਬ ਹੋਇਆ ਕਿ ਇਹਨਾਂ ਮੋਰਚਿਆਂ ਵਿਚੋਂ ਟੈਂਕਾਂ ਉਤੇ ਗੋਲੇ ਉਹ ਤੋਪ ਦਸਤਾ ਵਰ੍ਹਾ ਰਿਹਾ ਸੀ, ਜਿਸ ਦਾ ਕਮਾਂਡਰ ਉਹ ਮੁੰਡਾ ਜਿਹਾ ਹੈ?"

ਪਤਾ ਨਹੀਂ ਕਿਸ ਤਰ੍ਹਾਂ ਖਿਆਲਾਂ ਖਿਆਲਾਂ ਵਿਚ ਹੀ ਬੇਸੋਨੋਵ ਨੂੰ ਆਪਣੇ ਪੁੱਤਰ ਦਾ ਚੇਤਾ ਆ ਗਿਆ, ਹਸਪਤਲ ਵਿਚ ਉਹਦੇ ਨਾਲ ਆਪਣੀ ਆਖਰੀ ਮੁਲਾਕਾਤ ਦਾ, ਹਸਪਤਲ ਤੋਂ ਵਾਪਸ ਆਉਣ ਮਗਰੋਂ ਆਪਣੀ ਬੀਵੀ ਵਲੋਂ ਮਾਫ ਨਾ ਕੀਤੀ ਜਾਣ ਵਾਲੀ ਝਾੜ ਝੰਬ ਦਾ, ਇਸ ਲਈ ਕਿ ਉਹਨੇ ਇਸ ਗੱਲ ਉਤੇ ਜ਼ੋਰ ਕਿਉਂ ਨਾ ਦਿੱਤਾ ਕਿ ਉਹਦਾ ਪੁੱਤਰ ਉਹਦੀ ਹੀ ਆਰਮੀ ਵਿਚ ਕੰਮ ਲੱਗੇ ਜੋ ਬਿਹਤਰ ਵੀ ਸੀ, ਜਿਸ ਵਿਚ ਖਤਰਾ ਵੀ ਕੋਈ ਨਹੀਂ ਸੀ। ਤੇ ਹੁਣ ਪਲ ਦੀ ਪਲ ਉਸ ਦੀਆਂ ਅੱਖਾਂ ਅੱਗੇ ਆਪਣੇ ਪੁੱਤਰ ਦੀ ਤਸਵੀਰ ਆ ਗਈ ਜਿਹੜਾ ਪਿਆਦਾ ਫੌਜ ਦੀਆਂ ਖੰਦਕਾਂ ਵਿਚ ਉਸ ਕੰਪਨੀ ਦਾ ਕਮਾਂਡਰ ਸੀ ਜਿਥੇ ਉਸ ਨੂੰ ਦੋ ਜਿਊਂਦੇ ਰਹਿ ਗਏ ਮਿਲੇ ਸਨ ਜਾਂ ਏਥੇ, ਤੋਪਾਂ ਦੇ ਮੋਰਚਿਆਂ ਉੱਤੇ ਜਿਥੇ ਉਡਦੇ ਅਸਪਾਤ ਦੇ ਵਾਵਰੋਲੇ ਨੇ ਹਰ ਚੀਜ਼ ਨੂੰ ਇਉਂ ਗਡਮਡ ਤੇ ਕੁਰੂਪ ਬਣਾ ਦਿੱਤਾ ਸੀ ਕਿ ਕੁਝ ਵੀ ਪਛਾਣਿਆ ਨਹੀਂ ਸੀ ਜਾਂਦਾ। ਇਸ ਖਿਆਲ ਦੇ ਆਉਂਦਿਆਂ ਹੀ ਉਸ ਨੇ ਤੋਰ ਮੱਠੀ ਕਰ ਲਈ ਤਾਂ ਜੋ ਉਹਦਾ ਸਾਹ ਵਿਚ ਸਾਹ ਰਲ ਜਾਏ, ਪਰ ਉਹਦਾ ਅੰਦਰ ਦਾ ਤਲਖ਼ ਤਣਾਓ ਨਹੀਂ ਸੀ ਘਟਿਆ ਤੇ ਉਹ ਆਪਣੇ ਭੇਡ ਦੀ ਖੱਲ ਦੇ ਕੋਟ ਦੇ ਕਾਲਰ ਦੀਆਂ ਹੁਕਾਂ ਖੋਹਲਣ ਲੱਗ ਪਿਆ ਜੋ ਉਸ ਦਾ ਸਾਹ ਘੁਟਦੀਆਂ ਜਾਪਦੀਆਂ ਸਨ।

"ਹੁਣੇ ਸਾਹ ਵਿਚ ਸਾਹ ਆ ਜਾਏਗਾ... ਹੁਣੇ ਠੀਕ ਹੋ ਜਾਏਗਾ, ਬਸ ਮੈਨੂੰ ਪੁੱਤਰ ਬਾਰੇ ਨਹੀਂ ਸੋਚਣਾ ਚਾਹੀਦਾ," ਉਸ ਨੇ ਆਪਣੀ ਸੋਟੀ ਉਤੇ ਭਾਰ ਪਾ ਕੇ ਉਲਰਦਿਆਂ, ਆਪਣੇ ਆਪ ਨੂੰ ਆਖਿਆ।

"ਸਾਵਧਾਨ! ਕਾਮਰੇਡ ਜਨਰਲ..."

ਉਹ ਰੁਕ ਗਿਆ। ਉਸ ਨੇ ਨਜ਼ਰ ਚੁੱਕ ਕੇ ਵੇਖਿਆ। ਚਾਰ ਤੋਪਚੀ ਜਿਨ੍ਹਾਂ ਦੇ ਵੱਡੇ ਕੋਟ ਵਿਸ਼ਵਾਸੋਂ ਬਾਹਰੇ ਦਾਗੋ ਦਾਗ ਤੇ ਕਾਲੇ ਹੋਏ ਪਏ ਸਨ, ਉਹਦੇ ਸਾਮ੍ਹਣੇ ਦਸਤੇ ਦੀ ਆਖਰੀ ਤੋਪ ਦੇ ਕੋਲ ਸਾਵਧਾਨ ਖੜੇ ਸਨ। ਮੋਰਚੇ ਵਿਚ ਮਾੜੀ ਜਿਹੀ ਅੱਗ ਧੁਖ਼ ਰਹੀ ਸੀ ਅਤੇ ਭੁੰਜੇ ਵਿਛਾਈ ਤਰਪਾਲ ਉੱਤੇ ਇਕ ਥਰਮਸ ਫਲਾਸਕ ਤੇ ਦੋ ਝੋਲੇ ਪਏ ਸਨ। ਉਸ ਨੂੰ ਵੋਦਕਾ ਦੀ ਮਹਿਕ ਆਈ।

ਚਹੁੰਆਂ ਦੇ ਚਿਹਰਿਆਂ ਉੱਤੇ ਮੈਲ ਜੰਮੀ ਹੋਈ ਸੀ ਜਿਹੜੀ ਚਮੜੀ ਵਿਚ ਪਈਆਂ ਬਿਆਈਆਂ ਵਿਚ ਧਸ ਗਈ ਹੋਈ ਸੀ। ਉਹਨਾਂ ਦੀਆਂ ਅੱਖਾਂ ਵਿਚ ਬੀਮਾਰਾਂ ਵਰਗੀ ਚਮਕ ਸੀ। ਉਹਨਾਂ ਦੀਆਂ ਬਾਹਵਾਂ ਤੇ ਟੋਪੀਆਂ ਧੁਆਂਖੀਆਂ ਹੋਈਆਂ ਸਨ। ਬੇਸੋਨੋਵ ਨੂੰ ਵੇਖ ਕੇ ਜਿਸ ਨੇ ਹੌਲੀ ਜਿਹੀ "ਸਾਵਧਾਨ" ਆਖਿਆ ਸੀ ਉਹ ਇਕ ਸ਼ਾਂਤ, ਗੰਭੀਰ ਚਿਹਰੇ ਤੇ ਮਧਰੇ ਕੱਦ ਦਾ ਲੈਫਟੀਨੈਂਟ ਸੀ। ਉਹ ਤੋਪ ਦੀ ਟੇਕ ਤੋਂ ਹੇਠਾਂ ਉਤਰਿਆ ਤੇ ਤਣ ਕੇ ਖੜੇ ਹੁੰਦਿਆਂ ਆਪਣਾ ਹੱਥ ਟੋਪੀ ਕੋਲ ਲਿਜਾ ਕੇ ਸਲੂਟ ਮਾਰਿਆ ਜਿਵੇਂ ਰਿਪੋਰਟ ਕਰਨ ਲੱਗਾ ਹੋਵੇ।

"ਰਿਪੋਰਟ ਕਰਨ ਦੀ ਨਹੀਂ ਲੋੜ... ਮੈਂ ਸਭ ਕੁਝ ਜਾਣਦਾ ਹਾਂ। ਮੈਨੂੰ ਤੁਹਾਡੇ ਤੋਪ ਦਸਤੇ ਦੇ ਕਮਾਂਡਰ ਦਾ ਨਾਂ ਯਾਦ ਹੈ, ਪਰ ਤੁਹਾਡੇ ਨਾਂ ਭੁਲ ਗਿਆ ਹਾਂ..."

"ਪਹਿਲੀ ਪਲਟਣ ਦਾ ਕਮਾਂਡਰ, ਲੈਫਟੀਨੈਂਟ ਕੁਜ਼ਨੇਤਸੋਵ।"

"ਮਤਲਬ ਹੈ, ਕਿ ਤੁਹਾਡੇ ਦਸਤੇ ਨੇ ਹੀ ਇਹ ਟੈਂਕ ਤਬਾਹ ਕੀਤੇ?"

"ਹਾਂ, ਕਾਮਰੇਡ ਜਨਰਲ। ਅੱਜ ਅਸੀਂ ਹੀ ਟੈਂਕਾਂ ਉਤੇ ਗੋਲੇ ਦਾਗ਼ ਰਹੇ ਸਾਂ ਪਰ ਸਾਡੇ ਕੋਲ ਸਿਰਫ ਸੱਤ ਗੋਲੇ ਹੀ ਬਚਦੇ ਸਨ... ਔਹ ਟੈਂਕ ਕੱਲ੍ਹ ਹੀ ਬਰਬਾਦ ਕਰ ਦਿੱਤੇ ਗਏ ਸਨ।"

ਉਹ ਆਪਣੀ ਆਵਾਜ਼ ਵਿਚ ਇਕਸਾਰ ਅਡੋਲ ਦ੍ਰਿੜ੍ਹਤਾ ਲਿਆਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਸ ਦੇ ਅੰਦਾਜ਼ ਵਿਚ, ਉਸ ਦੀ ਤਕਣੀ ਵਿਚ, ਉਸ ਦੀ ਗਮਗੀਨ, ਸਿਆਣਿਆਂ ਵਾਲੀ ਗੰਭੀਰਤਾ ਵਿਚ, ਜਿਸ ਵਿਚ ਜਨਰਲ ਦੀ ਮੌਜੂਦਗੀ ਵਿਚ ਕਿਸੇ ਤਰ੍ਹਾਂ ਦੀ ਸੰਗ ਝਿਜਕ ਨਹੀਂ ਸੀ, ਕੋਈ ਐਸੀ ਗੱਲ ਸੀ ਜਿਸ ਤੋਂ ਇਹ ਪਤਾ ਲੱਗਦਾ ਸੀ ਕਿ ਇਹ ਪਲਟਣ ਦੇ ਕਮਾਂਡਰ, ਇਸ ਮੁੰਡੇ ਨੇ ਆਪਣੀ ਜ਼ਿੰਦਗੀ ਦਾ ਮੁਲ ਤਾਰ ਕੇ ਕਿਸੇ ਚੀਜ਼ ਉਤੇ ਕਾਬੂ ਪਾ ਰਖਿਆ ਸੀ ਤੇ ਹੁਣ ਇਹ "ਕੋਈ ਚੀਜ਼" ਜਿਸ ਨੂੰ ਉਹ ਸਮਝਦਾ ਸੀ ਉਸ ਦੀਆਂ ਅੱਖਾਂ ਵਿਚ ਆ ਕੇ ਸੁਕ ਗਈ ਸੀ, ਜੰਮ ਗਈ ਸੀ ਅਤੇ ਵਹਿ ਨਹੀਂ ਸੀ ਰਹੀ। ਲੈਫਟੀਨੈਂਟ ਦੀ ਆਵਾਜ਼ ਤੇ ਤਕਣੀ ਕਰਕੇ ਅਤੇ ਆਪਣੀ ਪਲਟਣ ਦੇ ਕਮਾਂਡਰ ਦੇ ਪਿੱਛੇ ਤੋਪ ਦੀਆਂ ਟੇਕਾਂ ਵਿਚਕਾਰ ਖੜੇ ਤਿੰਨਾਂ ਤੋਪਚੀਆਂ ਦੇ ਰੁੱਖੇ ਰੁੱਖੇ, ਲਾਲ-ਨੀਲੇ ਚਿਹਰਿਆਂ ਉੱਤੇ ਓਸੇ ਤਰ੍ਹਾਂ ਦੇ, ਲਗਪਗ ਓਹੋ ਜਿਹੇ ਹੀ ਹਾਵ ਭਾਵ ਵੇਖ ਕੇ ਬੇਸੋਨੋਵ ਨੂੰ ਲੱਗਾ ਜਿਵੇਂ ਉਹਦੇ ਸੰਘ ਵਿਚ ਕੁਝ ਅੜ ਗਿਆ ਹੋਵੇ, ਕੁੜੱਤਣ ਘੁਲ ਗਈ ਹੋਵੇ ਤੇ ਉਹਦਾ ਜੀਅ ਕੀਤਾ ਕਿ ਪੁੱਛੇ, ਤੋਪ ਦਸਤੇ ਦਾ ਕਮਾਂਡਰ ਜਿਊਂਦਾ ਹੈ ਜਾਂ ਨਹੀਂ, ਉਹ ਕਿਥੇ ਹੈ, ਪਰ ਉਸ ਨੇ ਕੁਝ ਨਹੀਂ ਪੁੱਛਿਆ, ਉਹ ਕੁਝ ਪੁੱਛ ਸਕਿਆ ਹੀ ਨਹੀਂ... ਤੇਜ਼ ਹਵਾ ਝਈਆਂ ਲੈ ਲੈ ਕੇ ਮੋਰਚਿਆਂ ਵਿਚ ਪੈਂਦੀ ਸੀ, ਉਸ ਦੇ ਕੋਟ ਦੇ ਕਾਲਰ ਤੇ ਘੇਰੇ ਨੂੰ ਉਡਾ ਜਾਂਦੀ ਸੀ ਤੇ ਉਹਦੀਆਂ ਲਟ ਲਟ ਬਲਦੀਆਂ ਅੱਖਾਂ ਵਿਚ ਪਾਣੀ ਲੈ ਆਉਂਦੀ ਸੀ। ਅਤੇ ਬੇਸੋਨੋਵ, ਸ਼ੁਕਰਾਨੇ ਦੇ ਇਹਨਾਂ ਝੁਲਸਵੇਂ ਖਾਰੇ ਹੰਝੂਆਂ ਨੂੰ ਪੂੰਝੇ ਬਗ਼ੈਰ, ਚੁੱਪ ਗੜੁਪ ਆਪਣੇ ਇਰਦ ਗਿਰਦ ਖੜੇ ਅਫਸਰਾਂ

ਾ ਧਿਆਨ ਤੇ ਪਸ਼ੇਮਾਨ ਹੋਏ ਬਗ਼ੈਰ, ਆਪਣੀ ਸੋਟੀ ਉੱਤੇ ਭਾਰ ਪਾ ਕੇ ਝੁਕਿਆ ੜ ਬੇਜ਼ੀਚਕੋ ਵੱਲ ਮੁੜਿਆ। ਉਸ ਸਰਵੁਚ ਸੱਤਾ ਵੱਲੋਂ ਜਿਸ ਨੇ ਲੱਖਾਂ ਹੀ ਲੋਕਾਂ ਦੀ ਕਮਾਂਡ ਸੰਭਣ ਤੇ ਉਹਨਾਂ ਦੀ ਹੋਣੀ ਦਾ ਫੈਸਲਾ ਕਰਨ ਦਾ ਮਹਾਨ ਤੇ ਖ਼ਤਰਨਾਕ ਹੱਕ ਉਸ ਨੂੰ ਦਿੱਤਾ ਹੋਇਆ ਸੀ ਚੌਹਾਂ ਨੂੰ "ਲਾਲ ਝੰਡੇ ਦਾ ਆਰਡਰ" ਪੇਸ਼ ਕਰਨ ਤੋਂ ਬਾਦ ਉਹ ਬੜੀ ਹਿੰਮਤ ਕਰਕੇ ਏਨਾ ਕੁ ਆਖ ਸਕਿਆ:

"ਸਭ ਕੁਝ, ਜੋ ਵੀ ਮੈਂ ਕਰ ਸਕਦਾ ਹਾਂ... ਸਭ ਕੁਝ, ਜੋ ਕਰ ਸਕਦਾ ਹਾਂ... ਇਹਨਾਂ ਟੈਂਕਾਂ ਨੂੰ ਪਛਾੜ ਦੇਣ ਲਈ ਸ਼ੁਕਰੀਆ। ਵੱਡੀ ਗੱਲ ਤਾਂ ਇਹੋ ਸੀ... ਇਹਨਾਂ ਟੈਂਕਾਂ ਨੂੰ ਪਛਾੜਨਾ। ਵੱਡੀ ਗੱਲ ਤਾਂ ਇਹੋ ਸੀ..."

ਅਤੇ ਆਪਣੇ ਦਸਤਾਨੇ ਚੜ੍ਹਾ ਕੇ, ਸੰਚਾਰ-ਖਾਈ ਦੇ ਨਾਲ ਨਾਲ ਜਲਦੀ ਜਲਦੀ ਪੁਲ ਵੱਲ ਤੁਰ ਪਿਆ।

ਕੁਜ਼ਨੇਤਸੋਵ ਅਜੇ ਵੀ ਤਿਊੜੀ ਪਾਈ ਖਾਮੋਸ਼ ਖੜਾ ਸੀ। ਤਮਗੇ ਵਾਲੀ ਡੱਬੀ ਉਹਦੀਆਂ ਕੱਕਰ-ਖਾਧੀਆਂ ਉਂਗਲਾਂ ਵਿਚ ਫੜੀ ਹੋਈ ਸੀ ਤੇ ਉਹ ਹਾਲੇ ਵੀ ਉਹਨਾਂ ਹੰਝੂਆਂ ਬਾਰੇ ਹੈਰਾਨ ਹੋ ਰਿਹਾ ਸੀ ਜਿਹੜੇ ਉਸ ਨੇ ਕਮਾਂਡਰ ਦੀਆਂ ਪਲਕਾਂ ਵਿਚ ਵੇਖੇ ਸਨ।

ਐਨ ਓਸੇ ਪਲ ਸਰਜੈਂਟ ਮੇਜਰ ਸਕੋਰੀਕ ਤੇ ਲੈਫਟੀਨੈਂਟ ਦਰੋਜ਼ਦੋਵਸਕੀ ਦਰਿਆ ਕੋਲ ਢਾਹੇ ਜਿਹੇ ਉਤੇ ਵਿਖਾਈ ਦਿੱਤੇ ਅਤੇ ਇਕਦਮ ਤੋਪ ਦੇ ਨੇੜੇ ਹੀ ਵੱਡੇ ਅਫਸਰਾਂ ਵੱਲ ਧਿਆਨ ਪੈ ਜਾਣ ਨਾਲ ਉਹ ਤੋਪ ਦਸਤੇ ਵੱਲ ਭੱਜ ਉੱਠੇ।

ਮੋਰਚਿਆਂ ਕੋਲ ਪੁਜਣ ਤੋਂ ਪਹਿਲਾਂ ਹੀ, ਸਾਰਜੈਂਟ ਮੇਜਰ ਸਕੋਰੀਕ ਪਤਾ ਨਹੀਂ ਕਿਉਂ ਤੋਪ ਤੋਂ ਦੂਜੇ ਪਾਸੇ ਮੁੜ ਪਿਆ ਤੇ ਲੰਗਰ ਵੱਲ ਤੁਰ ਪਿਆ, ਪਰ ਦਰੋਜ਼ਦੋਵਸਕੀ ਅਫਸਰਾਂ ਵੱਲ ਦੌੜ ਪਿਆ ਜਿਹੜੇ ਹੁਣ ਤੱਕ ਦਰਿਆ ਦੇ ਨਾਲ ਨਾਲ ਕੋਈ ਸੌ ਮੀਟਰ ਅਗਾਂਹ ਨਿਕਲ ਗਏ ਸਨ। ਬੇਸੋਨੋਵ ਦੇ ਸਾਮ੍ਹਣੇ ਖੜੇ ਹੋ ਕੇ, ਘੁੱਟ ਕੇ ਕੱਸੇ ਹੋਏ ਵੱਡੇ ਕੋਟ ਤੇ ਪਸਤੌਲ ਦੀ ਪੇਟੀ ਸਦਕਾ ਤਣ ਕੇ ਸਾਵਧਾਨ ਹੁੰਦਿਆਂ, ਉਹ ਆਪਣੇ ਹੱਥ ਨੂੰ ਬਾਕਾਇਦਾ ਫੌਜੀ ਅਫਸਰ ਵਾਂਗ ਪੁੜਪੁੜੀ ਕੋਲ ਲੈ ਗਿਆ। ਲੰਮ ਸਲੰਮੇ ਛੀਟਕੇ ਜਿਹੇ ਇਸ ਬੰਦੇ ਦੀ ਗਰਦਨ ਉੱਤੇ ਪੱਟੀ ਬੱਝੀ ਹੋਈ ਸੀ ਤੇ ਚਿਹਰੇ ਦਾ ਰੰਗ ਚਾਕ ਵਾਂਗ ਚਿੱਟਾ ਹੋਇਆ ਪਿਆ ਸੀ। ਜੋ ਉਸ ਨੇ ਰਿਪੋਰਟ ਕੀਤਾ, ਮੋਰਚਿਆਂ ਵਿਚ ਕਿਸੇ ਨੇ ਨਹੀਂ ਸੁਣਿਆ ਸੀ, ਪਰ ਉਹਨਾਂ ਵੇਖਿਆ ਕਿ ਜਨਰਲ ਨੇ ਉਸ ਨੂੰ ਕਲਾਵੇ ਵਿਚ ਲੈ ਲਿਆ ਸੀ ਤੇ ਉਹਨਾਂ ਡੱਬੀਆਂ ਵਰਗੀ ਹੀ ਇਕ ਡੱਬੀ ਉਸ ਨੂੰ ਪੇਸ਼ ਕੀਤੀ ਸੀ ਜਿਹੜੀਆਂ ਤੋਪ ਮੋਰਚਿਆਂ ਵਿਚਲੇ ਸਾਰੇ ਤੇ ਖੰਦਕ ਵਿਚਲੇ ਦੋਵੇਂ ਪ੍ਰਾਪਤ ਕਰ ਚੁੱਕੇ ਸਨ।

"ਸਭ ਦਾ ਇਕੋ ਜਿਹਾ ਹਿੱਸਾ" ਊਖਾਨੋਵ ਤੋਪ ਦੀ ਟੇਕ ਉੱਤੇ ਬਹਿੰਦਾ ਹੋਇਆ ਖੁਣਸ ਨਾਲ ਹੱਸਿਆ, ਪਰ ਰੂਬਿਨ ਨੇ ਅਜਿਹੀ ਲੰਮੀ ਤੇ ਅਜਿਹੀ ਹੁਸ਼ਿਆਰੀ ਨਾਲ ਗਾਲ੍ਹ ਕੱਢੀ ਕਿ ਊਖਾਨੋਵ ਨੇ ਦਿਲਚਸਪੀ ਨਾਲ ਉਹਦੇ ਵੱਲ ਤਿਰਛੀ

ਨਜ਼ਰ ਵੇਖਿਆ। "ਕੋਚਵਾਨ ਸੀ, ਜਿਵੇਂ ਬੜੀਆਂ ਮੱਲਾਂ ਮਾਰੀਆਂ ਹੋਣ! ਇਹ ਭਲਾ ਕਾਹਦੇ ਲਈ?"

"ਇਹਨੂੰ ਕੱਢ ਬਾਹਰ ਮੇਰੀ ਛਾਤੀ ਵਿਚੋਂ, ਸਾਰਜੈਂਟ। ਹਿੱਕ ਫੜੀ ਹੋਈ ਏ..."

"ਕਿਉਂ ਕੀ ਖਿਆਲ ਹੈ, ਭਰਾਓ," ਊਖਾਨੋਵ ਨੇ ਆਖਿਆ, "ਆਓ ਆਪਣੇ ਤਮਗ਼ੇ ਧੋ ਲਈਏ। ਤੇ ਆਪਣੇ ਗਭਰੂਆਂ ਲਈ ਜਾਮ ਪੀਏ ਜਿਨ੍ਹਾਂ ਨੇ ਜਰਮਨਾਂ ਦੇ ਛੱਕੇ ਛੁੜਾ ਦਿੱਤੇ! ਤੇ ਉਹਨਾਂ ਲਈ ਜਿਹੜੇ ਬਿਪਤਾ ਦੇ ਮਾਰੇ ਕਮਲੇ ਹੋਏ ਫਿਰਦੇ ਨੇ। ਬਸ ਹੁਣ! ਠੀਕ ਏ ਨਾ, ਲੈਫਟੀਨੈਂਟ? ਤੂੰ ਸੁਣਾ? ਬਹਿ ਜਾ ਮੇਰੇ ਕੋਲ। ਰੂਬਿਨ, ਲਿਆ ਫੜਾ ਮੱਗ ਕੋਈ ਗੱਲ ਨਹੀਂ, ਲੈਫਟੀਨੈਂਟ। ਵਕਤ ਆਏਗਾ, ਸਭ ਮੁਸੀਬਤਾਂ ਮਿਟ ਜਾਣਗੀਆਂ। ਸਾਡੇ ਹੁਕਮ ਅਟੱਲ ਰਹਿਣਗੇ।"

"ਮੁਸੀਬਤ?" ਕੁਜ਼ਨੇਤਸੋਵ ਨੇ ਹੌਲੀ ਜਿਹੀ ਲਫਜ਼ ਦੁਹਰਾਇਆ ਤੇ ਉਹਦਾ ਚਿਹਰਾ ਵਟੋਵੱਟ ਹੋ ਗਿਆ।

"ਸਾਡੇ ਕਮਾਂਡਰ ਨੂੰ ਕੀ ਹੋਇਆ ਏ," ਨੇਚਾਯੇਵ ਬੋਲਿਆ। ਉਹ ਆਪਣੀਆਂ ਮੁੱਛਾਂ ਮਰੋੜਦਾ ਢਾਹੇ ਵਾਲੇ ਪਾਸੇ ਝਾਕ ਰਿਹਾ ਸੀ। "ਇਉਂ ਫਿਰਦਾ ਏ ਜਿਵੇਂ ਕੋਈ ਅੰਨ੍ਹਾ ਫਿਰਦਾ ਹੋਵੇ..."

ਜਨਰਲ ਤੇ ਉਹਦੇ ਅਫਸਰ ਪੁਲ ਵੱਲ ਅਗਾਂਹ ਨਿਕਲ ਗਏ ਸਨ। ਦਰੋਜ਼ਦੋਵਸਕੀ ਢਾਹੇ ਦੇ ਨਾਲ ਨਾਲ ਉਹਨਾਂ ਪੌੜੀਆਂ ਵੱਲ ਜਾ ਰਿਹਾ ਸੀ ਜਿਹੜੀਆਂ ਚਟਾਨ ਦੇ ਹੇਠਾਂ ਬੰਕਰ ਨੂੰ ਜਾਂਦੀਆਂ ਸਨ ਜਿਥੇ ਜ਼ਖ਼ਮੀ ਪਏ ਹੋਏ ਸਨ। ਪਰ ਇਹ ਹੁਣ ਤਣੀ ਹੋਈ ਪਤਲੀ ਜਿਹੀ ਸੂਰਤ ਨਹੀਂ ਸੀ, ਹਮੇਸ਼ਾ ਵਰਗਾ ਦਰੋਜ਼ਦੋਵਸਕੀ, ਜਿਸ ਨੂੰ ਦੌੜ ਕੇ ਜਨਰਲ ਕੋਲ ਪਹੁੰਚਣ ਤੇ ਆਪਣੀ ਪਹਿਲਾਂ ਵਰਗੀ ਤਾਕਤ ਨਾਲ ਸਲੂਟ ਮਾਰਨ ਤੇ ਰਿਪੋਰਟ ਦੇਣ ਲਈ ਏਨੀ ਹਿੰਮਤ ਤੋਂ ਕੰਮ ਲੈਣਾ ਪਿਆ ਸੀ। ਹੁਣ ਤੋਪ ਨੂੰ ਧਿਆਨੋਂ ਪਰੋਖੇ ਕਰ ਕੇ ਜਿਵੇਂ ਓਥੇ ਕੋਈ ਹੋਵੇ ਹੀ ਨਾ, ਆਪਣੀ ਹਿੱਕ ਨਾਲ ਸਿਰ ਜੋੜੀ ਢੀਚਕ ਚਾਲ ਤੁਰਿਆ ਜਾ ਰਿਹਾ ਸੀ।

"ਜ਼ੋਇਆ ਦੀ ਮੌਤ ਮਗਰੋਂ ਇਹ ਅਸਲੋਂ ਹੀ ਬਦਲ ਗਿਆ ਹੈ," ਊਖਾਨੋਵ ਨੇ ਆਖਿਆ। "ਠੀਕ ਹੈ, ਬਸ। ਹਾਲੇ ਇਸ ਬਾਰੇ ਨਹੀਂ ਸੋਚਾਂਗੇ। ਆਪਣੇ ਤਮਗ਼ਿਆਂ ਨੂੰ ਧੋਣ ਦਾ ਤਰੀਕਾ, ਭਰਾਓ, ਇਹ ਜੇ।"

ਉਸ ਨੇ ਤਰਪਾਲ ਦੇ ਵਿਚਾਲੇ ਮੱਗ ਰੱਖਿਆ, ਵੋਦਕਾ ਨਾਲ ਅੱਧਾ ਭਰ ਦਿੱਤਾ, ਆਪਣਾ ਤਮਗ਼ਾ ਕੱਢਿਆ ਤੇ ਇਸ ਨੂੰ ਦੋ ਉਂਗਲਾਂ ਵਿਚ ਫੜ ਕੇ, ਜਿਵੇਂ ਇਹ ਖੰਡ ਦੀ ਡਲੀ ਹੋਵੇ, ਮੱਗ ਵਿਚ ਹੇਠਾਂ ਤੱਕ ਡੋਬ ਦਿੱਤਾ ਤੇ ਫੇਰ ਦੂਜਿਆਂ ਦੇ, ਰੂਬਿਨ, ਨੇਚਾਯੇਵ ਤੇ ਕੁਜ਼ਨੇਤਸੋਵ ਦੇ ਤਮਗ਼ਿਆਂ ਨਾਲ ਵੀ ਇਸ ਤਰ੍ਹਾਂ ਕੀਤਾ।

ਸਾਰਿਆਂ ਨੇ ਵਾਰੀ ਵਾਰੀ ਪੀਤੀ। ਕੁਜ਼ਨੇਤਸੋਵ ਨੇ ਸਭ ਤੋਂ ਅਖੀਰ ਮੱਗ ਫੜਿਆ। ਓਧਰ ਦਰੋਜ਼ਦੋਵਸਕੀ, ਜਿਵੇਂ ਸ਼ਰਾਬੀ ਹੋਵੇ, ਲੜਖੜਾਉਂਦਾ ਹੋਇਆ ਨਿਤਾਣਿਆਂ ਵਾਂਗ ਪੌੜੀਆਂ ਉਤਰ ਗਿਆ ਤੇ ਉਸ ਦੀ ਅਜੀਬ ਤਰ੍ਹਾਂ ਨਾਲ ਝੁਕੀ ਹੋਈ ਸੂਰਤ

ਘਾਹੇ ਪਿੱਛੇ ਨਜ਼ਰੋਂ ਓਹਲੇ ਹੋ ਗਈ। ਦਰਿਆ ਵਲੋਂ ਹਵਾ ਦੇ ਜ਼ੋਰਦਾਰ ਬੁੱਲੇ ਆਏ ਅਤੇ ਅਚਨਚੇਤ ਕੁਜ਼ਨੇਤਸੋਵ ਨੇ ਆਪਣੇ ਪਿੱਛੇ ਕੋਈ ਚੀਜ਼ ਫੜਫੜ ਕਰਦੀ ਸੁਣੀ, ਟੋਏ ਦੇ ਸਿਰੇ ਉਤੇ ਕੇਪ ਵਰਗੀ ਕੋਈ ਚੀਜ਼ ਜਿਸ ਤਰ੍ਹਾਂ ਦੀ ਆਵਾਜ਼ ਜ਼ੋਇਆ ਨੂੰ ਉਸ ਵਿਚ ਲਿਟਾ ਦੇਣ ਬਾਦ ਆਈ ਸੀ। ਮੱਗ ਉਹਦੇ ਹੱਥਾਂ ਵਿਚ ਹਿਲ ਗਿਆ ਤੇ ਉਸ ਵਿਚ ਪਏ ਤਮਗ਼ਿਆਂ ਨੇ ਟਨ ਟਨ ਕੀਤੀ। ਸ਼ਰਾਬ ਪੀਂਦਿਆਂ ਉਸ ਨੇ ਸਵਾਲੀਆ ਅੰਦਾਜ਼ ਨਾਲ ਆਪਣੀ ਨਜ਼ਰ ਉਸ ਚਿਟੇ ਹੋ ਗਏ ਧੋੜੇ ਵੱਲ ਮੋੜੀ ਜਿਥੇ ਡਾਕਟਰੀ ਬੈਗ ਬਰਫ ਵਿਚ ਲਿਸ਼ ਲਿਸ਼ ਕਰ ਰਿਹਾ ਸੀ ਤੇ ਉਹਨੂੰ ਖੰਘ ਆ ਗਈ, ਉਥੂ ਛਿੜ ਪਿਆ। ਉਸ ਨੇ ਮੱਗ ਇਕ ਪਾਸੇ ਸੁਟਿਆ, ਉਠ ਕੇ ਖੜਾ ਹੋ ਗਿਆ ਤੇ ਆਪਣੇ ਸੰਘ ਨੂੰ ਮਲਦਾ ਮਲਦਾ ਤੋਪ ਤੋਂ ਸੰਚਾਰ-ਖਾਈ ਦੇ ਨਾਲ ਨਾਲ ਤੁਰ ਪਿਆ।

"ਲੈਫਟੀਨੈਂਟ, ਕੀ ਕਰਦਾ ਏਂ? ਕਿਧਰ ਨੂੰ, ਲੈਫਟੀਨੈਂਟ?" ਊਖਾਨੋਵ ਨੇ ਮਗਰੋਂ ਆਵਾਜ਼ਾਂ ਮਾਰੀਆਂ।

"ਕੁਝ ਨਹੀਂ...," ਉਸ ਨੇ ਫੁਸਰ ਫੁਸਰ ਕਰ ਕੇ ਜਵਾਬ ਦਿੱਤਾ। "ਹੁਣੇ ਮੁੜਿਆ ਮੈਂ। ਬਸ, ... ਜ਼ਰਾ ਤੋਪ ਮੋਰਚਿਆਂ ਦਾ ਚਕਰ ਲਾ ਲਵਾਂ।"

ਸਿਰ ਉਪਰ, ਹਮਲਾ ਬੋਲਣ ਵਾਲੇ ਹਵਾਈ ਜਹਾਜ਼ ਪਿੰਡ ਦੇ ਉਪਰੋਂ ਨੀਵੇਂ ਨੀਵੇਂ ਉਡਦੇ ਲੰਘਦੇ ਸਨ ਤੇ ਸਤੇਪੀ ਵਿਚ ਦੂਰ ਤੱਕ ਉਹਨਾਂ ਦੀ ਗੂੰਜ ਉਠਦੀ ਸੀ। ਪ੍ਰਭਾਤ ਵੇਲੇ ਦੀ ਠੰਡੀ ਲੋਅ ਨਾਲ ਉਹਨਾਂ ਦੇ ਖੰਭ ਗੁਲਾਬੀ ਲਿਸ਼ਕਾਂ ਮਾਰਦੇ ਸਨ ਤੇ ਫੇਰ ਉਹ ਦੁਮੇਲ ਉਤੇ ਝੋਲ ਖਾਕੇ, ਅੱਗ ਦੇ ਗੋਲਿਆਂ ਨਾਲ ਪ੍ਰਭਾਤ ਦੇ ਵਾਤਾਵਰਣ ਨੂੰ ਲੀਰ ਲੀਰ ਕਰਦੇ, ਅਦਿਖ ਟਿਕਾਣਿਆਂ ਨੂੰ ਟੁਭੀ ਮਾਰ ਜਾਂਦੇ ਸਨ। ਸਾਮ੍ਹਣੇ, ਮਚਦੇ ਪਿੰਡ ਦੀਆਂ ਛੱਤਾਂ ਤੋਂ ਪਾਰ, ਦੁਮੇਲ ਕਾਲੇ, ਊਦੇ, ਰੰਗ ਬਰੰਗੇ ਧੂਏਂ ਦੇ ਘੁੰਮਣ ਘੇਰੀਆਂ ਖਾਂਦੇ ਬਦਲ ਵਿਚ ਵਲ੍ਹੇਟਿਆ ਗਿਆ ਜਿਹੜਾ ਪੱਛਮ ਵੱਲ ਵਧਦਾ ਜਾ ਰਿਹਾ ਸੀ ਜਿਥੇ ਬੇਰੰਗ, ਫਿੱਕਾ ਜਿਹਾ ਚੰਦ ਆਕਾਸ਼ ਦੇ ਵਿਸ਼ਾਲ ਸਖਣੇਪਨ ਵਿਚ ਹੇਠਾਂ ਹੁੰਦਾ ਜਾ ਰਿਹਾ ਸੀ।

# ਬੋਰਿਸ ਪੋਲੇਵੋਈ

ਬੋਰਿਸ ਪੋਲੇਵੋਈ (1908 — 1981) ਮਾਸਕੋ ਵਿਚ ਜੰਮਿਆ ਸੀ ਪਰ ਉਹਦੇ ਪਾਲਣ ਪੋਸਣ, ਲਿਖਾਈ ਪੜ੍ਹਾਈ ਤੇ ਸਾਹਿਤ ਸਿਰਜਣਾ ਦਾ ਸਥਾਨ ਤਵੇਰ (ਅਜਕਲ ਕਾਲੀਨਿਨ) ਹੈ। ਉਹ ਮਹਾਨ ਦੇਸ਼ਭਗਤਕ ਜੰਗ ਦੇ ਸਾਲਾਂ ਵਿਚ ਅਖ਼ਬਾਰ "ਪ੍ਰਾਵਦਾ" ਦਾ ਜੰਗੀ ਪਤਰਪ੍ਰੇਰਕ ਸੀ। ਉਸ ਨੇ ਆਪ ਲੜਾਈਆਂ ਵਿਚ ਹਿੱਸਾ ਲਿਆ ਤੇ ਉਸ ਨੂੰ ਫੌਜੀ ਮੈਡਲਾਂ ਨਾਲ ਸਨਮਾਨਿਤ ਕੀਤਾ ਗਿਆ ਹੋਇਆ ਹੈ।

ਪੋਲੇਵੋਈ ਨੇ ਕਈ ਕਿਤਾਬਾਂ ਲਿਖੀਆਂ ਹਨ, ਜਿਨ੍ਹਾਂ ਵਿਚੋਂ ਵੀਹ ਤੋਂ ਵਧ ਸਾਹਿਤਕ ਗਲਪ ਰਚਨਾਵਾਂ ਹਨ। ਪ੍ਰਮਾਣਿਕਤਾ ਉਹਦੀਆਂ ਰਚਨਾਵਾਂ ਦੀ ਵਿਸ਼ੇਸ਼ਤਾ ਹੈ। ਮੁਖ ਪਾਤਰ, ਮੁਖ ਘਟਨਾਵਾਂ ਕਲਪਿਤ ਨਹੀਂ ਹਨ। ਲੇਖਕ ਨੇ ਉਹਨਾਂ ਨੂੰ ਜੀਵਨ ਦੀਆਂ ਅਸਲੀਅਤਾਂ ਵਿਚੋਂ ਲਿਆ ਹੈ। ਪੰਜਾਬੀ ਵਿਚ ਛਪ ਚੁਕੇ ਨਾਵਲ "ਅਸਲੀ ਮਨੁੱਖ ਦੀ ਕਹਾਣੀ" ਦਾ ਮੁਖ ਪਾਤਰ ਵੀ ਹਕੀਕੀ ਹੋਣੀ ਦੀ ਦੇਣ ਹੈ ਤੇ ਇਸ ਸੰਗ੍ਰਹਿ ਵਿਚਲੀ ਕਹਾਣੀ ਦੇ ਪਾਤਰ ਤੇ ਘਟਨਾਵਾਂ ਵੀ ਕਲਪਿਤ ਨਹੀਂ ਹਨ।

# ਅਸੀਂ ਸੋਵੀਅਤ ਲੋਕ ਹਾਂ

ਕੁੜੀ ਉਨੀ ਕੁ ਵਰ੍ਹਿਆਂ ਦੀ ਲੱਗਦੀ ਸੀ।

ਸਰੀਰ ਪਤਲਾ ਤੇ ਸੁੰਦਰ ਸੁਡੌਲ। ਜ਼ੈਤੂਨੀ ਚਿਹਰੇ ਉਤੇ ਬਚਪਨ ਦੀਆਂ ਤਰਾਸ਼ੀਆਂ ਹੋਈਆਂ ਗੁਲਾਈਆਂ ਅਜੇ ਕੁਝ ਬਾਕੀ ਸਨ। ਅੱਖਾਂ, ਵੱਡੀਆਂ ਵੱਡੀਆਂ ਤੇ ਨਿਰਮਲ, ਲੰਮੀਆਂ ਝਿਮਣੀਆਂ ਦੀ ਝਾਲਰ, ਖੁਸ਼ੀ ਤੇ ਹੈਰਾਨੀ ਨਾਲ ਇਉਂ ਵੇਖਦੀਆਂ ਜਿਵੇਂ ਪੁਛ ਰਹੀਆਂ ਹੋਣ: ਚਾਰ ਚੁਫੇਰੇ ਸਭ ਕੁਝ ਏਡਾ ਹੀ ਚੰਗਾ ਹੈ, ਕਾਮਰੇਡ? ਜਾਂ ਸਿਰਫ ਮੈਨੂੰ ਇਸ ਤਰ੍ਹਾਂ ਜਾਪਦਾ ਹੀ ਹੈ?

ਸਿਰਫ ਉੱਚਾ ਲੰਮਾ ਪੇਚਦਾਰ ਜੂੜਾ ਹੀ ਸੀ ਜਿਹੜਾ ਉਹ ਆਪਣੇ ਭਾਰੇ ਗੂੜ੍ਹੇ ਭੂਰੇ ਕੇਸਾਂ ਦਾ ਬਣਾਉਂਦੀ ਸੀ ਜਿਸ ਨਾਲ ਉਸ ਦੀ ਛਬੀ ਦੀ ਸੁੰਦਰਤਾ ਤਬਾਹ ਹੋ ਜਾਂਦੀ ਸੀ ਜਿਵੇਂ ਕਿਸੇ ਮਧੁਰ ਗੀਤ ਵਿਚ ਕੋਈ ਬੇਸੁਰੀ ਆਵਾਜ਼ ਆ ਰਲੇ।

ਉਸ ਨੇ ਫੁਲਾਂ ਵਾਲੀ ਹੁਨਾਲ ਫਰਾਕ ਪਾਈ ਹੋਈ ਸੀ, ਧੁਪ ਨਾਲ ਕਾਲੀ ਹੋਈ ਗਰਦਨ ਦੁਆਲੇ ਸੋਨੇ ਦੀ ਜ਼ੰਜੀਰੀ ਤੇ ਗਰਦਨ ਉਤੇ ਬੜੇ ਫ਼ਖ਼ਰ ਨਾਲ ਮਨਮੋਹਣਾ ਜਵਾਨ ਸਿਰ ਟਿਕਿਆ ਹੋਇਆ ਸੀ।

ਉਸ ਨੇ ਜ਼ਰੂਰ ਮਹਿਸੂਸ ਕਰ ਲਿਆ ਹੋਵੇਗਾ ਕਿ ਉਹ ਇਹਨਾਂ ਧੁਪ-ਝੁਲਸਾਏ ਲੋਕਾਂ ਵਿਚ ਓਪਰੀ ਲੱਗਦੀ ਹੈ ਜਿਨ੍ਹਾਂ ਨੇ ਘਸੀਆਂ ਤੇ ਧੁਪ ਨਾਲ ਉਡ ਗਏ ਰੰਗਾਂ ਵਾਲੀਆਂ ਕਮੀਜ਼ਾਂ ਪਾਈਆਂ ਹੋਈਆਂ ਸਨ। ਇਸ ਲਈ ਉਹਨੇ ਕਿਸੇ ਦਾ ਵੱਡਾ ਕੋਟ ਚੁੱਕ ਕੇ ਆਪਣੇ ਮੋਢਿਆਂ ਉਤੇ ਸੁਟ ਲਿਆ ਅਤੇ ਅਗਸਤ ਦੀ ਹੁੰਮਸਭਰੀ ਗਰਮੀ ਵਾਲੀਆਂ ਤਰਕਾਲਾਂ ਦੇ ਬਾਵਜੂਦ, ਜਦੋਂ ਹਵਾ ਵੀ ਬੰਦ ਸੀ, ਜਿੰਨਾ ਚਿਰ ਉਹ ਚਿੱਟੀ ਯੂਕਰੇਨੀ ਝੁੱਗੀ ਦੇ ਬਾਹਰ ਬੈਠੀ ਰਹੀ, ਵਡਾ ਕੋਟ ਉਸ ਦੇ ਮੋਢੇ ਉਤੇ ਹੀ ਰਿਹਾ।

ਉਹ ਇਸ ਆਮ ਪਿੰਡ ਦੀ ਜ਼ਿੰਦਗੀ ਨੂੰ, ਜਿਥੇ ਹੈਡਕੁਆਟਰ ਸੀ, ਬੜੀ ਰੀਝਭਰੀ ਦਿਲਚਸਪੀ ਨਾਲ ਵੇਖ ਰਹੀ ਸੀ। ਓਸੇ ਹੀ ਮੋਹਭਰੀ ਉਤਸੁਕਤਾ ਨਾਲ ਉਹਨੇ ਡਰਾਈਵਰਾਂ ਦੀਆਂ ਫਿਕੇ ਪੈ ਗਏ ਰੰਗਾਂ ਤੇ ਤੇਲ ਦੇ ਦਾਗਾਂ ਵਾਲੀਆਂ ਜਾਂਗਹੀਆਂ ਵੱਲ ਵੇਖਿਆ ਸੀ ਜਿਹੜੇ ਸ਼ਾਹਦਾਣੇ ਦੇ ਬਗ਼ੀਚੇ ਵਿਚ ਛਾਵੇਂ ਉਲਟ

ਗਈ ਜੀਪ ਦੇ ਇੰਜਨ ਨਾਲ ਮੱਥਾ ਮਾਰ ਰਹੇ ਸਨ; ਫੌਜੀ ਡਾਕੀਏ ਵੱਲ ਵੇਖਿਆ ਸੀ ਜਿਸ ਨੇ ਆਪਣੀ ਟੋਪੀ ਇਕ ਕੰਨ ਉਪਰ ਕੀਤੀ ਹੋਈ ਸੀ ਤੇ ਇਕ ਮੋਢੇ ਉਤੇ ਆਪਣਾ ਫੁਲਿਆ ਹੋਇਆ ਝੋਲਾ ਟਿਕਾਇਆ ਹੋਇਆ ਸੀ ਜਿਸ ਦੇ ਚਿਹਰੇ ਉਤੇ ਉਹਦੇ ਕੋਲੋਂ ਲੰਘਣ ਲੱਗਿਆਂ ਅਜਿਹੀ ਗੰਭੀਰਤਾ ਤੇ ਅਹਮ ਦਾ ਭਾਵ ਸੀ ਜਿਹੜਾ ਫੌਜੀ ਡਾਕੀਆਂ ਦੇ ਚਿਹਰੇ ਉਤੇ ਓਦੋਂ ਖਾਸ ਤੌਰ ਤੇ ਹੁੰਦਾ ਜਦੋਂ ਉਹਨਾਂ ਨੇ ਨਵੀਂ ਆਈ ਡਾਕ ਦਾ ਵੱਡਾ ਸਾਰਾ ਬੰਡਲ ਚੁੱਕਿਆ ਹੋਇਆ ਹੋਵੇ; ਫੌਜ ਦੇ ਖੁਫੀਆ ਮਹਿਕਮੇ ਦੇ ਮੁਖੀ, ਇਕ ਹੱਟੇ ਕੱਟੇ ਕਰਨਲ ਵੱਲ ਵੇਖਿਆ ਸੀ ਜਿਹੜਾ ਸਾਫ ਸੁਥਰੀ ਵਰਦੀ ਪਾਈ ਕਮਰ ਨੂੰ ਪੇਟੀ ਬੰਨ੍ਹ ਕੇ ਬਾਗ਼ ਦੇ ਜੰਗਲੇ ਦੇ ਪਰਲੇ ਪਾਸੇ, ਆਪਣੀਆਂ ਹੀ ਸੋਚਾਂ ਵਿਚ ਡੁੱਬਾ ਹੋਇਆ ਚੁਰ ਚੁਰ ਕਰਦੇ ਬੂਟਾਂ ਵਿਚ ਟਹਿਲ ਰਿਹਾ ਸੀ; ਗਾਰਦ ਦੇ ਜਵਾਨਾਂ ਵੱਲ ਵੇਖਿਆ ਸੀ ਜਿਹੜੇ ਮਕਾਨ ਦੇ ਪਿਛਲੇ ਪਾਸੇ ਧੂੜ ਲੱਦੇ ਘਾਹੀ ਮੈਦਾਨ ਵਿਚ ਬੈਠੇ ਸਨ ਤੇ ਹੁਣੇ ਹੁਣੇ ਘਰੋਂ ਆਈਆਂ ਚਿੱਠੀਆਂ ਉਚੀ ਉਚੀ ਇਕ ਦੂਜੇ ਨੂੰ ਪੜ੍ਹ ਕੇ ਸੁਣਾ ਰਹੇ ਸਨ।

"ਮੈਂ, ਜਿਵੇਂ ਕੋਈ ਭੁਖਾ ਹੋਵੇ, ਵੇਖੀ ਗਈ, ਵੇਖੀ ਗਈ, ਪਰ ਵੇਖ ਵੇਖ ਕੇ ਮੇਰਾ ਮਨ ਨਹੀਂ ਸੀ ਭਰਦਾ। ਨਹੀਂ, ਤੁਸੀਂ ਇਸ ਭਾਵਨਾ ਨੂੰ ਨਹੀਂ ਸਮਝ ਸਕਦੇ। ਇਸ ਨੂੰ ਸਿਰਫ ਉਹ ਸਮਝ ਸਕਦਾ ਹੈ ਜਿਸ ਨੂੰ ਮੁੱਦਤਾਂ ਤੋਂ ਆਪਣਿਆਂ ਨਾਲੋਂ, ਉਸ ਸਭ ਕੁਝ ਨਾਲੋਂ ਜਿਸ ਨਾਲ ਉਹ ਗਿੱਝਾ ਹੋਇਆ ਹੋਵੇ, ਜਿਸ ਨੂੰ ਪਿਆਰ ਕਰਦਾ ਹੋਵੇ, ਵਿਛੋੜ ਦਿੱਤਾ ਗਿਆ ਹੋਵੇ ਅਤੇ ਉਸ ਓਪਰੇ ਤੇ ਸ਼ੈਤਾਨੀ ਸੰਸਾਰ ਵਿਚ ਸੁੱਟ ਦਿੱਤਾ ਗਿਆ ਹੋਵੇ!" ਉਸ ਨੇ ਨੀਵੀਂ, ਭਰਵੀਂ ਆਵਾਜ਼ ਵਿਚ ਆਖਿਆ।

ਬੱਚਿਆਂ ਵਰਗਾ ਹਾਵਭਾਵ ਜਿਸ ਨੇ ਇਕ ਪਲ ਪਹਿਲਾਂ ਉਹਦੇ ਚਿਹਰੇ ਨੂੰ ਨੂਰ ਨੂਰ ਕੀਤਾ ਹੋਇਆ ਸੀ ਇਉਂ ਮਿਟ ਗਿਆ ਸੀ ਜਿਵੇਂ ਹਵਾ ਉਡਾ ਕੇ ਲੈ ਗਈ ਹੋਵੇ ਅਤੇ ਮੈਨੂੰ ਜਾਪਿਆ, ਜਿਵੇਂ ਇਸ ਖੁਰਦਰੇ ਵੱਡੇ ਕੋਟ ਦੇ ਹੇਠਾਂ ਉਸ ਨੇ ਘਿਰਣਾ ਨਾਲ ਆਪਣੇ ਮੋਢੇ ਛੰਡੇ ਹੋਣ।

ਵਿਸ਼ਵਾਸ ਨਹੀਂ ਸੀ ਆਉਂਦਾ ਕਿ ਇਹ ਕੁੜੀ, ਵੇਖਣ ਨੂੰ ਏਡੀ ਨਾਜ਼ਕ ਤੇ ਏਡੀ ਜਵਾਨ, ਸੈਨਾ ਵਿਚ ਉਹ ਕੰਮ ਕਰਦੀ ਰਹੀ ਜਿਹੜੇ ਅਤਿਅੰਤ ਖਤਰਨਾਕ ਤੇ ਜ਼ਿੰਮੇਵਾਰੀ ਵਾਲੇ ਹੁੰਦੇ ਹਨ, ਕਿ ਉਹ ਇਕ ਗੁਮਨਾਮ ਵੀਰਾਂਗਣ ਸੀ ਜਿਸ ਨੇ ਮੁਹਾਜ਼ ਦੇ ਦੂਜੇ ਪਾਸੇ ਤੋਂ, ਆਪਣੀ ਜ਼ਿੰਦਗੀ ਨੂੰ ਹਰ ਪਲ ਜੋਖੋਂ ਵਿਚ ਪਾ ਕੇ ਸਾਡੇ ਹੈਡ-ਕੁਆਟਰ ਨੂੰ ਉਹ ਜਾਣਕਾਰੀ ਪਹੁੰਚਾਈ ਸੀ ਜਿਸ ਤੋਂ ਕਮਾਂਡ ਨੂੰ ਦੁਸ਼ਮਣ ਦੀਆਂ ਚਾਲਾਂ ਦੀ ਪੇਸ਼ਬੰਦੀ ਕਰਨ ਵਿਚ ਮਦਦ ਮਿਲੀ। ਅਜਿਹੇ ਕੰਮ ਕਰਨ ਵਾਲੇ ਆਮ ਕਰ ਕੇ ਨਵੇਕਲੇ ਤੇ ਚੁੱਪ-ਗੜੁਪ ਹੀ ਰਹਿੰਦੇ ਹਨ। ਪਰ ਇਸ ਕੁੜੀ ਦੀਆਂ ਤਾਰੀਫਾਂ ਕਰਨ ਵਿਚ ਉਹ ਬੜੇ ਫਰਾਖ਼ਦਿਲ ਸਨ।

ਉਹ "ਬਰਚਾ" ਦੇ ਨਾਂ ਨਾਲ ਜਾਣੀ ਜਾਂਦੀ ਸੀ। ਮੈਨੂੰ ਨਹੀਂ ਪਤਾ ਕਿ ਉਹਦਾ ਇਹ ਨਾਂ ਕਿਸ ਤਰ੍ਹਾਂ ਪੈ ਗਿਆ, ਪਰ ਉਹਦੇ ਵਾਸਤੇ ਇਸ ਤੋਂ ਚੰਗਾ ਨਾਂ ਲਭਣਾ

ਔਖਾ ਹੋਣਾ ਸੀ। ਸਚਮੁਚ ਹੀ ਉਸ ਨੂੰ ਵੇਖ ਕੇ ਬਰਚੇ ਦੀ ਲਚਕੀਲੀ ਸ਼ਾਖ਼ ਦਾ ਚੇਤਾ ਆ ਜਾਂਦਾ ਸੀ ਜਿਹੜੀ ਰੁਮਕ ਰੁਮਕ ਚਲਦੀ ਪੌਣ ਵਿਚ ਪੱਤੀਆਂ ਸਮੇਤ ਝੂਮ ਝੂਮ ਜਾਂਦੀ ਹੈ। ਅਤੇ ਉਸ ਦੇ ਨੈਣ-ਨਕਸ਼ਾਂ ਵਿਚੋਂ ਉਹ ਠਰ੍ਹੰਮੇ ਭਰੀ ਦਲੇਰੀ, ਦ੍ਰਿੜ੍ਹਤਾ, ਭਰੋਸਾ, ਤੇ ਹਿਸਾਬੀ ਹੁਸ਼ਿਆਰੀ ਬਿਲਕੁਲ ਨਜ਼ਰ ਨਹੀਂ ਸੀ ਆਉਂਦੀ ਜੋ ਉਹਦੇ ਵਾਲੇ ਪੇਸ਼ੇ ਦੇ ਲੋਕਾਂ ਦੀਆਂ ਲਾਜ਼ਮੀ ਸਿਫਤਾਂ ਹੁੰਦੀਆਂ ਹਨ। ਸ਼ਾਇਦ ਏਹੋ ਕਾਰਨ ਸੀ ਕਿ ਉਹਨੂੰ ਅਤਿਅੰਤ ਔਖੇ ਤੋਂ ਔਖੇ ਕੰਮਾਂ ਵਿਚ ਵੀ ਮੁਕੰਮਲ ਕਾਮਯਾਬੀ ਹਾਸਿਲ ਹੋਈ।

ਫੌਜ ਦੇ ਖੁਫੀਆ ਮਹਿਕਮੇ ਦੇ ਮੁਖੀ, ਇਕ ਕਰਨਲ ਨੇ, ਮੇਰੇ ਕੋਲੋਂ ਉਹਦਾ ਅਸਲੀ ਨਾਂ ਕਦੇ ਵੀ ਜ਼ਾਹਿਰ ਨਾ ਕਰਨ ਦਾ ਇਕਰਾਰ ਲੈ ਕੇ, ਮੈਨੂੰ ਉਸ ਦੇ ਜੰਗੀ ਜੀਵਨ ਦੀ ਕਹਾਣੀ ਸੁਣਾਈ।

ਇਕ ਉੱਘੇ ਵਿਗਿਆਨੀ ਦੀ ਇਕੋ ਇਕ ਧੀ, ਉਹ ਇਕ ਖਾਨਦਾਨੀ ਪਰਵਾਰ ਵਿਚ ਜੰਮੀ ਪਲੀ ਸੀ, ਉੱਚੀ ਵਿਦਿਆ ਪ੍ਰਾਪਤ ਕੀਤੀ ਸੀ, ਸੰਗੀਤ ਤੇ ਗਾਇਕੀ ਦੀ ਸਿਖਿਆ ਲਈ ਸੀ, ਅਤੇ ਛੋਟੀ ਉਮਰ ਤੋਂ ਯੂਕਰੇਨੀ, ਰੂਸੀ, ਫਰਾਂਸੀਸੀ ਤੇ ਜਰਮਨ ਇਕੋ ਜਿਹੀ ਸਰਲਤਾ ਨਾਲ ਬੋਲਣੀ ਸਿੱਖ ਗਈ ਸੀ। ਜਦੋਂ ਲੜਾਈ ਛਿੜੀ, ਉਹ ਯੂਨੀਵਰਸਿਟੀ ਵਿਚ ਆਪਣੇ ਆਖਰੀ ਸਾਲ ਵਿਚ ਸੀ। ਜਾਗ੍ਰਤੀ ਕਾਲ ਦੇ ਯੂਰਪੀ ਸਾਹਿਤ ਵਿਚ ਉਚੇਚੀ ਦਿਲਚਸਪੀ ਹੋਣ ਕਾਰਨ, ਉਹ ਭਾਸ਼ਾ-ਵਿਗਿਆਨ ਦੀ ਵਿਸ਼ੇਸ਼ੱਗ ਬਣ ਰਹੀ ਸੀ। ਉਸ ਨੇ ਜਾਨ ਬੇਤਿਸਟ ਰੇਸਾਈਨ* ਦੇ ਨਾਟਕਾਂ ਬਾਰੇ ਇਕ ਦਿਲਚਸਪ ਤੇ ਵਿਵਾਦਾਤਮਕ ਲੇਖ ਵੀ ਲਿੱਖਿਆ ਸੀ ਜਿਹੜਾ ਇਕ ਅਕਾਦਮੀ ਦੇ ਰਸਾਲੇ ਵਿਚ ਕਲਮੀ ਨਾਂ ਹੇਠ ਛੱਪਿਆ ਸੀ। ਇਸ ਲੇਖ ਨੇ ਵਿਗਿਆਨਕ ਹਲਕਿਆਂ ਦਾ ਧਿਆਨ ਖਿੱਚਿਆ ਸੀ।

ਲੜਾਈ ਛਿੜ ਪੈਣ ਬਾਦ ਉਸ ਨੇ, ਆਪਣੇ ਮਾਪਿਆਂ ਦੀ ਮਰਜ਼ੀ ਦੇ ਖਿਲਾਫ, ਆਪਣੇ ਆਖਰੀ ਇਮਤਿਹਾਨ ਵਿਚ ਬੈਠਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਨਰਸਾਂ ਦੇ ਸਿਖਲਾਈ ਕੋਰਸ ਵਿਚ ਦਾਖਲ ਹੋ ਗਈ ਸੀ। ਉਸ ਨੇ ਮੁਹਾਜ਼ ਉਤੇ ਜਾਣ ਦਾ ਫੈਸਲਾ ਕਰ ਲਿਆ ਸੀ। ਪਰ ਉਹਦਾ ਕੋਰਸ ਅਜੇ ਪੂਰਾ ਨਹੀਂ ਸੀ ਹੋਇਆ ਕਿ ਦੁਸ਼ਮਣ ਉਹਦੇ ਆਪਣੇ ਸ਼ਹਿਰ ਤੱਕ ਅੱਗੇ ਵਧ ਆਇਆ ਅਤੇ ਉਸ ਦੇ ਬਾਹਰਵਾਰ ਦੇ ਇਲਾਕਿਆਂ ਵਿਚ ਡਟਵੀਂ ਲੜਾਈ ਹੋਈ। ਕੁਝ ਚਿਰ ਉਹਨੇ ਤੇ ਸਿਖਲਾਈ ਕੋਰਸ ਦੇ ਉਹਦੇ ਦੂਜੇ ਸਾਥੀਆਂ ਨੇ ਜ਼ਖਮੀਆਂ ਨੂੰ ਮੈਦਾਨ ਵਿਚੋਂ ਚੁਕ ਲਿਆਉਣ ਵਿਚ ਮਦਦ ਕੀਤੀ ਤੇ ਸ਼ਹਿਰੋਂ ਬਾਹਰ ਕੱਢੇ ਗਏ ਹਸਪਤਾਲ ਵਿਚ ਕੰਮ ਕੀਤਾ। ਦੁਸ਼ਮਣ ਨੇ ਸ਼ਹਿਰ ਨੂੰ ਘੇਰ ਲਿਆ ਸੀ। ਹੁਕਮ ਆਇਆ ਕਿ ਸ਼ਹਿਰ

---

*ਫਰਾਂਸੀਸੀ ਡਰਾਮਾਕਾਰ (17ਵੀਂ ਸਦੀ)। — **ਸੰਪਾ:**

ਖਾਲੀ ਕਰ ਦਿੱਤਾ ਜਾਏ। ਮਾਪੇ ਇਸ ਗੱਲ ਉਤੇ ਅੜੇ ਹੋਏ ਸਨ ਕਿ ਉਹ ਉਹਨਾਂ ਦੇ ਨਾਲ ਚਲੇ।

"ਪੁਰਾਣੀ ਕਹਾਵਤ ਹੈ ਕਿ ਜਿਸ ਨੂੰ ਜਿੱਨਾ ਕੁਝ ਦਿੱਤਾ ਗਿਆ ਹੋਵੇ ਉਸ ਤੋਂ ਓਨੇ ਦੀ ਹੀ ਆਸ ਕੀਤੀ ਜਾਂਦੀ ਹੈ," ਉਸ ਦੇ ਪਿਓ ਨੇ ਆਖਿਆ ਸੀ। "ਕੋਈ ਵੀ ਕੁੜੀ ਜ਼ਖ਼ਮੀਆਂ ਨੂੰ ਚੁੱਕ ਕੇ ਲਿਜਾ ਸਕਦੀ ਹੈ, ਪਰ ਯਾਦ ਰੱਖ, ਤੈਨੂੰ ਤਾਲੀਮ ਦੇਣ ਵਾਸਤੇ ਸਰਕਾਰ ਨੇ ਬਹੁਤ ਸਾਰਾ ਖਰਚ ਕੀਤਾ ਹੈ। ਤੈਨੂੰ ਉਹ ਜ਼ਬਾਨਾਂ ਆਉਂਦੀਆਂ ਨੇ, ਜਿਹੜੀਆਂ ਬਹੁਤੇ ਲੋਕਾਂ ਨੂੰ ਨਹੀਂ ਆਉਂਦੀਆਂ। ਪਿਛਵਾੜੇ ਵਿਚ ਕੰਮ ਕਰ ਕੇ ਸਰਕਾਰ ਦੀ ਵਡੇਰੀ ਸੇਵਾ ਕਰਨਾ ਤੇਰਾ ਫਰਜ਼ ਹੈ।"

ਕੁੜੀ ਜਾਣਦੀ ਸੀ ਕਿ ਉਹਦੇ ਪਿਓ ਦੀਆਂ ਦਲੀਲਾਂ ਵਿਚ ਸੁਹਿਰਦਤਾ ਨਹੀਂ। ਉਹ ਇਸ ਤਰ੍ਹਾਂ ਸੋਚ ਹੀ ਨਹੀਂ ਸੀ ਸਕਦਾ। ਪਰ ਉਹ ਉਸ ਦਾ ਦਿਲ ਨਹੀਂ ਸੀ ਦੁਖਾਉਣਾ ਚਾਹੁੰਦੀ, ਇਸ ਲਈ ਉਹਨੇ ਪੋਲੇ ਜਿਹੇ ਆਖਿਆ:

"ਪਾਪਾ, ਮੈਂ ਸੁਣਿਆ ਹੈ, ਕਿ ਇਸ ਵੇਲੇ ਤਾਂ ਸੋਵੀਅਤਾਂ ਦੇ ਮਹੱਲ ਦੇ ਗਾਰਡਰ ਵੀ ਢਾਲੇ ਜਾ ਰਹੇ ਹਨ ਤਾਂ ਜੋ ਗੋਲਿਆਂ ਦੇ ਖੋਲ ਤੇ ਟੈਂਕਾਂ ਦੇ ਬਕਤਰ ਬਣਾਏ ਜਾ ਸਕਣ। ਅਸੀਂ ਕਿਸੇ ਵੀ ਕੀਮਤ ਉਤੇ ਜਿੱਤ ਹਾਸਿਲ ਕਰਨੀ ਹੈ। ਇਹ ਨਗੂਣੇ ਹਿਸਾਬਾਂ-ਕਿਤਾਬਾਂ ਵਿਚ ਪੈਣ ਦਾ ਵੇਲਾ ਨਹੀਂ।"

ਉਹ ਆਪਣੇ ਮਾਪਿਆਂ ਨਾਲ ਸ਼ਹਿਰ ਛੱਡ ਕੇ ਨਹੀਂ ਸੀ ਗਈ, ਪਰ ਉਹਦੇ ਪਿਓ ਦੇ ਲਫਜ਼ਾਂ ਨੇ ਉਸ ਨੂੰ ਸੋਚਾਂ ਵਿਚ ਪਾ ਦਿੱਤਾ ਸੀ। ਇਹ ਸੱਚੀ ਗੱਲ ਸੀ ਕਿ ਉਹ ਜ਼ਬਾਨਾਂ ਜਾਣਦੀ ਸੀ, ਜ਼ਖ਼ਮੀਆਂ ਦੀ ਸਾਂਭ-ਸੰਭਾਲ ਕਰਨ ਨਾਲੋਂ ਇਸ ਤਰ੍ਹਾਂ ਉਹ ਸੰਭਵ ਤੌਰ ਤੇ ਆਪਣੇ ਦੇਸ਼ ਦੇ ਵਧੇਰੇ ਕੰਮ ਆ ਸਕਦੀ ਸੀ। ਇਹ ਸੋਚ ਕੇ ਉਹ ਕਮਿਊਨਿਸਟ ਪਾਰਟੀ ਦੀ ਜ਼ਿਲਾ ਕਮੇਟੀ ਦੇ ਦਫਤਰ ਨੂੰ ਤੁਰ ਪਈ।

ਸ਼ਹਿਰ ਕੁਝ ਘੰਟਿਆਂ ਵਿਚ ਹੀ ਖਾਲੀ ਕੀਤਾ ਜਾਣਾ ਸੀ। ਪਾਰਟੀ ਹੈਡਕੁਆਟਰ ਵਿਚ ਥੱਕੇ ਟੁੱਟੇ ਲੋਕ, ਦੁਖਾਂ ਮੁਸੀਬਤਾਂ ਤੇ ਹੱਡ ਭੰਨਵੇਂ ਕੰਮਾਂ ਨਾਲ ਚੂਰ ਹੋਏ ਲੋਕ, ਦਸਤਾਵੇਜ਼ਾਂ ਸਾੜ ਰਹੇ ਸਨ। ਕਮਰਿਆਂ ਵਿਚ ਸਵਾਹ ਉਡ ਰਹੀ ਸੀ ਤੇ ਪੈਰਾਂ ਹੇਠਾਂ ਸਰਸਰ ਕਰਦੀ ਸੀ। ਮਜ਼ਦੂਰ ਬਟਾਲੀਅਨਾਂ ਦੇ ਹਥਿਆਰਬੰਦ ਵਲੰਟੀਅਰ ਅੰਦਰ ਬਾਹਰ ਆ ਜਾ ਰਹੇ ਸਨ। ਟੈਲੀਫੋਨਾਂ ਦੀਆਂ ਘੰਟੀਆਂ ਦੂਹੋਦੂਹ ਖੜਕ ਰਹੀਆਂ ਸਨ। ਉਹਦੇ ਨਾਲ ਗੱਲ ਕਰਨ ਦੀ ਕਿਸੇ ਨੂੰ ਵਿਹਲ ਨਹੀਂ ਸੀ। ਇਸ ਨਾਜ਼ਕ ਲੰਮੀ ਪਤਲੀ ਤੇ ਸੁਹਣੀ, ਸੱਜੀ ਫੱਬੀ ਕੁੜੀ ਦੀ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ ਸੀ। ਭਾਵੇਂ ਉਸ ਵੇਲੇ ਤੱਕ ਉਹ ਓਪਰਿਆਂ ਤੋਂ ਕੁਝ ਕੁਝ ਸੰਗਦੀ ਝਿਜਕਦੀ ਰਹੀ ਸੀ, ਪਰ ਹੁਣ ਉਸ ਨੇ ਆਪਣੀ ਅਸਲ ਦਲੇਰੀ ਵਿਖਾਈ ਸੀ। ਕਿਸੇ ਨੂੰ ਮੂਰਖ ਬਣਾ ਕੇ, ਕਿਸੇ ਹੋਰ ਕੋਲੋਂ ਮਜ਼ਾਕ ਨਾਲ ਖਹਿੜਾ ਛੁਡਾ ਕੇ ਤੇ ਕਿਸੇ ਨੂੰ ਧੱਕ ਕੇ ਰਾਹ ਵਿਚੋਂ ਲਾਂਭੇ ਕਰ ਕੇ, ਉਹ ਅਖੀਰ ਧੁਸ ਦੇ ਕੇ ਜ਼ਿਲਾ ਪਾਰਟੀ ਕਮੇਟੀ ਦੇ ਸਕੱਤਰ ਦੇ ਦਫਤਰ ਵਿਚ ਜਾ ਵੜੀ। ਉਸ ਨੇ ਸਕੱਤਰ ਨੂੰ ਆਪਣਾ ਨਾਂ ਦੱਸਿਆ

[illegible] ਸ਼ਹਿਰ ਵਿਚ ਸਭ ਵਾਕਫ ਸਨ, ਅਤੇ ਉਹਨੂੰ ਦੱਸਿਆ ਕਿ ਉਹਨੂੰ ਬਦੇਸ਼ੀ ਬੋਲੀਆਂ ਖੂਬ ਚੰਗੀ ਤਰ੍ਹਾਂ ਆਉਂਦੀਆਂ ਹਨ ਅਤੇ ਚਾਹੁੰਦੀ ਹੈ ਕਿ ਉਸ ਨੂੰ ਕੋਈ [illegible] ਕੰਮ ਦਿੱਤਾ ਜਾਏ।

"ਕੀ, ਕੀ? ਤੁਸੀਂ ਪ੍ਰੋਫੈਸਰ 'ਓ,' ਦੀ ਧੀ ਹੋ, ਹੈਂ? ਤੁਸੀਂ ਗਏ ਕਿਉਂ ਨਹੀਂ?" ਸਕੱਤਰ ਨੇ ਪੁੱਛਿਆ। ਉਹ ਸ਼ਹਿਰ ਖਾਲੀ ਕਰਨ ਨਾਲ ਜੁੜੀਆਂ ਸਭ ਸਮੱਸਿਆਵਾਂ ਤੋਂ ਖਹਿੜਾ ਛੁਡਾਉਣ ਦੀ ਕੋਸ਼ਿਸ਼ ਵਿਚ ਸੀ। ਉਸ ਨੇ ਬੜੇ ਧਿਆਨ ਨਾਲ ਉਹਦੇ ਕਾਗ਼ਜ਼ ਵੇਖੇ ਤੇ ਫੇਰ, ਅਚਾਨਕ, ਕੋਈ ਗੱਲ ਯਾਦ ਆ ਜਾਣ 'ਤੇ, ਉਸ ਨੇ ਪੁੱਛਿਆ: "ਤੁਸੀਂ ਜਰਮਨ ਜਾਣਦੇ ਹੋ?"

"ਜਿਵੇਂ ਆਪਣੀ ਯੂਕਰੇਨੀ ਜਾਣਦੀ ਹਾਂ।"

ਸਕੱਤਰ ਨੇ ਇਕ ਵਾਰੀ ਫੇਰ ਦੁਚਿੱਤੀ ਜਿਹੀ ਨਾਲ ਇਸ ਪਤਲੀ ਪਤੰਗ ਮੁਟਿਆਰ ਵੱਲ ਵੇਖਿਆ ਜਿਸ ਦਾ ਚਿਹਰਾ ਬੱਚਿਆਂ ਵਾਂਗ ਗੋਲ ਸੀ।

"ਜਿਹੜੇ ਕੰਮ ਬਾਰੇ ਮੈਂ ਸੋਚ ਰਿਹਾ ਆਂ ਉਹ ਬਹੁਤ ਔਖਾ ਸਾਬਤ ਹੋ ਸਕਦਾ ਏ ਤੇ, ਮੈਂ ਤੁਹਾਨੂੰ ਸਾਫ ਸਾਫ ਦੱਸ ਦੇਵਾਂ, ਬਹੁਤ ਖਤਰਨਾਕ ਵੀ।"

"ਮੈਂ ਤਿਆਰ ਹਾਂ।"

ਸਕੱਤਰ ਨੇ ਸਾਰਿਆਂ ਨੂੰ ਬਾਹਰ ਚਲੇ ਜਾਣ ਵਾਸਤੇ ਆਖਿਆ ਤੇ ਫੇਰ ਮੇਜ਼ ਉਤੇ ਪਏ ਫੀਲਡ ਟੈਲੀਫੋਨ ਦਾ ਰਸੀਵਰ ਚੁੱਕਿਆ ਤੇ ਇਕ ਨੰਬਰ ਮਿਲਾਇਆ।

"ਮੇਰੀ ਆਵਾਜ਼ ਸੁਣਦੇ ਹੋ? ਮੈਂ ਬੋਲਦਾ... ਹਾਂ, ਮੇਰੇ ਕੋਲ ਕੰਮ ਵਾਸਤੇ [illegible] ਉਮੀਦਵਾਰ ਹੈ," ਉਸ ਨੇ ਕਿਸੇ ਨੂੰ ਆਖਿਆ। "ਹਾਂ, ਜਰਮਨ ਬਹੁਤ ਵਧੀਆ ਆਉਂਦੀ ਏ। ਬਹੁਤ ਯੋਗ ਏ, ਮੈਂ ਉਹਦੇ ਮਾਪਿਆਂ ਨੂੰ ਜਾਣਦਾ ਆਂ। ਮੈਂ ਹੁਣੇ ਭੇਜ ਰਿਹਾਂ ਤੁਹਾਡੇ ਕੋਲ। ਹਾਂ, ਖਬਰਦਾਰ ਕਰ ਦਿੱਤੈ, ਫੇਰ ਕਰ ਦੇਂਦਾ ਆਂ।" ਉਸ ਨੇ ਰਸੀਵਰ ਰੱਖ ਦਿੱਤਾ ਅਤੇ ਸੁਹਿਰਦ ਤੇ ਘੋਖਵੀਆਂ ਨਜ਼ਰਾਂ ਨਾਲ ਉਹਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਿਆ। "ਠੀਕ ਏ, ਮੈਂ ਤੁਹਾਨੂੰ ਆਪਣੇ ਇਕ ਸਾਥੀ ਨਾਲ ਮਿਲਾ ਦਿਆਂਗਾ ਜਿਹੜਾ ਰੂਪੋਸ਼ ਕੰਮ ਜਾਰੀ ਰੱਖਣ ਵਾਸਤੇ ਏਥੇ ਰਹੇਗਾ। ਪਰ ਤੁਹਾਨੂੰ ਸ਼ਾਇਦ ਇਸ ਗੱਲ ਦਾ ਉੱਕਾ ਹੀ ਇਲਮ ਨਹੀਂ ਕਿ ਤੁਸੀਂ ਕੀ ਜ਼ਿੰਮੇਵਾਰੀ ਸੰਭਾਲ ਰਹੇ ਹੋ। ਹਰ ਪਲ ਤੁਹਾਡੀ ਜ਼ਿੰਦਗੀ ਦਾਅ ਉਤੇ ਲੱਗੀ ਰਹੇਗੀ।"

"ਮੇਰੀ ਬੇਨਤੀ ਹੈ ਕਿ ਤੁਸੀਂ ਆਪਣਾ ਵਕਤ ਨਾ ਜ਼ਾਇਆ ਕਰੋ। ਮੈਂ ਤੁਹਾਨੂੰ ਪਹਿਲਾਂ ਜਵਾਬ ਦੇ ਚੁੱਕੀ ਹਾਂ," ਕੁੜੀ ਨੇ ਆਖਿਆ।

ਅਤੇ ਇਸ ਤਰ੍ਹਾਂ ਸ਼ਹਿਰ ਉਤੇ ਜਰਮਨਾਂ ਦਾ ਕਬਜ਼ਾ ਹੋ ਜਾਣ ਤੋਂ ਬਾਦ ਵੀ ਇਕ ਉਘੇ ਪ੍ਰੋਫੈਸਰ ਦੀ ਧੀ ਓਥੇ ਹੀ ਰਹੀ। ਕੁਮੇਦਾਨ ਨੂੰ ਦੱਸਿਆ ਗਿਆ ਸੀ: ਕਿ ਇਥੋਂ ਜਾਣ ਸਮੇਂ ਉਸ ਨੂੰ ਨਾਲ ਲੈ ਕੇ ਜਾਣਾ ਭੁਲ ਗਏ ਸਨ।

ਰੂਪੋਸ਼ ਕੰਮ ਜਾਰੀ ਰੱਖਣ ਲਈ ਉਹ ਇਕੱਲੀ ਹੀ ਪਿੱਛੇ ਨਹੀਂ ਸੀ ਰਹੀ, ਪਰ ਜਿਹੜਾ ਕੰਮ ਉਹਨੂੰ ਸੌਂਪਿਆ ਗਿਆ ਸੀ ਉਹ ਨਿਹਾਇਤ ਖਤਰਨਾਕ ਤੇ

ਜ਼ਿੰਮੇਵਾਰੀ ਵਾਲਾ ਸੀ। ਕਈਆਂ ਨੇ ਜਰਮਨਾਂ ਤੇ ਗ਼ਦਾਰਾਂ ਦੀਆਂ ਹਰਕਤਾਂ ਉਤੇ ਨਿਗਾਹ ਰੱਖਣੀ ਸੀ, ਕਈਆਂ ਨੂੰ ਸਟੋਰ ਤੇ ਜ਼ਖੀਰੇ ਉਡਾਉਣ ਦਾ ਕੰਮ ਸੌਂਪਿਆ ਗਿਆ ਸੀ, ਰੇਲ ਗੱਡੀਆਂ ਨੂੰ ਰੋਕ ਰੱਖਣ ਦਾ ਕੰਮ ਦਿੱਤਾ ਗਿਆ ਸੀ ਅਤੇ ਕਈਆਂ ਨੂੰ ਫਾਸ਼ਿਸਟ ਅਫਸਰਾਂ ਦਾ ਸ਼ਿਕਾਰ ਕਰਨ ਉੱਤੇ ਲਾਇਆ ਗਿਆ ਸੀ। "ਬਰਚਾ" ਜਿਸ ਨੂੰ ਜਰਮਨ ਬਹੁਤ ਚੰਗੀ ਆਉਂਦੀ ਸੀ, ਨੂੰ ਰੂਪੋਸ਼ ਕਮੇਟੀ ਨੇ ਹਦਾਇਤ ਦਿੱਤੀ ਕਿ ਉਹ ਲਾਡ ਨਾਲ ਸਿਰੇ ਚੜ੍ਹੀ ਹੋਈ ਮੁਟਿਆਰ, ਪ੍ਰਸਿਧ ਮਾਪਿਆਂ ਦੀ ਧੀ ਦਾ ਰੋਲ ਅਦਾ ਕਰੇ, ਇਕ ਐਸੀ ਕੁੜੀ ਦਾ ਰੋਲ ਜਿਹੜੀ ਪਛਮ ਦੀ ਹਰ ਚੀਜ਼ ਦੀ ਬੇਹੱਦ ਦੀਵਾਨੀ ਹੈ ਅਤੇ ਕਿਸੇ ਹਵਾਈ ਖਿਆਲ ਦੀ ਖਾਤਰ ਆਪਣਾ ਸੁਖ ਆਰਾਮ ਛੱਡਣ ਲਈ, ਪੂਰਬ ਵਿਚ ਗੁਮਨਾਮ ਜੀਵਨ ਜਿਊਣ ਦੀ ਖਾਤਰ ਸਭ ਕੁਝ ਤਿਆਗ ਦੇਣ ਦੀ ਕੋਈ ਇੱਛਾ ਨਹੀਂ ਰੱਖਦੀ। ਫਾਸ਼ਿਸਟ ਕਰਨਲ ਜਿਸ ਨੇ ਪ੍ਰੋਫੈਸਰ ਦੇ ਚਲੇ ਜਾਣ ਬਾਦ ਤੁਰਤ ਹੀ ਉਸ ਦੇ ਖੁਲ੍ਹੇ ਡੁਲ੍ਹੇ ਫਲੈਟ ਵਿਚ ਡੇਰਾ ਲਾ ਲਿਆ ਸੀ ਆਪਣੀ ਮੁਟਿਆਰ ਮੀਜ਼ਬਾਨ ਵੱਲ ਖਿਚਿਆ ਗਿਆ। ਤਰਕਾਲਾਂ ਨੂੰ ਉਹ ਵਾਗਨਰ ਦੇ ਅਪੇਰਿਆਂ ਦੇ ਕੁਝ ਅੰਸ਼ ਪਿਆਨੋ ਉੱਤੇ ਵਜਾਉਂਦੀ ਹੁੰਦੀ ਅਤੇ ਗੋਇਥੇ ਦੀਆਂ ਕਵਿਤਾਵਾਂ ਪੜ੍ਹ ਕੇ ਸੁਣਾਇਆ ਕਰਦੀ ਸੀ। ਕਰਨਲ ਨੇ ਆਪਣੇ ਦੋਸਤਾਂ ਨਾਲ, ਸਟਾਫ ਦੇ ਖਾਸ ਖਾਸ ਅਫਸਰਾਂ ਨਾਲ ਅਤੇ ਜਨਰਲ ਨਾਲ ਜਿਹੜਾ ਉਹਦਾ ਸਾਹਿਬ ਸੀ ਪ੍ਰੋਫੈਸਰ ਦੀ ਧੀ ਦੀ ਜਾਣ ਪਛਾਣ ਕਰਾਈ।

ਯੂਕਰੇਨੀ ਫਰਾਊਲੈਨ ਨੂੰ ਕਾਮਯਾਬੀ ਨਸੀਬ ਹੋਈ। ਇਕ ਪ੍ਰੋਫੈਸਰ ਦੀ ਧੀ, ਤੇ ਜਿਵੇਂ ਕਰਨਲ ਨੇ ਇਸ਼ਾਰਾ ਕੀਤਾ ਸੀ, ਇਕ ਦੌਲਤਮੰਦ ਯੂਕਰੇਨੀ ਜਾਗੀਰਦਾਰ ਦੀ ਸਨਤਾਨ ਉਹਨਾਂ ਦੇ ਹਲਕੇ ਦੀਆਂ ਮੋਟੀਆਂ, ਉਜੱਡ, ਕੁਰੱਖ਼ਤ ਤੇ ਬੇਹੂਦਾ ਨਾਜ਼ੀ ਸੁਆਣੀਆਂ ਨਾਲੋਂ ਕਿਤੇ ਵਧੇਰੇ ਚੰਗੀ ਸੀ। ਅਫਸਰ ਉਸ ਨੂੰ ਖੁਸ਼ ਰੱਖਣ ਲਈ ਆਪਣੀ ਪੂਰੀ ਵਾਹ ਲਾਉਂਦੇ ਸਨ ਅਤੇ ਉਹਨਾਂ ਨੂੰ ਕਦੇ ਇਸ ਗੱਲ ਦਾ ਅੰਦਾਜ਼ਾ ਨਹੀਂ ਸੀ ਹੋਇਆ ਕਿ ਇਹ ਮਨਮੋਹਣੀ ਕੁੜੀ, "ਦੌਲਤਮੰਦ ਜਾਗੀਰਦਾਰਾਂ ਦੀ ਸਨਤਾਨ" ਹਫਤੇ ਵਿਚ ਦੋ ਵਾਰੀ ਆਪਣੀ ਖੂਬਸੂਰਤ ਛਤਰੀ ਤੇ ਪਰਸ ਚੁੱਕੀ ਅਤੇ ਫਿਊਰਰ ਦੀ ਕਿਤਾਬ "Mein Kampf" ਲੈ ਕੇ, ਜਿਹੜੀ ਕਰਨਲ ਨੇ ਆਪਣੇ ਦਸਖ਼ਤਾਂ ਨਾਲ ਉਸ ਨੂੰ ਪੇਸ਼ ਕੀਤੀ ਸੀ, ਕਿਥੇ ਜਾਂਦੀ ਸੀ।

ਉਹ ਇਕ "ਮੋਚੀ" ਦੇ ਘਰ ਜਾਂਦੀ ਸੀ ਜਿਹੜਾ ਸ਼ਹਿਰ ਦੇ ਪਾਰ ਦਰਿਆ ਕੰਢੇ ਇਕ ਚਿੱਟੀ ਝੁੱਗੀ ਵਿਚ ਰਹਿੰਦਾ ਸੀ। ਏਥੇ ਪਹੁੰਚ ਕੇ ਉਹ ਆਪਣੇ ਬੈਗ ਵਿਚੋਂ ਅੱਡੀਆਂ ਤੋਂ ਘਸੀ ਹੋਈ ਚੁਸਤ ਕਿਸਮ ਦੀ ਗੁਰਗਾਬੀ ਕੱਢ ਲੈਂਦੀ ਅਤੇ ਪਹਿਲਾਂ ਇਸ ਬਾਰੇ ਨਿਸਚਿਤ ਕਰ ਕੇ ਕਿ ਕੋਈ ਉਸ ਨੂੰ ਵੇਖ ਨਹੀਂ ਰਿਹਾ, ਉਹ ਦਾੜ੍ਹੀ ਵਾਲੇ ਬੁੱਢੇ "ਮੋਚੀ" ਦੇ ਚੌੜੇ ਮੋਢਿਆਂ ਉਤੇ ਘਿਰਣਾ, ਰੋਹ ਤੇ ਕਰਹਿਤ ਦੇ ਹੰਝੂ ਕੇਰਦੀ। ਇਸ ਸਾਫ ਸੁਥਰੀ, ਛੋਟੀ ਜਿਹੀ ਮਾਮੂਲੀ ਝੁੱਗੀ ਵਿਚ ਜਿਹੜੀ ਚਾਰ ਚੁਫੇਰਿਓਂ ਇਕ ਬਗ਼ੀਚੇ ਵਿਚ ਘਿਰੀ ਹੋਈ ਸੀ, ਉਸ ਦੀਆਂ ਨਸਾਂ ਜਿਹੜੀਆਂ ਹਰ

ਵੇਲੇ ਤਣੀਆਂ ਰਹਿੰਦੀਆਂ ਸਨ ਕੁਝ ਢਿੱਲੀਆਂ ਹੋ ਜਾਂਦੀਆਂ ਸਨ। ਅੱਖ ਮਟੱਕਾ ਕਰਨ ਵਾਲੀ, ਫੈਸ਼ਨ ਕਰਨ ਵਾਲੀ ਹਸੀਨਾ ਤੋਂ, ਜੋ ਮਨਮੋਹਣੀ ਤੇ ਨਖ਼ਰੇਬਾਜ਼ ਸੀ, ਉਜੱਡ ਤੇ ਤ੍ਰਿਪਤ ਜਰਮਨਾਂ ਨੂੰ ਖੁਸ਼ ਕਰਨ ਲਈ ਉਤਸੁਕ ਰਹਿੰਦੀ ਸੀ, ਉਹ ਇਕ ਵਾਰੀ ਫੇਰ ਸੋਵੀਅਤ ਕੁੜੀ, ਆਪਣੇ ਕਬਜ਼ੇ ਹੇਠਲੇ ਪਰ ਅਣਜਿੱਤੇ ਸ਼ਹਿਰ ਦੀ ਨਾਗਰਿਕ ਬਣ ਜਾਂਦੀ ਸੀ, ਜੋ ਰੋਮ ਰੋਮ ਸੁਹਿਰਦ ਸੀ, ਰੋਮ ਰੋਮ ਦੁਖੀ ਸੀ ਤੇ ਜਿਸ ਦੇ ਅੰਦਰ ਨਫਰਤ ਕੁਟ ਕੁਟ ਕੇ ਭਰੀ ਹੋਈ ਸੀ।

"ਉਫ, ਮੈਨੂੰ ਕੇਡੀ ਕਰਹਿਤ ਆਉਂਦੀ ਹੈ! ਕਾਸ਼, ਤੁਹਾਨੂੰ ਪਤਾ ਹੁੰਦਾ, ਚਾਚਾ ਲੇਵਕੋ, ਮੈਨੂੰ ਕੇਡੀ ਘਿਣ ਆਉਂਦੀ ਹੈ ਉਹਨਾਂ ਵਿਚ ਰਹਿੰਦਿਆਂ, ਉਹਨਾਂ ਦੀਆਂ ਸ਼ੇਖ਼ੀਆਂ ਸੁਣ ਸੁਣ ਕੇ, ਉਹਨਾਂ ਲਈ ਮੁਸਕ੍ਰਾ ਕੇ ਜਿਨ੍ਹਾਂ ਦੀ ਮੈਂ ਸੰਘੀ ਘੁੱਟਣਾ ਚਾਹੁੰਦੀ ਹਾਂ, ਉਹਨਾਂ ਨਾਲ ਹੱਥ ਮਿਲਾ ਕੇ ਜਿਨ੍ਹਾਂ ਨੂੰ ਗੋਲੀ ਨਾਲ ਉਡਾ ਦੇਣਾ ਚਾਹੀਦਾ ਹੈ, ਨਹੀਂ ਗੋਲੀ ਨਹੀਂ, ਫਾਹੇ ਲਾਉਣਾ ਚਾਹੀਦਾ ਹੈ।"

"ਮੋਚੀ," ਇਹ ਬੁੱਢਾ ਬੋਲਸ਼ਵਿਕ ਜਿਸ ਨੇ ਘਰੇਲੂ ਜੰਗ ਸਮੇਂ ਵੀ ਰੂਪੋਸ਼ ਰਹਿ ਕੇ ਕੰਮ ਕੀਤਾ ਹੋਇਆ ਸੀ, ਜਿੱਨੀ ਕੁ ਵਾਹ ਲੱਗਦੀ ਉਸ ਨੂੰ ਢਾਰਸ ਦੇਂਦਾ, ਦਿਲਾਸਾ ਦੇਂਦਾ। ਇਸ ਤੋਂ ਬਾਦ ਉਹ ਛੋਟੇ ਜਿਹੇ ਪਿਛਲੇ ਕਮਰੇ ਵਿਚ ਬਹਿ ਕੇ, ਜੋ ਕੁਝ ਉਸ ਨੇ ਵੇਖਿਆ ਸੁਣਿਆ ਹੁੰਦਾ ਸੀ, ਉਸ ਦੀ ਰਿਪੋਰਟ ਤਿਆਰ ਕਰਦੇ। ਸਕਰੀਨ ਨਾਲ ਮਿੱਠੀ ਕੀਤੀ ਲਾਇਮ ਦੇ ਫੁਲਾਂ ਦੀ "ਚਾਹ" ਪੀਂਦੇ ਜਾਂ ਠੰਡਾ ਜੈਲੀ ਵਾਲਾ ਗੋਸ਼ਤ, ਲੂਣੇ ਟਮਾਟਰ ਤੇ ਦਹੀਂ ਖਾਂਦੇ। ਅਤੇ ਇਸ ਘਰੇਲੂ ਆਲੇ ਦੁਆਲੇ ਵਿਚ ਉਸ ਦੀ ਵਿਆਕੁਲ ਤੇ ਇਕੱਲੀ ਆਤਮਾ ਨੂੰ ਧਰਵਾਸ ਆਉਂਦਾ ਤੇ ਚੈਨ ਮਿਲਦਾ। ਥੋੜੇ ਚਿਰ ਮਗਰੋਂ ਇਕ ਚੁਸਤ, ਬੇਪ੍ਰਵਾਹ ਕੁੜੀ ਆਪਣੀ ਭੜਕੀਲੀ ਛਤਰੀ ਨੂੰ ਘੁਮਾਉਂਦੀ ਤੇ ਜਰਮਨ ਗੀਤ, "ਲੀਲੀ ਮਾਰਲੇਨ" ਗੁਣਗੁਣਾਉਂਦੀ ਪਹਾੜੀ ਚੜ੍ਹ ਕੇ ਸ਼ਹਿਰ ਵਾਪਸ ਆ ਜਾਂਦੀ ਅਤੇ ਭੁੱਖੇ ਸ਼ਹਿਰੀ ਨਫਰਤ ਭਰੀਆਂ ਨਜ਼ਰਾਂ ਨਾਲ ਉਸ ਨੂੰ ਵੇਖਦੇ ਰਹਿੰਦੇ। ਨਫਰਤ ਉਗਲਦੀਆਂ ਇਹਨਾਂ ਨਜ਼ਰਾਂ ਨੂੰ, ਨਿਰਾਦਰੀ ਨੂੰ ਚੁੱਪ, ਹਮੇਸ਼ਾ ਚੁੱਪ ਰਹਿ ਕੇ ਬਰਦਾਸ਼ਤ ਕਰਨ ਦੀ ਲੋੜ, ਇਸ ਗੱਲ ਦਾ ਡਰ ਕਿ ਕਿਧਰੇ ਮਾਮੂਲੀ ਤੋਂ ਮਾਮੂਲੀ ਸੰਕੇਤ ਤੋਂ ਵੀ ਇਹਨਾਂ ਲੋਕਾਂ ਨੂੰ ਇਹ ਨਾ ਪਤਾ ਲੱਗ ਜਾਵੇ ਕਿ ਉਹ ਕੌਣ ਹੈ, ਏਥੇ ਕਿਉਂ ਰਹਿੰਦੀ ਹੈ, ਅਤੇ ਉਹ ਕਾਹਦੇ ਵਾਸਤੇ ਲੜ ਰਹੀ ਹੈ—ਇਹ ਇਸ ਕੰਮ ਦਾ ਸਭ ਤੋਂ ਔਖਾ ਹਿੱਸਾ ਸੀ।

ਉਸ ਦੀਆਂ ਨਸਾਂ ਮਜ਼ਬੂਤ ਸਨ। ਉਹ ਆਪਣਾ ਰੋਲ ਬਹੁਤ ਸ਼ਾਨਦਾਰ ਢੰਗ ਨਾਲ ਨਿਭਾ ਰਹੀ ਸੀ ਅਤੇ ਆਪਣੇ ਆਪ ਨੂੰ ਵਡਮੁਲੀ ਸਾਬਤ ਕਰ ਰਹੀ ਸੀ। ਪਰ ਆਖਰਕਾਰ ਉਸ ਦੀਆਂ ਨਸਾਂ ਨੇ ਵੀ ਜਵਾਬ ਦੇਣਾ ਸ਼ੁਰੂ ਕਰ ਦਿੱਤਾ। ਆਪਣੇ ਰੋਲ ਨੂੰ ਨਿਭਾਉਣਾ ਤੇ ਆਪਣੀਆਂ ਭਾਵਨਾਵਾਂ ਨੂੰ ਲੁਕਾਉਣਾ ਉਹਦੇ ਵਾਸਤੇ ਦਿਨੋ ਦਿਨ ਵਧੇਰੇ ਔਖਾ ਹੁੰਦਾ ਜਾ ਰਿਹਾ ਸੀ। ਜਦੋਂ ਉਹ "ਮੋਚੀ" ਨੂੰ ਰਿਪੋਰਟ ਦੇਣ

ਜਾਂਦੀ ਤਾਂ ਉਹਦੇ ਤਰਲੇ ਕਰਦੀ ਕਿ ਇਸ ਕੰਮ ਤੋਂ ਉਸ ਨੂੰ ਹਟਾ ਦਿੱਤਾ ਜਾਏ, ਉਸ ਨੂੰ ਕੋਈ ਹੋਰ — ਕੋਈ ਵੀ ਹੋਰ ਕੰਮ ਸੌਂਪਿਆਂ ਜਾਏ ਤੇ ਆਰਾਮ ਕਰ ਲੈਣ ਦਿੱਤਾ ਜਾਏ। ਆਰਾਮ ਤੋਂ ਉਹਦੀ ਮੁਰਾਦ ਸੀ ਕੋਈ ਕਾਰਵਾਈ — ਦੁਸ਼ਮਣ ਦੀ ਟਰਾਂਸਪੋਰਟ ਉੱਤੇ ਹਮਲੇ ਕਰਨਾ, ਅਸਲਾਖਾਨੇ ਨੂੰ ਸਾੜਨਾ, ਧਮਾਕਿਆਂ ਨਾਲ ਗੱਡੀਆਂ ਉਡਾਉਣਾ, ਰੂਪੋਸ਼ ਲਹਿਰ ਦੇ ਦੂਜੇ ਸਾਥੀਆਂ ਵਾਂਗ ਗੱਨ ਹੱਥ ਵਿਚ ਲੈ ਕੇ ਲੜਨਾ। ਪਰ ਉਸ ਵੇਲੇ ਪੂਰੀ ਜਰਮਨ ਆਰਮੀ ਦਾ ਹੈਡ-ਕੁਆਟਰ ਸ਼ਹਿਰ ਵਿਚ ਸੀ। ਜਿਹੜੀ ਜਾਣਕਾਰੀ ਉਹ ਪ੍ਰਾਪਤ ਕਰ ਸਕਦੀ ਸੀ ਉਹਦੀ ਆਮ ਨਾਲੋਂ ਵਧੇਰੇ ਅਹਿਮੀਅਤ ਸੀ ਅਤੇ "ਮੋਚੀ" ਉਹਦੀ ਬੇਨਤੀ ਨਾ ਮੰਨਣ ਅਤੇ ਉਸ ਨੂੰ ਫੇਰ ਵਾਪਸ ਭੇਜਣ ਲਈ ਦ੍ਰਿੜ੍ਹ ਰਹਿਣ ਵਾਸਤੇ ਮਜਬੂਰ ਸੀ।

ਅਖੀਰ ਹੈਡਕੁਆਟਰ ਓਥੋਂ ਚੁਕ ਲਿਆ ਗਿਆ, ਅਤੇ "ਮੋਚੀ" ਨੇ ਉਹਦੇ ਨਾਲ ਇਕਰਾਰ ਕੀਤਾ ਕਿ ਇਕ ਦੋ ਦਿਨ ਹੋਰ, ਤੇ ਉਹ ਓਥੋਂ ਗ਼ਾਇਬ ਹੋ ਸਕਦੀ ਹੈ। ਪਰ ਓਧਰੋਂ ਇਕ ਬਿਪਤਾ ਆ ਪਈ। ਉਹਦੇ ਫਲੈਟ ਵਿਚ ਰਹਿੰਦੇ ਕਰਨਲ ਦੀ ਤਰੱਕੀ ਹੋ ਗਈ ਤੇ ਉਹ ਜਨਰਲ ਬਣ ਗਿਆ। ਉਸ ਨੇ ਜਸ਼ਨ ਮਨਾਇਆ, ਸ਼ਰਾਬੀ ਹੋ ਗਿਆ ਅਤੇ ਉਸ ਰਾਤ ਸ਼ੈਮਪੇਨ ਦੀ ਇਕ ਬੋਤਲ ਲੈ ਕੇ ਉਹਦੇ ਕਮਰੇ ਵਿਚ ਆਣ ਵੜਿਆ। ਗੁੱਸੇ ਨਾਲ ਆਪੇ ਤੋਂ ਬਾਹਰ ਹੋਈ ਮੁਟਿਆਰ ਨੇ ਉਹਦੇ ਮੂੰਹ ਉਤੇ ਵੱਟ ਕੇ ਚਪੇੜ ਮਾਰੀ। ਉਹ ਸਿਰਫ ਠਹਾਕੇ ਮਾਰ ਕੇ ਹੱਸ ਪਿਆ। ਉਹਨੇ ਕੁੜੀ ਦਾ ਹੱਥ ਚੁੰਮਿਆ ਤੇ ਦੂਜੀ ਗੱਲ੍ਹ ਉਹਦੇ ਅੱਗੇ ਕਰ ਦਿੱਤੀ। ਨਹੀਂ, ਇਹ ਅਦਭੁਤ ਨਿੱਕੇ ਨਿੱਕੇ ਹੱਥ ਇਕ ਜਰਮਨ ਜਨਰਲ ਦੀ ਹੱਤਕ ਨਹੀਂ ਕਰ ਸਕਦੇ ਸਨ, ਜਿਸ ਨੇ ਛੇ ਮੁਲਕਾਂ ਉਤੇ ਫਤਿਹ ਪਾ ਲਈ ਸੀ ਅਤੇ ਸਤਵੇਂ ਨਾਲ ਇਸ ਵੇਲੇ ਲੜ ਰਿਹਾ ਸੀ! ਅਤੇ ਇਹ ਕੁੜੀ — ਇਹ ਤਾਂ ਲੜਾਈ ਦੇ ਵਰ੍ਹਿਆਂ ਦਾ ਉਹਦਾ ਸਭ ਤੋਂ ਵਧੀਆ ਇਨਾਮ ਸੀ! ਜਨਰਲ ਨੇ ਉਹਨੂੰ ਆਪਣਾ ਹੱਥ ਤੇ ਆਪਣਾ ਦਿਲ ਪੇਸ਼ ਕੀਤਾ।

ਕੁੜੀ ਦਾ ਤ੍ਰਾਹ ਨਿਕਲਿਆ ਹੋਇਆ ਸੀ। ਉਹ ਸਿਰ ਤੋਂ ਲੈ ਕੇ ਪੈਰਾਂ ਤੱਕ ਨਫਰਤ ਨਾਲ ਕੰਬੀ ਜਾ ਰਹੀ ਸੀ। ਜਨਰਲ ਗੋਡਿਆਂ ਪਰਨੇ ਹੋ ਕੇ, ਉਸ ਦੀ ਫਰਾਕ ਨੂੰ ਫੜ ਕੇ ਉਹਦੇ ਮਗਰ ਮਗਰ ਰੀਂਗਦਾ ਫਿਰਦਾ ਸੀ। ਮੁਟਿਆਰ ਨੇ ਉਹਦੇ ਕੋਲੋਂ ਬਚ ਕੇ ਦੂਸਰੇ ਕਮਰੇ ਵਿਚ ਜਾਣ ਦੀ ਕੋਸ਼ਿਸ਼ ਕੀਤੀ। ਉਹ ਮਗਰੇ ਉਸ ਕਮਰੇ ਵਿਚ ਆ ਗਿਆ ਤੇ ਭਰੜਾਈ ਹੋਈ ਆਵਾਜ਼ ਵਿਚ ਡੀਂਗਾਂ ਮਾਰਨ ਲੱਗਾ ਕਿ ਸੋਵੀਅਤ ਸੱਤਾ ਆਖਰੀ ਦਮਾਂ 'ਤੇ ਹੈ, ਕਿ ਲੜਾਈ ਮਾਸਕੋ ਦੀਆਂ ਗਲੀਆਂ ਵਿਚ ਪਹੁੰਚ ਗਈ ਹੈ, ਕਿ ਏਥੇ ਯੂਕਰੇਨ ਦੀ ਉਪਜਾਊ ਧਰਤੀ 'ਤੇ ਸਾਰੇ ਜਰਮਨਾਂ ਨੂੰ ਜਾਗੀਰਾਂ ਦਿੱਤੀਆਂ ਜਾਣਗੀਆਂ ਅਤੇ ਉਹ ਉਸ ਦੀ ਬੀਵੀ ਹੋਵੇਗੀ — ਹਾਂ, ਹਾਂ, ਇਕ ਜਰਮਨ ਜਾਗੀਰਦਾਰ ਦੀ ਬੀਵੀ! ਉਹ ਸਾਰੇ ਕਿਸਾਨ ਜਿਹੜੇ ਆਪਣੇ ਆਪ ਨੂੰ ਜ਼ਿੰਦਗੀ ਦੇ ਮਾਲਕ ਸਮਝਣ ਲੱਗ ਪਏ ਹਨ ਅਤੇ ਸਮਾਜਵਾਦ ਦੀਆਂ ਟਾਹਰਾਂ ਮਾਰਦੇ ਹਨ

ਉਹਨਾਂ ਦੇ ਖੇਤ-ਗੁਲਾਮ ਬਣ ਜਾਣਗੇ, ਉਹਨਾਂ ਦੀ ਜ਼ਮੀਨ ਵਾਹੁਣ ਵਾਲੇ ਘੋੜੇ ਹੋਣਗੇ। ਸ਼ਰਾਬੀ ਫਾਸ਼ਿਸਟ ਉਹਦੇ ਹਮਵਤਨੀਆਂ ਦੀ ਨਿਰਾਦਰੀ ਕਰ ਰਿਹਾ ਸੀ ਅਤੇ ਕੁੜੀ ਇਸ ਨੂੰ ਬਰਦਾਸ਼ਤ ਨਾ ਕਰ ਸਕੀ। ਉਹਦੇ ਕੋਲੋਂ ਰਿਹਾ ਨਾ ਗਿਆ। ਉਸ ਨੇ ਉਹਦੀ ਜਰਨਲਾਂ ਵਾਲੀ ਚਾਂਦੀ-ਚੜ੍ਹੀ ਛੁਰੀ ਖੋਹ ਕੇ, ਜਿਸ ਨੂੰ ਖੰਭ ਖਿਲਾਰੇ ਉਕਾਬ ਦੀ ਮੁਠ ਲੱਗੀ ਹੋਈ ਸੀ ਪੂਰੀ ਦੀ ਪੂਰੀ ਉਹਦੇ ਸੰਘ ਵਿਚ ਖੋਭ ਦਿੱਤੀ।

ਫੌਜੀ ਤੇ ਸ਼ਹਿਰੀ ਸਾਰੀ ਪੁਲੀਸ, ਜਾਨਦਾਰਮਾਂ ਤੇ ਵਿਸ਼ੇਸ਼ ਐਸ ਐਸ ਦੇ ਸਭ ਦਸਤਿਆਂ ਨੇ ਜਿਹੜੇ ਸ਼ਹਿਰ ਵਿਚ ਪੁਜੇ ਹੋਏ ਸਨ, ਪੂਰਾ ਇਕ ਮਹੀਨਾ ਇਕ ਇਕ ਗਲੀ, ਇਕ ਇਕ ਮਕਾਨ ਛਾਣ ਮਾਰਿਆ, ਅਨੇਕਾਂ ਛਾਪੇ ਮਾਰੇ ਪਰ ਕੁੜੀ ਕਿਤੋਂ ਵੀ ਹੱਥ ਨਾ ਆਈ। ਉਹ ਸਹੀ ਸਲਾਮਤ ਮੁਹਾਜ਼ 'ਤੇ ਚਲੀ ਗਈ ਸੀ।

ਇਕ ਵਾਰ ਆਪਣੇ ਲੋਕਾਂ ਵਿਚ ਆ ਕੇ, ਉਹ ਬੜੀ ਧੀਰਜ ਤੇ ਸਬਰ ਨਾਲ ਇਹ ਹਿਸਾਬ ਲਾਉਣ ਲੱਗੀ ਕਿ ਆਪਣੇ ਦੇਸ ਵਾਸਤੇ ਉਹ ਜਿਹੜਾ ਵੀ ਔਖੇ ਤੋਂ ਔਖਾ ਤੇ ਖਤਰਨਾਕ ਕੰਮ ਕਰ ਸਕਦੀ ਸੀ ਉਸ ਵਿਚ ਕਿਹੜੀ ਚੀਜ਼ ਉਹਦੀ ਮਦਦਗਾਰ ਹੋ ਸਕਦੀ ਸੀ।

ਵੱਡੇ ਸਾਰੇ ਯੂਕਰੇਨੀ ਸ਼ਹਿਰ ਵਿਚ ਉਘੇ ਪ੍ਰੋਫੈਸਰ ਦੀ ਧੀ ਦੀਆਂ ਪੈੜਾਂ ਜਿਸ ਨੇ ਇਕ ਨਵੇਂ ਤਰੱਕੀ ਯਾਫਤਾ ਹਿਟਲਰੀ ਜਨਰਲ ਨੂੰ ਮਾਰ ਦਿੱਤਾ ਸੀ ਮਿਟ ਚੁੱਕੀਆਂ ਸਨ। ਥੋੜਾ ਚਿਰ ਬਾਦ ਖਾਰਕੋਵ ਦੇ ਫੌਜੀ ਕਮਾਂਡੈਂਟ ਨੇ ਐਰਨਾ ਵੈਨਰ ਨਾਂ ਦੀ ਇਕ ਬਹੁਤ ਹੀ ਖੂਬਸੂਰਤ ਦੁਭਾਸ਼ਣ ਰੱਖੀ। ਫਰਾਊਲੈਨ ਵੈਨਰ ਦੇ ਨਸੀਬੇ ਨੇ ਕਮਾਂਡੈਂਟ, ਬਾਲਟਿਕ ਬੈਰਨਾਂ ਦੇ ਖੀਣ ਹੋ ਗਏ ਵੰਸ਼ ਦੇ ਆਖਰੀ ਵਾਰਸ, ਦੀ ਹਮਦਰਦੀ ਜਗਾਈ ਜਿਸ ਨੂੰ, ਆਪਣੇ ਨਾਜ਼ੀ ਵਿਚਾਰਾਂ ਤੋਂ ਇਲਾਵਾ, ਸੋਵੀਅਤ ਰਾਜ ਦੇ ਖਿਲਾਫ ਆਪਣੀ ਜ਼ਾਤੀ ਕਿੜ ਵੀ ਸੀ। ਐਰਨਾ ਵੈਨਰ ਨੇ ਮੁਖੀ ਨੂੰ ਦੱਸਿਆ ਕਿ ਉਹ ਓਦੇਸਾ ਦੇ ਇਲਾਕੇ ਦੇ ਇਕ ਉਘੇ ਜਰਮਨ ਆਬਾਦਕਾਰ ਦੀ ਧੀ ਹੈ। ਇਕ ਵਕਤ ਸੀ ਜਦੋਂ ਉਹਦਾ ਪਿਓ ਬਗੀਚਿਆਂ, ਅੰਗੂਰਵਾੜਿਆਂ ਤੇ ਤਰਬੂਜ਼ਾਂ ਦੇ ਖੇਤਾਂ ਦਾ ਮਾਲਕ ਹੁੰਦਾ ਸੀ ਅਤੇ ਗਰਮੀਆਂ ਦੇ ਮੌਸਮ ਵਿਚ ਸੈਂਕੜਿਆਂ ਦੇ ਹਿਸਾਬ ਦਿਹਾੜੀਦਾਰ ਰੱਖਦਾ ਸੀ, ਵੱਡੇ ਪੈਮਾਨੇ ਉਤੇ ਅਨਾਜ ਖਰੀਦਦਾ ਸੀ ਅਤੇ ਨਾਲੇ ਆਟਾ ਪੀਹਣ ਵਾਲੀ ਇਕ ਚੱਕੀ ਦਾ ਮਾਲਕ ਵੀ ਹੁੰਦਾ ਸੀ। ਪਰ ਬੋਲਸ਼ਵਿਕਾਂ ਨੇ ਬੇਕਿਰਕੀ ਨਾਲ ਉਹਦੇ ਕੋਲੋਂ ਇਹ ਸਾਰਾ ਕੁਝ ਖੋਹ ਲਿਆ ਸੀ। ਉਸ ਦਿਨ ਤੋਂ ਉਹ ਬਹੁਤ ਨਿਗੂਣੀ ਜ਼ਿੰਦਗੀ ਗੁਜ਼ਾਰਦਾ ਰਿਹਾ ਸੀ ਪਰ ਤਾਂ ਵੀ ਉਸ ਨੇ ਥੋੜਾ ਬਹੁਤ ਬਚਾ ਕੇ ਸਾਂਭਿਆ ਹੋਇਆ ਸੀ ਅਤੇ ਇਹਨਾਂ ਹੀ ਛੋਟੇ ਮੋਟੇ ਵਸੀਲਿਆਂ ਨਾਲ ਆਪਣੇ ਬੱਚਿਆਂ ਨੂੰ ਪੜ੍ਹਾਇਆ ਲਿਖਾਇਆ ਸੀ। ਅਖੀਰ ਉਸ ਨੂੰ ਨਵੀਂ ਜਰਮਨੀ ਨਾਲ ਉਸ ਦੀਆਂ ਹਮਦਰਦੀਆਂ ਕਾਰਨ ਗ੍ਰਿਫਤਾਰ ਕਰ ਲਿਆ ਗਿਆ। ਇਕ ਇਮਾਨਦਾਰ ਅਤੇ ਸਾਫਗੋ ਆਦਮੀ ਹੋਣ ਕਰਕੇ ਉਹਨੇ ਆਪਣੀਆਂ ਇਹਨਾਂ

ਹਮਦਰਦੀਆਂ ਨੂੰ ਲੁਕਾਇਆ ਨਹੀਂ ਸੀ ਅਤੇ ਨਾ ਹੀ ਲੁਕਾਉਣ ਦੀ ਕੋਈ ਪ੍ਰਵਾਹ ਕੀਤੀ ਸੀ...

ਫਰਾਊਲੈਨ ਐਰਨਾ, ਜਿਸ ਨੇ ਬੋਲਸ਼ਵਿਕਾਂ ਹਥੋਂ ਬੜੇ ਤਸੀਹੇ ਝੱਲੇ ਸਨ, ਜਲਦੀ ਹੀ ਇਲਾਕਾ ਹੈਡਕੁਆਟਰ ਦੀ ਮੁਖ ਦੁਭਾਸ਼ਣ ਬਣ ਗਈ ਅਤੇ ਬਾਦ ਵਿਚ ਗੈਰੀਜ਼ਨ ਕਮਾਂਡਰ ਦੇ ਦਫਤਰ ਭੇਜ ਦਿੱਤੀ ਗਈ।

ਉਸ ਦੇ ਨਵੇਂ ਸਾਹਿਬ, ਐਸ. ਐਸ. ਦੇ ਬਰੀਗਾਡਨ ਫਿਊਰਰ, ਨੇ ਵੀ ਬਦਨਸੀਬ ਫਰਾਊਲੈਨ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ। ਉਸ ਦੀ ਸਰਲ ਨਿਰਦੋਸ਼ ਜਰਮਨ ਜ਼ਬਾਨ, ਪੁਰਾਣੇ ਬਾਵੇਰੀਅਨ ਗੀਤ ਗਾਉਣ ਦੀ ਉਸ ਦੀ ਯੋਗਤਾ, ਜਿਨ੍ਹਾਂ ਵਿਚ ਇਹਨਾਂ ਜਜ਼ਬਾਤੀ ਬੁਚੜਾਂ ਦੀ ਡਾਢੀ ਦਿਲਚਸਪੀ ਸੀ, ਪਿਆਨੋ ਵਜਾ ਸਕਣ ਦੀ ਉਸ ਦੀ ਕਾਬਲੀਅਤ ਸਦਕਾ ਉਹਦੇ ਬਹੁਤ ਸਾਰੇ ਪ੍ਰਸੰਸਕ ਹੋ ਗਏ। ''ਹਾਂ, ਬਜ਼ੁਰਗ ਜੋਹਾਨ ਵੈਨਰ ਨੇ ਇਸ ਮਨਹੂਸ ਦੇਸ ਵਿਚ ਵੀ ਆਪਣੇ ਬੱਚਿਆਂ ਨੂੰ ਬੜੇ ਸ਼ਾਨਦਾਰ ਢੰਗ ਨਾਲ ਲਿਖਾਇਆ ਪੜ੍ਹਾਇਆ!'' ਉਹ ਹੈਰਾਨ ਹੋ ਕੇ ਕਹਿੰਦੇ। ਅਤੇ ਜਦੋਂ ਜਰਮਨਾਂ ਦੇ ਬਹੁਤ ਸਾਰੇ ਅਹਿਮ ਦਸਤਾਵੇਜ਼ ਗੁੰਮ ਹੋ ਗਏ, ਜਾਂ ਜਦੋਂ ਉਹਨਾਂ ਨੂੰ ਇਹ ਵੀ ਸਪਸ਼ਟ ਹੋ ਗਿਆ ਕਿ ਸੋਵੀਅਤ ਸਰਕਾਰ ਨੂੰ ਉਹਨਾਂ ਦੀਆਂ ਗੁਪਤ ਯੋਜਨਾਵਾਂ ਬਾਰੇ ਬਹੁਤ ਡੂੰਘੀ ਜਾਣਕਾਰੀ ਹੈ, ਓਦੋਂ ਵੀ ਉਹਨਾਂ ਨੂੰ ਐਰਨਾ ਵੈਨਰ ਉਤੇ ਰਾਈ ਭਰ ਵੀ ਸ਼ੱਕ ਨਹੀਂ ਸੀ ਹੋਇਆ।

ਪਰ ਇਸ ਕੁੜੀ ਨੇ ਫਾਸ਼ਿਸਟਾਂ ਦੇ ਉਹਨਾਂ ਭੇਤਾਂ ਦਾ ਕੀ ਮੁਲ ਤਾਰਿਆ ਜਿਹੜੇ ਉਸ ਨੇ ਆਪਣੇ ਦੇਸ ਵਾਸਤੇ ਕੱਢੇ! ਹੁਣ ਉਸ ਨੂੰ ਬੇਹੱਦ ਗੁਪਤ ਜਾਂਚ-ਪੜਤਾਲ ਵੇਲੇ ਹਾਜ਼ਰ ਰਹਿਣਾ ਪੈਂਦਾ ਸੀ, ਸੋਵੀਅਤ ਲੋਕਾਂ ਨੂੰ ਫਾਹੇ ਲਾਉਂਦੇ ਜਰਮਨ ਜਲਾਦਾਂ ਨੂੰ ਵੇਖਣਾ ਪੈਂਦਾ ਸੀ, ਪੀੜ ਨਾਲ ਨਿਕਲਦੀਆਂ ਉਹਨਾਂ ਦੀਆਂ ਆਖਰੀ ਚੀਕਾਂ, ਉਹਨਾਂ ਦੀਆਂ ਲਾਹਨਤਾਂ ਗਾਲ੍ਹੀਆਂ ਦਾ ਅਨੁਵਾਦ ਕਰਨਾ ਪੈਂਦਾ ਸੀ, ਉਹਨਾਂ ਕੋਲੋਂ ਆਪਣੀ ਨਿਰਾਦਰੀ ਦੇ ਲਫਜ਼ ਸੁਣਨੇ ਪੈਂਦੇ ਸਨ। ਇਸ ਕੰਮ ਵਿਚ ਉਸ ਨੂੰ ਸਿਰਫ ਆਪਣੇ ਦੇਸ਼ ਦਾ ਪਿਆਰ, ਅਥਾਹ ਤੇ ਅਸੀਮ ਪਿਆਰ ਹੀ ਸ਼ਕਤੀ ਦੇਂਦਾ ਸੀ। ਅਤੇ ਰੂਪੋਸ਼ ਲਹਿਰ ਦਾ ਤਾਲਮੇਲ ਰੱਖਣ ਵਾਲੇ ਆਦਮੀ, ਗੰਠੀਏ ਦੀਆਂ ਪੀੜਾਂ ਨਾਲ ਭੰਨੇ ਉਸ ਸੰਗਦਿਲ ਯੋਧੇ ਤੋਂ ਇਲਾਵਾ, ਜਿਹੜਾ ਇਕ ਖੋਲਾ ਹੋ ਗਏ ਮਕਾਨ ਦੇ ਤਹਿਖਾਨੇ ਵਿਚ ਆਪਣੇ ਰੇਡੀਓ ਕੋਲ ਬੈਠਾ ਰਹਿੰਦਾ ਸੀ ਅਤੇ ਓਥੋਂ ਕਦੇ ਬਾਹਰ ਨਹੀਂ ਸੀ ਨਿਕਲਿਆ, ਕਦੇ ਕਿਸੇ ਹੋਰ ਨੇ ਉਹਦਾ ਗਿਲਾ ਸ਼ਿਕਵਾ ਨਹੀਂ ਸੀ ਸੁਣਿਆ। ਸੀਤ ਰਾਤ ਦੇ ਚੰਦ ਵਰਗਾ ਪੀਲਾ, ਹਿਲਜੁਲਣ ਤੋਂ ਆਰੀ, ਇਹ ਆਦਮੀ, ਜਿਸ ਨੂੰ ਧੁੱਪ ਤੇ ਸੱਜਰੀ ਹਵਾ ਵਿਚ ਨਿਕਲਿਆਂ ਸਾਲ ਤੋਂ ਉੱਤੇ ਹੋ ਗਿਆ ਸੀ, ਜਿਥੋਂ ਤੱਕ ਵਾਹ ਚਲਦੀ ਆਪਣੀਆਂ ਕੁਢੱਬੀਆਂ ਫੌਜੀ ਕਹਾਵਤਾਂ ਨਾਲ ਉਹਦਾ ਦਿਲ ਬਹਿਲਾਉਂਦਾ ਅਤੇ ਉਹਦੇ ਸਾਮ੍ਹਣੇ ਇਕ ਮਹਾਨ ਉਦੇਸ਼ ਦੀ ਲਗਨ ਦੀ ਮਿਸਾਲ ਬਣਿਆ ਹੁੰਦਾ।

''ਬਰਚਾ'' ਨੂੰ ਆਖਰੀ ਤੇ ਸਭ ਤੋਂ ਔਖੀ ਅਗਨ-ਪ੍ਰੀਖਿਆ ਵਿਚੋਂ ਖਾਰਕੋਵ

ਉਤੇ ਕਬਜ਼ਾ ਹੋ ਜਾਣ ਤੋਂ ਕੁਝ ਹਫਤੇ ਪਹਿਲਾਂ ਲੰਘਣਾ ਪਿਆ ਸੀ। ਜਦੋਂ ਅਸੀਂ ਅਗਸਤ ਮਹੀਨੇ ਦੀ ਇਕ ਸੁਹਾਵਣੀ ਸ਼ਾਮ ਚਿੱਟੀ ਝੁੱਗੀ ਦੇ ਬਾਹਰ ਬੈਠੇ ਹੋਏ ਸਾਂ, ਤਦ ਉਹਨੇ ਇਹ ਗੱਲ ਮੈਨੂੰ ਆਪ ਸੁਣਾਈ ਸੀ।

"ਬੇਸ਼ਕ, ਤੁਹਾਨੂੰ ਪਤਾ ਹੀ ਹੈ ਕਿ ਉਹਨਾਂ ਨੂੰ ਕਿਵੇਂ ਹੱਥਾਂ ਪੈਰਾਂ ਦੀ ਪੈ ਗਈ ਸੀ ਜਦੋਂ ਕੋਨੇਵ ਦੀ ਫੌਜ, ਬੇਲਗੋਰੋਦ ਦੇ ਘੇਰੇ ਨੂੰ ਤੋੜ ਕੇ, ਪੂਰਬ ਵਲੋਂ ਖਾਰਕੋਵ ਵੱਲ ਵਧ ਰਹੀ ਸੀ। ਓਏ ਰੱਬਾ! ਜੋ ਓਥੇ ਹਾਲ ਬਣਿਆ! ਕੀੜੀਆਂ ਦਾ ਭੌਣ, ਜਿਸ ਵਿਚ ਬਲਦਾ ਮੁਆਤਾ ਦੇ ਦਿੱਤਾ ਗਿਆ ਹੋਵੇ। ਸੈਨਿਕ ਕਿਸੇ ਗਿਣਤੀ ਵਿਚ ਨਹੀਂ—ਇਹ ਤਾਂ ਮਸ਼ੀਨਾਂ ਹੋਈਆਂ! ਪਰ ਜੇ ਬੰਦਾ ਉਹਨਾਂ ਦੇ ਅਫਸਰਾਂ ਨੂੰ ਵੇਖੇ! ਸਾਧਾਰਨ ਸਾਊਪੁਣੇ ਨੂੰ ਵੀ ਛਿੱਕੇ ਟੰਗ ਕੇ, ਉਹਨਾਂ ਨੇ ਅੰਨ੍ਹੇਵਾਹ ਚਿਤਰ, ਮਿਊਜ਼ੀਅਮ ਦੀਆਂ ਕੀਮਤੀ ਚੀਜ਼ਾਂ, ਐਨਟੀਕ, ਫਰਨੀਚਰ ਬੰਨ੍ਹ ਲਿਆ—ਉਹ ਸਭ ਕੁਝ ਜੋ ਉਹਨਾਂ ਨੇ ਲੁਟਿਆ ਤੇ ਚੋਰੀ ਕੀਤਾ ਹੋਇਆ ਸੀ, ਸੈਨਕਾਂ ਦੀਆਂ ਨਜ਼ਰਾਂ ਦੇ ਸਾਮ੍ਹਣੇ ਮੁਹਾਜ਼ ਦੇ ਪਿਛਵਾੜੇ ਭੇਜ ਦਿੱਤਾ ਸੀ। ਤੇ ਅਫਵਾਹਾਂ! ਇਹ ਹੈਡਕੁਆਟਰ ਨਹੀਂ ਸੀ, ਸਗੋਂ ਅਫਵਾਹਾਂ ਦੀ ਮੰਡੀ ਸੀ, ਇਕ ਤੋਂ ਇਕ ਵਧ, ਇਕ ਤੋਂ ਇਕ ਗੁਮਰਾਹ ਕਰਨ ਵਾਲੀ। ਖਾਸ ਕਰਕੇ ਸੋਵੀਅਤ ਹਵਾਈ ਜਹਾਜ਼ ਬਾਰੇ। ਅਫਵਾਹ ਫੈਲਾਈ ਗਈ ਕਿ ਨਵੇਂ ਹਵਾਈ ਜਹਾਜ਼ਾਂ ਦਾ ਇਕ ਬਹੁਤ ਵੱਡਾ ਦਸਤਾ ਦੂਰ ਪੂਰਬ ਤੋਂ ਪਹੁੰਚ ਗਿਆ ਹੈ। ਤਬਾਹਕੁਨ ਨਵੇਂ ਹਥਿਆਰਾਂ ਵਾਲੇ ਨਵੀਂ ਕਿਸਮ ਦੇ ਹਜ਼ਾਰਾਂ ਹਵਾਈ ਜਹਾਜ਼ ਜਿਹੋ ਜਿਹੇ ਪਹਿਲਾਂ ਕਦੇ ਕਿਸੇ ਨਹੀਂ ਵੇਖੇ ਸਨ। ਸਾਰੇ ਅਫਸਰ ਹੇਠਾਂ ਤਹਿਖਾਨੇ ਵਿਚ ਸੌਣ ਜਾਂਦੇ ਹੁੰਦੇ ਸਨ। ਇਹ ਵੇਖ ਕੇ ਤਾਂ ਮੈਂ ਵੀ ਹੈਰਾਨ ਰਹਿ ਗਈ ਕਿ ਔਖ ਦੀ ਘੜੀ ਉਹ ਕੇਡੇ ਕਾਇਰ, ਨਿਗੂਣੇ ਤੇ ਸਹਿਮੇ ਹੋਏ ਲੱਗ ਰਹੇ ਸਨ। ਤੇ ਮੈਂ ਖੁਸ਼ ਸਾਂ। ਜਦੋਂ ਸਵੇਰੇ ਮੈਂ ਕੰਮ ਉਤੇ ਗਈ ਤਾਂ ਮੈਂ ਆਪਣੇ ਮੁਖੀ ਨੂੰ ਬੜੀ ਰੋਣਹਾਕੀ ਜਿਹੀ ਆਵਾਜ਼ ਵਿਚ ਆਖਿਆ: "ਕਿਉਂ ਸਾਹਿਬ ਅਸੀਂ ਹੁਣ ਸਾਰੇ ਮਾਰੇ ਜਾਵਾਂਗੇ? ਮੈਨੂੰ ਤਾਂ ਉਹ ਮਾਰ ਹੀ ਦੇਣਗੇ .." ਮੈਂ ਵੇਖਿਆ ਕਿ ਉਹਦਾ ਰੰਗ ਫੱਕ ਹੋ ਗਿਆ ਸੀ। ਪਰ ਤਾਂ ਵੀ ਉਹਨੇ ਗਰਮੀ ਖਾ ਕੇ ਆਖਿਆ: "ਕੀ ਕਹਿੰਦੇ ਓ, ਫਰਾਊਲੈਨ, ਜਰਮਨੀ ਵਿਚ ਹਾਲੇ ਤਾਕਤ ਹੈ। ਸ਼ਾਇਦ, ਬਹੁਤ ਤਾਕਤ ਹੈ। ਲਹੂ ਉਛਲ ਉਛਲ ਪੈਂਦਾ ਹੈ।" ਉਸ ਨੇ ਮੈਨੂੰ ਇਹ ਯਕੀਨ ਦਵਾ ਕੇ ਗੱਲ ਮੁਕਾਈ ਕਿ ਭਾਵੇਂ ਕੁਝ ਵੀ ਹੋ ਜਾਏ ਮੈਂ ਹਮੇਸ਼ਾ ਹੀ ਉਹਦੀ ਕਾਰ ਵਿਚ ਉਹਦੇ ਨਾਲ ਜਾ ਸਕਾਂਗੀ।

"ਇਕ ਰਾਤ ਮੈਨੂੰ ਜਗਾਇਆ ਗਿਆ ਤੇ ਉਹਦੇ ਕਮਰੇ ਵਿਚ ਜਾਣ ਲਈ ਆਖਿਆ ਗਿਆ। ਉਹਦੇ ਅੰਦਰ ਕੋਈ ਹਲਚਲ ਮੱਚੀ ਹੋਈ ਸੀ ਤੇ ਉਹਦੀਆਂ ਅੱਖਾਂ ਵਿਚ ਚਮਕ ਸੀ। ਉਸ ਨੇ ਮੈਨੂੰ ਆਖਿਆ: ਇਕ ਬੜੀ ਅਹਿਮ ਪੁਛ-ਪੜਤਾਲ ਹੋਣ ਵਾਲੀ ਹੈ ਜਿਸ ਉਤੇ ਉਹਦਾ ਸਾਰਾ ਭਵਿਖ ਨਿਰਭਰ ਸੀ। ਉਫ, ਜੇ ਤੁਹਾਨੂੰ ਇਹ ਪਤਾ ਹੋਵੇ ਕਿ ਆਪਣੀ ਪਦਵੀ ਦੀ ਲਾਲਸਾ ਉਹਨਾਂ ਨੂੰ ਕਿਵੇਂ ਤੜਫਾਉਂਦੀ

ਸੀ। ਖੈਰ, ਜਦੋਂ ਮੈਂ ਸੁਣਿਆ ਤਾਂ ਮੇਰਾ ਜਿਵੇਂ ਸਰੀਰ ਠੰਡਾ ਹੋ ਗਿਆ ਹੋਵੇ। ਕਿਸ ਨੂੰ ਫੜ ਕੇ ਲਿਆਏ ਨੇ? ਮੈਨੂੰ ਪਤਾ ਸੀ ਕਿ ਖਾਰਕੋਵ ਦੇ ਰੂਪੋਸ਼, ਜਿਹੜੇ ਜਰਮਨਾਂ ਨੂੰ ਇਕ ਪਲ ਵੀ ਚੈਨ ਨਾਲ ਨਹੀਂ ਸੀ ਬਹਿਣ ਦੇਂਦੇ, ਖਾਸ ਕਰਕੇ ਸਰਗਰਮ ਹੋ ਗਏ ਸਨ ਅਤੇ ਮੈਨੂੰ ਹਮੇਸ਼ਾ ਇਹ ਡਰ ਰਹਿੰਦਾ ਸੀ ਕਿ ਉਹਨਾਂ ਵਿਚੋਂ ਕੋਈ ਫੜਿਆ ਨਾ ਜਾਏ! ਮੇਰਾ ਮੁਖੀ ਦਫਤਰ ਵਿਚ ਅੱਗੇ ਪਿੱਛੇ ਟਹਿਲ ਰਿਹਾ ਸੀ। ਖਾਸ ਤਿਆਰੀਆਂ ਕੀਤੀਆਂ ਗਈਆਂ ਸਨ: ਮੇਜ਼ ਲਾਇਆ ਗਿਆ ਸੀ ਜਿਸ ਉਤੇ ਵਾਈਨ, ਫਲ ਤੇ ਮਠਿਆਈਆਂ ਰੱਖੀਆਂ ਹੋਈਆਂ ਸਨ। ਇਹਨਾਂ ਚੀਜ਼ਾਂ ਨੂੰ ਵੇਖ ਕੇ ਮੇਰੀ ਹਾਲਤ ਪਹਿਲਾਂ ਨਾਲੋਂ ਵੀ ਬਹੁਤੀ ਤਰਸਯੋਗ ਹੋ ਗਈ। ਕਿਸ ਵਾਸਤੇ ਹੈ ਇਹ? ਕਿਸ ਵਾਸਤੇ? ਇਹਨਾਂ ਸਾਰੀਆਂ ਉਚੇਚੀਆਂ ਤਿਆਰੀਆਂ ਦਾ ਮਤਲਬ ਕੀ ਹੈ?

"'ਆਰਮੀ ਵਿਚੋਂ ਕੋਈ ਵੱਡਾ ਅਫਸਰ ਆਉਣ ਵਾਲਾ ਹੈ?' ਮੈਂ ਸਰਸਰੀ ਜਿਹੇ ਢੰਗ ਨਾਲ ਪੁੱਛਿਆ ਅਤੇ ਨੁਕਰ ਵਿਚ ਆਪਣੀ ਥਾਂ 'ਤੇ ਬਹਿ ਗਈ ਜਿਥੇ ਪੁੱਛ-ਪੜਤਾਲ ਦੌਰਾਨ ਮੈਂ ਆਮ ਤੌਰ ਤੇ ਬਹਿੰਦੀ ਹੁੰਦੀ ਸੀ।

"'ਬਕਵਾਸ! ਮੈਂ ਆਰਮੀ ਦੇ ਇਹਨਾਂ ਅਫਸਰਾਂ ਲਈ ਏਨਾ ਖਰਚ ਕਰਨ ਵਾਲਾ ਹਾਂ?' ਮੁਖੀ ਨੇ ਮੋੜਵਾਂ ਜਵਾਬ ਦਿੱਤਾ। 'ਇਹ ਕਿਸੇ ਬਹੁਤ ਹੀ ਅਹਿਮ ਬੰਦੇ ਵਾਸਤੇ, ਬਹੁਤ ਹੀ ਦਿਲਚਸਪ ਬੰਦੇ ਵਾਸਤੇ ਹੈ। ਅਜ ਸਾਡੇ ਹੱਥ ਇਕ ਬਹੁਤ ਵੱਡੀ ਸ਼ੈ ਆ ਗਈ ਹੈ। ਹੁਣ ਘਿਣਾਉਣਾ ਤੌਖ਼ਲਾ ਖਤਮ ਹੋ ਜਾਏਗਾ। ਸਾਨੂੰ ਪਤਾ ਲੱਗ ਜਾਏਗਾ ਕਿ ਸਾਡੇ ਵਾਸਤੇ ਇਹ ਲੋਕ ਕੀ ਖਿਚੜੀ ਪਕਾ ਰਹੇ ਹਨ। ਤੇ ਹੋ ਸਕਦਾ ਹੈ, ਇਹਦੇ ਨਾਲ ਉਹਨਾਂ ਦੀ ਖੇਡ ਹੀ ਖ਼ਤਮ ਹੋ ਜਾਏ।'

"ਮੈਂ ਇਸ ਨਤੀਜੇ ਉਤੇ ਪਹੁੰਚੀ ਕਿ ਜ਼ਰੂਰ ਕੋਈ ਅਹਿਮ ਸੋਵੀਅਤ ਅਫਸਰ ਫੜਿਆ ਗਿਆ ਹੋਵੇਗਾ। ਪਰ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਮੈਂ ਵੇਖਿਆ ਕਿ ਮੇਜ਼ ਉਤੇ ਮੁਖੀ ਦੀ ਥਾਂ ਉਹਦਾ ਸਹਾਇਕ, ਮੇਜਰ ਬਹਿ ਗਿਆ ਸੀ। ਫੇਰ ਫੌਜੀ ਪਹਿਰੇ ਹੇਠ ਇਕ ਸਟ੍ਰੈਚਰ ਅੰਦਰ ਲਿਆਂਦਾ ਗਿਆ ਅਤੇ ਮੇਜ਼ ਦੇ ਕੋਲ ਟਿਕਾ ਦਿੱਤਾ ਗਿਆ। ਛੋਟੀਆਂ ਮਸ਼ੀਨਗੰਨਾਂ ਵਾਲੇ ਸੈਨਿਕ ਦਰਵਾਜ਼ੇ ਅੱਗੇ ਖੜੇ ਹੋਣ ਲੱਗੇ ਸਨ ਪਰ ਮੇਜਰ ਨੇ ਇਸ਼ਾਰੇ ਨਾਲ ਉਹਨਾਂ ਨੂੰ ਚਲੇ ਜਾਣ ਦਾ ਹੁਕਮ ਦਿੱਤਾ। ਸਟ੍ਰੈਚਰ ਉਤੇ ਪਿਆ ਆਦਮੀ ਮੈਨੂੰ ਨਜ਼ਰ ਨਹੀਂ ਸੀ ਆਉਂਦਾ। ਇੱਚਰ ਨੂੰ ਮੁਖੀ ਨੇ ਆਪਣੇ ਬੁਲ੍ਹਾਂ ਤੇ ਅਤਿਅੰਤ ਮਿਹਰਬਾਨ ਮੁਸਕਾਨ ਲਿਆਂਦੀ ਤੇ ਮੈਨੂੰ ਆਖਿਆ ਕਿ ਮੈਂ ਸਾਡੇ ਰੂਸੀ 'ਮਹਿਮਾਨ' ਨੂੰ ਆਖਾਂ ਕਿ ਉਹ ਵੀ ਇਕ ਪਾਇਲਟ ਹੈ ਤੇ ਉਹਨੂੰ ਆਪਣੇ ਦੂਲੇ ਸਹਿ-ਕਰਮੀ ਦਾ ਸਵਾਗਤ ਕਰਨ ਦੀ ਖੁਸ਼ੀ ਹੋ ਰਹੀ ਹੈ ਜਿਹੜਾ, ਉਸ ਦੇ ਤਮਗ਼ਿਆਂ ਤੋਂ ਅੰਦਾਜ਼ਾ ਲਾਇਆਂ, ਜ਼ਰੂਰ ਪ੍ਰਸਿਧ ਰੂਸੀ ਪਾਇਲਟ ਹੋਵੇਗਾ। ਜਦੋਂ ਉਹ ਚਾਹੁੰਦਾ ਹੋਵੇ, ਇਸ ਮੇਜਰ ਨੂੰ ਮਿਠਬੋਲੜਾ, ਸਿੱਧਾ ਸਾਦਾ ਤੇ ਸਰਲ ਬਣਨਾ ਬਹੁਤ ਚੰਗੀ ਤਰ੍ਹਾਂ ਆਉਂਦਾ ਸੀ, ਭਾਵੇਂ ਉਹਦੇ ਜਿੰਨਾ ਘਿਣਾਉਣਾ ਬੰਦਾ

ਮੈਂ ਪਹਿਲਾਂ ਕਦੇ ਨਹੀਂ ਸੀ ਵੇਖਿਆ। ਤੇ ਮੈਂ ਤੁਹਾਨੂੰ ਦੱਸਾਂ ਕਿ ਮੈਂ ਬੜਾ ਕੁਝ ਵੇਖਿਆ ਹੋਇਆ ਸੀ!

"ਫੇਰ ਮੈਂ ਸਟ੍ਰੈਚਰ ਉੱਤੇ ਪਏ ਆਦਮੀ ਨੂੰ ਚੰਗੀ ਤਰ੍ਹਾਂ ਵੇਖਿਆ: ਉਹ ਜਵਾਨ ਸੀ, ਬਹੁਤ ਜਵਾਨ ਤੇ ਉਹਨੇ ਵੀ ਫਿੱਕੇ ਜਿਹੇ ਰੰਗ ਦੀ ਕਮੀਜ਼ ਪਾਈ ਹੋਈ ਸੀ, ਜਿਸ ਤਰ੍ਹਾਂ ਦੀ ਤੁਹਾਡੀ ਹੈ, ਜਿਸ ਉਤੇ ਫੌਜ ਦੇ ਲਾਲ ਝੰਡੇ ਦੇ ਤਿੰਨ ਆਰਡਰ ਤੇ ਕੁਝ ਹੋਰ ਤਮਗ਼ੇ ਲੱਗੇ ਹੋਏ ਸਨ। ਉਹਦੇ ਮੋਢਿਆਂ ਦੀਆਂ ਫੀਤੀਆਂ ਹਵਾਈ ਸੈਨਾ ਦੇ ਸਿਨੀਅਰ ਲੈਫਟੀਨੈਂਟ ਦੀਆਂ ਸਨ। ਅਤੇ ਉਹਦੀ ਤੱਕਣੀ... ਮਾਫ ਕਰਨਾ... ਇਕ ਮਿੰਟ..."

ਉਹਦਾ ਰੰਗ ਬੱਗਾ ਪੂਣੀ ਹੋ ਗਿਆ, ਉਸ ਮਕਾਨ ਦੀ ਕੰਧ ਨਾਲੋਂ ਵੀ ਚਿੱਟਾ ਜਿਸ ਦੇ ਕੋਲ ਅਸੀਂ ਬੈਠੇ ਹੋਏ ਸਾਂ। ਉਹਨੂੰ ਸਾਹ ਲੈਣਾ ਔਖਾ ਹੋ ਗਿਆ ਸੀ। ਉਹ ਆਪਣੇ ਬੁਲ ਟੁਕ ਰਹੀ ਸੀ ਜਿਵੇਂ ਕਿਸੇ ਭਾਰੀ ਸਰੀਰਕ ਪੀੜ ਨਾਲ ਜੂਝ ਰਹੀ ਹੋਵੇ। ਫੇਰ ਉਸ ਨੇ ਆਪਣਾ ਸਿਰ ਛੰਡਿਆ ਤੇ ਸਪਸ਼ਟ ਕੀਤਾ:

"ਓਹੀ ਨਸਾਂ ਦਾ ਰੋਗ... ਉਹਦੀਆਂ ਲੱਤਾਂ ਉਤੇ ਪਲੱਸਤਰ ਲੱਗਾ ਹੋਇਆ ਸੀ, ਸਿਰ ਉੱਤੇ ਪੱਟੀਆਂ ਬੱਝੀਆਂ ਹੋਈਆਂ ਸਨ ਤੇ ਉਸ ਨੇ ਆਪਣੀਆਂ ਵੱਡੀਆਂ ਵੱਡੀਆਂ ਸਲੇਟੀ ਅੱਖਾਂ ਨਾਲ ਮੇਰੇ ਵੱਲ ਸ਼ੱਕੀ ਨਜ਼ਰ ਵੇਖਿਆ। ਅੱਖਾਂ ਵਿਚ ਕੇਡੀ ਪੀੜ ਸੀ, ਕੇਡੀ ਨਿਝੱਕਤਾ ਸੀ।

"'ਫਰਾਊਲੈਨ, ਮਿਹਰਬਾਨੀ ਕਰ ਕੇ ਇਹਨਾਂ ਨੂੰ ਇਹ ਆਖੋ ਕਿ ਨਿਹੱਥਾ ਦੁਸ਼ਮਣ ਸਾਡੇ ਵਾਸਤੇ ਦੁਸ਼ਮਣ ਨਹੀਂ ਰਹਿੰਦਾ, ਅਤੇ ਨਵਾਂ ਜਰਮਨੀ ਦਲੇਰੀ ਤੇ ਸੈਨਿਕ ਦੀ ਅਣਖ ਨੂੰ ਕੌਮਾਂਤਰੀ ਸਮਝਦਾ ਹੈ, ਅਤੇ ਇਹ ਵੀ ਅਨੁਵਾਦ ਕਰ ਕੇ ਆਖੋ ਕਿ ਗੈਰੀਜ਼ਨ ਦੇ ਮੁੱਖੀ ਦੀ ਸੱਜੀ ਬਾਂਹ... ਤੇ... ਤੇ... ਆਪ ਇਕ ਪਾਇਲਟ ਹੋਣ ਦੇ ਨਾਤੇ ਮੈਨੂੰ ਇਹਦੇ ਨਾਲ ਵਾਈਨ ਦਾ ਗਲਾਸ ਪੀ ਕੇ ਬੜੀ ਖੁਸ਼ੀ ਹੋਵੇਗੀ... ਤੇ... ਤੇ..., ਨਹੀਂ, ਇਹ ਸ਼ਾਇਦ ਰੂਸੀ ਅੰਦਾਜ਼ ਨਹੀਂ ਹੋਵੇਗਾ... ਵਧੀਆ ਵਾਈਨ ਦਾ ਗਲਾਸ।'

"ਜਿਸ ਵੇਲੇ ਮੈਂ ਇਹ ਅਨੁਵਾਦ ਕਰ ਰਹੀ ਸਾਂ, ਪਾਇਲਟ ਦੀਆਂ ਸਲੇਟੀ ਅੱਖਾਂ ਮੇਰੇ ਚਿਹਰੇ ਨੂੰ ਨਿਹਾਰ ਰਹੀਆਂ ਸਨ। ਅਤੇ ਇਹਨਾਂ ਵਿਚ ਐਸੀ ਨਫਰਤ ਸੀ, ਨਹੀਂ, ਨਫਰਤ ਨਹੀਂ, ਸਗੋਂ ਐਸੀ ਘਿਣ ਤੇ ਗਿਲਾਣੀ ਸੀ, ਕਿ ਮੇਰੀਆਂ ਅੱਖਾਂ ਵਿਚ ਆਪਮੁਹਾਰੇ ਹੀ ਅਥਰੂ ਆ ਗਏ।

"'ਇਹਨੂੰ ਆਖੋ, ਕਿ ਮੈਨੂੰ ਬੁਧੂ ਬਣਾਉਣਾ ਛੱਡੇ। ਭਾਵੇਂ ਕੁਝ ਹੋ ਜਾਏ ਮੈਂ ਇਹਨੂੰ ਕੁਝ ਨਹੀਂ ਦੱਸਣਾ, ਤੇ ਮੈਨੂੰ ਇਹਦੀ ਵਾਈਨ ਦੀ ਨਹੀਂ ਲੋੜ। ਪਰ ਮੈਂ ਸਿਗਰਟ ਲੈ ਸਕਦਾ ਆਂ।'

"ਮੇਜਰ ਦਾ ਚਿਹਰਾ ਚਮਕ ਪਿਆ, ਉਹ ਆਪਣੀ ਥਾਂ ਤੋਂ ਉਛਲਿਆ ਤੇ ਸਿਗਰਟਾਂ ਵਾਲੀ ਡੱਬੀ ਉਹਦੇ ਵੱਲ ਕੀਤੀ। ਪਾਇਲਟ ਇਕ ਅਰਕ ਦੇ ਭਾਰ ਉੱਚਾ

ਹੋਇਆ, ਇਕ ਸਿਗਰਟ ਲਿਆ, ਤੇ ਹਾਬੜਿਆਂ ਵਾਂਗ ਕਸ਼ ਲਾਉਣ ਲੱਗਾ। ਉਹ ਦੋਵੇਂ ਖਾਮੋਸ਼ ਸਨ। ਸਿਗਰਟਾਂ ਦੇ ਤਮਾਕੂ ਦੀ ਹਲਕੀ ਹਲਕੀ ਤਿੜ ਤਿੜ ਸੁਣਾਈ ਦੇਂਦੀ ਸੀ। ਕੁਝ ਚਿਰ ਬਾਦ ਮੇਜਰ ਖੜਾ ਹੋਇਆ, ਚੁਸਤੀ ਨਾਲ ਅੱਡੀ ਨਾਲ ਅੱਡੀ ਮਾਰੀ, ਆਪਣੀ ਜਾਣ ਪਛਾਣ ਕਰਾਈ, ਅਤੇ ਸਾਊਆਂ ਵਾਲੇ ਅੰਦਾਜ਼ ਨਾਲ ਆਖਿਆ ਕਿ ਉਸ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਉਹ ਇਸ ਵੇਲੇ ਕਿਸ ਨਾਲ ਮਿਲਣ ਦੀ ਖੁਸ਼ੀ ਲੈ ਰਿਹਾ ਹੈ।

"'ਪੁਰਾਣੇ ਹੱਥ-ਕੰਡੇ, ਇਹਨੂੰ ਇਹ ਕਹਿ ਦੇ ਕਿ ਭਾਵੇਂ ਕੁਝ ਹੋ ਜਾਏ ਮੈਂ ਕੁਝ ਨਹੀਂ ਦਸਣਾ, ਜਿੱਨੀ ਮਰਜ਼ੀ ਏ ਵਾਹ ਲਾ ਲੈਣ,' ਮੇਜਰ ਵੱਲ ਪਿੱਠ ਮੋੜ ਕੇ, ਪਾਇਲਟ ਨੇ ਜਵਾਬ ਦਿੱਤਾ।

"ਤੇ ਮੇਜਰ ਨੇ ਬੜੀ ਵਾਹ ਲਾਈ ਕਿ ਉਹ ਕੁਝ ਬੋਲੇ, ਪਰ ਉਹ ਇਕ ਲਫਜ਼ ਵੀ ਮੂੰਹ ਵਿਚੋਂ ਕੱਢਿਆਂ ਬਗੈਰ ਕੰਧ ਵੱਲ ਮੂੰਹ ਕਰਕੇ ਪਿਆ ਰਿਹਾ। ਮੈਂ ਵੇਖ ਰਹੀ ਸਾਂ ਕਿ ਜਰਮਨ ਪ੍ਰੇਸ਼ਾਨ ਹੁੰਦਾ ਜਾਂਦਾ ਸੀ, ਉਹ ਆਪਣੇ ਬੁਲ੍ਹ ਟੁੱਕ ਰਿਹਾ ਸੀ ਤੇ ਉਹਦੇ ਚਿਹਰੇ ਦੇ ਪੱਠੇ ਫਰਕ ਰਹੇ ਸਨ। ਮੈਂ ਡਰਦੀ ਸਾਂ ਕਿ ਉਹ ਅਚਾਨਕ ਹੀ ਆਪਣੀ ਆਈ 'ਤੇ ਆ ਜਾਏਗਾ ਤੇ ਫੇਰ... ਮੈਂ ਚੰਗੀ ਤਰ੍ਹਾਂ ਜਾਣਦੀ ਸਾਂ ਕਿ ਇਹ ਬੰਦਾ ਕੀ ਕਰ ਗੁਜ਼ਰੇਗਾ! ਪਰ ਅੱਜ ਉਹਨਾਂ ਨੂੰ ਸਾਡੇ ਹਵਾਈ ਜਹਾਜ਼ਾਂ ਬਾਰੇ ਜਾਣਕਾਰੀ ਦੀ ਬੁਰੀ ਤਰ੍ਹਾਂ ਲੋੜ ਹੋਵੇਗੀ, ਕਿਉਂਕਿ ਉਹਨੇ ਆਪਣੀਆਂ ਵਾਗਾਂ ਢਿਲੀਆਂ ਨਹੀਂ ਹੋਣ ਦਿੱਤੀਆਂ ਸਨ ਤੇ ਹੁਕਮ ਦਿੱਤਾ ਕਿ ਕੈਦੀ ਨੂੰ ਲੈ ਜਾਓ, ਸਗੋਂ ਉਸ ਨੂੰ "ਸ਼ੁਭ ਰਾਤ" ਵੀ ਆਖਿਆ। ਪਰ ਉਹਦੇ ਜਾਣ ਮਗਰੋਂ ਬੂਹਾ ਬੰਦ ਹੋਣ ਦੀ ਦੇਰ ਸੀ, ਕਿ ਉਹ ਜਿਉਂ ਲੱਗਾ ਗੰਦੀਆਂ ਗਾਲ੍ਹਾਂ ਕੱਢਣ, ਤੋਬਾ। ਉਹਨੇ ਬਰਾਂਡੀ ਦਾ ਇਕ ਗਲਾਸ ਚੜ੍ਹਾਇਆ ਤੇ ਦੀਵਾਨ ਉਤੇ ਢਹਿ ਪਿਆ। ਉਹ ਬਿਲਕੁਲ ਥੱਕ ਹਾਰ ਗਿਆ ਜਾਪਦਾ ਸੀ ਤੇ ਅੱਖਾਂ ਜਿਵੇਂ ਬੇਨੂਰ ਹੋਣ। ਮੁਖੀ ਅੰਦਰ ਆਇਆ, ਮੈਨੂੰ ਜਾਣ ਦੀ ਇਜਾਜ਼ਤ ਦਿੱਤੀ ਗਈ ਤੇ ਘਰ ਪਹੁੰਚਾ ਦਿੱਤਾ ਗਿਆ।

"ਉਸ ਰਾਤ ਇਕ ਪਲ ਵੀ ਮੇਰੀ ਅੱਖ ਨਹੀਂ ਲੱਗੀ, ਭਾਵੇਂ ਮੈਂ ਆਪਣੇ ਆਪ ਨੂੰ ਬਿਲਕੁਲ ਥੱਕੀ ਹਾਰੀ ਮਹਿਸੂਸ ਕਰ ਰਹੀ ਸਾਂ। ਉਹ ਪਾਇਲਟ—ਮੈਨੂੰ ਆਪਣੇ ਚਿਹਰੇ ਉੱਤੇ ਟਿੱਕੀਆਂ ਉਹਦੀਆਂ ਨਜ਼ਰਾਂ ਵਿਖਾਈ ਦੇਂਦੀਆਂ ਰਹੀਆਂ, ਤੇ ਮੇਰੇ ਕੰਨਾਂ ਵਿਚ ਉਹਦੀ ਜਵਾਨ ਆਵਾਜ਼ ਵਿਚ ਆਖੇ ਦ੍ਰਿੜ੍ਹ ਬੋਲ ਗੂੰਜਦੇ ਰਹੇ। ਅਗਲੇ ਦਿਨ ਸਵੇਰੇ ਮੈਂ ਤਿਆਰ ਹੋ ਰਹੀ ਸਾਂ ਕਿ ਜਾ ਕੇ ਆਪਣੇ ਲੋਕਾਂ ਨੂੰ ਦੱਸਾਂ ਤੇ ਖਬਰਦਾਰ ਕਰਾਂ ਕਿ ਸਾਡੇ ਸ਼ਹਿਰ ਉਤੇ ਉਡਦਾ ਇਕ ਮੋਹਰੀ ਸੋਵੀਅਤ ਪਾਇਲਟ ਡੇਗ ਲਿਆ ਗਿਆ ਹੈ ਅਤੇ ਕੈਦੀ ਬਣਾ ਲਿਆ ਗਿਆ ਹੈ, ਕਿ ਇਕ ਕਾਰ ਮੇਰੇ ਬੂਹੇ ਅੱਗੇ ਆ ਰੁਕੀ। ਕਾਰ ਵਿਚ ਮੇਜਰ ਆਪ ਸੀ। 'ਹੁਕਮ ਇਹ ਹੈ ਕਿ ਅਸੀਂ ਇਸ ਬੰਦੇ ਦੇ ਅੰਦਰੋਂ ਸੋਵੀਅਤ ਹਵਾਈ ਜਹਾਜ਼ ਬਾਰੇ ਜੋ ਜਾਣਕਾਰੀ ਵੀ ਕੱਢ ਸਕਦੇ ਹਾਂ ਕੱਢੀਏ। ਇਹ ਸੂਚਨਾ ਮਿਲੀ ਹੈ ਕਿ ਇਹ ਉਹਨਾਂ ਨਵੇਂ ਹਵਾਈਜਹਾਜ਼ਾਂ ਦੇ

ਪਾਇਲਟਾਂ ਵਿਚੋਂ ਹੈ ਜਿਹੜੇ ਹੁਣੇ ਹੀ ਉਡ ਕੇ ਏਥੇ ਆਏ ਹਨ। ਫਰਾਊਲੈਨ ਐਰਨਾ, ਤੁਹਾਨੂੰ ਇਸ ਕੰਬਖ਼ਤ ਬੋਲਸ਼ਵਿਕ ਨਾਲ ਗੱਲ ਕਰਨੀ ਪਵੇਗੀ। ਉਸ ਨੂੰ ਜੋ ਮਰਜ਼ੀ ਹੋ ਆਖੋ, ਪਰ ਉਹਦੇ ਅੰਦਰੋਂ ਜੋ ਵਧ ਤੋਂ ਵਧ ਕੱਢ ਸਕਦੇ ਹੋ ਕੱਢੋ। ਤੁਹਾਨੂੰ ਏਨੇ ਪੈਸੇ ਮਿਲਣਗੇ ਜਿਹੜੇ ਤੁਹਾਡੇ ਕੋਲੋਂ ਸੰਭਾਲੇ ਨਾ ਜਾਣ। ਤੁਹਾਨੂੰ "ਲੋਹ ਸਲੀਬ" ਤਮਗਾ ਵੀ ਭੇਟ ਕੀਤਾ ਜਾਏਗਾ।'

"ਮੈਂ ਇਸ ਬੇਰਹਿਮ ਤੇ ਨਿਰਦਈ ਲੋਭੀ ਤੇ ਜੱਲਾਦ ਨੂੰ ਅਜਿਹੀ ਹਾਲਤ ਵਿਚ ਪਹਿਲਾਂ ਕਦੇ ਨਹੀਂ ਸੀ ਵੇਖਿਆ। ਉਹਦੇ ਅੰਦਰ ਏਨੀ ਹਲਚਲ ਮੱਚੀ ਹੋਈ ਸੀ ਕਿ ਉਹ ਇਹ ਵੀ ਬੋਲ ਗਿਆ ਕਿ ਉਹਨਾਂ ਦੀ ਹਵਾਈ ਸੈਨਾ ਦਾ ਜਨਰਲ ਜਿਸ ਨੂੰ ਹਰ ਹਾਲਤ ਵਿਚ ਇਹ ਜਾਣਕਾਰੀ ਚਾਹੀਦੀ ਹੈ ਹੈਡਕੁਆਟਰ ਤੋਂ ਖਾਰਕੋਵ ਉਡ ਗਿਆ ਸੀ। ਮੇਰੇ ਅੱਗੇ ਕੋਈ ਹੋਰ ਰਸਤਾ ਨਹੀਂ ਸੀ। ਪਾਇਲਟ ਨੂੰ ਇਕੱਲਿਆਂ ਮਿਲਣ ਦਾ ਫਾਇਦਾ ਵੀ ਹੋ ਸਕਦਾ ਸੀ। ਮੈਂ ਉਸ ਨੂੰ ਖਬਰਦਾਰ ਕਰ ਸਕਦੀ ਸਾਂ। ਪਰ ਜਦੋਂ ਮੈਨੂੰ ਉਹਦੀਆਂ ਅੱਖਾਂ ਦੀ ਤਕਣੀ ਦਾ ਚੇਤਾ ਆਉਂਦਾ ਤਾਂ ਮੈਨੂੰ ਵੀ, ਜਿਹੜੀ ਮੌਤ ਨਾਲ ਮੱਥਾ ਡਾਹੁਣ ਗਿੱਝੀ ਹੋਈ ਸਾਂ, ਉਹਦੀ ਕੋਠੜੀ ਵਿਚ ਜਾਣ ਤੇ ਖੌਫ ਆਉਂਦਾ ਸੀ, ਸਚਮੁਚ ਖੌਫ ਆਉਂਦਾ ਸੀ। ਤੁਸੀਂ ਸਮਝ ਸਕਦੇ ਹੋ ਕਿ ਉਹ ਮੇਰੇ ਬਾਰੇ ਕੀ ਸੋਚ ਸਕਦਾ ਸੀ!

"ਤਾਂ ਵੀ ਮੈਂ ਆਪਣੇ ਆਪ ਨੂੰ ਕਾਬੂ ਵਿਚ ਰੱਖਿਆ, ਤੇ ਜਦੋਂ ਮੇਰੇ ਅੰਦਰ ਪੈਰ ਰੱਖਣ ਮਗਰੋਂ ਦਰਵਾਜ਼ਾ ਬੰਦ ਹੋ ਗਿਆ ਤਾਂ ਮੈਂ ਕਿਸੇ ਨਾ ਕਿਸੇ ਤਰ੍ਹਾਂ ਉਹਦੇ ਕੋਲ ਗਈ। ਉਹ ਪਹਿਲਾਂ ਨਾਲੋਂ ਬਹੁਤਾ ਲਿੱਸਾ ਲਗਦਾ ਸੀ ਤੇ ਉਸ ਦਾ ਚਿਹਰਾ ਬੀਤੇ ਦਿਨ ਨਾਲੋਂ ਵਧੇਰੇ ਅੰਦਰ ਨੂੰ ਵੜਿਆ ਹੋਇਆ ਸੀ। ਉਹਦੀਆਂ ਅੱਖਾਂ ਟੱਡੀਆਂ ਹੋਈਆਂ ਸਨ ਤੇ ਜਦੋਂ ਉਹਨੇ ਮੇਰੇ ਵੱਲ ਵੇਖਿਆ ਉਹਨਾਂ ਵਿਚ ਪਹਿਲਾਂ ਵਾਲੀ ਘਿਣ ਸੀ। ਮੈਨੂੰ ਲੱਗਾ ਕਿ ਜਦੋਂ ਮੈਂ ਉਹਦੇ ਨੇੜੇ ਗਈ ਤਾਂ ਉਹਨੂੰ ਇਕ ਝੁਣਝੁਣੀ ਜਿਹੀ ਆ ਗਈ ਸੀ।

"'ਕੀ ਹਾਲ ਹੈ ਤੁਹਾਡਾ? ਡਾਕਟਰ ਵੇਖਣ ਆਇਆ ਸੀ?' ਮੈਂ ਕਿਸੇ ਨਾ ਕਿਸੇ ਤਰ੍ਹਾਂ ਗੱਲਬਾਤ ਸ਼ੁਰੂ ਕਰਨ ਦੀ ਖਾਤਰ ਹੀ ਪੁੱਛਿਆ।

"'ਉਹਨਾਂ ਨੂੰ ਮੇਰੇ ਕੋਲੋਂ ਕੁਝ ਲਭਾ ਨਹੀਂ, ਸੋ ਹੁਣ ਉਹਨਾਂ ਨੇ ਆਪਣੀ ਅਲਸੈਸ਼ਨ ਕੁੱਤੀ ਮੇਰੇ ਉੱਤੇ ਛੱਡ ਦਿੱਤੀ ਏ,' ਉਹਨੇ ਟਕੋਰ ਕੀਤੀ।

"ਮੇਰਾ ਰੰਗ ਲਾਲ ਹੋ ਗਿਆ। ਮੈਥੋਂ ਆਪਣੇ ਅਥਰੂ ਨਾ ਰੋਕੇ ਗਏ ਤੇ ਉਹਨੇ ਜ਼ਰੂਰ ਮੇਰੀਆਂ ਅੱਖਾਂ ਵਿਚ ਵੇਖ ਲਏ ਹੋਣਗੇ। ਉਹਦੀ ਆਵਾਜ਼ ਬੜੀ ਕਮਜ਼ੋਰ ਸੀ। ਰਾਤ ਰਾਤ ਵਿਚ ਹੀ ਉਹਦੀ ਸੱਤਿਆ ਨਚੋੜੀ ਗਈ ਸੀ। ਪਰ ਉਹ ਪਹਿਲਾਂ ਵਾਂਗ ਹੀ ਡਟ ਕੇ ਅਤੇ ਕਠੋਰਤਾ ਨਾਲ ਬੋਲਦਾ ਗਿਆ: 'ਤੂੰ ਲਾਲ ਸੂਹੀ ਕਿਉਂ ਹੋ ਗਈ ਏਂ? ਤੇਰੇ ਵਰਗੀਆਂ ਨੂੰ ਜਿਹੜੀਆਂ ਆਪਣਾ ਆਪ ਵੇਚਦੀਆਂ ਨੇ ਸ਼ਰਮ

ਨਹੀਂ ਆਉਣੀ ਚਾਹੀਦੀ! ਰਤਾ ਠਹਿਰ ਜਾ, ਇਕ ਵਾਰ ਸਾਡੇ ਹੱਥ ਆ ਜਾਏਂ, ਤੈਨੂੰ ਉਹ ਸਬਕ ਸਿਖਾਵਾਂਗੇ ਕਿ ਸਾਰੀ ਉਮਰ ਯਾਦ ਰਖੇਂਗੀ।'

"ਮੈਂ ਓਸੇ ਵੇਲੇ ਥਾਂ 'ਤੇ ਹੀ ਗੋਡਿਆਂ ਭਾਰ ਹੋ ਚਲੀ ਸਾਂ ਤੇ ਉਸ ਨੂੰ ਸਾਰੀ ਕਹਾਣੀ ਸੁਣਾ ਦੇਣ ਲੱਗੀ ਸਾਂ। ਜਿਹੜੇ ਉਹਦੇ ਮੂੰਹ ਵਿਚੋਂ ਬੋਲ ਕੁਬੋਲ ਨਿਕਲਦੇ ਸਨ ਉਹਨਾਂ ਨੂੰ ਸੁਣ ਕੇ ਅੰਦਰ ਵਲੂੰਦਰਿਆ ਗਿਆ। ਤੇ ਉਹ ਬੋਲਦਾ ਗਿਆ, ਉੱਚੀ, ਹੋਰ ਓੱਚੀ:

"'ਤੂੰ ਸਮਝਦੀ ਏਂ ਕਿ ਜਰਮਨਾਂ ਦੇ ਨਾਲ ਹੀ ਪਿੱਛੇ ਨਿਕਲ ਜਾਏਂਗੀ ਤੇ ਸਾਥੋਂ ਬਚ ਜਾਏਂਗੀ? ਅਸੀਂ ਫੜ ਲਵਾਂਗੇ, ਚਿੰਤਾ ਨਾ ਕਰ! ਅਸੀਂ ਬਰਲਿਨ ਵਿਚੋਂ ਵੀ ਤੈਨੂੰ ਲਭ ਲਵਾਂਗੇ। ਤੂੰ ਸਾਡੇ ਕੋਲੋਂ ਕਦੇ ਬੱਚ ਕੇ ਨਹੀਂ ਨਿਕਲ ਸਕਦੀ। ਤੈਨੂੰ ਲੁਕਣ ਵਾਸਤੇ ਕੋਈ ਥਾਂ ਨਹੀਂ ਲਭ ਸਕਦੀ।'

"ਤੇ ਉਹ ਹੱਸ ਪਿਆ। ਘਬਰਾਹਟ ਨਾਲ ਨਹੀਂ, ਘਬਰਾਹਟ ਤਾਂ ਜਿਵੇਂ ਉਹਦੇ ਨੇੜੇ ਨਾ ਫਟਕਦੀ ਹੋਵੇ। ਉਹ ਜਿਵੇਂ ਕੋਈ ਜੇਤੂ ਹੱਸਦਾ ਹੈ, ਬਾਘੀਆਂ ਪਾਉਂਦਾ ਹੈ, ਜਿਵੇਂ ਉਹ ਦੁਸ਼ਮਣ ਦੀ ਕੈਦ ਵਿਚ, ਪੱਟੀਆਂ ਬਨ੍ਹਾ ਕੇ, ਲਾਚਾਰੀ ਵਿਚ ਸਹਿਕ ਨਹੀਂ ਸੀ ਰਿਹਾ ਸਗੋਂ ਵਿਜਈ ਬਣ ਕੇ ਬਰਲਿਨ ਨੂੰ ਫਤਹ ਕਰ ਰਿਹਾ ਸੀ, ਬਦਲਾ ਲੈ ਰਿਹਾ ਸੀ ਤੇ ਇਨਸਾਫ ਕਰ ਰਿਹਾ ਸੀ।

"ਤੇ ਮੈਂ ਦੌੜ ਕੇ ਉਹਦੇ ਨੇੜੇ ਹੋਈ ਤੇ ਹਰ ਪਾਸੇ ਤੋਂ ਖਬਰਦਾਰ ਰਹਿ ਕੇ, ਹੌਲੀ ਜਿਹੀ ਕਿਹਾ: 'ਉਹਨਾਂ ਨੂੰ ਕੁਝ ਵੀ ਪਤਾ ਨਹੀਂ। ਉਹ ਤੁਹਾਡੇ ਕੋਲੋਂ ਨਵੇਂ ਹਵਾਈ ਯੂਨਿਟਾਂ ਬਾਰੇ ਕੁਝ ਪੁਛਣਾ ਚਾਹੁੰਦੇ ਨੇ। ਉਹ ਬਹੁਤ ਘਾਬਰੇ ਹੋਏ ਨੇ। ਸਹਿਮੇ ਹੋਏ ਨੇ। ਉਹਨਾਂ ਨੂੰ ਆਪਣੀਆਂ ਜਾਨਾਂ ਦਾ ਸਹਿਮ ਖਾ ਰਿਹਾ ਏ। ਕੁਝ ਨਾ ਦੱਸਿਓ ਉਹਨਾਂ ਨੂੰ, ਇਕ ਲਫਜ਼ ਨਾ ਬੋਲਿਓ। ਇਸ ਲਾਲ ਵਾਲਾਂ ਵਾਲੇ ਮੇਜਰ ਤੋਂ ਜਿਹੜਾ ਕੱਲ੍ਹ ਤੁਹਾਨੂੰ ਮਿਲਿਆ ਸੀ ਖਾਸ ਕਰਕੇ ਸਾਵਧਾਨ ਰਹਿਣਾ। ਇਹ ਬੜਾ ਜ਼ਾਲਮ ਆਦਮੀ ਹੈ।'

"ਉਸ ਨੇ ਮਰੋੜਾ ਜਿਹਾ ਖਾਧਾ ਤੇ ਹੈਰਾਨ ਹੋ ਕੇ ਸੁਣਦਾ ਗਿਆ।

"'ਇਹ ਗੱਲ ਏ!' ਉਸ ਨੇ ਆਖਿਆ ਤੇ ਫੇਰ ਬੋਲਿਆ: 'ਇਹ... ਗੱਲ... ਏ!' ਤੇ ਉਹਦੀਆਂ ਅੱਖਾਂ ਵਿਚ ਮਾੜੀ ਜਿਹੀ ਸੁਹਿਰਦਤਾ ਵਿਖਾਈ ਦਿੱਤੀ, ਪਰ ਅਜੇ ਵੀ ਮੇਰੀ ਬੜੀ ਡੂੰਘੀ ਘੋਖ ਪੜਤਾਲ ਕਰ ਰਹੀਆਂ ਸਨ। 'ਇਉਂ ਹੁੰਦੀ ਈ ਏ,' ਤੇ ਉਹ ਫੇਰ ਮੁਸਕ੍ਰਾਇਆ। ਹੁਣ ਇਸ ਵਿਚ ਕੀਨਾ ਨਹੀਂ ਸੀ। ਮੈਨੂੰ ਅੱਖ ਮਾਰੀ, ਤੇ ਅਚਾਨਕ ਉੱਚੀ ਉੱਚੀ ਬੋਲਣ ਲੱਗ ਪਿਆ: 'ਨਿਕਲ ਜਾ ਏਥੋਂ, ਕੁਤੀਏ ਕਮਜਾਤੇ! ਮੈਂ ਤੈਨੂੰ ਕੁਝ ਨਹੀਂ ਦੱਸਣਾ, ਨਾ ਤੈਨੂੰ ਨਾ ਤੇਰੇ ਮਾਲਕਾਂ ਨੂੰ। ਤੁਸੀਂ ਮੇਰੇ ਮੂੰਹੋਂ ਇਕ ਲਫਜ਼ ਨਹੀਂ ਕਢਵਾ ਸਕਦੇ!'

"ਉਹ ਬੜਾ ਚਿਰ ਬੋਲਦਾ ਗਿਆ, ਉੱਚੀ ਉੱਚੀ ਟਾਹਰਾਂ ਮਾਰਦਾ ਤਾਂ ਜੋ

ਸਾਰੀ ਜੇਲ੍ਹ ਵਿਚ ਉਹਦੀ ਆਵਾਜ਼ ਸੁਣ ਜਾਏ। ਫੇਰ ਉਹਨੇ ਆਵਾਜ਼ ਨੀਵੀਂ ਕਰ ਕੇ ਮੈਨੂੰ ਆਖਿਆ: 'ਸੋ ਤੁਸੀਂ ?..'

"ਮੈਂ ਸਿਰ ਹਿਲਾਇਆ। ਮੈਂ ਸਿਰ ਤੋਂ ਪੈਰਾਂ ਤੱਕ ਕੰਬ ਰਹੀ ਸਾਂ ਤੇ ਮੇਰਾ ਦੰਦੋੜਿਕਾ ਵਜ ਰਿਹਾ ਸੀ।

"'ਸੁਣੋ, ਧੀਰਜ ਵਿਚ ਲਿਆਓ ਆਪਣੇ ਮਨ ਨੂੰ,' ਉਸ ਨੇ ਆਖਿਆ, 'ਪਰ ਮੈਨੂੰ ਈਮਾਨਦਾਰੀ ਨਾਲ ਦੱਸੋ—ਕੀ ਮੈਨੂੰ ਖ਼ਤਮ ਕਰ ਦੇਣਗੇ ?'

"'ਜੇ ਤੁਸੀਂ ਕੁਝ ਨਾ ਦੱਸਿਆ ਤਾਂ ਉਹ ਗੋਲੀ ਮਾਰ ਦੇਣਗੇ,' ਮੈਂ ਉਸ ਨੂੰ ਦੱਸਿਆ ਅਤੇ ਅਸੀਂ ਸਵਾਲੀਆ ਨਜ਼ਰਾਂ ਨਾਲ ਇਕ ਦੂਜੇ ਵੱਲ ਵੇਖਿਆ।

"'ਅਫਸੋਸ ਦੀ ਗੱਲ, ਬਹੁਤ ਅਫਸੋਸ ਦੀ ਗੱਲ। ਮੈਂ ਹਾਲੇ ਜ਼ਿੰਦਗੀ ਵਿਚ ਬਹੁਤਾ ਕੁਝ ਨਹੀਂ ਵੇਖਿਆ, ਤੇ ਬੜਾ ਜੀਅ ਕਰਦਾ ਏ ਹੋਰ ਜੀਵਾਂ!.. ਖੈਰ, ਜਾਓ, ਜਾਓ ਹੁਣ ਏਥੋਂ।'

"'ਜੇ ਕੋਈ ਸੁਨੇਹਾ ਓਧਰ ਪਹੁੰਚਾਉਣਾ ਹੋਵੇ ?' ਮੈਂ ਪੁੱਛਿਆ।

"'ਤੁਹਾਡੀਆਂ ਅੱਖਾਂ ਵਿਚ ਏਨਾ ਦੁਖ ਏ, ਕਿ ਮੈਨੂੰ ਤੁਹਾਡੇ ਉਤੇ ਤਕਰੀਬਨ ਯਕੀਨ ਆ ਗਿਆ ਏ,' ਉਸ ਨੇ ਜਵਾਬ ਦਿੱਤਾ। 'ਤਕਰੀਬਨ, ਪਰ ਤਾਂ ਵੀ ਨਹੀਂ ਚਾਹੀਦਾ। ਮੈਂ ਤੁਹਾਨੂੰ ਕੋਈ ਗੱਲ ਨਹੀਂ ਦੱਸਾਂਗਾ। ਇਹ ਸਾਡੇ ਦੋਹਾਂ ਦੇ ਭਲੇ ਵਿਚ ਏ—ਸੋ ਅਲਵਿਦਾ...' ਉਸ ਨੇ ਹੌਕਾ ਲਿਆ ਤੇ ਫੇਰ ਸਾਰੀ ਜੇਲ੍ਹ ਨੂੰ ਸੁਣਾ ਸੁਣਾ ਕੇ ਮੈਨੂੰ ਗਾਲ੍ਹਾਂ ਕਢੱਣ ਲੱਗ ਪਿਆ, ਫਿਟਕਾਰਨ ਲੱਗ ਪਿਆ।

ਮੇਰਾ ਗੱਚ ਭਰ ਆਇਆ। ਇਸ ਤਰ੍ਹਾਂ ਦਾ ਆਦਮੀ! ਇਸ ਤਰ੍ਹਾਂ ਦਾ ਆਦਮੀ!.. ਅਤੇ ਅਸੀਂ ਉਹਦੇ ਵਾਸਤੇ ਕੁਝ ਕਰ ਨਹੀਂ ਸਕਦੇ!.. ਮੈਂ ਕੋਠੜੀ ਵਿਚੋਂ ਦੌੜ ਕੇ ਬਾਹਰ ਆ ਗਈ। ਮੇਜਰ ਲਾਂਘੇ ਵਿਚ ਟਹਿਲਦਾ ਹੋਇਆ ਬੇਸਬਰੀ ਨਾਲ ਮੇਰੀ ਉਡੀਕ ਕਰ ਰਿਹਾ ਸੀ। ਉਹ ਜ਼ਰੂਰ ਕਨਸੋਆਂ ਲੈਂਦਾ ਰਿਹਾ ਹੋਵੇਗਾ, ਪਰ ਉਹਦੇ ਚਿਹਰੇ ਤੋਂ ਅੰਦਾਜ਼ਾ ਹੁੰਦਾ ਸੀ ਕਿ ਗਾਲ੍ਹਾਂ ਤੋਂ ਸਿਵਾਏ ਉਹਦੇ ਪੱਲੇ ਹੋਰ ਕੁਝ ਨਹੀਂ ਸੀ ਪਿਆ। ਮੇਰੇ ਵਿਚ ਖੜੀ ਰਹਿਣ ਦੀ ਹਿੰਮਤ ਨਹੀਂ ਸੀ। ਮੈਨੂੰ ਹੁਣ ਕਿਸੇ ਗੱਲ ਦੀ ਕੋਈ ਪ੍ਰਵਾਹ ਨਹੀਂ ਸੀ। ਮੇਜਰ ਦੀਆਂ ਗੱਲ੍ਹਾਂ ਫਰਕ ਰਹੀਆਂ ਸਨ ਤੇ ਰੋਹ ਨਾਲ ਉਹਦਾ ਰੰਗ ਉਡਿਆ ਹੋਇਆ ਸੀ।

"'ਰੋਵੋ ਨਾ, ਫਰਾਊਲੈਨ, ਤੁਸੀਂ ਕੰਮ ਕਰ ਰਹੇ ਹੋ। ਜਿਉਂ ਹੀ ਸਾਨੂੰ ਉਸ ਦੀ ਲੋੜ ਨਾ ਰਹੀ..' ਉਸ ਨੇ ਗੱਲ ਪੂਰੀ ਨਹੀਂ ਕੀਤੀ।

"ਮੈਨੂੰ ਯਾਦ ਨਹੀਂ ਕਿ ਮੈਂ ਜੇਲ੍ਹ ਵਿਚੋਂ ਬਾਹਰ ਕਿਸ ਤਰ੍ਹਾਂ ਆਈ ਸੀ।"

ਕੁੜੀ ਨੇ ਇਕ ਹੌਕਾ ਲਿਆ ਤੇ ਚੁੱਪ ਹੋ ਗਈ। ਇਸ ਵੇਲੇ ਵੀ ਉਹਦਾ ਸਰੀਰ ਟੁਟ ਰਿਹਾ ਹੋਵੇਗਾ, ਨਸਾਂ ਪਾਟ ਰਹੀਆਂ ਹੋਣਗੀਆਂ। ਉਹ ਕੰਬੀ ਜਾ ਰਹੀ ਸੀ, ਉਹਦਾ ਹੇਠਲਾ ਜਬਾੜਾ ਫਰਕ ਰਿਹਾ ਸੀ ਅਤੇ ਘਬਰਾਹਟ ਨਾਲ ਉਹਦੇ ਚਿਹਰੇ ਦੀ ਸ਼ਕਲ ਵਿਗੜ ਗਈ ਸੀ, ਕਿੰਨਾ ਹੀ ਚਿਰ ਉਹ ਚੁੱਪ ਕੀਤੀ ਰਹੀ।

"ਇਸ ਬਾਰੇ ਗੱਲ ਕਰਨਾ ਮੇਰੇ ਲਈ ਬੜਾ ਔਖਾ ਹੈ, ਪਰ ਮੈਂ ਚਾਹੁੰਦੀ ਹਾਂ ਕਿ ਸਾਰੇ ਦੇਸ ਨੂੰ ਪਤਾ ਲੱਗ ਜਾਏ ਕਿ ਓਥੇ ਸੋਵੀਅਤ ਲੋਕਾਂ ਦਾ ਵਿਹਾਰ ਕੀ ਸੀ। ਆਖਰ ਤੁਸੀਂ ਆਪ ਤਾਂ ਇਸ ਦਾ ਅੰਦਾਜ਼ਾ ਹੀ ਲਾ ਸਕਦੇ ਹੋ। ਮੈਂ ਤੁਹਾਨੂੰ ਪੂਰੀ ਗੱਲ ਦੱਸਾਂਗੀ। ਇਹ ਮੇਰਾ ਫਰਜ਼ ਹੈ। ਉਸ ਆਦਮੀ ਦੀਆਂ ਆਖਰੀ ਘੜੀਆਂ ਬਾਰੇ ਮੇਰੇ ਤੋਂ ਬਗ਼ੈਰ ਹੋਰ ਕੋਈ ਕੁਝ ਨਹੀਂ ਜਾਣਦਾ।

"ਜੇਲ੍ਹ ਵਿਚ ਉਸ ਗੱਲਬਾਤ ਤੋਂ ਬਾਦ ਮੈਂ ਸਾਰਾ ਦਿਨ ਇਕ ਤਰ੍ਹਾਂ ਦੀ ਬੇਹਿਸੀ ਜਿਹੀ ਵਿਚ ਗੁਜ਼ਾਰਿਆ। ਮੈਨੂੰ ਬੜਾ ਮਨ ਪੱਕਾ ਕਰ ਕੇ ਰੱਖਣਾ ਪਿਆ, ਆਪਣੇ ਦਿਲ ਦਿਮਾਗ ਦੀ ਪੂਰੀ ਤਾਕਤ ਤੇ ਆਪਣੀ ਪੂਰੀ ਸਿਖਲਾਈ ਤੋਂ ਕੰਮ ਲੈਣਾ ਪਿਆ, ਜੋ ਕੁਝ ਵੀ ਕਰਨ ਦੀ ਹਿੰਮਤ ਸੀ ਕੀਤਾ ਤਾਂ ਜੋ ਉਹਨਾਂ ਦੇ, ਉਹਨਾਂ ਜਮਦੂਤਾਂ ਦੇ ਮੱਥੇ ਨਾ ਲੱਗਾਂ, ਪਰ ਮੈਂ ਇਸ ਤਰ੍ਹਾਂ ਨਹੀਂ ਕਰ ਸਕਦੀ ਸੀ ਤੇ ਜਦੋਂ ਉਹ ਲੋਕ ਉਸ ਦੀ ਗੱਲ ਕਰਦੇ ਸਨ ਤਾਂ ਫੁਟ ਫੁਟ ਰੋ ਪੈਂਦੀ ਸੀ। ਚੰਗੇ ਭਾਗਾਂ ਨੂੰ ਮੇਜਰ ਨੇ ਮੁਖੀ ਨੂੰ ਦੱਸ ਦਿੱਤਾ ਹੋਇਆ ਸੀ ਕਿ ਅਸੀਂ ਜੇਲ੍ਹ ਵਿਚੋਂ ਹੋ ਆਏ ਸੀ ਤੇ ਉਹ ਇਸ ਗੱਲ ਦਾ ਆਪਣੇ ਹੀ ਢੰਗ ਨਾਲ ਅਰਥ ਕੱਢਦੇ ਸਨ ਤੇ ਮੈਨੂੰ ਢਾਰਸ ਦੇਣ ਦੀ ਕੋਸ਼ਿਸ਼ ਕਰਦੇ ਸਨ। ਮੈਂ ਗੱਲਾਂ ਸੁਣਦੀ ਰਹਿੰਦੀ ਤੇ ਮੂੰਹ ਅੱਗੇ ਹੱਥ ਕਰ ਲੈਂਦੀ ਤਾਂ ਜੋ ਉਹਨਾਂ ਦੀ ਸ਼ਕਲ ਨਜ਼ਰ ਨਾ ਆਵੇ। ਮੈਂ ਬਹੁਤ ਡਰਦੀ ਸਾਂ ਕਿ ਸ਼ਾਇਦ ਮੈਂ ਬਰਦਾਸ਼ਤ ਨਾ ਕਰ ਸਕਾਂ ਤੇ ਕੋਈ ਬੇਹੂਦਗੀ ਕਰ ਬੈਠਾਂ।

"ਪਰ ਹਾਲੇ ਤਾਂ ਮੈਂ ਇਸ ਤੋਂ ਵੀ ਭਿਆਨਕ ਵਕਤ ਵੇਖਣਾ ਸੀ। ਤੁਸੀਂ, ਸ਼ਾਇਦ, ਸਾਡੇ ਕੰਮ ਬਾਰੇ ਤਾਂ ਜਾਣਦੇ ਹੀ ਹੋ, ਜਾਂ ਨਹੀਂ? ਤੇ ਮੇਰੇ ਬਾਰੇ ਵੀ? ਮੈਂ ਕੋਈ ਨਵੀਂ ਨਹੀਂ ਸੀ। ਪਰ ਇਸ ਦੇ ਬਾਵਜੂਦ ਜਿਨ੍ਹਾਂ ਔਖੀਆਂ ਘਾਟੀਆਂ ਵਿਚੋਂ ਮੈਂ ਲੰਘੀ ਹਾਂ ਇਹ ਉਹਨਾਂ ਵਿਚ ਅਤਿਅੰਤ ਭਿਆਨਕ ਸੀ। ਜਿਹੜੇ ਜਨਰਲ ਦਾ ਮੈਂ ਜ਼ਿਕਰ ਕੀਤਾ ਹੈ ਉਹ ਗਿਓਰਿੰਗ ਨੂੰ ਬਹੁਤ ਪਸੰਦ ਸੀ ਤੇ ਉਹ ਸਭ ਉਹਦੀਆਂ ਤਲੀਆਂ ਚੱਟਦੇ ਸਨ। ਉਸ ਨੇ ਫੈਸਲਾ ਕੀਤਾ ਕਿ ਉਹ ਪਾਇਲਟ ਦੀ ਆਪ ਪੁੱਛ-ਪੜਤਾਲ ਕਰੇਗਾ। ਉਹ ਉੱਚਾ ਲੰਮਾ ਤੇ ਸੁਹਣਾ, ਸਵੈ-ਵਿਸ਼ਵਾਸ ਵਾਲਾ ਸੀ, ਲਾਲ ਰੰਗ ਤੇ ਚਿੱਟੀਆਂ ਝਿੰਮਣੀਆਂ ਵਾਲਾ ਲਿਸ਼ਕਦਾ ਮੂੰਹ। ਉਹਨੂੰ ਵੇਖਦਿਆਂ ਸੂਰ ਦਾ ਖਿਆਲ ਆ ਜਾਂਦਾ। ਉਹ ਜੇਲ੍ਹ ਗਿਆ। ਉਹਦੇ ਨਾਲ ਮੇਰਾ ਮੁਖੀ ਸੀ, ਮੇਜਰ ਸੀ ਤੇ ਮੈਂ ਸੀ। ਜਦੋਂ ਅਸੀਂ ਅੰਦਰ ਲੰਘੇ ਤਾਂ ਉਹ ਸਿੱਧਾ ਬੜੀ ਆਕੜ ਨਾਲ ਪਾਇਲਟ ਕੋਲ ਗਿਆ, ਉਸ ਨੂੰ ਆਪਣਾ ਨਾਂ ਦੱਸਿਆ—ਜਿਸ ਨੂੰ ਤਕਰੀਬਨ ਸਭ ਜਾਣਦੇ ਸਨ—ਤੇ ਉਹਦੇ ਵੱਲ ਆਪਣਾ ਹੱਥ ਵਧਾਇਆ। ਪਾਇਲਟ ਨੇ ਮੂੰਹ ਦੂਜੇ ਪਾਸੇ ਕਰ ਲਿਆ ਤੇ ਕੋਈ ਜਵਾਬ ਨਹੀਂ ਦਿੱਤਾ।

"'ਤੁਹਾਡਾ ਸਲੀਕਾ ਚੰਗਾ ਨਹੀਂ, ਨੌਜਵਾਨ। ਮੈਂ ਜਨਰਲ ਹਾਂ, ਦੋ ਲੜਾਈਆਂ ਦਾ ਹੀਰੋ। ਮਾਣ-ਮਰਯਾਦਾ ਦੇ ਨੇਮ ਮੰਗ ਕਰਦੇ ਨੇ ਕਿ ਇਕ ਫੌਜੀ ਨੂੰ ਆਪਣੇ ਤੋਂ ਵੱਡੇ ਅਫਸਰ ਦੀ ਸਾਹਿਬ-ਸਲਾਮ ਦਾ ਜਵਾਬ ਦੇਣਾ ਚਾਹੀਦਾ ਹੈ।'

"ਮੈਂ ਉਸ ਦੇ ਇਸ ਵਾਕ ਦਾ ਉਲਥਾ ਕਰ ਦਿੱਤਾ। ਮੁਮਕਿਨ ਹੈ, ਕਿ ਉਹ ਜਨਰਲ ਬਹੁਤ ਚੰਗਾ ਅਦਾਕਾਰ ਹੋਵੇ। ਓਥੇ ਇਹ ਸਭ ਲੋਕ, ਫਸ਼ਿਸਟਾਂ ਦੇ ਉਪਰਲੇ ਹਲਕੇ ਦੇ ਸਭ ਲੋਕ, ਵਾਹਵਾਹ ਚੰਗੇ ਨਕਲੀਏ ਨੇ। ਅਤੇ ਉਹ ਸ਼ੁਭ ਇੱਛਾ ਦੇ ਟੁੰਬਵੇਂ ਅੰਦਾਜ਼ ਵਿਚ ਬੋਲਿਆ ਸੀ।

"'ਤੁਹਾਨੂੰ ਮਾਣ-ਮਰਯਾਦਾ ਦਾ ਕੀ ਪਤਾ ਏ?' ਪਾਇਲਟ ਨੇ ਮਾਮੂਲੀ ਜਿਹਾ ਹੱਸਦਿਆਂ ਆਖਿਆ।

"ਮੈਂ ਉਲੱਥਾ ਕਰ ਦਿੱਤਾ। ਜਾਪਦਾ ਸੀ ਕਿ ਜਨਰਲ ਨੂੰ ਕੋਈ ਹੈਰਾਨੀ ਨਹੀਂ ਹੋਈ। ਸਿਰਫ ਪਲ ਦਾ ਪਲ ਉਹਦੀ ਤਿਊੜੀ ਚੜ੍ਹ ਗਈ ਸੀ। ਫੇਰ ਉਸ ਨੇ ਪੁੱਛਿਆ: 'ਹੋ ਸਕਦਾ ਹੈ, ਤੁਹਾਡੇ ਨਾਲ ਏਥੇ ਭੈੜਾ ਵਰਤਾਓ ਕੀਤਾ ਗਿਆ ਹੋਵੇ? ਤੁਸੀਂ ਏਡੇ ਤਲਖ਼ ਕਿਉਂ ਜੇ? ਤੁਹਾਡੇ ਵੱਲ ਜੋ ਧਿਆਨ ਦਿੱਤਾ ਜਾਂਦਾ ਹੈ ਤੇ ਜੋ ਇਲਾਜ ਕੀਤਾ ਜਾਂਦਾ ਹੈ, ਉਸ ਤੋਂ ਤੁਹਾਡੀ ਤਸੱਲੀ ਨਹੀਂ? ਦੱਸੋ ਮੈਨੂੰ, ਮੈਂ ਹੁਣੇ ਹੁਕਮ ਦਿਆਂਗਾ ਕਿ ਸਭ ਇੰਤਜ਼ਾਮ ਠੀਕ ਕੀਤਾ ਜਾਏ। ਇਕ ਸੂਰਮਾ ਹਰ ਹਾਲਤ ਵਿਚ ਸੂਰਮਾ ਹੀ ਰਹਿੰਦਾ ਹੈ।'

"'ਪੁੱਛੋ ਸੂ, ਏਹਨੂੰ ਕੀ ਚਾਹੀਦੈ,' ਥੱਕੇ ਥੱਕੇ ਪਾਇਲਟ ਨੇ ਆਖਿਆ।

"ਉਹ ਆਪਣੇ ਜ਼ਖ਼ਮਾਂ ਦੀ ਪੀੜ ਤੋਂ ਬਹੁਤ ਦੁਖੀ ਜਾਪਦਾ ਸੀ, ਪਰ ਉਹ ਨਹੀਂ ਸੀ ਚਾਹੁੰਦਾ ਕਿ ਦੁਸ਼ਮਣ ਨੂੰ ਉਹਦੀ ਤਕਲੀਫ ਦਾ ਪਤਾ ਲਗੇ। ਸਿਰਫ ਪਸੀਨੇ ਦੀਆਂ ਉਹ ਬੂੰਦਾਂ, ਜੋ ਉਹਦੇ ਮੱਥੇ ਤੋਂ ਉਹਦੇ ਮੂੰਹ ਵੱਲ ਰਿੜ੍ਹ ਪਈਆਂ ਸਨ, ਉਸ ਦੀ ਅਸਲ ਹਾਲਤ ਦੀ ਕਹਾਣੀ ਪਾਉਂਦੀਆਂ ਸਨ।

"ਜਨਰਲ ਦਾ ਸਬਰ ਗੁਆਚਣ ਲੱਗ ਪਿਆ:

"'ਇਹਨੂੰ ਆਖੋ ਕਿ, ਢੱਠੇ ਖੂਹ ਵਿਚ ਪਵੇ ਸਭ ਕੁਝ, ਇਹਨੂੰ ਇਕ ਚੰਗਾ ਮੌਕਾ ਦਿੱਤਾ ਜਾ ਰਿਹਾ ਹੈ। ਹਵਾਬਾਜ਼ ਯੂਨਿਟਾਂ ਬਾਰੇ ਮਾਮੂਲੀ ਜਾਣਕਾਰੀ, ਜਿਸ ਦੀ ਉਸ ਦੇ ਕਿਸੇ ਦੇਸਵਾਸੀ ਦੇ ਕੰਨ ਕਦੇ ਭਿਣਕ ਨਹੀਂ ਪਵੇਗੀ, ਤੇ ਉਹ ਯੂਰਪ ਦੇ ਸਭ ਤੋਂ ਚੰਗੇ ਸਿਹਤ ਕੇਂਦਰਾਂ ਵਿਚੋਂ ਕਿਸੇ ਇਕ ਵਿਚ ਲੜਾਈ ਖ਼ਤਮ ਹੋਣ ਤੱਕ ਅਮਨ-ਚੈਨ ਤੇ ਸੁਖ ਦੀ ਜ਼ਿੰਦਗੀ ਗੁਜ਼ਾਰੇਗਾ—ਨਾਈਸ, ਬਾਡੇਨ-ਬਾਡੇਨ, ਬਾਡ-ਵਿਲਡਨਜਨ, ਕਾਰਲਸਬਾਡ... ਇਸ ਨੂੰ ਇਹ ਵੀ ਦੱਸ ਦਿਓ, ਕਿ ਉਸ ਦੇ ਇਸ ਹਠ ਦਾ ਵੀ ਕਿਸੇ ਨੂੰ ਪਤਾ ਨਹੀਂ ਲੱਗਣਾ। ਕਬਰ ਵਿਚ ਪਈਆਂ ਸੂਰਮਿਆਂ ਤੇ ਕਾਇਰਾਂ ਦੀਆਂ ਲਾਸ਼ਾਂ ਨੂੰ ਕੀੜੇ ਮਕੌੜੇ ਇਕੋ ਜਿੱਨੇ ਸਵਾਦ ਨਾਲ ਖਾਂਦੇ ਨੇ।'

"ਮੈਂ ਉਲਥਾ ਕਰ ਦਿੱਤਾ।

"ਪਾਇਲਟ ਠਹਾਕਾ ਮਾਰ ਕੇ ਹੱਸ ਪਿਆ: 'ਜਨਰਲ ਨੂੰ ਆਖੋ ਕਿ ਉਹ ਪ੍ਰਤੱਖ ਤੌਰ ਤੇ ਆਪਣੇ ਫਿਊਰਰ ਦੀ ਗੰਦੀ ਔਲਾਦ ਏ।'

"ਮੈਨੂੰ ਤਟਫਟ ਹੀ "ਗੰਦੀ ਔਲਾਦ" ਲਫਜ਼ ਦਾ ਜਰਮਨ ਬਦਲ ਨਾ ਲਭ ਸਕਿਆ ਤੇ ਮੈਂ ਇਸ ਦਾ ਅਨੁਵਾਦ "ਅਨੁਯਾਈ" ਕਰ ਦਿੱਤਾ ਤੇ ਮੈਂ ਹੈਰਾਨ ਰਹਿ

ਗਈ ਕਿ ਇਸ ਆਕੜ ਖਾਂ ਊਤ ਦਾ ਚਿਹਰਾ ਚਮਕ ਪਿਆ। ਉਹਦੀ ਹਉਮੈਂ ਜਾਗ ਪਈ ਲੱਗਦੀ ਸੀ ਤੇ ਉਹ ਬੋਲਿਆ ਕਿ ਗੱਲ ਤਾਂ ਠੀਕ ਹੈ, ਲੈਫਟੀਨੈਂਟ ਨੇ ਬਿਲਕੁਲ ਠੀਕ ਸਮਝਿਆ ਹੈ, ਉਹ ਸਚਮੁਚ ਹੀ ਆਪਣੇ ਫਿਊਰਰ ਦੇ ਪੂਰਨਿਆਂ 'ਤੇ ਚਲਣ ਦੀ ਕੋਸ਼ਿਸ਼ ਕਰਦਾ ਹੈ। ਉਸ ਨੇ ਆਖਿਆ ਕਿ ਹੁਣ, ਉਹਦਾ ਵਿਸ਼ਵਾਸ ਹੈ, ਕਿ ਉਹ ਦੋਵੇਂ ਸੂਰਮੇ, ਦੋਵੇਂ ਸੈਨਿਕ, ਕੋਈ ਸਾਂਝੀ ਜ਼ਬਾਨ ਲਭ ਲੈਣਗੇ। ਅਤੇ ਉਸ ਨੇ ਸ੍ਰੀਮਾਨ ਲੈਫਟੀਨੈਂਟ ਨੂੰ, ਜਿਸ ਨੇ ਹੁਣੇ ਹੀ ਇਹ ਸਾਬਤ ਕਰ ਦਿੱਤਾ ਸੀ ਕਿ ਉਹ ਆਪਣੇ ਹੋਰ ਬੇਅੰਤ ਦੇਸਵਾਸੀਆਂ ਨਾਲੋਂ ਵਧੇਰੇ ਸਿਆਣਾ ਹੈ, ਇਹ ਪੁੱਛਿਆ ਕਿ ਇਹ ਸੋਵੀਅਤ ਰੂਸੀ ਏਡੇ ਬੁਰੀ ਤਰ੍ਹਾਂ ਸਿਰੜੀ ਕਿਉਂ ਹਨ; ਉਹ ਪਿੱਛੇ ਹੱਟਦੇ ਹੋਏ ਆਪਣੇ ਹੀ ਮਕਾਨ ਕਿਉਂ ਸਾੜ ਦੇਂਦੇ ਹਨ; ਉਹ ਮੁਹਾਜ਼ ਦੇ ਇਸ ਪਾਸੇ ਵੀ, ਆਪਣੇ ਹਥਿਆਰ ਕਿਉਂ ਨਹੀਂ ਸੁਟਦੇ ਅਤੇ ਹਾਲੇ ਵੀ ਲੱਕ ਬੰਨ੍ਹ ਕੇ ਲੜੀ ਜਾਂਦੇ ਹਨ ਤੇ ਬਦਲੇ ਦੀ ਕਾਰਵਾਈ ਦਾ ਸ਼ਿਕਾਰ ਬਣਦੇ ਤੇ ਸਜ਼ਾ ਪਾਉਂਦੇ ਹਨ; ਉਹ ਕੁਝ ਵੀ ਦੱਸੇ ਬਗ਼ੈਰ ਕਿਉਂ ਮਰ ਜਾਣਾ ਚਾਹੁੰਦੇ ਹਨ ਭਾਵੇਂ ਇਹ ਗੱਲ ਕੋਈ ਮੂਰਖ ਵੀ ਸਮਝ ਸਕਦਾ ਹੈ ਕਿ ਉਹ ਲੜਾਈ ਹਾਰ ਚੁੱਕੇ ਹਨ? ਕਿਉਂ?

''ਇਸ ਮੋਟੀ ਬੁੱਧ ਵਾਲੇ ਹੈਂਕੜਬਾਜ਼ ਨੇ ਰੂਸੀ ਪਾਇਲਟ ਦੀ ਇਸ ਗੱਲ ਨੂੰ, ਕਿ ਉਹ ਹਿਟਲਰ ਦਾ ਅਨੁਯਾਈ ਹੈ, ਇਕ ਰੂਸੀ ਵਲੋਂ ਆਪਣੀ ਤਾਰੀਫ ਸਮਝ ਲਿਆ ਸੀ ਤੇ ਸੋਚਿਆ ਉਹ ਉਸ ਦੇ ਹਰ ਕਥਨ ਨੂੰ ਮੰਨਣ ਲਈ ਤਿਆਰ ਹੋ ਗਿਆ ਸੀ। ਜਨਰਲ ਦੇਰ ਤੱਕ ਬਹਿਸ ਵਿਚ ਪਿਆ ਰਿਹਾ। ਉਹ ਪ੍ਰਤੱਖ ਹੀ ਮੇਰੇ ਮੁਖੀ ਤੇ ਮੇਜਰ ਅੱਗੇ ਵਿਖਾਵਾ ਕਰ ਰਿਹਾ ਸੀ ਜਿਨ੍ਹਾਂ ਨੂੰ ਸ਼ਰਮਿੰਦਗੀ ਦਾ ਮੂੰਹ ਵੇਖਣਾ ਪਿਆ ਸੀ।

''ਮੈਂ ਪਾਇਲਟ ਵਾਸਤੇ ਸਾਰੇ ਸਵਾਲਾਂ ਦਾ ਉਲਥਾ ਕਰਦੀ ਰਹੀ।

'''ਬੇਵਕੂਫ!' ਉਸ ਨੇ ਲਫਜ਼ ਉਤੇ ਜ਼ੋਰ ਦੇ ਕੇ ਆਖਿਆ। 'ਕਿਉਂਕਿ ਅਸੀਂ ਸੋਵੀਅਤ ਲੋਕ ਹਾਂ, ਇਹਨਾਂ ਵਰਗੇ ਨਹੀਂ!'

''ਜੇ ਕਿਤੇ ਉਸ ਪਲ ਤੁਸੀਂ ਉਸ ਨੂੰ ਵੇਖਿਆ ਹੁੰਦਾ! ਉਹ ਅਰਕ ਦੇ ਭਾਰ ਉੱਚਾ ਹੋਇਆ, ਚਿੱਟੀਆਂ ਪੱਟੀਆਂ ਦੇ ਪਿਛੋਕੜ ਵਿਚ ਉਸ ਦੇ ਬਹੁਤ ਕਾਲੇ ਨਜ਼ਰ ਆਉਂਦੇ ਭਰਵੱਟਿਆਂ ਦੀ ਤਿਊੜੀ ਚੜ੍ਹ ਗਈ ਤੇ ਉਹਦੀਆਂ ਅੱਖਾਂ ਵਿਚੋਂ ਲਾਟਾਂ ਨਿਕਲਣ ਲੱਗੀਆਂ।

''ਜਨਰਲ ਲੋਹੇ ਲਾਖਾ ਹੋ ਗਿਆ। ਉਸ ਨੇ ਗੰਦੀ ਗਾਲ੍ਹ ਕੱਢੀ ਤੇ ਭੁੜਕ ਕੇ ਖੜਾ ਹੋ ਗਿਆ ਤੇ ਕਿਸੇ ਜਰਮਨ ਅਖਾਣ ਦਾ ਹਵਾਲਾ ਦਿੱਤਾ ਜਿਹੜਾ ਮੋਟੇ ਤੌਰ ਤੇ ਇਸ ਹੂਸੀ ਅਖਾਣ ਵਾਂਗ ਸੀ। 'ਬਘਿਆੜ ਨੂੰ ਜਿੱਨਾ ਮਰਜ਼ੀ ਖੁਆਓ, ਉਹਦੀ ਨਜ਼ਰ ਸਦਾ ਜੰਗਲ ਵੱਲ ਰਹਿੰਦੀ ਹੈ।' ਉਸ ਨੇ ਆਖਿਆ ਕਿ ਲੈਫਟੀਨੈਂਟ ਬੇਅਕਲ ਤੇ ਬੇਹੂਦਾ ਜਾਨਵਰ ਹੈ ਜਿਸ ਨੇ ਆਪਣੇ ਨਾਲ ਹੋਏ ਸ਼ਰੀਫਾਂ ਵਾਲੇ ਸਲੂਕ ਤੇ ਵਿਹਾਰ ਦਾ ਬਦਲਾ ਅਤਿ ਨੀਚਾਂ ਵਾਲੇ ਨਾਸ਼ੁਕਰੇਪਨ ਨਾਲ ਚੁਕਾਇਆ ਹੈ।

"'ਮੈਂ ਸਮਝਿਆ ਸੀ ਕਿ ਇਹ ਤਾਂ ਜ਼ਖ਼ਮੀਆਂ ਦੀ ਸੰਭਾਲ ਬਾਰੇ ਕੌਮਾਂਤਰੀ ਸਮਝੌਤੇ ਮੁਤਾਬਿਕ ਮੰਨੀ ਗੱਲ ਏ,' ਲੈਫਟੀਨੈਂਟ ਨੇ ਜਵਾਬ ਦਿੱਤਾ।

"'ਸਮਝੌਤਾ! ਹਾ, ਹਾ, ਜਿਵੇਂ ਅਸੀਂ ਰੂਸੀ ਸੂਰ ਉਤੇ ਆਪਣੀਆਂ ਜਰਮਨ ਪੱਟੀਆਂ ਜ਼ਾਇਆ ਕਰੀਏ ਜਿਸ ਕੋਲੋਂ ਸਿਵਾਏ ਸੜ੍ਹਿਹਾਂਦ ਦੇ ਹੋਰ ਕੁਝ ਨਹੀਂ ਮਿਲਦਾ!'

"ਜਨਰਲ ਕੜਕਿਆ ਤੇ ਉਹਨੇ ਆਪਣਾ ਪੈਰ ਚੁੱਕ ਕੇ ਜ਼ਮੀਨ ਨਾਲ ਮਾਰਿਆ। ਮੇਰੇ ਮੁਖੀ ਨੇ ਇਹ ਮਹਿਸੂਸ ਕਰਦਿਆਂ ਕਿ ਉਹ ਉਹਨਾਂ ਨੂੰ ਕੈਦੀ ਕੋਲੋਂ ਕੁਝ ਹਾਸਿਲ ਕਰ ਲੈਣ ਦਾ ਆਖਰੀ ਮੌਕਾ ਵੀ ਖੋਹ ਰਿਹਾ ਹੈ, ਆਦਰ ਨਾਲ ਜ਼ੋਰ ਦੇ ਕੇ ਉਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਪਰ ਇਸ ਦਾ ਕੋਈ ਫਾਇਦਾ ਨਾ ਹੋਇਆ।

"ਜਦੋਂ ਮੈਂ ਜਨਰਲ ਦੇ ਲਫਜ਼ਾਂ ਦਾ ਉਲਥਾ ਕੀਤਾ ਤਾਂ ਜ਼ਖ਼ਮੀ ਪਾਇਲਟ ਇਕ ਝਟਕੇ ਨਾਲ ਸਟ੍ਰੈਚਰ ਤੇ ਉਠ ਕੇ ਬਹਿ ਗਿਆ, ਉਹਨੇ ਮੁਕੀਆਂ ਮਾਰ ਮਾਰ ਕੇ ਲੱਤਾਂ ਦਾ ਪਲੱਸਤਰ ਲਾਹ ਸੁੱਟਿਆ ਅਤੇ ਆਪਣੇ ਸਿਰ ਤੇ ਧੌਣ ਉਤਲੀਆਂ ਮਹੀਨ ਪੱਟੀਆਂ ਲੀਰਾਂ ਕਰ ਛੱਡੀਆਂ। ਲਹੂ ਦੀਆਂ ਤਤੀਰੀਆਂ ਛੁੱਟ ਪਈਆਂ ਤੇ ਉਹਦੇ ਚਿਹਰੇ ਤੋਂ ਘਰਾਲਾਂ ਬਣ ਕੇ ਵਗਣ ਲੱਗੀਆਂ।

"'ਮੈਨੂੰ ਤੁਹਾਡੀ ਫਾਸ਼ਿਸਟ ਹਮਦਰਦੀ ਦੀ ਕੋਈ ਲੋੜ ਨਹੀਂ!' ਉਹ ਬੁੜਬੁੜਾਇਆ।

"'ਗੰਦਾ ਜਨੂੰਨੀ, ਜਾਂਗਲੀ, ਉਤਰੀ ਹਬਸ਼ੀਆਂ ਦਾ ਦੇਸ਼!' ਜਨਰਲ ਗਰਜਿਆ।

"ਫੇਰ ਅਚਨਚੇਤ ਹੀ, ਇਹ ਅੱਖ ਪਲਕਾਰੇ ਵਿਚ ਹੀ ਹੋ ਗਿਆ, ਉਹ ਆਪਣੇ ਮੂੰਹ 'ਤੇ ਹੱਥ ਮਲਦਾ ਪਿੱਛੇ ਹੱਟਿਆ। ਲੈਫਟੀਨੈਂਟ ਨੇ ਉਹਦੀਆਂ ਅੱਖਾਂ ਵਿਚ ਥੁੱਕ ਦਿੱਤਾ ਸੀ।

"ਤਿੰਨੇ ਜਰਮਨ ਉਹਦੇ ਉੱਤੇ ਟੁਟ ਪਏ, ਉਹਨੂੰ ਕੁਟਣ ਤੇ ਠੁੱਡੇ ਮਾਰਨ ਲੱਗੇ। ਜ਼ਖ਼ਮੀ ਵੀ ਵਾਰੀ ਦਾ ਵੱਟਾ ਲੈਂਦਾ ਰਿਹਾ। ਉਹਦੇ ਵਿਚ ਹਾਲੇ ਵੀ ਸੱਤਿਆ ਸੀ ਤੇ ਗੁੱਸੇ ਨਾਲ ਉਹਦੇ ਜੁਸੇ ਵਿਚ ਦਸ ਗੁਣਾ ਹੋਰ ਤਾਕਤ ਆ ਗਈ। ਲਹੂ-ਲੁਹਾਣ ਹੋਇਆ, ਸਟ੍ਰੈਚਰ ਉੱਤੇ ਬੈਠਾ, ਉਹ ਉਹਨਾਂ ਦੇ ਮੂੰਹਾਂ 'ਤੇ ਮਾਰਦਾ ਗਿਆ ਤੇ ਉਹ ਉਸ ਨੂੰ ਕਾਬੂ ਨਾ ਕਰ ਸਕੇ।

"ਮੈਂ ਵੀ ਓਥੇ ਕੋਲ ਹੀ ਖੜੀ ਸਾਂ। ਤੁਸੀਂ ਸਮਝਦੇ ਹੋ ਕਿ ਜਦੋਂ ਉਹ ਦਰਿੰਦੇ ਉਸ ਏਡੇ ਚੰਗੇ ਤੇ ਮਾਣਮੱਤੇ ਗਭਰੂ ਦੀਆਂ ਬੋਟੀਆਂ ਕਰ ਰਹੇ ਸਨ ਓਦੋਂ ਮੈਨੂੰ ਇਹ ਸਭ ਕੁਝ ਵੇਖਣਾ ਪੈ ਰਿਹਾ ਸੀ। ਮੇਰਾ ਰੋਮ ਰੋਮ ਚਾਹੁੰਦਾ ਸੀ ਧਾਹ ਕੇ ਉਹਦੀ ਜਾਨ ਛੁਡਾਵਾਂ ਜਾਂ, ਜੇ ਮੈਂ ਹੋਰ ਕੁਝ ਨਹੀਂ ਕਰ ਸਕਦੀ ਤਾਂ, ਘਟੋ ਘੱਟ ਉਹਦੇ ਨਾਲ ਹੀ ਮਰਾਂ। ਮੈਂ ਮਰਨ ਤੋਂ ਨਹੀਂ ਸੀ ਡਰਦੀ। ਨਹੀਂ! ਪਰ ਮੈਂ ਆਪਣੀ ਡਿਊਟੀ ਕਰ ਰਹੀ ਸੀ ਅਤੇ ਮੈਨੂੰ ਪਤਾ ਸੀ ਕਿ ਇਸ ਵੇਲੇ, ਜਦੋਂ ਅਸੀਂ ਚੜ੍ਹਾਈ ਦਾ ਹਮਲਾ

ਕਰਨ ਵਾਲੇ ਸਾਂ, ਏਥੇ ਮੇਰੇ ਕੰਮ ਦੀ ਖਾਸ ਅਹਿਮੀਅਤ ਸੀ ਤੇ ਮੈਨੂੰ ਕੋਈ ਹੱਕ ਨਹੀਂ ਸੀ ਕਿ ਆਪਣੇ ਆਪ ਨੂੰ ਜ਼ਾਹਿਰ ਕਰ ਦੇਵਾਂ। ਉਸ ਨੂੰ ਬਚਾਉਂਦਿਆਂ ਮਰ ਜਾਣ ਦਾ ਮਤਲਬ ਆਪਣੇ ਦੇਸ ਨਾਲ ਧਰੋਹ ਕਰਨਾ ਸੀ, ਆਪਣੇ ਉਦੇਸ਼ ਨੂੰ ਸੱਟ ਮਾਰਨਾ ਸੀ। ਕੁਝ ਵੀ ਹੋ ਜਾਵੇ, ਇਹ ਜ਼ਰੂਰੀ ਸੀ ਕਿ ਜਾਣਕਾਰੀ ਮਿਲਦੀ ਰਹਿੰਦੀ ਤਾਂ ਜੋ ਤੁਹਾਨੂੰ ਫੌਜ ਵਿਚ ਇਹ ਪਤਾ ਰਹਿੰਦਾ ਕਿ ਫਾਸ਼ਿਸਟ ਕੀ ਕੀ ਤਿਆਰੀਆਂ ਕਰ ਰਹੇ ਸਨ, ਉਹਨਾਂ ਦੀਆਂ ਸਕੀਮਾਂ ਕੀ ਸਨ।

"ਮੈਂ ਬਹਾਦਰੀ ਦੀ ਜੇ ਕਦੇ ਕੋਈ ਗੱਲ ਕੀਤੀ ਤਾਂ ਉਸ ਦਿਨ ਹੀ ਕੀਤੀ ਸੀ। ਮੈਂ ਰੋਈ ਬਿਲਕੁਲ ਨਹੀਂ ਸਗੋਂ ਕੁਰਸੀ ਦੀਆਂ ਬਾਹਵਾਂ ਨੂੰ ਏਨਾ ਘੁਟ ਕੇ ਫੜੀ ਬੈਠੀ ਰਹੀ ਕਿ ਮੇਰੇ ਨਹੁੰ ਨੀਲੇ ਹੋ ਗਏ ਸਨ ਤੇ ਮੈਂ ਇਕ ਇਕ ਗੱਲ ਨੂੰ ਯਾਦ ਵਿਚ ਬਿਠਾਉਣ ਦੀ ਕੋਸ਼ਿਸ਼ ਕੀਤੀ ਸੀ। ਮੇਰੀਆਂ ਅੱਖਾਂ ਦੇ ਸਾਮ੍ਹਣੇ ਉਹਨਾਂ ਨੇ ਉਸ ਨੂੰ ਕੁਟ ਕੁਟ ਕੇ ਮਾਰ ਦਿੱਤਾ ਸੀ। ਉਹ ਕਮਾਲ ਦਾ ਬੰਦਾ ਜਿਸ ਦਾ ਨਾਂ ਤੱਕ ਮੈਨੂੰ ਨਹੀਂ ਸੀ ਪਤਾ ਲੜਦਾ ਲੜਦਾ ਮਰਿਆ। ਜੇਲ ਦੀ ਕੋਠੜੀ ਵਿਚ ਥਾਂ ਥਾਂ ਉਹਦਾ ਲਹੂ ਡੁਲ੍ਹਿਆ ਹੋਇਆ ਸੀ। ਪਰ ਉਸ ਘੜੀ ਮੈਂ ਉਸ ਦੇ ਲਾਇਕ ਸਾਬਤ ਹੋਈ; ਮੈਂ ਆਪਣਾ ਆਪ ਜ਼ਾਹਿਰ ਨਹੀਂ ਸੀ ਹੋਣ ਦਿੱਤਾ। ਤੇ ਬਾਦ ਵਿਚ ਮੈਨੂੰ ਭਾਵੇਂ ਕਿੰਨੀਆਂ ਵੀ ਔਖਿਆਈਆਂ ਹੋਈਆਂ, ਮੈਂ ਉਸ ਦਿਨ ਤੱਕ ਤੇ ਉਸ ਪਲ ਤੱਕ ਓਨਾ ਚਿਰ ਕੰਮ ਕਰਦੀ ਰਹੀ ਜਿੰਨਾ ਚਿਰ ਤੁਸੀਂ ਖਾਰਕੋਵ ਉਤੇ ਕਬਜ਼ਾ ਨਹੀਂ ਕਰ ਲਿਆ।"

ਹੁਣ ਉਹ ਸਿਰ ਤੋਂ ਪੈਰ ਤੱਕ ਕੰਬੀ ਜਾ ਰਹੀ ਸੀ, ਉਹ ਦੁਬਲੀ ਪਤਲੀ ਤੇ ਨਾਜ਼ਕ ਬਦਨ ਕੁੜੀ ਜਿਸ ਨੇ ਲੋੜ ਦੇ ਪਲ ਇਕ ਹੰਢੇ ਹੋਏ ਘੁਲਾਟੀਏ ਵਾਲਾ ਦਿਲ ਗੁਰਦਾ, ਇਕ ਪੁਰਾਣੇ ਸੈਨਿਕ ਵਾਲਾ ਦ੍ਰਿੜ੍ਹ ਹੌਸਲਾ ਵਿਖਾਇਆ ਸੀ।

"ਮੈਨੂੰ ਓਦੋਂ ਵੀ ਉਹਦਾ ਨਾਂ ਨਹੀਂ ਸੀ ਪਤਾ, ਹੁਣ ਵੀ ਨਹੀਂ ਪਤਾ, ਪਰ ਮੈਂ ਕਦੇ ਉਹਨੂੰ ਭੁਲਾ ਨਹੀਂ ਸਕਾਂਗੀ। ਉਹ ਮੈਨੂੰ ਹਮੇਸ਼ਾ ਹੀ ਆਪਣੇ ਸਾਮ੍ਹਣੇ ਦਿਸਦਾ ਰਹੇਗਾ, ਓਸੇ ਤਰ੍ਹਾਂ ਤਾਕਤਵਰ, ਬਹਾਦਰ ਤੇ ਸੁਹਣਾ।"

ਤੇ ਅਚਾਨਕ ਉਸ ਨੇ ਆਪਣੇ ਹੱਥਾਂ ਵਿਚ ਆਪਣਾ ਮੂੰਹ ਲੁਕੋ ਲਿਆ ਤੇ ਹਟਕੋਰੇ ਭਰਨ ਲੱਗੀ। ਉਹ ਇਸ ਤਰ੍ਹਾਂ ਕੰਬ ਰਹੀ ਸੀ ਜਿਵੇਂ ਪਤਝੜ ਦੇ ਜ਼ੋਰਦਾਰ ਬੁੱਲੇ ਨਾਲ ਛੋਟਾ ਜਿਹਾ ਬਰਚਾ ਕੰਬਦਾ ਹੈ। ਉਹਦੇ ਕੇਸਾਂ ਦਾ ਜੂੜਾ ਢਿਲਕ ਕੇ ਹੇਠਾਂ ਆ ਗਿਆ, ਕਲਿਪ ਸੂਈਆਂ ਜ਼ਮੀਨ ਉੱਤੇ ਡਿੱਗ ਪਈਆਂ, ਲਾਖੇ ਰੰਗ ਦੀਆਂ ਲਹਿਰਦਾਰ ਲਿੱਟਾਂ ਦੱਭੇ ਹੌਜ਼ੀ ਕੋਟ ਦੇ ਪੁਹਦਾਰੇ ਕਪੜੇ ਉਤੇ ਖਿੰਡ ਗਈਆਂ ਤੇ ਉਹਦੀਆਂ ਲਿਟਾਂ ਵਿਚ ਇਕ ਚਿੱਟੀ ਲਿਟ ਵੀ ਸੀ।

ਫੇਰ ਅਚਨਚੇਤ ਹੀ ਉਹ ਸ਼ਾਂਤ ਹੋ ਗਈ। ਹੰਝੂਆਂ ਨਾਲ ਭਿੱਜੇ ਉਹਦੇ ਚਿਹਰੇ ਉਤੇ ਦ੍ਰਿੜ੍ਹਤਾ, ਸਗੋਂ ਕਠੋਰਤਾ ਆ ਗਈ। ਉਸ ਨੇ ਆਪਣੀਆਂ ਅੱਖਾਂ ਪੂੰਝੀਆਂ, ਵਾਲ ਕੱਠੇ ਕਰ ਕੇ ਪਿਨਾਂ ਲਾਈਆਂ ਤੇ ਹੱਸ ਕੇ ਬੋਲੀ:

"ਨਸਾਂ ਦਾ ਤਣਾਓ... ਕੁਝ ਨਹੀਂ ਹੋ ਸਕਦਾ, ਮੈਨੂੰ ਆਰਾਮ ਕਰਨਾ ਚਾਹੀਦਾ ਹੈ... ਮੈਂ ਛੁਟੀ ਜਾ ਰਹੀ ਹਾਂ।"

"ਤੇ ਫੇਰ?"

"ਫੇਰ ਓਥੇ ਵਾਪਸ, ਉਹਨਾਂ ਕੋਲ। ਅਜੇ ਲੜਾਈ ਖ਼ਤਮ ਨਹੀਂ ਹੋਈ।"

ਉਹਦਾ ਕੋਮਲ ਚਿਹਰਾ ਗੰਭੀਰ ਹੋ ਗਿਆ, ਚੁੱਪ ਗੰਭੀਰ ਹੋ ਗਿਆ। ਚੁੱਪ ਗੜੂਪ, ਤੇ ਅਚਾਨਕ ਉਹ ਦਸ ਸਾਲ ਵੱਡੀ ਲੱਗਣ ਲੱਗ ਪਈ।

"ਓਥੇ? ਏਡੀਆਂ ਕਰੜੀਆਂ ਅਜ਼ਮਾਇਸ਼ਾਂ ਤੋਂ ਬਾਦ ਵੀ?"

"ਉਹਨੇ ਉਸ ਦਿਨ ਆਖਿਆ ਸੀ: 'ਅਸੀਂ ਸੋਵੀਅਤ ਲੋਕ ਹਾਂ।' ਇਹਨਾਂ ਕੁਝ ਲਫ਼ਜ਼ਾਂ ਵਿਚੋਂ ਆਦਮੀ ਦੀ ਪੂਰੀ ਸ਼ਖ਼ਸੀਅਤ ਜ਼ਾਹਿਰ ਹੁੰਦੀ ਸੀ। ਮੈਂ ਸਾਰੀ ਉਮਰ ਇਹ ਲਫ਼ਜ਼ ਯਾਦ ਰੱਖਾਂਗੀ।"

# ਆਂਦਰੇਈ ਪਲਾਤੋਨੋਵ

ਆਂਦਰੇਈ ਪਲਾਤੋਨੋਵ (1899 — 1951) ਦੀ ਜੀਵਨੀ ਸੋਵੀਅਤ ਲੇਖਕਾਂ ਦੀ ਉਸ ਪੀੜ੍ਹੀ ਵਰਗੀ ਹੀ ਹੈ ਜਿਸ ਨੇ ਅਕਤੂਬਰ ਇਨਕਲਾਬ ਦੇ ਨਾਲ ਹੀ ਸਾਹਿਤ ਵਿਚ ਪ੍ਰਵੇਸ਼ ਕੀਤਾ ਸੀ। 1919–1921 ਵਿਚ ਉਹ ਲਾਲ ਸੈਨਾ ਦੀਆਂ ਸਫ਼ਾਂ ਵਿਚ ਖਾਨਾਜੰਗੀ ਦੇ ਮੁਹਾਜ਼ ਉਤੇ ਜੂਝਦਾ ਰਿਹਾ ਤੇ ਫਿਰ ਪੜ੍ਹਾਈ ਕਰਨ ਮਗਰੋਂ ਇਕ ਹੋਣਹਾਰ ਇਨਜੀਨੀਅਰ ਸਾਬਤ ਹੋਇਆ। 1941–1945 ਦੀ ਮਹਾਨ ਦੇਸ਼ਭਗਤਕ ਜੰਗ ਵਿਚ ਪਲਾਤੋਨੋਵ ਫੌਜੀ ਪਤਰਪ੍ਰੇਰਕ ਸੀ।

ਅ. ਪਲਾਤੋਨੋਵ ਨੇ ਸਾਹਿਤ ਵਿਚ ਮਨੋ-ਵਿਗਿਆਨਕ ਕਹਾਣੀ ਦੇ ਮਾਹਿਰ ਵਜੋਂ ਪ੍ਰਵੇਸ਼ ਕੀਤਾ। 20 ਵਿਆਂ ਵਿਚ ਮ. ਗੋਰਕੀ ਨੇ ਉਸ ਦੇ ਹੁਨਰ ਦਾ ਜ਼ਿਕਰ ਕੀਤਾ ਸੀ ਤੇ ਹੈਮਿੰਗਵੇ ਉਸ ਤੋਂ ਪ੍ਰੇਰਿਤ ਹੋਇਆ ਸੀ।

ਅ. ਪਲਾਤੋਨੋਵ ਦੇ ਜੰਗ ਬਾਰੇ ਕਹਾਣੀ ਸੰਗ੍ਰਹਿ "ਉਹ ਮੌਤ ਨਾਲ ਜੂਝੇ" ਵਿਚੋਂ ਇਕ ਕਹਾਣੀ ਹਥਲੇ ਪ੍ਰਕਾਸ਼ਨ ਵਿਚ ਸ਼ਾਮਲ ਕੀਤੀ ਗਈ ਹੈ।

# ਪੱਛਮੀ ਦੁਮੇਲ ਵੱਲ

## I

ਸੁੱਤਾ ਪਿਆ ਉਹ ਜ਼ਮੀਨ ਨਾਲ ਜੰਮ ਗਿਆ ਸੀ। "ਆਰਾਮ ਕਰਨ ਨਾਲ ਮੇਰੇ ਸਰੀਰ ਨੂੰ ਨਿਘ ਆ ਗਿਆ ਤੇ ਉਹਦੇ ਨਾਲ ਮੇਰਾ ਕੋਟ ਨਿਘਾ ਹੋ ਗਿਆ, ਪਰ ਮਗਰੋਂ ਜ਼ਮੀਨ ਨਾਲ ਜੰਮ ਗਿਆ," ਸੈਪਰ ਇਵਾਨ ਸੇਮਿਓਨੋਵਿਚ ਤੋਲੋਕਨੋ ਨੇ ਜਾਗ ਆਉਣ ਉਤੇ ਆਪਣੀ ਹਾਲਤ ਦਾ ਜਾਇਜ਼ਾ ਲੈਂਦਿਆਂ ਸੋਚਿਆ।

"ਉਠ, ਭਰਾਵਾ " ਤੋਲੋਕਨੋ ਨੇ ਆਪਣੇ ਆਪ ਨੂੰ ਆਖਿਆ। "ਜ਼ਮੀਨ ਨੇ ਤੈਨੂੰ ਫੜਿਆ ਤਾਂ ਨਹੀਂ ਹੋਇਆ। ਵਰਨਾ ਨਾਲ ਹੀ ਚਿਪਕਿਆ ਰਹੇਂਗਾ ਤੇ ਫੇਰ ਉਠਿਆ ਨਹੀਂ ਜਾਣਾ।"

ਹਿੰਮਤ ਕਰਕੇ ਉਸ ਨੇ ਆਪਣੇ ਆਪ ਨੂੰ ਯਖ਼ ਹੋਈ ਜ਼ਮੀਨ ਨਾਲੋਂ ਤੋੜਿਆ ਜਿਥੋਂ ਪਿਛਲੇ ਸਾਲ ਦੇ ਮੁਰਦਾ ਘਾਹ ਨੂੰ ਵੀ ਹਵਾ ਹੂੰਝ ਕੇ ਲੈ ਗਈ ਹੋਈ ਸੀ।

ਤੋਲੋਕਨੋ ਦੇ ਯੂਨਿਟ ਦੇ ਫ਼ੌਜੀ ਸੈਪਰਾਂ ਦੀ ਵਡਿਆਈ ਕਰਦੇ ਹੋਏ ਇਹਨਾਂ ਨੂੰ ਊਠ ਆਖਦੇ ਸਨ ਕਿਉਂਕਿ ਹਰ ਇਕ ਸੈਪਰ ਨੇ ਇਕ ਮਸ਼ੀਨਗੱਨ, ਨੇਮ ਅਨੁਸਾਰ ਗੋਲਾ-ਬਾਰੂਦ ਅਤੇ ਦੋ ਚਾਰ ਹੈਂਡ ਗਰਨੇਡਾਂ ਦੇ ਇਲਾਵਾ, ਇਕ ਗੈਂਤੀ, ਇਕ ਬੇਲਚਾ, ਇਕ ਕੁਹਾੜਾ, ਔਜ਼ਾਰਾਂ ਵਾਲਾ ਥੈਲਾ, ਬੰਬ ਦਾ ਪਲੀਤਾ, ਆਪਣੀਆਂ ਨਿੱਜੀ ਵਰਤੋਂ ਦੀਆਂ ਚੀਜ਼ਾਂ ਅਤੇ ਖਾਸ ਪਲਟਣ ਦੇ ਕੰਮਾਂ ਮੁਤਾਬਿਕ ਹੋਰ ਚੀਜ਼ਾਂ ਵਸਤਾਂ ਵੀ ਚੁੱਕੀਆਂ ਹੁੰਦੀਆਂ ਸਨ। ਇਹ ਸਾਰੀਆਂ ਚੀਜ਼ਾਂ ਉਸ ਨੇ ਹਰ ਵਕਤ ਚੁੱਕੀਆਂ ਹੁੰਦੀਆਂ: ਇਹਨਾਂ ਦੇ ਨਾਲ ਹੀ ਉਹ ਅੱਗੇ ਵਧਦਾ, ਢਿੱਡ ਪਰਨੇ ਰਿੜ੍ਹਦਾ, ਦੌੜਦਾ, ਦੁਸ਼ਮਣ ਦੀਆਂ ਗੋਲੀਆਂ ਦੀ ਮਾਰ ਹੇਠ ਕੰਮ ਕਰਦਾ, ਆਪਣੇ ਕੰਮ ਵਿਚ ਰੁਕਾਵਟ ਪਾਉਂਦੇ ਦੁਸ਼ਮਣ ਦੇ ਹਮਲਿਆਂ ਨੂੰ ਪਛਾੜਦਾ, ਬਰਫ ਵਿਚ ਜਾਂ ਟੋਇਆਂ ਵਿਚ ਸੌਂਦਾ ਖਾਂਦਾ, ਅਤੇ ਜਿੱਤ ਤੋਂ ਮਗਰੋਂ ਮੁੜ ਮਿਲਣ ਦੀ ਆਸ ਵਿਚ, ਅਮੁਕ ਖੁਸ਼ੀਆਂ ਦੀ ਜ਼ਿੰਦਗੀ ਮਿਲ ਜਾਣ ਦੀ ਆਸ ਵਿਚ ਘਰ ਚਿੱਠੀਆਂ ਲਿਖਦਾ।

ਤੋਲੋਕਨੋ ਨੂੰ ਤਰਕਾਲਾਂ ਵੇਲੇ ਜਾਗ ਆਈ ਸੀ ਜਿਸ ਵੇਲੇ ਸੂਰਜ ਡੁੱਬ ਰਿਹਾ ਸੀ। ਦਸਤੇ ਦੇ ਕਮਾਂਡਰ, ਕਪਤਾਨ ਸਮਿਰਨੋਵ ਨੇ ਆਪਣੇ ਬੰਦਿਆਂ ਨੂੰ ਨੇੜੇ ਦੀ ਖੱਡ ਵਿਚ ਇਕੱਠੇ ਹੋਣ ਦਾ ਹੁਕਮ ਦਿੱਤਾ, ਉਹਨਾਂ ਦਾ ਮੁਆਇਨਾ ਕੀਤਾ, ਉਹਨਾਂ

ਦੇ ਸਾਜ਼ ਸਾਮਾਨ ਦੀ ਪੜਤਾਲ ਕੀਤੀ ਅਤੇ ਹਰ ਇਕ ਕੋਲੋਂ ਉਹਦਾ ਹਾਲ ਚਾਲ ਪੁੱਛਿਆ।

''ਮੈਂ ਹਮੇਸ਼ਾ ਹੀ ਚੜ੍ਹਦੀ ਕਲਾ ਵਿਚ ਰਹਿੰਦਾ ਹਾਂ, ਕਾਮਰੇਡ ਕਪਤਾਨ,'' ਤੋਲੋਕਨੋ ਨੇ ਜਵਾਬ ਦਿੱਤਾ।

''ਹਮੇਸ਼ਾ ਹੀ ਕਿਉਂ ?'' ਕਪਤਾਨ ਨੇ ਉਤਸੁਕਤਾ ਨਾਲ ਪੁੱਛਿਆ।

''ਲੋੜ ਹੀ ਏਸੇ ਗੱਲ ਦੀ ਹੈ!'' ਤੋਲੋਕਨੋ ਨੇ ਗੱਲ ਸਪਸ਼ਟ ਕੀਤੀ।

ਕਪਤਾਨ ਨੇ ਡੁਬਦੇ ਸੂਰਜ ਦੀ ਵੱਡੀ ਸਾਰੀ ਟਿੱਕੀ ਵੱਲ ਇਸ਼ਾਰਾ ਕੀਤਾ। ਫੌਜੀ ਜਵਾਨਾਂ ਨੇ ਆਪਣੇ ਸਾਮ੍ਹਣੇ ਨਜ਼ਰ ਆਉਂਦੇ ਵਿਸ਼ਾਲ ਪਸਾਰ ਵੱਲ ਝਾਕਿਆ। ਅਸਮਾਨ ਵਿਚ ਬਹੁ-ਰੰਗੇ ਚਾਨਣ ਦਾ ਹੜ੍ਹ ਇਸ ਵੇਲੇ ਜਸ਼ਨੀ ਸੰਗੀਤ ਵਾਂਗ ਲੱਗ ਰਿਹਾ ਸੀ ਜਿਹੜਾ ਦਿਲਾਂ ਦੀਆਂ ਤਰਬਾਂ ਨੂੰ ਛੇੜਦਾ ਹੋਵੇ।

ਕਪਤਾਨ ਨੇ ਫੌਜੀਆਂ ਨੂੰ ਸਮਝਾਇਆ ਕਿ ਆਉਂਦੀ ਰਾਤ ਨੂੰ ਉਹਨਾਂ ਨੇ ਕਿਹੜਾ ਕਾਰਜ ਨੇਪਰੇ ਚਾੜ੍ਹਨਾ ਹੈ। ਜਾਸੂਸਾਂ ਦੀ ਉਸ ਟੋਲੀ ਦੇ ਨਾਲ, ਜਿਹੜੀ ਉਹਨਾਂ ਦੀ ਪਲਟਣ ਨਾਲ ਜੋੜੀ ਗਈ ਸੀ, ਉਹਨਾਂ ਨੇ ਹੁਣੇ ਹੀ ਦਰਿਆ 'ਤੇ ਪਹੁੰਚਣਾ ਸੀ, ਟੈਂਕਾਂ ਨੂੰ ਪਾਰ ਲੰਘਾਉਣ ਵਾਸਤੇ ਥਾਂ ਲਭਣੀ ਸੀ, ਅਤੇ ਫੇਰ ਪਾਰਲੇ ਕੰਢੇ ਦੁਸ਼ਮਣ ਦੀ ਸੇਧ ਵਿਚ ਟੈਂਕਾਂ ਦੇ ਨਿਕਲਣ ਵਾਸਤੇ ਮੁਨਾਸਿਬ ਢਾਲਵੀਂ ਥਾਂ ਤਿਆਰ ਕਰਨੀ ਸੀ। ਇਹ ਕੰਮ ਮੁਕਾ ਕੇ ਉਹਨਾਂ ਨੇ ਪਿਆਦਾ ਫੌਜ ਦੇ ਨਾਲ ਟੈਂਕਾਂ ਉਤੇ ਅੱਗੇ ਵਧਣਾ ਸੀ, ਵਕਤ ਨੇੜੇ ਆਉਣ ਉਤੇ ਮਿਲਣ ਵਾਲੇ ਹੁਕਮਾਂ ਅਨੁਸਾਰ ਖੰਦਕਾਂ, ਮੋਰਚੇ ਤੇ ਬੰਕਰ ਬਣਾਉਣੇ ਸਨ।

''ਸੈਨਿਕੋ ਤੇ ਸਾਥੀਓ!'' ਕਮਾਂਡਰ ਨੇ ਆਖਿਆ। ''ਸਾਡਾ ਰਾਹ ਪੱਛਮੀ ਦੁਮੇਲ ਵੱਲ ਜਾਂਦਾ ਹੈ। ਅਸੀਂ, ਲਾਲ ਸੈਨਾ ਦੇ ਜਵਾਨ, ਅਸੀਂ ਦੁਸ਼ਮਣ ਵਾਸਤੇ ਇਸ ਤਰ੍ਹਾਂ ਹੀ ਹਾਂ ਜਿਸ ਤਰ੍ਹਾਂ ਮਸ਼ੀਨ ਦਾ ਉਹ ਵਾਲਵ ਹੁੰਦਾ ਹੈ ਜਿਹੜਾ ਸਿਰਫ ਇਕੋ ਹੀ ਪਾਸੇ ਖੁਲ੍ਹਦਾ ਹੈ ਅਤੇ ਭਾਵੇਂ ਜਿੰਨਾਂ ਮਰਜ਼ੀ ਹੋਵੇ ਜ਼ੋਰ ਲਾਓ ਉਸ ਨੂੰ ਪਿੱਛੇ ਨਹੀਂ ਧੱਕਿਆ ਜਾ ਸਕਦਾ... ਮੈਂ ਵੇਖ ਰਿਹਾ ਹਾਂ ਕਿ ਜੰਗ ਦਾ ਦਗਦਾ ਭਖ਼ਦਾ ਅਸਪਾਤ ਬੜੇ ਚਿਰ ਤੋਂ ਸਾਡੀ ਧਰਤੀ ਉਤੇ ਰਿੜ੍ਹਦਾ ਫਿਰਦਾ ਹੈ। ਹੁਣ ਵਕਤ ਆ ਗਿਆ ਹੈ ਕਿ ਏਥੇ ਫੇਰ ਕਣਕਾਂ ਝੂਮਣ!''

''ਵਕਤ ਆ ਗਿਆ ਹੈ!'' ਫੌਜੀਆਂ ਨੇ ਇਕ ਆਵਾਜ਼ ਹੋ ਕੇ ਹੁੰਗਾਰਾ ਭਰਿਆ ਅਤੇ ਉਹਨਾਂ ਦੇ ਦਿਲਾਂ ਵਿਚ ਪੀੜਾਂ ਤੇ ਯਾਦਾਂ ਮਚਲਣ ਲੱਗੀਆਂ।

ਤੇ ਸੂਰਜ ਡੁਬਦੇ ਸਾਰ ਉਹ ਹਨੇਰੇ ਵਿਚ ਸੰਦਾਂ ਔਜ਼ਾਰਾਂ ਤੇ ਹਥਿਆਰਾਂ ਨਾਲ ਲੱਦੇ ਹੋਏ ਮੌਤ ਨਾਲ ਜੂਝਣ ਤੁਰ ਪਏ।

## II

ਜਾਸੂਸ ਸੈਪਰਾਂ ਦੀ ਅਗਵਾਈ ਕਰਦੇ ਉਹਨਾਂ ਨੂੰ ਹਨੇਰੇ ਵਿਚੋਂ ਦੀ ਦਰਿਆ ਤੱਕ ਲੈ ਆਏ। ਇਵਾਨ ਤੋਲੋਕਨੋ ਤੇ ਇਕ ਹੋਰ ਸੈਪਰ, ਪਿਓਤਰ ਰਾਸਤੋਰਗੂਯੇਵ,

ਹਨੇਰੇ ਵਿਚ ਬੜੀ ਚੌਕਸੀ ਨਾਲ ਹਿਠਾੜ ਵੱਲ ਤੁਰੇ ਆਏ ਸਨ ਤਾਂ ਜੋ ਮੁਕਾਮੀ ਸਰਵੇਖਣ ਹੁੰਦਾ ਜਾਏ।

ਤ੍ਰੋਲੋਕਨੋ ਜੰਮੀ ਹੋਈ ਬਰਫ ਉਤੇ ਹੋ ਗਿਆ। ਬਰਫ ਦੀ ਤਹਿ ਪਤਲੀ ਸੀ ਅਤੇ ਉਸ ਦੇ ਹੇਠਾਂ ਉਸ ਨੂੰ ਕਲਕਲ ਕਰਦੇ ਪਾਣੀ ਦਾ ਅਹਿਸਾਸ ਹੋ ਰਿਹਾ ਸੀ।

ਅਚਾਨਕ ਅਸਮਾਨ ਵਿਚ ਦੁਸ਼ਮਣ ਦੇ ਦੋ ਰਾਕਟ ਪਾਟੇ ਅਤੇ ਸਾਰੇ ਦਰਿਆ ਅਤੇ ਇਸ ਦੇ ਕੰਢਿਆਂ ਉਤੇ ਇਸ ਤਰ੍ਹਾਂ ਦਾ ਸਥਿਰ ਤੇ ਖੋਖਲਾ ਜਿਹਾ ਚਾਨਣ ਹੋਇਆ ਜਿਸ ਤਰ੍ਹਾਂ ਦਾ ਆਦਮੀ ਦੇ ਸੁਪਨੇ ਵਿਚ ਹੁੰਦਾ ਹੈ। ਇਵਾਨ ਤ੍ਰੋਲੋਕਨੋ ਲੰਮਾ ਪੈ ਗਿਆ ਅਤੇ ਆਪਣੇ ਢਿੱਡ ਦੇ ਭਾਰ ਹਿਠਾੜ ਵੱਲ ਰੀਂਗਦਾ ਗਿਆ। ਆਪਣੇ ਸਾਮ੍ਹਣੇ ਉਸ ਨੂੰ ਬਰਫ ਹੇਠ ਵਗਦੇ ਪਾਣੀ ਦੀ ਇਕਸਾਰ ਕਲਕਲ ਸੁਣਾਈ ਦੇ ਰਹੀ ਸੀ।

ਜਾਸੂਸ ਦੂਜੇ ਕੰਢੇ ਪਹੁੰਚ ਵੀ ਗਏ ਹੋਏ ਸਨ ਅਤੇ ਉਹ ਦੱਬੇ ਪੈਰੀਂ ਅੱਗੇ ਵਧਦੇ ਜਾ ਰਹੇ ਸਨ ਤਾਂ ਜੋ ਵੈਰੀ ਦੀ ਤਾੜ ਰੱਖਣ ਅਤੇ ਲੋੜ ਤੇ ਖਤਰੇ ਦੀ ਹਾਲਤ ਵਿਚ ਆਪਣੇ ਸੈਪਰਾਂ ਦੀ ਸਹਾਇਤਾ ਕਰਨ।

ਤ੍ਰੋਲੋਕਨੋ ਰੀਂਗਦਾ ਰੀਂਗਦਾ ਉਸ ਥਾਂ ਪਹੁੰਚ ਗਿਆ ਜਿਥੇ ਬਰਫ ਨਰਮ ਸੀ ਅਤੇ ਉਹਨੇ ਵੇਖਿਆ ਕਿ ਸਾਮ੍ਹਣੇ ਬਰਫ ਦੇ ਪਰਦੇ ਹੇਠੋਂ ਪਾਣੀ ਬਾਹਰ ਆ ਗਿਆ ਹੋਇਆ ਸੀ ਅਤੇ ਚਟਾਨੀ ਪੱਥਰਾਂ ਨਾਲ ਖਹਿੰਦਾ ਸ਼ੋਰ ਮਚਾਉਂਦਾ ਤੇ ਛਿੱਟੇ ਉਡਾਉਂਦਾ ਬੇਰੋਕ ਵਗਦਾ ਜਾਂਦਾ ਸੀ। ਤ੍ਰੋਲੋਕਨੋ ਰੀਂਗ ਕੇ ਪਾਣੀ ਵਿਚ ਹੋ ਗਿਆ ਅਤੇ ਮਲਕੜੇ ਜਿਹੇ ਬਰਫ ਨੂੰ ਆਪਣੇ ਹੇਠੋਂ ਸਰਕ ਜਾਣ ਦਿੱਤਾ। ਉਸ ਨੇ ਪਾਣੀ ਵਿਚ ਹੱਥ ਡੋਬ ਕੇ ਵੇਖਿਆ ਤੇ ਇਸ ਨਤੀਜੇ ਤੇ ਪੁਜਾ ਕਿ ਬਰਦਾਸ਼ਤ ਕੀਤਾ ਜਾ ਸਕਦਾ ਹੈ।

ਤ੍ਰੋਲੋਕਨੋ ਤੇ ਰਾਸਤੋਰਗੂਯੇਵ ਸ਼ੋਰ ਮਚਾਉਂਦੇ ਸਾਫ ਪਾਣੀ ਵਿਚ ਤੁਰ ਪਏ। ਪਾਣੀ ਇਸ ਥਾਂ ਪੇਤਲਾ ਸੀ ਤੇ ਬਹੁਤ ਕਰਕੇ ਮਸਾਂ ਹੀ ਉਹਨਾਂ ਦੇ ਗਿਟਿਆਂ ਤੱਕ ਆਉਂਦਾ ਸੀ। ਪਰ ਇਹ ਆਦਮੀ ਜੇਡੇ ਵੱਡੇ ਵੱਡੇ ਪੁਰਾਣੇ ਪੱਥਰ ਟੈਂਕਾਂ ਮਸ਼ੀਨਾਂ ਦੇ ਰਾਹ ਵਿਚ ਇਕ ਅਲੰਘ ਅੜਿਕਾ ਸਨ।

ਤ੍ਰੋਲੋਕਨੋ ਤੇ ਰਾਸਤੋਰਗੂਯੇਵ ਦੋਵੇਂ ਹੱਕੇ ਬੱਕੇ ਜਿਹੇ ਖੜੇ ਸਨ। ਇਸ ਥਾਂ ਹੋਰ ਸਭ ਕੁਝ ਠੀਕ ਠਾਕ ਸੀ ਪਰ ਇਕ ਕੰਢੇ ਤੋਂ ਦੂਜੇ ਕੰਢੇ ਤੱਕ ਚਟਾਨੀ ਪੱਥਰ ਵਿਛੇ ਪਏ ਸਨ ਅਤੇ ਇਸ ਪਥਰੀਲੀ ਥਾਂ ਤੋਂ ਹਿਠਾੜ੍ਹ ਤੇ ਉਤਾੜ੍ਹ ਵੱਲ ਦਰਿਆ ਏਨਾ ਡੂੰਘਾ ਸੀ ਕਿ ਇਸ ਨੂੰ ਪਾਰ ਨਹੀਂ ਸੀ ਕੀਤਾ ਜਾ ਸਕਦਾ।

ਕਪਤਾਨ ਸਮਿਰਨੋਵ ਪਾਣੀ ਵਿਚ ਉਤਰਿਆ ਤੇ ਸੈਪਰਾਂ ਦੇ ਕੋਲ ਆਇਆ ਅਤੇ ਉਹਨਾਂ ਨੂੰ ਆਖਿਆ ਕਿ ਉਹਨਾਂ ਨੂੰ ਬਿਨਾਂ ਕਿਸੇ ਢਿਲ ਮੱਠ ਦੇ ਇਸ ਥਾਂ ਲਾਂਘਾ ਤਿਆਰ ਕਰਨ ਦਾ ਕੰਮ ਸ਼ੁਰੂ ਕਰ ਦੇਣਾ ਚ੍ਹਾਹੀਦਾ ਹੈ।

"ਇਹਨਾਂ ਮਨਹੂਸ ਚਟਾਨਾਂ ਦਾ ਕੀ ਕੀਤਾ ਜਾਏ? ਉਡਾ ਦੇਈਏ?" ਰਾਸਤੋਰਗੂਯੇਵ ਨੇ ਪੁੱਛਿਆ।

"ਹੋਰ ਕੋਈ ਸਿਆਣੀ ਤਜਵੀਜ਼!" ਤੋਲੋਕਨੋ ਨੇ ਆਖਿਆ। "ਅੱਗ ਦੇ ਭਾਂਬੜ, ਜਦੋਂ ਜਰਮਨ ਵੀ ਬਹੁਤੀ ਦੂਰ ਨਹੀਂ! ਇਕ ਪਲ ਵਿਚ ਰੋੜ੍ਹ ਦੇਣਗੇ ਸਾਨੂੰ..."

"ਇਹਨਾਂ ਪੱਥਰਾਂ ਨੂੰ ਹੇਠਾਂ ਵੱਲ ਰੇੜ੍ਹ ਦਿਆਂਗੇ," ਕਪਤਾਨ ਨੇ ਆਖਿਆ।

"ਹਿੰਮਤ ਹੈ ਸਾਡੇ ਵਿਚ?" ਰਾਸਤੋਰਗੁਯੇਵ ਨੇ ਸ਼ੱਕ ਪ੍ਰਗਟ ਕੀਤਾ। "ਬਹੁਤ ਭਾਰੇ ਪੱਥਰ ਨੇ, ਤੇ ਜ਼ਮੀਨ ਵਿਚ ਗੱਡੇ ਪਏ ਨੇ। ਇਹਨਾਂ ਹਿਲਣਾ ਨਹੀਂ ਆਪਣੀ ਥਾਂ ਤੋਂ। ਹੱਥ ਹੀ ਨਹੀਂ ਪੈਣਾ ਇਹਨਾਂ ਨੂੰ, ਠੰਡੇ ਯਖ਼ ਤੇ ਗਿੱਲੇ ਚੀਕਣੇ, ਜਿਵੇਂ ਰੋਗ਼ਨ ਕੀਤਾ ਫੌਲਾਦ ਹੋਵੇ..."

"ਕੋਈ ਨਹੀਂ, ਮੌਤ ਸਾਮ੍ਹਣੇ ਹੋਵੇ ਤਾਂ ਹਿੰਮਤ ਆ ਜਾਂਦੀ ਏ ਬੰਦੇ ਵਿਚ," ਤੋਲੋਕਨੋ ਨੇ ਗੱਲ ਮੁਕਾਉਂਦਿਆਂ ਆਖਿਆ।

ਨੇੜੇ ਹੀ ਕਿਧਰੇ ਦੋ ਸੁਰੰਗਾਂ ਫਟ ਗਈਆਂ ਤੇ ਉਸ ਦੀਆਂ ਚਿੱਪਰਾਂ ਜੰਮੀ ਹੋਈ ਬਰਫ ਵਿਚ ਜਾ ਖੁਭੀਆਂ।

## III

ਕਪਤਾਨ ਸਮਿਰਨੋਵ ਨੇ ਤਾਲਮੇਲ ਕਰਨ ਵਾਲੇ ਅਫਸਰ ਨੂੰ ਜਾਸੂਸ ਟੋਲੀ ਦੇ ਕਮਾਂਡਰ ਕੋਲ ਇਹ ਹੁਕਮ ਦੇ ਕੇ ਭੇਜਿਆ ਕਿ ਇਸ ਪਥਰੀਲੀ ਥਾਂ ਦੇ ਹੇਠਾਂ ਵੱਲ ਧਿਆਨ ਉਖਾੜਨ ਵਾਲੀ ਜ਼ਬਰਦਸਤ ਕਾਰਵਾਈ ਕਰਨ। ਇੱਚਰ ਨੂੰ, ਉਹਨੇ ਪਥਰੀਲੀ ਥਾਂ ਕੰਮ ਕਰਨ ਲਈ ਸੈਪਰ ਇਕੱਠੇ ਕਰ ਲਏ। ਪਰ ਜਰਮਨਾਂ ਨੇ, ਇਹ ਠੀਕ ਠੀਕ ਜਾਣੇ ਬਗ਼ੈਰ ਕਿ ਕੀ ਹੋ ਰਿਹਾ ਸੀ, ਰੂਸੀਆਂ ਦਾ ਇਰਾਦਾ ਭਾਂਪ ਲਿਆ ਸੀ ਅਤੇ ਉਹ ਇਸ ਪਥਰੀਲੀ ਥਾਂ ਦੀ ਆਮ ਸੇਧ ਵੱਲ ਮਾਰਟਰ ਗੋਲੇ ਸੁਟ ਕੇ ਪਤਾ ਲਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਸੈਪਰ ਜਵਾਬੀ ਕਾਰਵਾਈ ਨਹੀਂ ਸੀ ਕਰ ਸਕਦੇ ਕਿਉਂਕਿ ਉਹਨਾਂ ਨੂੰ ਆਪਣੀ ਪੁਜ਼ੀਸ਼ਨ ਜ਼ਾਹਿਰ ਹੋ ਜਾਣ ਦਾ ਡਰ ਸੀ ਅਤੇ ਵੱਡੇ ਵੱਡੇ ਪੱਥਰਾਂ ਦੇ ਪਿੱਛੇ ਖਾਰੇ ਪਾਣੀ ਵਿਚ ਦੁਬਕੇ ਬੈਠੇ ਰਹੇ ਤੇ ਹੱਡਾਂ ਵਿਚ ਠੰਡ ਵੜ ਜਾਣ ਨਾਲ ਸਰੀਰ ਦੁਖਣ ਲੱਗ ਪਏ।

ਇਵਾਨ ਤੋਲੋਕਨੋ ਜੰਗ ਤੋਂ ਪਹਿਲਾਂ ਯੂਰਾਲ ਦੇ ਇਲਾਕੇ ਵਿਚ ਫੈਕਟਰੀਆਂ ਦੀ ਉਸਾਰੀ ਵਾਲੀ ਥਾਂ ਫੋਰਮੈਨ ਦਾ ਕੰਮ ਕਰ ਚੁੱਕਾ ਸੀ ਅਤੇ ਉਹ ਕਿਸੇ ਵੀ ਕੰਮ ਨੂੰ ਬੜੀ ਸਿਆਣਪ ਤੇ ਸਾਵਧਾਨੀ ਨਾਲ ਹੱਥ ਪਾਉਂਦਾ ਸੀ ਅਤੇ ਹੱਥ ਪਾਉਣ ਤੋਂ ਪਹਿਲਾਂ ਹੀ ਉਹਦੀ ਸਾਰੀ ਵਿਉਂਤ ਸੋਚ ਲੈਂਦਾ ਸੀ।

ਛੇ ਸੈਪਰਾਂ ਦੀ ਇਕ ਟੋਲੀ ਨੇ ਪੁਰਾਣੇ ਦਕਿਆਨੂਸੀ ਢੰਗਾਂ ਨਾਲ ਇਕ ਪੱਥਰ ਨੂੰ ਹਿਲਾਉਣ ਦੀ ਕੋਸ਼ਿਸ਼ ਕੀਤੀ। ਉਹ ਇਕੱਠੇ ਰਲ ਕੇ ਸਾਹੋ ਸਾਹ ਹੋਏ ਜ਼ੋਰ ਲਾਉਂਦੇ

ਤੇ ਇਕ ਦੂਜੇ ਨੂੰ ਹਲਾਸ਼ੇਰੀ ਦੇਂਦੇ, ਪਰ ਪੱਥਰ ਉਹਨਾਂ ਸਾਰਿਆਂ ਦੀ ਤਾਕਤ ਅਗੇ ਡੱਟਿਆ ਹੋਇਆ ਸੀ ਤੇ ਟੱਸ ਤੋਂ ਮੱਸ ਨਹੀਂ ਸੀ ਹੋਇਆ।

ਤੋਲੋਕਨੋ ਪਾਣੀ ਵਿਚ ਕੋਡਾ ਹੋਇਆ ਅਤੇ ਉਸ ਨੇ ਪੱਥਰ ਦੇ ਹੇਠਲੇ ਪਾਸੇ ਤੇ ਨਾਲ ਹੀ ਦਰਿਆ ਦੇ ਥੱਲੇ ਉਤੇ ਟੋਹ ਟਾਹ ਕੇ ਵੇਖਿਆ, ਫੇਰ ਉਸ ਨੇ ਹੇਠੋਂ ਨਿੱਕੇ ਨਿੱਕੇ ਕਈ ਪੱਥਰ ਬਾਹਰ ਕੱਢੇ ਤੇ ਦੁਸ਼ਮਣ ਦੇ ਰਾਕਟਾਂ ਨਾਲ ਹੁੰਦੇ ਚਾਨਣ ਵਿਚ ਉਹਨਾਂ ਨੂੰ ਜਾਚਿਆ ਪਰਖਿਆ। ਜਦੋਂ ਉਸ ਨੂੰ ਉਹ ਚੀਜ਼ ਮਿਲ ਗਈ ਜਿਸ ਦੀ ਉਹਨੂੰ ਤਲਾਸ਼ ਸੀ—ਇਕ ਲੰਮਾ ਜਿਹਾ, ਫਾਨੇ ਵਰਗਾ ਪੱਥਰ—ਤਾਂ ਉਹਨੇ ਉਹ ਸਾਰੀਆਂ ਚੀਜ਼ਾਂ ਜਿਹੜੀਆਂ ਭਿਜਣੀਆਂ ਨਹੀਂ ਸਨ ਚਾਹੀਦੀਆਂ, ਥੋੜਾ ਜਿਹਾ ਦੂਰ ਜੰਮੀ ਹੋਈ ਬਰਫ ਉਤੇ ਟਿਕਾ ਦਿੱਤੀਆਂ। ਫੇਰ ਉਹ ਦਰਿਆ ਵਿਚ ਹੇਠਾਂ ਝੁਕ ਗਿਆ। ਪਾਣੀ ਉਹਦੀ ਠੋਡੀ ਤੱਕ ਆ ਗਿਆ ਸੀ।

ਉਸ ਨੇ ਆਪਣੇ ਕੁਹਾੜੇ ਦੇ ਕੁੰਦੇ ਨਾਲ ਪੱਥਰ ਹੇਠਾਂ ਫਾਨਾ ਠੋਕਣਾ ਸ਼ੁਰੂ ਕੀਤਾ ਤਾਂ ਜੋ ਇਹ ਦਰਿਆ ਦੇ ਥੱਲੇ ਤੋਂ ਉਪਰ ਚੁੱਕਿਆ ਜਾਵੇ। ਪਾਣੀ ਦੇ ਅੰਦਰ ਕੁਹਾੜੇ ਨਾਲ ਉਹ ਟੋਹ ਟਾਹ ਕੇ ਹੀ ਸੱਟ ਮਾਰਦਾ ਸੀ। ਉਹਦੇ ਹੱਥ ਬਰਫੀਲੇ ਪਾਣੀ ਦੇ ਅੰਦਰ ਹੀ ਜਿਵੇਂ ਕਿਸੇ ਲੇਸਲੀ ਜਿਹੀ ਚੀਜ਼ ਵਿਚ ਹਿਲਦੇ ਸਨ ਤੇ ਛੇਤੀ ਹੀ ਉਹ ਥੱਕ ਕੇ ਸੁੰਨ ਹੋ ਗਏ। ਪਰ ਤੋਲੋਕਨੋ ਸਖ਼ਤ ਕੰਮ ਕਰਨ ਗਿੱਝਾ ਹੋਇਆ ਸੀ ਤੇ ਉਸ ਨੇ ਇਸ ਹੱਡ-ਤੋੜਵੇਂ ਪਾਲੇ ਅਤੇ ਪੱਥਰ ਦੇ ਭਾਰ ਤੇ ਕਠੋਰਤਾ ਉਤੇ ਫਤਿਹ ਪਾ ਲਈ ਸੀ। ਨਾੜੀਆਂ ਝਰੀਟਾਂ ਵਾਂਗ ਉਹਦੇ ਵੱਡੇ ਵੱਡੇ, ਯਖ਼ ਹੋਏ ਤੇ ਮੌਸਮ ਦੇ ਮਾਰੇ ਹੱਥਾਂ ਉਤੇ ਉਭਰ ਆਈਆਂ ਸਨ ਜਿਹੜੇ ਬੜੇ ਚਿਰਾਂ ਤੋਂ ਜ਼ੰਗਾਲ ਦੀ ਤਹਿ ਵਰਗੀ ਮੋਟੀ ਚਮੜੀ ਨਾਲ ਕੱਜੇ ਹੋਏ ਸਨ ਜਿਸ ਨੇ ਉਹਦੇ ਹੱਥਾਂ ਦੀਆਂ ਨਾੜੀਆਂ ਤੇ ਪੱਠਿਆਂ ਦਾ ਕੰਮ ਕਰਨ ਵਾਲਾ ਜੀਵਨ-ਨਿਘ ਸੰਭਾਲਿਆ ਹੋਇਆ ਸੀ। ਉਹ ਕਦੇ ਕਦੇ ਆਪਣੇ ਹੱਥ ਪਾਣੀ ਵਿਚੋਂ ਬਾਹਰ ਕੱਢਦਾ ਸੀ ਜਿਨ੍ਹਾਂ ਵਿਚ ਹਾਲੇ ਵੀ ਕੁਹਾੜਾ ਫੜਿਆ ਹੋਇਆ ਸੀ, ਤੇ ਉਹਨਾਂ ਨੂੰ ਹਵਾ ਵਿਚ ਉੱਚਾ ਕਰਦਾ ਸੀ ਤਾਂ ਜੋ ਮਾੜੀ ਮੋਟੀ ਹਿੰਮਤ ਆ ਜਾਵੇ ਅਤੇ ਉਸ ਤੋਂ ਬਾਦ ਫੇਰ ਪੂਰੀ ਰਫਤਾਰ ਨਾਲ ਪੱਥਰ ਹੇਠਾਂ ਫਾਨਾ ਠੋਕਣ ਅਤੇ ਪੱਥਰ ਨੂੰ ਉਸ ਥਾਂ ਤੋਂ ਹਟਾਉਣ ਲੱਗ ਜਾਂਦਾ ਸੀ।

ਸਾਡੇ ਜਾਸੂਸ ਦੂਰ ਹਿਠਾੜ ਵੱਲ, ਦੁਸ਼ਮਣ ਵੱਲ ਗੋਲੀਆਂ ਚਲਾਉਣ ਲੱਗ ਪਏ ਤਾਂ ਜੋ ਇਸ ਪਥਰੀਲੀ ਥਾਂ ਵਲੋਂ ਉਹਨਾਂ ਦਾ ਧਿਆਨ ਹਟਾਇਆ ਜਾਏ। ਪਰ ਜਰਮਨ ਪੱਥਰੀਲੀ ਥਾਂ ਦੇ ਖੇਤਰ ਵਿਚ ਮਾਰਟਰ ਗੋਲਿਆਂ ਦੀ ਢਿੱਲੀ ਮੱਠੀ ਵਰਖਾ ਵੀ ਕਰਦੇ ਰਹੇ ਤੇ ਉਸ ਪਾਸੇ ਤੋਂ ਆਉਂਦੀਆਂ ਗੋਲੀਆਂ ਦਾ ਜਵਾਬ ਵੀ ਮੋੜਦੇ ਰਹੇ। ਇਕ ਸੈਪਰ, ਨੇਚਾਯੇਵ ਦੀ ਸਿਰ ਵਿਚ ਗੋਲੇ ਦੀ ਪੱਚਰ ਵਜਣ ਨਾਲ ਮੌਤ ਹੋ ਗਈ। ਉਸ ਨੂੰ ਓਥੋਂ ਚੁੱਕ ਕੇ ਲਿਜਾਣ ਦਾ ਕੋਈ ਵਕਤ ਨਹੀਂ ਸੀ, ਇਸ ਲਈ ਉਹਨਾਂ ਨੇ ਉਸ ਦੀ ਦਿਹ ਬਰਫ ਦੇ ਕੋਲ ਕਰ ਕੇ ਟਿਕਾ ਦਿੱਤੀ।

ਰਾਸਤੋਰਗੁਯੇਵ ਵੀ ਤੋਲੋਕਨੋ ਵਾਂਗ ਹੀ, ਉਹਦੇ ਕੋਲ ਝੁਕਿਆ ਹੋਇਆ ਓਸੇ

ਹੀ ਪੱਥਰ ਵਿਚ ਫਾਨਾ ਠੋਕ ਰਿਹਾ ਸੀ। ਦੋਵਾਂ ਫਾਨਿਆਂ ਵਿਚਲੇ ਪਾੜ ਵਿਚੋਂ ਪਾਣੀ ਵਹਿ ਰਿਹਾ ਸੀ ਅਤੇ ਕਲਕਲ ਦੀ ਆਵਾਜ਼ ਕਰਦਾ ਹੋਇਆ ਚਟਾਨੀ ਪੱਥਰ ਉਤੇ ਦਰਿਆ ਦੇ ਥੱਲੇ ਦੀ ਪਕੜ ਢਿੱਲੀ ਕਰ ਰਿਹਾ ਸੀ। ਫੇਰ ਤੋਲੋਕਨੋ ਨੇ ਚਾਰ ਬੰਦਿਆਂ ਨੂੰ ਆਖਿਆ ਕਿ ਉਹ ਇਸ ਪੱਥਰ ਨੂੰ ਜਿੱਨੇ ਜ਼ੋਰ ਨਾਲ ਹਿਲਾ ਸਕਦੇ ਹਨ ਅੱਗੇ ਪਿੱਛੇ ਹਿਲਾਉਣ ਅਤੇ ਓਨਾਂ ਚਿਰ ਹਿਲਾਈ ਜਾਣ ਜਿੰਨਾ ਚਿਰ ਉਹ ਇਸ ਥਾਂ ਤੋਂ ਖਿਸਕ ਨਹੀਂ ਜਾਂਦਾ ਅਤੇ ਆਪ ਉਸ ਨੇ ਜਲਦੀ ਨਾਲ ਵਗਦੇ ਪਾਣੀ ਹੇਠੋਂ ਜਿਹੜੀ ਵੀ ਢੁਕਦੀ ਚੀਜ਼ ਹੱਥ ਆਈ ਉਹਦੇ ਹੇਠਾਂ ਧੱਕ ਦਿੱਤੀ।

ਕਪਤਾਨ ਸਮਿਰਨੋਵ ਨੇ ਤੋਲੋਕਨੋ ਦੀ ਮਿਸਾਲ ਉਤੇ ਅਮਲ ਕੀਤਾ ਅਤੇ ਚਾਰ ਚਾਰ ਤੇ ਛੇ ਛੇ ਬੰਦਿਆਂ ਦੀਆਂ ਟੋਲੀਆਂ ਬਣਾ ਕੇ ਉਹਨਾਂ ਨੂੰ ਪਹਿਲਾਂ ਹਰ ਚਟਾਨੀ ਪੱਥਰ ਹੇਠਾਂ ਫਾਨੇ ਠੋਕਣ ਅਤੇ ਫੇਰ ਮਨੁਖ ਦੇ ਬਾਹੂਬਲ ਅਤੇ ਦਰਿਆ ਦੀ ਰਲਵੀਂ ਤਾਕਤ ਨਾਲ ਉਹਨਾਂ ਨੂੰ ਉਸ ਥਾਂ ਤੋਂ ਹਟਾਉਣ ਲਾ ਦਿੱਤਾ।

ਸਭ ਤੋਂ ਪਹਿਲਾਂ ਇਵਾਨ ਤੋਲੋਕਨੋ ਵਾਲਾ ਪੱਥਰ ਹਿਲਿਆ ਤੇ ਉਸ ਨੂੰ ਰੇੜ੍ਹ ਕੇ ਕਈ ਗਜ਼ ਦੂਰ ਹਿਠਾੜ ਵੱਲ ਕਰ ਦਿੱਤਾ ਗਿਆ।

"ਬਸ, ਕਾਫੀ ਹੈ!" ਕਪਤਾਨ ਨੇ ਆਖਿਆ।

ਅਸਮਾਨ ਵਿਚ ਜਰਮਨਾਂ ਦੇ ਰਾਕਟ ਪਾਟਣੇ ਬੰਦ ਹੋ ਗਏ ਸਨ ਅਤੇ ਕਪਤਾਨ ਸਮਿਰਨੋਵ ਆਪਣੇ ਬੰਦਿਆਂ ਨੂੰ ਹਲਾਸ਼ੇਰੀ ਦੇਣ ਆਇਆ।

"ਛੇਤੀ ਕਰੋ, ਛੇਤੀ ਕਰੋ ਜਵਾਨੋ!" ਉਹ ਸੈਪਰਾਂ ਨੂੰ ਕਹਿ ਰਿਹਾ ਸੀ।

ਤੋਲੋਕਨੋ ਇਕ ਹੋਰ ਸੈਪਰ, ਤਰੋਫ਼ਿਮ ਪੋਜ਼ੀਦਾਯੇਵ ਦੀ ਥਾਂ ਜਾ ਕੰਮ ਲੱਗਾ ਜਿਹੜਾ ਪਾਲੇ ਨਾਲ ਬੁਰੀ ਤਰ੍ਹਾਂ ਆਕੜ ਗਿਆ ਸੀ। ਅਤੇ ਹੇਠਾਂ ਓਕੜਨ ਨਾਲ ਪਾਣੀ ਉਹਦੀ ਠੋਡੀ ਤੱਕ ਆ ਗਿਆ। ਉਹ ਨਹੀਂ ਸੀ ਚਾਹੁੰਦਾ ਕਿ ਪੱਥਰਾਂ ਨੂੰ ਹਟਾਉਣ ਦੇ ਕੰਮ ਵਿਚ ਕੋਈ ਵਿਘਨ ਪਵੇ।

"ਛੇਤੀ ਕਰੋ, ਛੇਤੀ," ਕਪਤਾਨ ਨੇ ਪ੍ਰੇਰਿਆ। "ਛੇਤੀ ਹੀ ਟੈਂਕ ਪਾਰ ਲੰਘਣ ਲਈ ਆ ਜਾਣਗੇ।"

ਹਨੇਰੇ ਵਿਚ ਪਾਲਾ ਵੀ ਜਿਵੇਂ ਬਹੁਤਾ ਲੱਗਦਾ ਜਾਪਦਾ ਸੀ। ਦੁਸ਼ਮਣ ਦੇ ਕੰਢੇ ਦੀ ਤਿਖੀ ਢਲਵਾਣ ਤੋਂ ਇਕ ਮਸ਼ੀਨਗੱਨ ਨੇ ਅੰਨ੍ਹੇਵਾਹ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ ਤੇ ਗੋਲੀਆਂ ਇਸ ਪਥਰੀਲੀ ਥਾਂ ਉਤੇ ਆ ਕੇ ਡਿਗ ਰਹੀਆਂ ਸਨ।

"ਥੋੜਾ ਜਿਹਾ ਚਿਰ ਹੋਰ ਉਡੀਕ ਲੈਂਦੇ," ਖਿਝੇ ਹੋਏ ਤੋਲੋਕਨੋ ਨੇ ਪਾਣੀ ਵਿਚ ਕੋਡੇ ਹੁੰਦਿਆਂ ਬੁੜਬੁੜ ਕੀਤੀ ਤੇ ਉਹਦੇ ਸਰੀਰ ਵਿਚ ਜ਼ੋਰਦਾਰ ਝੁਣਝੁਣੀਆਂ ਛਿੜ ਪਈਆਂ।

"ਇਹ ਲੜਾਈ ਹੈ, ਕਾਮਰੇਡ ਤੋਲੋਕਨੋ," ਕਪਤਾਨ ਨੇ ਕਿਹਾ।

"ਪਤਾ ਹੈ, ਕਾਮਰੇਡ ਕਪਤਾਨ!" ਤੋਲੋਕਨੋ ਨੇ ਜਵਾਬ ਦਿੱਤਾ। "ਸਾਡੇ ਲਾਲ ਸੈਨਾ ਦੇ ਸੈਪਰਾਂ ਦੇ ਦੋ ਸੱਜੇ ਹੱਥ ਨੇ: ਇਕ ਪੱਥਰ ਚੁਕਣ ਲਈ, ਦੂਜਾ ਗੋਲੀ ਚਲਾਉਣ ਲਈ..."

ਹੇਠੋਂ ਉਖੜ ਗਏ ਪੱਥਰ ਆਪਣੀ ਸਦੀਆਂ ਪੁਰਾਣੀ ਥਾਂ ਤੋਂ ਖਿਸਕਣ ਲੱਗੇ।

ਜਦੋਂ ਪੱਥਰ ਹਟਾ ਕੇ ਲਾਂਘਾ ਸਾਫ ਕਰ ਦਿੱਤਾ ਗਿਆ ਤਾਂ ਕਪਤਾਨ ਨੇ ਇਹ ਪੱਕ ਕਰਨ ਲਈ ਪਾਣੀ ਦੀ ਧਾਰ ਵਿਚ ਤੁਰ ਕੇ ਵੇਖਿਆ ਕਿ ਹੁਣ ਇਸ ਰਸਤਿਓਂ ਲੰਘਿਆ ਜਾ ਸਕਦਾ ਹੈ ਜਾਂ ਨਹੀਂ।

ਸੈਪਰ ਦੁਸ਼ਮਣ ਦੇ ਕੰਢੇ ਦੇ ਵਾਧੇ ਹੇਠਾਂ ਪਾਣੀ ਵਿਚੋਂ ਜਾ ਨਿਕਲੇ। ਦੁਸ਼ਮਣ ਦੇ ਮੋਰਚੇ ਅਜੇ ਹੋਰ ਅਗੇ ਸਨ ਅਤੇ ਇਸ ਥਾਂ ਕੰਢੇ ਦੇ ਐਨ ਹੇਠਾਂ ਕੋਈ ਖਤਰਾ ਨਹੀਂ ਸੀ। ਹਵਾ ਲੱਗਦਿਆਂ ਹੀ, ਸੈਪਰਾਂ ਦੇ ਜਿਸਮਾਂ ਤੇ ਬਰਫ ਦੀ ਪੇਪੜੀ ਜੰਮ ਗਈ ਪਰ ਛੇਤੀ ਹੀ ਉਹ ਨਿਘੇ ਹੋ ਗਏ ਅਤੇ ਸਗੋਂ ਕੰਮ ਕਰਨ ਨਾਲ ਉਹਨਾਂ ਨੂੰ ਗਰਮੀ ਮਹਿਸੂਸ ਹੋਣ ਲੱਗੀ। ਉਹਨਾਂ ਨੇ ਆਪਣੇ ਬੇਲਚਿਆਂ ਨਾਲ ਚੀਕਣੀ ਮਿੱਟੀ ਦੇ ਇਸ ਵਾਧੇ ਨੂੰ ਪੁਟਿਆ ਤੇ ਕੁਝ ਢਾਲਵਾਂ ਜਿਹਾ ਰਾਹ ਬਣਾ ਦਿੱਤਾ ਤਾਂ ਜੋ ਟੈਂਕ ਪਾਣੀ ਵਿਚੋਂ ਸਿਧੇ ਹੀ ਬਿਨਾਂ ਕਿਸੇ ਔਖ ਦੇ ਉਪਰ ਚੜ੍ਹ ਜਾਣ ਅਤੇ ਪੂਰੀ ਰਫਤਾਰ ਨਾਲ ਦੁਸ਼ਮਣ ਵੱਲ ਵਧ ਜਾਣ।

ਸੈਪਰਾਂ ਦੀਆਂ ਜੈਕਟਾਂ ਪਸੀਜ ਗਈਆਂ ਸਨ ਤੇ ਉਹਨਾਂ ਵਿਚੋਂ ਭਾਫ ਉਠ ਰਹੀ ਸੀ। ਕਪਤਾਨ ਸਮਿਰਨੋਵ ਰਾਹ ਦੀ ਢਲਵਾਣ ਨੂੰ ਮੁੜ ਮੁੜ ਮਾਪਦਾ ਸੀ। ਉਹ ਇਹ ਪੱਕ ਕਰਨਾ ਚਾਹੁੰਦਾ ਸੀ ਕਿ ਇਸ ਦੀ ਪੁਟਾਈ ਵਿਚ ਲੋੜ ਤੋਂ ਵਧ ਇਕ ਮਿੰਟ ਵੀ ਜ਼ਾਇਆ ਨਾ ਕੀਤਾ ਜਾਏ ਪਰ ਇਸ ਦੇ ਨਾਲ ਹੀ ਇਹ ਟੈਂਕਾਂ ਵਾਸਤੇ ਇਕ ਸੌਖਾ ਰਾਹ ਵੀ ਬਣ ਜਾਏ ਅਤੇ ਇੰਜਣਾਂ ਨੂੰ ਬਹੁਤਾ ਜ਼ੋਰ ਨਾ ਲਾਉਣਾ ਪਵੇ।

ਮਾਰਟਰ ਗੋਲੇ ਤੇ ਮਸ਼ੀਨਗੱਨ ਦੀਆਂ ਗੋਲੀਆਂ ਦੀਆਂ ਬਾੜ੍ਹਾਂ ਟੀਂ ਟੀਂ ਕਰਦੀਆਂ ਸੈਪਰਾਂ ਦੇ ਸਿਰਾਂ ਉਤੋਂ ਦੀ ਲੰਘਦੀਆਂ ਸਨ ਅਤੇ ਪੱਥਰੀਲੀ ਥਾਂ ਉਤੇ ਪਾਣੀ ਤੇ ਬਰਫ ਵਿਚ ਜਾਂ ਡਿਗਦੀਆਂ ਸਨ।

"ਆਪਣੀ ਜ਼ਿੰਦਗੀ ਵਿਚ ਇਕੱਲੇ ਇਵਾਨ ਤੋਲੋਕਨੋ ਨੇ ਹੀ ਕਿੱਨੇ ਮਕਾਨ ਤੇ ਕਿੱਨੀਆਂ ਹੋਰ ਲਾਭਦਾਇਕ ਚੀਜ਼ਾਂ ਬਣਾਈਆਂ ਹੋਣਗੀਆਂ?" ਉਹਦੇ ਵੱਲ ਵੇਖ ਕੇ ਕਪਤਾਨ ਨੇ ਸੋਚਿਆ।

ਉਸ ਨੇ ਤੋਲੋਕਨੋ ਨੂੰ ਇਹ ਸਵਾਲ ਪੁੱਛਿਆ ਜਿਹੜਾ ਇਸ ਵੇਲੇ ਆਪਣੇ ਸਾਮ੍ਹਣਿਓਂ ਮਿੱਟੀ ਪੁਟ ਰਿਹਾ ਸੀ।

"ਯਾਦ ਨਹੀਂ, ਕਾਮਰੇਡ ਕਪਤਾਨ," ਉਸ ਨੇ ਜਵਾਬ ਦਿੱਤਾ। "ਚਾਲੀ ਕਮੀਜ਼ਾਂ ਮੇਰੀ ਪਿੱਠ ਦੇ ਮੁੜ੍ਹਕੇ ਨਾਲ ਗਲ ਕੇ ਪਾਟ ਗਈਆਂ। ਤੇ ਜਦੋਂ ਦੀ ਲੜਾਈ ਸ਼ੁਰੂ ਹੋਈ ਏ ਮੈਂ ਚਾਰ ਵੱਡੇ ਕੋਟ ਹੰਢਾ ਲਏ ਨੇ ਤੇ ਦੋ ਭੇਡ ਦੀ ਖੱਲ ਦੇ ਛੋਟੇ ਕੋਟ। ਏਸ ਵੇਲੇ ਮੈਂ ਸਤਵਾਂ ਕੋਟ ਪਾਇਆ ਹੋਇਆ ਏ। ਪਰ ਅਜੇ ਜਾਨ ਹੈ ਬੁੱਢੇ ਘੋੜੇ ਵਿਚ!"

"ਤੇ ਇਵਾਨ ਤੋਲੋਕਨੋ, ਹੋ ਸਕਦਾ ਹੈ, ਅਜ ਹੀ ਰਣਖੇਤਰ ਵਿਚ ਆਖਰੀ ਦਮ ਤੋੜ ਜਾਵੇ," ਕਪਤਾਨ ਨੇ ਸੋਚਿਆ।

ਜਦੋਂ ਟੈਂਕਾਂ ਵਾਸਤੇ ਢਾਲਵਾਂ ਰਸਤਾ ਤਿਆਰ ਹੋਣ 'ਤੇ ਆ ਗਿਆ ਤਾਂ ਕਪਤਾਨ ਨੇ ਸਿਗਨਲ-ਮੈਨ ਨੂੰ ਹੁਕਮ ਦਿੱਤਾ ਕਿ ਉਹ ਉਤਾੜੂ ਵੱਲ ਥੋੜਾ ਜਿਹਾ ਅੱਗੇ ਜਾ ਕੇ ਰਾਕਟ ਚਲਾ ਕੇ ਸਿਗਨਲ ਦੇ ਦੇਵੇ ਕਿ ਟੈਂਕਾਂ ਵਾਸਤੇ ਰਾਹ ਸਾਫ ਹੋ ਗਿਆ ਹੈ ਤੇ ਪਿਆਦਾ ਫੌਜ ਦੇ ਰਾਹ ਵਿਚ ਵੀ ਕੋਈ ਗੰਭੀਰ ਅੜਿਕਾ ਨਹੀਂ ਰਿਹਾ।

ਜਰਮਨ ਵੀ ਵੱਖ ਵੱਖ ਰੰਗਾਂ ਦੇ ਰਾਕਟ ਚਲਾ ਕੇ ਆਪਸ ਵਿਚ ਬਾਤ ਚੀਤ ਕਰਨ ਲੱਗ ਪਏ। ਇਵਾਨ ਤੋਲੋਕਨੋ ਨੇ ਅਸਮਾਨ ਵੱਲ ਨਜ਼ਰ ਮਾਰੀ ਜਿਹੜਾ ਰਾਕਟਾਂ ਦੇ ਖਾਮੋਸ਼ ਰੰਗਾਂ ਦੇ ਲਿਸ਼ਕਾਰਿਆਂ ਨਾਲ ਜਗਮਗਾ ਉਠਦਾ ਸੀ ਜਿਨ੍ਹਾਂ ਦੇ ਹੌਲੀ ਹੌਲੀ ਬੁਝਦੇ ਜਾਂਦੇ ਚੰਗਿਆੜਿਆਂ ਦਾ ਮੀਂਹ ਵਰ੍ਹ ਰਿਹਾ ਸੀ।

## IV

ਅੱਧੀ ਰਾਤ ਤੋਂ ਮਗਰੋਂ ਮੁਕੰਮਲ ਖਾਮੋਸ਼ੀ ਤਾਰੀ ਹੋ ਗਈ। ਜਾਸੂਸਾਂ ਦੀ ਟੋਲੀ ਨੇ ਦੁਸ਼ਮਣ ਦਾ ਧਿਆਨ ਖਿਚਣ ਲਈ ਗੋਲੀਆਂ ਚਲਾਉਣੀਆਂ ਬੰਦ ਕਰ ਦਿੱਤੀਆਂ। ਸੈਪਰ ਆਪਣੀ ਪੁੱਟੀ ਹੋਈ ਢਾਲਵੀਂ ਖੰਦਕ ਵਿਚ ਲੰਮੇ ਪੈ ਗਏ ਤੇ ਟੈਂਕਾਂ ਦੇ ਆਉਣ ਤੱਕ ਝੋਕਾਂ ਲੈਂਦੇ ਰਹੇ।

ਵਕਤ ਆਉਣ 'ਤੇ ਕਪਤਾਨ ਨੇ ਸੈਨਿਕਾਂ ਨੂੰ ਜਗਾਇਆ ਤੇ ਉਹਨਾਂ ਨੂੰ ਟੈਂਕਾਂ ਉਤੇ ਚੜ੍ਹਨ ਲਈ ਤਿਆਰ ਹੋਣ ਦਾ ਹੁਕਮ ਦਿੱਤਾ।

ਇਵਾਨ ਤੋਲੋਕਨੋ ਨੇ ਠਰ੍ਹੰਮੇ ਨਾਲ ਆਪਣੇ ਸਾਜ਼ ਸਾਮਾਨ ਦੀ ਪੜਤਾਲ ਕੀਤੀ ਤੇ ਇਸ ਵੇਲੇ ਦੀ ਖਾਮੋਸ਼ ਰਾਤ ਦੀਆਂ ਬਿੜਕਾਂ ਲੈਣ ਲੱਗਾ ਜਿਸ ਵਿਚ ਪੱਥਰਾਂ ਉਤੋਂ ਵਗਦੇ ਦਰਿਆ ਦੀ ਇਕਸਾਰ ਕਲਕਲ ਤੋਂ ਬਗੈਰ ਹੋਰ ਕੋਈ ਆਵਾਜ਼ ਨਹੀਂ ਸੀ ਆਉਂਦੀ।

ਤੱਦ ਤੋਲੋਕਨੋ ਨੂੰ ਟੈਂਕਾਂ ਦੇ ਮਾਲ੍ਹਦਾਰ ਪੱਟਿਆਂ ਹੇਠਾਂ ਛੋਟੇ ਛੋਟੇ ਪੱਥਰਾਂ ਦੀ ਕਰਚ ਕਰਚ, ਇੰਜਨਾਂ ਦੀ ਗੜਗੜਾਹਟ ਅਤੇ ਹਿਲ ਗਏ ਪਾਣੀ ਦੀ ਛਪ ਛਪ ਦੀ ਆਵਾਜ਼ ਸੁਣਾਈ ਦਿੱਤੀ। ਉਸ ਨੂੰ ਟੈਂਕਾਂ ਦੇ ਦਰਿਆ ਤੱਕ ਪੁਜਣ ਦੀ ਆਵਾਜ਼ ਨਹੀਂ ਸੀ ਸੁਣੀ, ਉਹ ਬਹੁਤ ਹੌਲੀ ਹੌਲੀ ਬਿਨਾਂ ਖੜਕੇ ਦੜਕੇ ਦੇ ਅੱਗੇ ਆ ਗਏ ਸਨ। ਉਹਨਾਂ ਦੇ ਇੰਜਨਾਂ ਦੀ ਆਵਾਜ਼ ਏਨੀ ਹੌਲੀ ਰੱਖੀ ਗਈ ਸੀ ਕਿ ਬਸ ਹੌਲੀ ਹੌਲੀ ਘੁਰ ਘੁਰ ਹੀ ਕਰਦੇ ਸਨ।

ਟੈਂਕ ਅਹਿਸਤਾ ਨਾਲ ਢਾਲਵੇਂ ਰਸਤੇ ਵੱਲ ਸਰਕੇ ਤਾਂ ਜੋ ਸੈਪਰ ਪਿਆਦਿਆਂ ਦੇ ਨਾਲ ਰਲਣ ਲਈ ਉਪਰ ਚੜ੍ਹ ਆਉਣ ਜਿਹੜੇ ਪਹਿਲਾਂ ਹੀ ਬਕਤਰਾਂ ਉਤੇ ਟਿਕੇ ਹੋਏ ਸਨ। ਫੇਰ ਉਹ ਉਛਲਦੇ ਹੋਏ ਅੱਗੇ ਵਧੇ ਤੇ ਹਨੇਰੇ ਵਿਚ ਪੂਰੀ ਰਫਤਾਰ ਨਾਲ ਦੁਸ਼ਮਣ ਵੱਲ ਦੌੜ ਪਏ।

ਇਵਾਨ ਤੋਲੋਕਨੋ ਵੀ ਛਾਲ ਮਾਰ ਕੇ ਓਸੇ ਟੈਂਕ ਉਤੇ ਚੜ੍ਹ ਗਿਆ ਜਿਸ ਉਤੇ ਕਪਤਾਨ ਸਮਿਰਨੋਵ ਚੜ੍ਹਿਆ ਸੀ। ਉਸ ਨੇ ਬਕਤਰ ਉਤੇ ਇਕ ਨਿੱਘੀ ਥਾਂ ਲਭ ਲਈ ਤੇ ਓਥੇ ਆਪਣੇ ਹੱਥ ਨਿੱਘੇ ਕੀਤੇ।

ਦੁਸ਼ਮਣ ਨੇ ਟੈਂਕ ਵੇਖ ਲਏ ਤੇ ਉਹਨਾਂ ਨੇ ਲੰਮੀ ਮਾਰ ਕਰਨ ਵਾਲੀਆਂ ਤੋਪਾਂ ਵਿਚੋਂ ਗੋਲੇ ਵਰ੍ਹਾਉਣੇ ਸ਼ੁਰੂ ਕਰ ਦਿੱਤੇ। ਟੈਂਕ ਕਦੇ ਹੌਲੀ ਚਲਦੇ ਤੇ ਕਦੇ ਹਵਾ ਵਾਂਗ ਅੱਗੇ ਵਧਦੇ, ਕਦੇ ਸਜੇ ਹੁੰਦੇ ਤੇ ਕਦੇ ਖੱਬੇ ਹੁੰਦੇ ਗੋਲਿਆਂ ਦੀ ਮਾਰ ਤੋਂ ਬਚਦੇ ਹੋਏ, ਤੇ ਆਮ ਕਰਕੇ ਮਿਥੇ ਹੋਏ ਰਾਹ ਉਤੇ ਅੱਗੇ ਹੀ ਅੱਗੇ ਵਧਦੇ ਗਏ।

ਉਹਨਾਂ ਦੇ ਇੰਜਨ ਪੂਰੀ ਆਵਾਜ਼ ਨਾਲ ਗੜਗੜਾ ਰਹੇ ਸਨ ਜਦੋਂ ਟੈਂਕ ਤੇਜ਼ੀ ਨਾਲ ਇਕ ਪਿੰਡ ਵਿਚ ਜਾ ਵੜੇ ਜਿਸ ਦੇ ਮਕਾਨ ਖਾਲੀ, ਨਿਰਜਿੰਦ ਖੋਲੇ ਬਣੇ ਹੋਏ ਸਨ। ਟੈਂਕਾਂ ਉਤੇ ਬੈਠੇ ਫੌਜੀਆਂ ਨੇ ਆਪਣੀਆਂ ਮਸ਼ੀਨਗੱਨਾਂ ਤਿਆਰ ਕਰ ਲਈਆਂ ਸਨ ਪਰ ਪਿੰਡ ਵਿਚ ਤਾਂ ਇਕ ਵੀ ਆਦਮੀ ਨਜ਼ਰ ਨਹੀਂ ਸੀ ਆਇਆ। ਸਿਰਫ ਪਿੰਡ ਦੇ ਆਖਰੀ ਛੋਟੇ ਜਿਹੇ ਮਕਾਨ ਵਿਚੋਂ ਮਸ਼ੀਨਗੱਨ ਦੀਆਂ ਗੋਲੀਆਂ ਦੀ ਮਾਰੂ ਬਾੜ੍ਹ ਆਈ ਸੀ ਜਦੋਂ ਉਹ ਪਿੰਡ ਵਿਚੋਂ ਨਿਕਲ ਰਹੇ ਸਨ। ਇਕ ਟੈਂਕ ਸਿੱਧਾ ਉਸ ਮਕਾਨ ਉਤੇ ਜਾ ਚੜ੍ਹਿਆ ਅਤੇ ਅੰਦਰ ਵੜੇ ਦੁਸ਼ਮਣ ਨੂੰ ਮਿੱਟੀ ਮਲਬੇ ਵਿਚ ਦੱਬ ਦਿੱਤਾ।

ਜੇ ਕੋਈ ਜਰਮਨ ਪਿਛੇ ਬਚੇ ਰਹਿ ਵੀ ਗਏ ਸਨ ਤਾਂ ਉਹ ਸਾਡੀ ਪਿਆਦਾ ਫੌਜ ਦੇ ਪੁਜਣ ਤੱਕ ਜਿਊਂਦੇ ਰਹਿ ਸਕਦੇ ਸਨ। ਰਾਹ ਵਿਚ ਆਉਂਦੇ ਇੱਕਾ ਦੁੱਕਾ ਜਰਮਨ ਪਿੱਛੇ ਪ੍ਰੇਸ਼ਾਨ ਹੋਣ ਦਾ ਟੈਂਕਾਂ ਕੋਲ ਵਕਤ ਨਹੀਂ ਸੀ। ਉਹਨਾਂ ਉਤੇ ਆਪਣੀ ਤਾਕਤ ਨੂੰ ਜ਼ਾਇਆ ਕਰਨਾ ਵਿਅਰਥ ਸੀ।

ਜਰਮਨ ਤੋਪਾਂ ਦੀ ਗੋਲਾਬਾਰੀ ਪਲੋ ਪਲ ਵਧੇਰੇ ਜ਼ੋਰਦਾਰ ਹੁੰਦੀ ਜਾ ਰਹੀ ਸੀ, ਅਤੇ ਤੋਲੋਕਨੋ ਨੂੰ ਮਹਿਸੂਸ ਹੋਇਆ ਜਿਵੇਂ ਵਾਤਾਵਰਣ ਅਚਾਨਕ ਹੀ ਕੁਝ ਵਧੇਰੇ ਹਨੇਰਾ ਹੋ ਗਿਆ ਹੋਵੇ। ਤੋਲੋਕਨੋ ਨੇ ਟੈਂਕ ਉਤੇ ਆਪਣੇ ਸਾਮ੍ਹਣੇ ਝਾਕ ਕੇ ਵੇਖਿਆ ਤਾਂ ਧੁੰਦਲੀ ਜਿਹੀ, ਇਕ ਕਾਲੀ ਥਾਂ ਨਜ਼ਰ ਆਈ ਜਿਥੇ ਕਿਸੇ ਕਿਸੇ ਵੇਲੇ ਅਸਮਾਨ ਵੱਲ ਤਿੱਖੀਆਂ ਜੀਭਾਂ ਵਾਲੇ ਭੰਬੂਕੇ ਉਠਦੇ ਸਨ। ਇਹ ਤਾਂ ਇਕ ਪਿੰਡ ਨੂੰ ਅੱਗ ਲੱਗੀ ਹੋਈ ਸੀ। ਪਰ ਇਸ ਪਿੰਡ ਵਿਚੋਂ, ਇਸ ਦੇ ਉਜੜੇ ਹੋਏ ਗਿਰਜੇ ਵਿਚੋਂ, ਇਸ ਦੇ ਮਜ਼ਾਰਾਂ ਤੇ ਖੂਹਾਂ ਵਿਚੋਂ ਵਿਰੋਧ ਦੇ ਨੀਲੇ ਖੰਜਰਾਂ ਦੀਆਂ ਲਿਸ਼ਕਾਂ ਪੈਂਦੀਆਂ ਸਨ।

ਜਿਸ ਟੈਂਕ ਉਤੇ ਤੋਲੋਕਨੋ ਬੈਠਾ ਹੋਇਆ ਸੀ, ਉਹ ਇਸ ਵੇਲੇ ਅੱਗੇ ਵਧ ਰਿਹਾ ਸੀ, ਇਸ ਦਾ ਇੰਜਨ ਪੂਰੇ ਜ਼ੋਰ ਨਾਲ ਗਰੜ ਗਰੜ ਕਰ ਰਿਹਾ ਸੀ, ਉਸ ਦੀ ਵੱਡੀ ਸਾਰੀ ਨਾਲੀ ਵਿਚੋਂ ਹੁੰਦੇ ਧਮਾਕਿਆਂ ਦੀ ਗੂੰਜ ਉਠ ਰਹੀ ਸੀ ਅਤੇ ਟੈਂਕ ਦੇ ਉਪਰ ਬੈਠੇ ਫੌਜੀ ਲੜਾਈ ਦੇ ਜੋਸ਼ ਵਿਚ ਆਏ ਹੋਏ ਅੰਨ੍ਹੀ ਬੇਪ੍ਰਵਾਹੀ ਨਾਲ ਨਾਹਰੇ ਮਾਰ ਰਹੇ ਸਨ, ਸ਼ੋਰ ਮਚਾ ਰਹੇ ਸਨ।

ਹੁਕਮ ਮਿਲਣ 'ਤੇ ਜਵਾਨਾਂ ਨੇ ਟੈਂਕ ਤੋਂ ਛਾਲਾਂ ਮਾਰ ਦਿੱਤੀਆਂ ਤੇ ਪਿੰਡ ਨੂੰ ਘੇਰਾ ਪਾਉਣ ਭਜ ਉਠੇ।

## V

ਕਪਤਾਨ ਸਮਿਰਨੋਵ ਆਪਣੇ ਸੈਪਰਾਂ ਨੂੰ, ਪਿੰਡ ਦੇ ਪਾਸਿਓਂ ਦੀ ਖੇਤਾਂ ਵਿਚੋਂ ਲੰਘਦਾ ਹੋਇਆ, ਪੱਛਮ ਵੱਲ ਲੈ ਗਿਆ ਤੇ ਇਸ ਤਰ੍ਹਾਂ ਉਹ ਲੜਾਈ ਨੂੰ ਆਪਣੇ ਪਿੱਛੇ ਛੱਡ ਗਏ। ਇਥੇ ਉਹਨਾਂ ਨੇ ਨਵੇਂ ਹਿਫਾਜ਼ਤੀ ਮੋਰਚੇ ਕਾਇਮ ਕਰਨੇ ਸਨ ਤੇ ਓਦੋਂ ਤੱਕ ਟੈਂਕਾਂ ਨੇ ਅਤੇ ਉਹਨਾਂ ਦੇ ਪਿੱਛੇ ਪਿੱਛੇ ਆ ਰਹੇ ਪਿਆਦਾ ਤੇ ਮਸ਼ੀਨਬੰਦ ਦੱਸਤਿਆਂ ਨੇ ਪਿੰਡ ਦੀ ਨਾਕਾਬੰਦੀ ਕਰੀ ਰੱਖਣੀ ਸੀ ਤੇ ਦੁਸ਼ਮਣ ਦਾ ਸਫਾਇਆ ਕਰਨਾ ਸੀ।

ਥਾਂ ਦੀ ਜਾਂਚ-ਪੜਤਾਲ ਕਰਨ ਲਈ ਸਮਿਰਨੋਵ ਨੇ ਇਵਾਨ ਤੋਲੋਕਨੋ ਨੂੰ ਆਪਣੇ ਨਾਲ ਲੈ ਲਿਆ।

ਪ੍ਰਭਾਤ ਦੇ ਧੁੰਦਲਕੇ ਜਿਹੇ ਵਿਚ ਉਹ ਆਪਣੇ ਸਾਮ੍ਹਣੇ ਬਰਫ ਕੱਜੇ ਵਿਸ਼ਾਲ ਰੂਸੀ ਮੈਦਾਨ ਵੇਖ ਰਹੇ ਸਨ ਜਿਸ ਵਿਚ ਖੱਡਾਂ ਖਾਈਆਂ ਦੇ ਕਾਲੇ ਕਾਲੇ ਖਿੱਤੇ ਸਨ।

ਕਪਤਾਨ ਸਮਿਰਨੋਵ ਚਾਹੁੰਦਾ ਸੀ ਕਿ ਇਕ ਲੰਮੀ ਕਤਾਰ ਵਿਚ ਖੰਦਕਾਂ ਦੀ ਪੁਟਾਈ ਕੀਤੀ ਜਾਵੇ ਜਿਹੜੀ ਇਕ ਖੱਡ ਦੀ ਢਲਵਾਣ ਉਤੇ ਬਣੇ ਪੱਕੇ-ਮੋਰਚੇ ਤੱਕ ਜਾਂਦੀ ਹੋਵੇ। ਪਰ ਤੋਲੋਕਨੋ ਨੇ ਉਹਨੂੰ ਸਲਾਹ ਦਿੱਤੀ ਕਿ ਖੰਦਕ ਕੁਝ ਨੇੜੇ, ਖੁਲ੍ਹੀ ਜ਼ਮੀਨ ਉਤੇ ਬਣਾਈ ਜਾਏ ਜਿਥੇ ਝਾੜੀਆਂ ਉੱਗੀਆਂ ਹੋਈਆਂ ਹਨ ਤਾਂ ਜੋ ਇਹ ਝਾੜੀਆਂ ਸਾਡੀਆਂ ਪਿੱਠਾਂ ਪਿੱਛੇ ਹੋਣ, ਸਾਡੀ ਆਪਣੀ ਜ਼ਮੀਨ ਉਤੇ—ਇਸ ਦਾ ਫੌਜੀਆਂ ਨੂੰ ਫਾਇਦਾ ਹੋ ਸਕਦਾ ਹੈ। ਕਪਤਾਨ ਨੇ ਇਹ ਸਿਆਣੀ ਸਲਾਹ ਮੰਨ ਲਈ।

ਤੋਲੋਕਨੋ ਨੇ ਸਲਾਹ ਦਿੱਤੀ ਕਿ ਦੂਜਾ ਲਕੜੀ ਦਾ ਪੱਕਾ-ਮੋਰਚਾ ਖੱਡ ਦੇ ਮੂੰਹ ਵਿਚ ਬਣਾਇਆ ਜਾਏ ਤਾਂ ਜੋ ਇਹਦੇ ਤੇ ਦੂਜੀ ਖੱਡ ਵਿਚਕਾਰਲੇ ਲਾਂਘੇ ਵਾਲੀ ਚਰਾਂਦ ਸਾਡੀ ਧਰਤੀ ਉਤੇ ਰਹਿ ਜਾਏ।

"ਕੀ ਬੋਲਦਾ ਏਂ ਤੂੰ, ਇਵਾਨ ਤੋਲੋਕਨੋ!" ਕ੍ਰੋਧ ਜਿਹੇ ਵਿਚ ਆ ਕੇ ਕਪਤਾਨ ਨੇ ਆਖਿਆ। "ਅਸੀਂ ਏਥੇ ਡੰਗਰ ਚਰਾਉਣ ਆਏ ਹਾਂ? ਕੀ ਸਮਝਦਾ ਏਂ, ਅਸੀਂ ਕਿਸਾਨ ਹਾਂ?"

"ਜਿਵੇਂ ਤੁਸੀਂ ਕਹਿੰਦੇ ਹੋ, ਕਪਤਾਨ," ਤੋਲੋਕਨੋ ਨੇ ਪਛਤਾਵੇ ਜਿਹੇ ਨਾਲ ਜਵਾਬ ਦਿੱਤਾ। "ਅਸੀਂ ਕਿਸਾਨ ਨਹੀਂ, ਫੌਜੀ ਆਂ, ਪਰ ਅਸੀਂ ਅਸਲ ਵਿਚ ਦੋਵੇਂ..."

"ਵਗਿਆ ਜਾ ਤੇ ਬੰਦਿਆਂ ਨੂੰ ਲਿਆ," ਕਪਤਾਨ ਨੇ ਹੁਕਮ ਦਿੱਤਾ।

ਖੰਦਕਾਂ ਪੁਟ ਰਹੇ ਸੈਪਰ ਆਪਣੇ ਰੰਗ ਵਿਚ ਸਨ। ਇਸ ਨਾਲ ਉਹਨਾਂ ਨੂੰ ਹਲ ਵਾਹੁਣ ਦੇ ਚੇਤੇ ਆ ਗਏ ਅਤੇ ਉਹ ਤਨਮਨ ਲਾ ਕੇ ਕੰਮ ਵਿਚ ਲੱਗੇ ਹੋਏ ਸਨ। ਉਹ ਜਿਵੇਂ ਜਿਵੇਂ ਡੂੰਘੀ ਪੁਟਾਈ ਕਰਦੇ ਜਾਂਦੇ, ਓਨਾ ਹੀ ਬਹੁਤਾ ਨਿੱਘ ਤੇ ਬਹੁਤੀ ਸਲਾਮਤੀ ਮਹਿਸੂਸ ਕਰਦੇ।

ਤੜਕਾ ਹੋ ਗਿਆ ਅਤੇ ਪਿੰਡ ਵਿਚ ਲੜਾਈ ਅਜੇ ਵੀ ਹੋ ਰਹੀ ਸੀ। ਕਪਤਾਨ ਨੂੰ ਇਸ ਗੱਲ ਦੀ ਮਾੜੀ ਜਿਹੀ ਚਿੰਤਾ ਸੀ ਕਿ ਸਾਡੇ ਅਗਵਾਨੂੰ ਦੱਸਤੇ ਵਿਉਂਤ ਅਨੁਸਾਰ ਨਹੀਂ ਪਹੁੰਚ ਸਕੇ ਸਨ। ਉਸ ਨੇ ਆਪਣੀਆਂ ਹਿਫਾਜ਼ਤੀ ਚੌਕੀਆਂ ਨੂੰ ਹੋਰ ਮਜ਼ਬੂਤ ਕਰਨ ਦਾ ਫੈਸਲਾ ਕੀਤਾ ਅਤੇ ਇਵਾਨ ਤੋਲੋਕਨੋ ਸਮੇਤ ਪੰਜ ਪਹਿਲੇ ਹੀ ਤਾਇਨਾਤ ਕੀਤੇ ਗਏ ਸੰਤਰੀਆਂ ਵਿਚ ਜਾ ਸ਼ਾਮਲ ਹੋਣ ਲਈ ਭੇਜ ਦਿੱਤੇ। "ਥੋੜਾ ਬਹੁਤ ਆਰਾਮ ਕਰ ਲਵੇਗਾ," ਕਪਤਾਨ ਨੇ ਸੋਚਿਆ ਸੀ।

ਤੋਲੋਕਨੋ ਨੇ ਬਰਫ ਨਾਲ ਪੂੰਝ ਕੇ ਆਪਣਾ ਬੇਲਚਾ ਸਾਫ ਕੀਤਾ, ਆਪਣੀ ਮਸ਼ੀਨਗੱਨ ਕੱਛੇ ਮਾਰੀ, ਆਪਣੀ ਪੇਟੀ ਵਿਚ ਲੱਗੇ ਗਰਨੇਡਾਂ ਦੀ ਪੜਤਾਲ ਕੀਤੀ ਅਤੇ ਪਛਮ ਵਾਲੇ ਪਾਸੇ ਤੁਰ ਪਿਆ। ਕਪਤਾਨ ਨੇ ਉਸ ਨੂੰ ਸਮਝਾ ਦਿੱਤਾ ਸੀ ਕਿ ਕਿਧਰ ਜਾਣਾ ਹੈ ਤੇ ਕਿੰਨੀ ਦੂਰ ਜਾਣਾ ਹੈ ਅਤੇ ਛੇਤੀ ਹੀ ਤੋਲੋਕਨੋ ਦੋਹਾਂ ਖੱਡਾਂ ਵਿਚਲੇ ਪਾੜ ਦੀ ਕੰਧੀ ਉਤੋਂ ਨਜ਼ਰੋਂ ਓਹਲੇ ਹੋ ਗਿਆ।

ਤੋਲੋਕਨੋ ਦੁਸ਼ਮਣ ਦੇ ਵਧ ਤੋਂ ਵਧ ਨੇੜੇ ਚਲੇ ਜਾਣਾ ਚਾਹੁੰਦਾ ਸੀ, ਇਸ ਲਈ ਕਿ ਜੇਕਰ ਦੁਸ਼ਮਣ ਇਸ ਵੇਲੇ ਰੂਸੀ ਪਿੰਡ ਵਿਚ ਮਰ ਰਹੇ ਆਪਣੇ ਬੰਦਿਆਂ ਵਾਸਤੇ ਕੁਮਕ ਭੇਜਣ ਤਾਂ ਉਹ ਸਭ ਤੋਂ ਪਹਿਲਾਂ ਵੇਖ ਲਵੇ। ਉਹ ਸੜੇ ਝੁਲਸੇ ਇਕੋ ਇਕ ਦਿਆਰ ਦੇ ਤਣੇ ਕੋਲ ਖਲੋ ਗਿਆ ਤੇ ਆਪਣੇ ਚਾਰ ਚੁਫੇਰੇ ਨਜ਼ਰ ਮਾਰ ਕੇ ਵੇਖਣ ਲੱਗਾ: ਸਭ ਪਾਸੇ ਸਾਫ, ਵਿਸ਼ਾਲ ਮੈਦਾਨ ਸੀ ਜਿਸ ਤਰ੍ਹਾਂ ਹਰ ਥਾਂ ਰੂਸ ਦਾ ਮੈਦਾਨੀ ਇਲਾਕਾ ਹੈ ਜਿਥੇ ਵਿਚ ਵਿਚ ਜੰਗਲ ਖੜੇ ਸਨ। ਇਸ ਮੁਰਦੇ ਦਿਆਰ ਦੇ ਪੈਰਾਂ ਵਿਚੋਂ ਮਿੱਟੀ ਇਕ ਜਲਧਾਰਾ ਨਾਲ ਬਣੀ ਵੱਡੀ ਸਾਰੀ ਖਾਈ ਵੱਲ ਡਿੱਗੀ ਹੋਈ ਸੀ ਤੇ ਦੂਜੇ ਪਾਸੇ ਜਾ ਕੇ ਫੇਰ ਉਪਰ ਚੜ੍ਹ ਗਈ ਹੋਈ ਸੀ।

ਸੈਪਰ ਦਾ ਜੀਅ ਕੀਤਾ ਕਿ ਇਸ ਸ਼ਾਂਤ ਮਾਹੌਲ ਵਿਚ ਸਿਗਰਟ ਦਾ ਕਸ਼ ਲਾਵੇ, ਪਰ ਪਹਿਲਾਂ ਉਸ ਨੇ ਆਪਣੇ ਸਾਮ੍ਹਣੇ ਝਾਕ ਕੇ ਵੇਖਿਆ। ਹਵਾ ਤਾਂ ਭਾਵੇਂ ਨਹੀਂ ਸੀ ਚਲਦੀ, ਤਾਂ ਵੀ ਅਚਾਨਕ ਉਸ ਨੂੰ ਵਾਤਾਵਰਣ ਵਿਚ ਹਲਕੀ ਜਿਹੀ ਗੂੰਜ ਸੁਣਾਈ ਦਿੱਤੀ।

ਉਸ ਨੂੰ ਚਿੱਟੀ ਸਲੀਬ ਦੇ ਨਿਸ਼ਾਨ ਵਾਲਾ ਇਕ ਟੈਂਕ ਖੱਡ ਦੇ ਇਸ ਪਾਸੇ ਗੜਗੜ ਕਰਦਾ ਨਜ਼ਰ ਆਇਆ ਜਿਹੜਾ ਸਿੱਧਾ ਇਸ ਮੁਰਦਾ ਦਿਆਰ ਅਤੇ ਇਸ ਦੇ ਕੋਲ ਖੜੇ ਬੰਦੇ ਵੱਲ ਵਧਿਆ ਆਉਂਦਾ ਸੀ।

ਇਵਾਨ ਤੋਲੋਕਨੋ ਟੈਂਕ ਨੂੰ ਆਪਣੇ ਵੱਲ ਵਧਦਾ ਵੇਖ ਰਿਹਾ ਸੀ ਅਤੇ ਆਪਣਾ ਅੰਦਰ ਦੁੱਖੀ ਮਹਿਸੂਸ ਕਰ ਰਿਹਾ ਸੀ, ਤੇ ਜ਼ਿੰਦਗੀ ਵਿਚ ਪਹਿਲੀ ਵਾਰੀ ਉਹਨੂੰ ਆਪਣੇ ਆਪ ਉਤੇ ਤਰਸ ਆ ਗਿਆ। ਉਸ ਨੇ ਸਾਰੀ ਉਮਰ ਕੰਮ ਕੀਤਾ ਸੀ, ਹੱਡ ਭੰਨ ਕੇ ਕੰਮ ਕੀਤਾ ਸੀ, ਅਤੇ ਹੁਣ ਇਹ ਫ਼ਾਸ਼ਿਸਟ ਉਹਦੇ ਉਤੇ ਤੋਪਾਂ ਦੇ ਗੋਲੇ ਦਾਗ਼ ਰਹੇ ਸਨ, ਹੁਣ ਇਹ ਸੂਰ ਉਸ ਨੂੰ, ਇਕ ਕਾਮੇ ਆਦਮੀ ਨੂੰ ਮਾਰ ਦੇਣਾ ਚਾਹੁੰਦੇ ਸਨ... ਤਾਂ ਜੋ ਉਸ ਦੀ ਯਾਦ ਹਮੇਸ਼ਾ ਲਈ ਗੁਮਨਾਮੀ ਦੀ ਦੁਨੀਆ

ਵਿਚ ਇਸ ਤਰ੍ਹਾਂ ਗੁਆਚ ਜਾਏ ਜਿਵੇਂ ਇਸ ਧਰਤੀ ਉਤੇ ਇਸ ਨਾਂ ਦਾ ਬੰਦਾ ਕਦੇ ਜੰਮਿਆ ਹੀ ਨਹੀਂ।

"ਹੈਂ, ਨਹੀਂ!" ਇਵਾਨ ਤੋਲੋਕਨੋ ਨੇ ਆਪਣੇ ਆਪ ਨੂੰ ਆਖਿਆ। "ਮੈਂ ਨਹੀਂ ਮਰਾਂਗਾ। ਮੈਂ ਏਥੇ ਇਹ ਗੜਬੜ ਗੁਟਾਲਾ ਨਹੀਂ ਰਹਿਣ ਦੇਵਾਂਗਾ। ਇਸ ਗੰਦ ਨੂੰ ਸਾਫ ਕਰਨ ਵਾਲਾ ਦੁਨੀਆ ਵਿਚ ਸਾਡੇ ਬਗ਼ੈਰ ਕੋਈ ਨਹੀਂ।"

ਟੈਂਕ ਤੋਂ ਮਸ਼ੀਨਗੱਨ ਦੀ ਗੋਲੀ ਦਾ ਲਿਸ਼ਕਾਰਾ ਪਿਆ। ਤੋਲੋਕਨੋ ਦਿਆਰ ਦੇ ਤਣੇ ਦੇ ਪਿੱਛੇ ਭੁੰਜੇ ਲੇਟ ਗਿਆ ਅਤੇ ਟੈਂਕ ਵਿਚ ਦੁਸ਼ਮਣ ਦੇ ਝਰੋਖਿਆਂ ਦਾ ਨਿਸ਼ਾਨਾ ਬੰਨ੍ਹ ਕੇ ਆਪਣੀ ਮਸ਼ੀਨਗੱਨ ਵਿਚੋਂ ਗੋਲੀਆਂ ਚਲਾਈਆਂ।

ਟੈਂਕ ਧੁਸ ਦੇ ਕੇ ਰੁੱਖ ਵੱਲ ਵਧਿਆ ਤੇ ਉਸ ਨੂੰ ਜੜ੍ਹੋਂ ਉਖਾੜ ਦਿੱਤਾ। ਦਰੱਖਤ ਦੀ ਜੜ੍ਹ ਦੁਫਾੜ ਹੋ ਗਈ। ਦਰਖ਼ਤ ਅੰਦਰਲੀ ਨੀਲੱਤਣ ਵੇਖ ਕੇ ਤੋਲੋਕਨੋ ਹੈਰਾਨ ਰਹਿ ਗਿਆ। ਅਤੇ ਡਿਗਦੇ ਰੁੱਖ ਤੋਂ ਬਚਣ ਲਈ ਉਹ ਇਕ ਪਾਸੇ ਰਿੜ੍ਹ ਪਿਆ ਤੇ ਉਹ ਦਰੱਖਤ ਤੇ ਟੈਂਕ ਦੇ ਇਕ ਪੱਟੇ ਵਿਚਕਾਰ ਆ ਗਿਆ ਜਿਹੜਾ ਬਰਫ ਨੂੰ ਕਾਲੀ ਮਿੱਟੀ ਵਿਚ ਨਪੀੜੀ ਜਾ ਰਿਹਾ ਸੀ।

ਅਚਾਨਕ ਉਸ ਨੇ ਵੇਖਿਆ ਕਿ ਉਹਦੇ ਉਪਰ ਦਿਨ ਦਾ ਚਾਨਣ ਸੀ। ਇਸ ਦਾ ਮਤਲਬ ਸੀ ਕਿ ਟੈਂਕ ਉਹਦੇ ਉਪਰ ਦੀ ਲੰਘ ਗਿਆ, ਇਸ ਦੇ ਦੋਵੇਂ ਪਹੀਆਂ ਦੇ ਮਾਲ੍ਹਕਾਰ ਪਟੇ ਲੰਮੇ ਪਏ ਆਦਮੀ ਤੇ ਡਿੱਗੇ ਰੱਖ ਦੇ ਕੋਲੋਂ ਦੀ ਲੰਘ ਗਏ ਸਨ।

ਤੋਲੋਕਨੋ ਭੁੜਕ ਕੇ ਉਠਿਆ ਤੇ ਗਰਨੇਡ ਹੱਥ ਵਿਚ ਤਿਆਰ ਕਰ ਕੇ ਟੈਂਕ ਦੇ ਮਗਰ ਦੌੜਿਆ। ਉਹ ਹੱਥ ਪੈਰ ਮਾਰ ਕੇ ਟੈਂਕ ਦੇ ਬਕਤਰ ਉਤੇ ਚੜ੍ਹ ਗਿਆ ਅਤੇ ਛੇਤੀ ਹੀ ਸਹੀ ਸਲਾਮ ਦੁਸ਼ਮਣ ਦੀ ਗੱਨ ਦੀ ਬੁਰਜੀ ਉਤੇ ਜਾ ਬੈਠਾ।

ਟੈਂਕ ਗੋਲੀ ਚਲਾਏ ਬਗ਼ੈਰ ਚੁਪ ਚਾਪ ਉਸ ਪਾਸੇ ਵੱਲ ਜਾ ਰਿਹਾ ਸੀ ਜਿਸ ਪਾਸੇ ਤੋਂ ਇਵਾਨ ਤੋਲੋਕਨੋ ਆਇਆ ਸੀ। ਇਵਾਨ ਨੂੰ ਇਹ ਗੱਲ ਪੂਰੀ ਤਰ੍ਹਾਂ ਬਹਿੰਦੀ ਸੀ। ਉਸ ਨੇ ਨਿਰਣਾ ਕੀਤਾ ਕਿ ਉਹ ਟੈਂਕ ਕਾਬੂ ਕਰ ਲਏਗਾ ਜਾਂ ਗਰਨੇਡਾਂ ਨਾਲ ਉਡਾ ਦੇਵੇਗਾ ਜੇ ਇਸ ਨੇ ਕੰਮ ਕਰਦੇ ਸੈਪਰਾਂ ਉਤੇ ਗੋਲੀ ਚਲਾਈ। "ਜਾਪਦਾ ਹੈ ਜਿਵੇਂ ਇਹ ਗੁਪਤ ਸਰਵੇਖਣ ਕਰਨ ਆਏ ਹੋਣ ਜਾਂ ਰਾਹ ਭੁਲ ਗਏ ਹੋਣ," ਤੋਲੋਕਨੋ ਨੇ ਸੋਚਿਆ। "ਹੋ ਸਕਦਾ ਹੈ ਕਿ ਇਹ ਆਪਣੇ ਸਾਥੀਆਂ ਦੀ ਮਦਦ ਨੂੰ ਜਾ ਰਹੇ ਹੋਣ। ਇਹ ਟੈਂਕ ਗੋਲੇ ਦਾਗਣ ਤੇ ਕੁਚਲਣ ਲਈ ਬਣਿਆ ਸੀ, ਅਤੇ ਇਸ ਵੇਲੇ ਇਹਦੇ ਉਤੇ ਦੂਜੀ ਧਿਰ ਦਾ ਇਕ ਸੈਪਰ ਬੈਠਾ ਹੋਇਆ ਸੀ ਅਤੇ ਇਹ ਉਸ ਦੇ ਰਹਿਮ ਉਤੇ ਸੀ।"

ਛੇਤੀ ਹੀ ਬਾਕੀ ਬੰਦੇ ਵੀ ਤੋਲੋਕਨੋ ਨੂੰ ਆ ਮਿਲੇ। ਅਚਾਨਕ ਕੋਈ ਸ਼ਕਲ ਨਜ਼ਰ ਆਉਂਦੀ ਤੇ ਅਗਲੀਆਂ ਚੌਕੀਆਂ ਦਾ ਕੋਈ ਜਵਾਨ ਜਾਂ ਕੋਈ ਜਾਸੂਸ ਚੁਪ ਚਾਪ ਟੈਂਕ ਉਤੇ ਚੜ੍ਹ ਆਉਂਦਾ। ਜਰਮਨਾਂ ਨੇ ਟੈਂਕ ਖੜਾ ਕਰ ਲਿਆ ਅਤੇ ਇਸ ਤਰ੍ਹਾਂ ਜਾਪਿਆ ਜਿਵੇਂ ਉਹ ਪਿਛੇ ਮੁੜਨ ਲੱਗੇ ਹੋਣ ਅਤੇ ਤੋਲੋਕਨੋ ਵੀ ਛਾਲ ਮਾਰ

ਕੇ ਹੇਠਾਂ ਆ ਜਾਣ ਤੇ ਗਰਨੇਡ ਨਾਲ ਇਸ ਨੂੰ ਉਡਾ ਦੇਣ ਵਾਲਾ ਹੀ ਸੀ। ਪਰ ਜਰਮਨਾਂ ਨੇ ਆਪਣੀ ਸਲਾਹ ਬਦਲ ਲਈ ਤੇ ਟੈਂਕ ਪਹਿਲਾਂ ਵਾਲੇ ਪਾਸੇ ਹੀ ਰਿੜ੍ਹ ਪਿਆ ਅਤੇ ਤੋਲੋਕਨੋ ਵੀ ਠੰਡਾ ਹੋ ਕੇ ਬੈਠਾ ਰਿਹਾ। ''ਮੂਰਖ ਨਹੀਂ, ਸਭ ਸਮਝਦੇ ਨੇ, ਜਿਊਣਾ ਚਾਹੁੰਦੇ ਨੇ,'' ਉਸ ਨੇ ਸੋਚਿਆ।

ਜਦੋਂ ਤੋਲੋਕਨੋ ਟੈਂਕ ਅਤੇ ਉਸ ਦਾ ਅਮਲਾ ਹਵਾਲੇ ਕਰ ਕੇ ਆਪਣੇ ਯੂਨਿਟ ਵਿਚ ਵਾਪਸ ਆਇਆ ਤਾਂ ਕਪਤਾਨ ਨੇ ਉਸ ਦਾ ਸ਼ੁਕਰੀਆ ਅਦਾ ਕਰ ਕੇ ਉਹਨੂੰ ਜੱਫੀ ਵਿਚ ਲੈ ਲਿਆ ਤੇ ਚੁੰਮ ਲਿਆ। ਲਾਂਗਰੀ ਨੇ ਆਖਿਆ:

''ਤੇ ਅਸੀਂ ਸੋਚਿਆ ਸੀ, ਕਿ ਤੂੰ ਹੁਣ ਵਾਪਸ ਨਹੀਂ ਆਉਣ ਲੱਗਾ।''

''ਨਹੀਂ,'' ਇਵਾਨ ਤੋਲੋਕਨੋ ਨੇ ਜਵਾਬ ਦਿੱਤਾ। ''ਮੈਂ ਹਮੇਸ਼ਾ ਆਵਾਂਗਾ। ਤੂੰ ਹਮੇਸ਼ਾ ਮੇਰੀ ਰੋਟੀ ਰੱਖ ਛਡਿਆ ਕਰੀਂ।''

# ਵਲਾਦੀਮਿਰ ਬਗਾਮੋਲੋਵ

ਵਲਾਦੀਮੀਰ ਬਗਾਮੋਲੋਵ ਦਾ ਜਨਮ 1926 ਵਿਚ ਮਾਸਕੋ ਲਾਗੇ ਇਕ ਛੋਟੇ ਜਿਹੇ ਪਿੰਡ ਵਿਚ ਹੋਇਆ। ਜੰਗ ਦੇ ਪਹਿਲੇ ਹੀ ਦਿਨੀਂ ਆਪਣੀ ਉਮਰ ਵਧ ਦੱਸ ਕੇ ਮੁਹਾਜ਼ ਉਤੇ ਚਲਾ ਗਿਆ। ਆਮ ਫੌਜੀ ਤੋਂ ਲੈ ਕੇ ਜਾਸੂਸ ਅਫਸਰ ਦੇ ਰੂਪ ਵਿਚ ਜੰਗ ਦੇ ਸਾਰੇ ਸਾਲ ਦੁਸ਼ਮਣ ਵਿਰੁਧ ਜੂਝਦਾ ਰਿਹਾ। ਕੁਝ ਮੌਕਿਆਂ 'ਤੇ ਗੰਭੀਰ ਰੂਪ ਵਿਚ ਜ਼ਖ਼ਮੀ ਹੋਇਆ।

50-ਵਿਆਂ ਦੇ ਅੰਤ ਵਿਚ ਉਹਦਾ ਰਚਨਾ-ਪ੍ਰਕਾਸ਼ਨ ਸ਼ੁਰੂ ਹੋਇਆ ਤੇ ਝਟ ਹੀ ਸੋਵੀਅਤ ਯੂਨੀਅਨ ਤੇ ਵਿਦੇਸ਼ਾਂ ਵਿਚ ਮਸ਼ਹੂਰ ਹੋ ਗਿਆ। ਉਹਦਾ ਨਾਵਲ "ਸੱਚਾਈ ਦਾ ਪਲ (ਓਨੀ ਸੌ ਚੁਤਾਲੀ ਦੇ ਅਗਸਤ ਮਹੀਨੇ...)," ਛੋਟੇ ਨਾਵਲ "ਇਵਾਨ," "ਜ਼ੋਸਿਯਾ", ਕਹਾਣੀਆਂ "ਦਰਦ ਮੇਰੇ ਦਿਲ ਦਾ", "ਵਾਰਡ ਸਾਥੀ," "ਪਹਿਲਾ ਪਿਆਰ" ਤੇ ਹੋਰ ਰਚਨਾਵਾਂ ਵਖ ਵਖ ਦੇਸਾਂ ਦੇ ਪਾਠਕਾਂ ਨੇ ਸਲਾਹੀਆਂ ਹਨ।

# ਪਹਿਲਾ ਪਿਆਰ

ਅਸੀਂ ਬਿਲਕੁਲ ਇਕ ਦੂਜੇ ਦੇ ਨਾਲ ਲੱਗ ਕੇ ਲੰਮੇ ਪਏ ਹੋਏ ਸਾਂ, ਤੇ ਜ਼ਮੀਨ ਠੰਡੀ ਜਾਂ ਸਖ਼ਤ ਜਾਂ ਸਿੱਲ੍ਹੀ ਮਹਿਸੂਸ ਨਹੀਂ ਸੀ ਹੁੰਦੀ ਜਿਹੋ ਜਿਹੀ ਉਹ ਅਸਲ ਵਿਚ ਸੀ।

ਅਸੀਂ ਕੋਈ ਛੇ ਕੁ ਮਹੀਨਿਆਂ ਤੋਂ ਇਕ ਦੂਜੇ ਨੂੰ ਮਿਲ ਰਹੇ ਸਾਂ, ਉਸ ਵਕਤ ਤੋਂ ਜਦੋਂ ਉਹ ਸਾਡੀ ਰੈਜਮੈਂਟ ਵਿਚ ਆਈ ਸੀ। ਮੈਂ ਉੱਨੀਆਂ ਸਾਲਾਂ ਦਾ ਸਾਂ ਤੇ ਉਹ ਅਠਾਰਾਂ ਦੀ।

ਅਸੀਂ ਲੁਕ ਲੁਕ ਕੇ ਮਿਲਦੇ ਸਾਂ: ਕੰਪਨੀ ਕਮਾਂਡਰ ਤੇ ਹਸਪਤਾਲ ਦੀ ਸੇਵਕਾ। ਕਿਸੇ ਨੂੰ ਨਹੀਂ ਸੀ ਪਤਾ ਕਿ ਸਾਡਾ ਆਪਸ ਵਿਚ ਪਿਆਰ ਹੋ ਗਿਆ ਹੈ। ਕਿਸੇ ਨੂੰ ਨਹੀਂ ਸੀ ਪਤਾ ਕਿ ਅਸੀਂ ਹੁਣ ਤਿੰਨ ਬਣ ਚੁੱਕੇ ਹਾਂ

"ਮੈਨੂੰ ਮਹਿਸੂਸ ਹੁੰਦਾ ਏ ਕਿ ਮੁੰਡਾ ਹੈ," ਉਸ ਨੇ ਦੱਸਵੀਂ ਵਾਰ ਘੁਸਰ ਮੁਸਰ ਕੀਤਾ ਸੀ। ਉਹ ਮੈਨੂੰ ਖੁਸ਼ ਕਰਨ ਲਈ ਬੜੀ ਬਿਹਬਲ ਸੀ। "ਤੇ ਨਿਰਾ ਪੁਰਾ ਤੇਰੇ ਵਰਗਾ।"

"ਬਹੁਤ ਮਾੜੀ ਗੱਲ ਹੋਈ ਤਾਂ ਕੁੜੀ ਹੋਵੇਗੀ। ਤੇ ਬਿਲਕੁਲ ਤੇਰੇ ਵਰਗੀ ਹੋਵੇਗੀ!" ਮੈਂ ਹੌਲੀ ਜਿਹੀ ਆਖਿਆ, ਪਰ ਮੈਂ ਕਿਸੇ ਹੋਰ ਗੱਲ ਬਾਰੇ ਸੋਚ ਰਿਹਾ ਸਾਂ।

ਸਾਹਮਣੇ ਕੋਈ ਪੰਜ ਸੌ ਮੀਟਰ ਦੂਰ ਮੇਰੇ ਜਵਾਨ ਛੱਤੇ ਹੋਏ ਮੋਰਚਿਆਂ ਤੇ ਖੁਲ੍ਹੀਆਂ ਖੰਦਕਾਂ ਵਿਚ ਸੁੱਤੇ ਹੋਏ ਸਨ। ਇਸ ਤੋਂ ਵੀ ਅੱਗੇ, ਅਗਲੀਆਂ ਚੌਕੀਆਂ ਦੇ ਪਿੱਛੇ, ਜਿਥੇ ਕਿਸੇ ਕਿਸੇ ਵੇਲੇ ਜਰਮਨ ਰਾਕਟਾਂ ਨਾਲ ਚਾਨਣ ਹੋ ਜਾਂਦਾ ਸੀ, ਬੁਲੰਦੀ ਨੰਬਰ 162 ਸੀ ਜਿਹੜੀ ਇਸ ਵੇਲੇ ਹਨੇਰੇ ਵਿਚ ਘਿਰੀ ਹੋਈ ਸੀ।

ਲੋਅ ਲੱਗਦੇ ਨਾਲ ਮੇਰੀ ਕੰਪਨੀ ਨੇ ਉਹੋ ਕੰਮ ਕਰਨਾ ਸੀ ਜੋ ਇਕ ਹਫਤਾ ਪਹਿਲਾਂ ਇਕ ਸਜ਼ਾਯਾਫਤਾ ਕੰਪਨੀ ਕਰ ਨਹੀਂ ਸਕੀ ਸੀ—ਇਸ ਬੁਲੰਦੀ ਉੱਤੇ ਕਬਜ਼ਾ ਕਰਨ ਦਾ ਕੰਮ। ਬਟਾਲੀਅਨ ਵਿਚ ਹਾਲੇ ਇਸ ਬਾਰੇ ਉਹਨਾਂ ਪੰਜ ਅਫਸਰਾਂ ਤੋਂ ਬਗ਼ੈਰ ਕਿਸੇ ਨੂੰ ਕੁਝ ਪਤਾ ਨਹੀਂ ਸੀ ਜਿਨ੍ਹਾਂ ਨੂੰ ਸਾਡੀ ਰੈਜਮੈਂਟ ਦੇ ਕਮਾਂਡਰ ਨੇ

ਤਰਕਾਲੀਂ ਹੈਡਕੁਆਟਰ ਦੇ ਛੱਤੇ ਹੋਏ ਮੋਰਚੇ ਵਿਚ ਸੱਦਿਆ ਸੀ। ਹੁਕਮ ਪੜ੍ਹਕੇ ਸੁਣਾਉਣ ਮਗਰੋਂ, ਉਸ ਨੇ ਮੈਨੂੰ ਸੰਬੋਧਨ ਕੀਤਾ ਸੀ।

"ਯਾਦ ਰੱਖੀਂ," ਉਸ ਨੇ ਆਖਿਆ, "ਜਿਉਂ ਹੀ "ਕਾਤੀਊਸ਼ਾ" ਚੱਲੇ ਤੇ ਹਰੇ ਭੰਬੂਕੇ ਉਠਣ, ਤੂੰ ਅੱਗੇ ਵਧ ਜਾਵੀਂ... ਤੇਰੇ ਨਾਲ ਵਾਲੇ ਵੀ ਅੱਗੇ ਵਧਣਗੇ, ਪਰ ਚੋਟੀ ਉੱਤੇ ਕਬਜ਼ਾ ਤੂੰ ਕਰਨਾ ਹੈ!"

...ਅਸੀਂ ਲੰਮੇ ਪਏ ਹੋਏ ਸਾਂ ਤੇ ਇਕ ਦੂਜੇ ਨੂੰ ਘੁੱਟ ਕੇ ਜੱਫੀ ਪਾਈ ਹੋਈ ਸੀ। ਅਤੇ ਜਿਸ ਵੇਲੇ ਮੈਂ ਉਸ ਨੂੰ ਚੁੰਮਿਆ ਤਾਂ ਮੈਨੂੰ ਸੁਤੇ ਸਿਧ ਹੀ ਹੋਣ ਵਾਲੀ ਲੜਾਈ ਦਾ ਖਿਆਲ ਆ ਗਿਆ। ਪਰ ਮੇਰੇ ਅੰਦਰ ਬਹੁਤੀ ਹਲਚਲ ਇਸ ਗੱਲ ਨੇ ਮਚਾਈ ਹੋਈ ਸੀ ਕਿ ਇਸ ਦਾ ਕੀ ਬਣੇਗਾ ਤੇ ਮੈਂ ਦਿਮਾਗ਼ ਉਤੇ ਜ਼ੋਰ ਪਾ ਕੇ ਸੋਚਣ ਲੱਗ ਪਿਆ: ਕੀ ਕੀਤਾ ਜਾਏ?

"ਹੁਣ ਮੈਨੂੰ ਦੋ ਜਣਿਆਂ ਵਾਸਤੇ ਸੋਚਣਾ ਪੈਂਦਾ ਹੈ," ਉਹ ਆਪਣੇ ਉਤਰੀ ਇਲਾਕੇ ਦੀ ਮਿੱਠੀ ਆਵਾਜ਼ ਵਿਚ ਫੁਸਰ ਫੁਸਰ ਕਰ ਰਹੀ ਸੀ। "ਪਤਾ ਈ, ਕਈ ਵਾਰੀ ਰਾਤ ਨੂੰ ਮੈਂ ਸੋਚਦੀ ਹਾਂ ਕਿ ਜਦੋਂ ਸਵੇਰੇ ਮੈਂ ਉਠਾਂਗੀ ਤਾਂ ਇਹ ਸਭ ਕੁਝ ਖ਼ਤਮ ਹੋ ਚੁੱਕਾ ਹੋਵੇਗਾ—ਇਹ ਖੰਦਕਾਂ, ਇਹ ਲਹੂ, ਇਹ ਮੌਤ... ਤੀਜਾ ਸਾਲ ਚਲ ਰਿਹਾ ਹੈ। ਇਹ ਹਮੇਸ਼ਾ ਵਾਸਤੇ ਨਹੀਂ ਚਲਦਾ ਰਹਿ ਸਕਦਾ, ਠੀਕ ਏ ਨਾ?... ਸੋਚ ਤਾਂ ਸਹੀ: ਪ੍ਰਭਾਤ ਹੁੰਦੀ ਹੈ, ਸੂਰਜ ਚੜ੍ਹਦਾ ਹੈ, ਤੇ ਲੜਾਈ ਨਹੀਂ, ਬਿਲਕੁਲ ਨਹੀਂ..."

"ਮੈਂ ਮੇਜਰ ਵੱਲ ਚੱਲਿਆ ਹਾਂ!" ਉਹਦੇ ਸਿਰ ਹੇਠੋਂ ਮਲਕੜੇ ਜਿਹੇ ਮੈਂ ਆਪਣੀ ਬਾਂਹ ਕੱਢੀ ਤੇ ਖੜਾ ਹੋ ਗਿਆ। "ਮੈਂ ਉਸ ਨੂੰ ਸਾਰੀ ਕਹਾਣੀ ਸੁਣਾ ਦੇਵਾਂਗਾ, ਸਾਰੀ। ਤੈਨੂੰ ਘਰ ਭੇਜਿਆ ਜਾਣਾ ਚਾਹੀਦਾ ਹੈ। ਅੱਜ ਹੀ।"

"ਕੀ ਹੋ ਗਿਆ ਹੈ ਤੈਨੂੰ?" ਉਹ ਉਠ ਕੇ ਬਹਿ ਗਈ। ਉਸ ਨੇ ਮੇਰਾ ਹੱਥ ਫੜਿਆ ਤੇ ਜ਼ੋਰ ਨਾਲ ਆਪਣੇ ਵੱਲ ਖਿਚਿਆ। "ਲੰਮਾ ਪੈ ਜਾ!.. ਤੂੰ ਵੀ ਕੇਡਾ ਮੂਰਖ ਏਂ!.. ਮੇਜਰ ਤੇਰੀ ਖੱਲ ਲਾਹ ਦੇਵੇਗਾ!"

ਤੇ ਰੈਜਮੈਂਟ ਦੇ ਕਮਾਂਡਰ ਦੀ ਧੀਮੀ, ਖਰ੍ਹਵੀ ਆਵਾਜ਼ ਦੀ ਸਾਂਗ ਲਾਉਂਦਿਆਂ, ਉਸ ਨੇ ਲਮਕਾ ਕੇ ਥੱਕੀ ਜਿਹੀ ਫੁਸਰ ਫੁਸਰ ਕੀਤੀ:

"ਮਾਤਹਿਤਾਂ ਨਾਲ ਭੋਗ ਯੂਨਿਟ ਦੀ ਜੂਝਣ ਦੀ ਯੋਗਤਾ ਨੂੰ ਵਧਾਉਂਦਾ ਨਹੀਂ ਅਤੇ ਅਫਸਰ ਦੇ ਰੋਹਬ ਨੂੰ ਘਟਾਉਂਦਾ ਹੈ। ਜੇ ਮੈਂ ਕਿਸੇ ਅਫਸਰ ਨੂੰ ਇਸ ਤਰ੍ਹਾਂ ਦੀ ਹਰਕਤ ਕਰਦਿਆਂ ਵੇਖ ਲਿਆ ਤਾਂ ਉਹਦਾ ਬੋਰੀਆ ਬਿਸਤਰਾ ਗੋਲ ਕਰਾ ਦੇਵਾਂਗਾ, ਭਾਵੇਂ ਕੋਈ ਵੀ ਹੋਵੇ! ਤੇ ਸਿਧਾ ਫੌਜੀ ਹਵਾਲਾਤ ਵਿਚ ਭੇਜਾਂਗਾ! ਲੜਾਈ ਜਿੱਤ ਲਓ, ਤੇ ਫੇਰ ਜਿਸ ਨੂੰ ਮਰਜ਼ੀ ਆਵੇ ਪਿਆਰ ਕਰੋ, ਜਿੰਨਾ ਮਰਜ਼ੀ ਹੋਵੇ ਕਰੋ। ਪਰ ਹਾਲੇ... ਖਬਰਦਾਰ!"

ਆਪਣੇ ਆਪ ਤੋਂ ਪ੍ਰਸੰਨ ਹੋਈ ਉਹ ਲੰਮੀ ਪੈ ਗਈ ਤੇ ਆਵਾਜ਼ ਦਬਾ ਕੇ ਹੱਸ ਪਈ ਤਾਂ ਜੋ ਕੋਈ ਸਾਡੀ ਆਵਾਜ਼ ਸੁਣ ਨਾ ਲਵੇ।

ਹਾਂ, ਮੈਨੂੰ ਪਤਾ ਸੀ ਕਿ ਮੇਰੇ ਸਿਰ ਉਤੇ ਕਿਹੜੀ ਮੁਸੀਬਤ ਪੈਣ ਵਾਲੀ ਹੈ। ਮੇਜਰ ਬਹੁਤ ਹਠਧਰਮੀ ਕਿਸਮ ਦਾ ਬੰਦਾ ਸੀ ਤੇ ਉਸ ਦਾ ਯਕੀਨ ਸੀ ਕਿ ਲੜਾਈ ਕੋਈ ਐਸੀ ਥਾਂ ਨਹੀਂ ਜਿਥੇ ਔਰਤਾਂ ਹੋਣ ਤੇ ਜਿਥੇ ਪਿਆਰ ਕੀਤਾ ਜਾਏ।

"ਫੇਰ ਵੀ ਮੈਂ ਉਹਦੇ ਵੱਲ ਚੱਲਿਆ ਹਾਂ।"

"ਚੁੱਪ!" ਉਸ ਨੇ ਮੇਰੀ ਗੱਲ੍ਹ ਨਾਲ ਆਪਣੀ ਗੱਲ੍ਹ ਜੋੜ ਦਿੱਤੀ। ਥੋੜਾ ਚੁੱਪ ਰਹਿ ਕੇ ਉਸ ਨੇ ਹੌਕਾ ਲਿਆ ਤੇ ਹੌਲੀ ਜਿਹੀ ਬੋਲੀ: "ਮੈਂ ਸਭ ਕੁਝ ਆਪੇ ਕਰ ਲਵਾਂਗੀ! ਮੈਂ ਪਹਿਲਾਂ ਹੀ ਸੋਚ ਲਿਆ ਹੋਇਆ ਹੈ। ਬੱਚੇ ਦਾ ਬਾਪ ਤੂੰ ਨਹੀਂ ਹੋਵੇਂਗਾ!"

"ਮੈਂ ਬਾਪ ਨਹੀਂ ਹੋਵਾਂਗਾ?" ਮੈਨੂੰ ਜਿਵੇਂ ਤਾਪ ਚੜ੍ਹ ਗਿਆ ਹੋਵੇ। "ਮੈਂ ਕਿਉਂ ਨਹੀਂ?"

"ਤੂੰ ਵੀ ਕੇਡਾ ਬੁੱਧੂ ਏਂ!" ਉਹ ਖਿੜਖਿੜਾ ਕੇ ਹੱਸ ਪਈ। "ਨਹੀਂ ਰੱਬ ਕਰੇ, ਉਹ ਤੇਰੇ ਵਰਗਾ ਨਾ ਹੋਵੇ! ਸਮਝਦਾ ਏਂ, ਸਰਕਾਰੀ ਕਾਗ਼ਜ਼ਾਂ ਵਿਚ ਬਾਪ ਤੂੰ ਹੀ ਹੋਵੇਂਗਾ। ਤੇ ਹੁਣ ਮੈਂ ਕੁਝ ਹੋਰ ਆਖ ਦੇਵਾਂਗੀ।"

ਉਹ ਬੱਚਿਆਂ ਵਾਂਗ ਏਡੀ ਭੋਲੀ ਤੇ ਸੱਚੀ ਸੀ, ਕਿ ਉਸ ਦੀ ਇਸ ਚਲਾਕੀ ਤੋਂ ਮੈਂ ਦੰਗ ਰਹਿ ਗਿਆ।

"ਤੂੰ ਕਿਸ ਦਾ ਨਾਂ ਲਵੇਂਗੀ?"

"ਮਰ ਗਿਆਂ ਵਿਚੋਂ ਇਕ ਦਾ। ਜਿਵੇਂ ਬਾਈਕੋਵ ਦਾ।"

"ਨਾ, ਮਰ ਗਿਆਂ ਦੀ ਗੱਲ ਨਾ ਕਰ।"

"ਤਾਂ ਫੇਰ... ਕਿੰਦਯਾਏਵ ਦਾ।"

ਸਰਜੈਂਟ ਕਿੰਦਯਾਏਵ, ਇਕ ਖ਼ੂਬਸੂਰਤ, ਆਵਾਰਾ ਆਦਮੀ ਜਿਹੜਾ ਸ਼ਰਾਬ ਬੜੀ ਪੀਂਦਾ ਸੀ, ਪਿੱਛੇ ਜਿਹੇ ਚੋਰੀ ਕਰਦਾ ਫੜਿਆ ਗਿਆ ਸੀ ਤੇ ਉਹਨੂੰ ਜੁਰਮਾਨਾ ਭਰਨਾ ਪਿਆ ਸੀ।

ਮੇਰਾ ਦਿਲ ਟੁੰਬਿਆ ਗਿਆ। ਮੈਂ ਆਪਣੇ ਵੱਡੇ ਕੋਟ ਦੇ ਬਟਣ ਖੋਹਲੇ ਤੇ ਉਹਨੂੰ ਆਪਣੇ ਵੱਲ ਖਿਚਿਆ।

"ਬਸ ਬਸ!" ਉਸ ਨੇ ਡਰ ਕੇ ਮੇਰੀ ਛਾਤੀ ਉੱਤੇ ਮੁੱਕੀਆਂ ਮਾਰ ਕੇ ਮੈਨੂੰ ਪਰੇ ਕਰ ਦਿੱਤਾ। "ਤੂੰ ਤਾਂ ਸਾਨੂੰ ਪੀਸ ਸੁੱਟੇਂਗਾ!" (ਉਹ ਆਪਣੇ ਬਾਰੇ ਬਹੁਵਚਨ ਵਿਚ ਗੱਲਾਂ ਕਰਨ ਲੱਗ ਪਈ ਸੀ ਤੇ ਇਸ ਤੋਂ ਉਸ ਨੂੰ ਖੁਸ਼ੀ ਮਿਲਦੀ ਸੀ।) "ਮੇਰੇ ਮੂਰਖ ਸੁਹਣਿਆ!.. ਇਹ ਤਾਂ ਤੇਰੀ ਕਿਸਮਤ ਚੰਗੀ ਸੀ ਕਿ ਤੂੰ ਮੈਨੂੰ ਮਿਲ ਪਿਆ। ਮੇਰੇ ਨਾਲ ਹੁੰਦਿਆਂ ਤੂੰ ਗ਼ਲਤ ਰਾਹੇ ਨਹੀਂ ਪੈ ਸਕਦਾ।"

ਉਹ ਖੁਸ਼ ਹੋਕੇ ਹੱਸੀ, ਪਰ ਮੇਰਾ ਹੱਸਣ ਨੂੰ ਬਿਲਕੁਲ ਜੀਅ ਨਹੀਂ ਸੀ ਕਰਦਾ।

"ਗੱਲ ਸੁਣ, ਤੈਨੂੰ ਹੁਣੇ ਹੀ ਮੇਜਰ ਕੋਲ ਜਾਣਾ ਚਾਹੀਦਾ ਹੈ।"

''ਰਾਤ ਵੇਲੇ ?.. ਕੀ ਹੋਇਆ ਹੈ ਤੈਨੂੰ ?!''

''ਮੈਂ ਤੈਨੂੰ ਲੈ ਜਾਲਾਂਗਾ। ਤੂੰ ਉਸ ਨੂੰ ਸਮਝਾ ਤੇ ਆਖ ਕਿ ਤੇਰੀ ਹਾਲਤ ਖ਼ਰਾਬ ਹੈ, ਕਿ ਤੂੰ ਹੋਰ ਬਰਦਾਸ਼ਤ ਨਹੀਂ ਕਰ ਸਕਦੀ!''

''ਪਰ ਇਹ ਤਾਂ ਸੱਚ ਨਹੀਂ।''

''ਮੈਂ ਤੇਰੀ ਮਿੰਨਤ ਕਰਦਾ ਹਾਂ!.. ਤੂੰ ਕਿਵੇਂ ਰਹਿ ਸਕਦੀ ਏਂ?.. ਤੈਨੂੰ ਜਾਣਾ ਚਾਹੀਦਾ ਹੈ! ਤੂੰ ਸਮਝਦੀ ਹੈਂ... ਜੇ ਅਚਾਨਕ ਹੀ... ਭਲਕ ਦੀ ਲੜਾਈ ਵਿਚ ?''

''ਲੜਾਈ ਵਿਚ ?..'' ਉਹ ਇਕਦਮ ਚੌਕਸ ਹੋ ਗਈ। ''ਇਹ ਠੀਕ ਗੱਲ ਹੈ ?''

''ਹਾਂ।''

ਥੋੜਾ ਚਿਰ ਉਹ ਚੁੱਪ ਕਰ ਕੇ ਲੇਟੀ ਰਹੀ। ਪਰ ਉਸ ਦੇ ਸਾਹਾਂ ਤੋਂ, ਜਿਸ ਦਾ ਮੈਂ ਚੰਗੀ ਤਰ੍ਹਾਂ ਵਾਕਫ ਸਾਂ, ਮੈਂ ਮਹਿਸੂਸ ਕਰ ਸਕਦਾ ਸਾਂ ਕਿ ਉਹਦੇ ਅੰਦਰ ਹਲਚਲ ਮੱਚੀ ਹੋਈ ਹੈ।

''ਖ਼ੈਰ... ਬੰਦਾ ਲੜਾਈ ਤੋਂ ਭੱਜ ਨਹੀਂ ਸਕਦਾ।'' ਉਸ ਨੇ ਆਖਿਆ। ''ਨਾਲੇ ਮੈਂ ਜੇ ਚਾਹਵਾਂ ਵੀ ਤਾਂ ਨਹੀਂ ਭੱਜ ਸਕਦੀ... ਡਾਕਟਰੀ ਕਮਿਸ਼ਨ ਨੇ ਮੇਰਾ ਮੁਆਇਨਾ ਕਰਨਾ ਹੈ ਤੇ ਡੀਵੀਜ਼ਨ ਤੋਂ ਹੁਕਮ ਆਉਣਾ ਹੈ, ਇਸ ਨੂੰ ਕੁਝ ਵਕਤ ਲੱਗੇਗਾ... ਭਲਕੇ ਮੈਂ ਮੇਜਰ ਕੋਲ ਜਾਵਾਂਗੀ। ਠੀਕ ਹੈ ?''

ਮੈਂ ਚੁੱਪ ਰਿਹਾ। ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਮੈਂ ਕੀ ਆਖਾਂ।

''ਤੂੰ ਸਮਝਦਾ ਏਂ, ਮੈਂ ਉਹਦੇ ਨਾਲ ਗੱਲ ਕਰਨਾ ਚਾਹੁੰਦੀ ਹਾਂ,'' ਉਸ ਨੇ ਅਚਾਨਕ ਫੁਸਰ ਫੁਸਰ ਕੀਤਾ। ''ਇਹਦੇ ਨਾਲੋਂ ਮਰ ਜਾਣਾ ਚੰਗਾ!.. ਉਹਨੇ ਮੈਨੂੰ ਕਈ ਵਾਰੀ ਆਖਿਆ ਸੀ: 'ਵੇਖ, ਸਿਆਣੀ ਬਣ!' ...ਤੇ ਮੈਂ... ਨਾਲੇ ਮੈਂ ਕੋਮਸੋਮੋਲ ਦੀ ਮੈਂਬਰ ਹਾਂ...''

ਉਸ ਨੇ ਸਾਹ ਘੁਟਿਆ ਤੇ ਮੂੰਹ ਦੂਜੇ ਪਾਸੇ ਕਰ ਲਿਆ ਤੇ ਆਪਣੇ ਕੋਟ ਦੀਆਂ ਬਾਹਵਾਂ ਵਿਚ ਮੂੰਹ ਲੁਕੋ ਕੇ ਖਾਮੋਸ਼ ਸਿਸਕੀਆਂ ਭਰਨ ਲੱਗੀ। ਉਹਦਾ ਬਦਨ ਕੰਬੀ ਜਾ ਰਿਹਾ ਸੀ। ਮੈਂ ਉਸ ਨੂੰ ਹਿਕ ਨਾਲ ਘੁਟ ਲਿਆ ਤੇ ਉਸ ਦੇ ਨਿੱਕੇ ਨਿੱਕੇ ਬੁਲ੍ਹ ਚੁੰਮੇ, ਉਸ ਦਾ ਮੱਥਾ ਚੁੰਮਿਆ, ਖਾਰੇ ਅਥਰੂ ਡੋਲ੍ਹਦੀਆਂ ਉਹਦੀਆਂ ਅੱਖਾਂ ਚੁੰਮੀਆਂ।

''ਛੱਡ ਦੇ, ਮੈਂ ਜਾਵਾਂ,'' ਉਸ ਨੇ ਮੈਨੂੰ ਪਰੇ ਧੱਕਦਿਆਂ ਹੌਲੀ ਜਿਹੀ ਆਖਿਆ। ''ਤੂੰ ਵਾਪਸ ਆਵੇਂਗਾ ?..''

ਅਸੀਂ ਹਨੇਰੀ, ਸਿੱਲ੍ਹੀ ਖੱਡ ਵਿਚ ਉੱਤਰ ਗਏ ਜਿਥੇ ਬਟਾਲੀਅਨ ਦਾ ਚਿਕਿਤਸਾ-ਕੇਂਦਰ ਸੀ। ਮੈਂ ਉਸ ਦੀ ਕਮਰ ਨੂੰ ਹੱਥ ਪਾਇਆ ਹੋਇਆ ਸੀ ਜਿਹੜੀ ਕੁਝ ਕੁਝ ਮੋਟੀ ਹੋ ਗਈ ਹੋਈ ਸੀ। ਮੈਂ ਉਸ ਨੂੰ ਦੋਹਾਂ ਹੱਥਾਂ ਨਾਲ ਫੜਿਆ ਹੋਇਆ ਸੀ ਤੇ ਉਸ ਵਲੋਂ ਪੁੱਟੇ ਜਾਂਦੇ ਇਕ ਇਕ ਕਦਮ ਵੱਲ ਨਿਗਾਹ ਰੱਖ ਰਿਹਾ ਸੀ ਕਿ ਉਹ ਕਿਤੇ ਤਿਲਕ ਨਾ ਜਾਵੇ ਜਾਂ ਡਿਗ ਨਾ ਪਵੇ। ਜਿਵੇਂ ਮੈਂ ਉਸ ਨੂੰ ਜੰਗ ਤੋਂ, ਸਵੇਰੇ

ਹੋਣ ਵਾਲੀ ਲੜਾਈ ਤੋਂ ਬਚਾ ਸਕਦਾ ਹੋਵਾਂ ਜਿਥੇ ਉਹ ਜ਼ਖ਼ਮੀਆਂ ਨੂੰ ਮਹਿਫੂਜ਼ ਥਾਵਾਂ ਵੱਲ ਖਿਚਦੀ ਧੂੰਹਦੀ ਹੋਈ ਡਿਗਦੀ ਉਠਦੀ ਨੱਠ-ਭੱਜ ਕਰ ਰਹੀ ਹੋਵੇਗੀ...

ਪੰਦਰਾਂ ਸਾਲ ਬੀਤ ਗਏ ਹਨ, ਪਰ ਇਹ ਸਭ ਕੁਝ ਮੈਨੂੰ ਇਸ ਤਰ੍ਹਾਂ ਯਾਦ ਹੈ ਜਿਵੇਂ ਕੱਲ੍ਹ ਦੀ ਗੱਲ ਹੋਵੇ।

ਲੋਅ ਲੱਗਦਿਆਂ ਹੀ ''ਕਾਤੀਊਸ਼ਾ'' ਚਲਣ ਲੱਗੇ, ਤੋਪਾਂ ਤੇ ਮਸ਼ੀਨਗੰਨਾਂ ਦੀ ਭਿਆਨਕ ਗੜਗੜ ਸ਼ੁਰੂ ਹੋ ਗਈ, ਹਰੇ ਰੰਗ ਦੇ ਭਬੂੰਕੇ ਛੱਡਦੇ ਰਾਕਟ ਅਸਮਾਨ ਵਿਚ ਉਡਣ ਲੱਗੇ...

ਜਿਸ ਵੇਲੇ ਸੂਰਜ ਚੜ੍ਹਿਆ ਮੈਂ ਆਪਣੀ ਕੰਪਨੀ ਦੇ ਬਚਦੇ ਜਵਾਨਾਂ ਨਾਲ ਚੋਟੀ ਸਰ ਕਰ ਲਈ ਸੀ। ਅੱਧੇ ਘੰਟੇ ਬਾਦ, ਪੱਕੀ ਜਰਮਨ ਖੰਦਕ ਵਿਚ ਰੈਜਮੈਂਟ ਦੇ ਕਮਾਂਡਰ ਤੇ ਕਿਸੇ ਹੋਰ ਨੇ ਮੈਨੂੰ ਵਧਾਈ ਦਿੱਤੀ, ਮੈਨੂੰ ਜੱਫੀ ਪਾਈ ਤੇ ਮੇਰੇ ਨਾਲ ਹੱਥ ਮਿਲਾਇਆ। ਮੈਂ ਓਥੇ ਇਕ ਪੱਥਰ ਬਣਿਆ ਖੜਾ ਸਾਂ। ਮੈਨੂੰ ਨਾ ਕੁਝ ਮਹਿਸੂਸ ਹੋ ਰਿਹਾ ਸੀ ਤੇ ਨਾ ਕੁਝ ਵਿਖਾਈ ਦੇ ਰਿਹਾ ਸੀ।

ਸੂਰਜ... ਕਾਸ਼ ਮੈਂ ਇਸ ਨੂੰ ਦੁਮੇਲ ਵਿਚ ਹੇਠਾਂ ਵਾਪਸ ਭੇਜ ਸਕਦਾ! ਕਾਸ਼ ਮੈਂ ਪ੍ਰਭਾਤ ਨੂੰ ਵਾਪਸ ਲਿਆ ਸਕਦਾ!.. ਕੇਵਲ ਦੋ ਘੰਟੇ ਪਹਿਲਾਂ ਅਸੀਂ ਤਿੰਨ ਜਣੇ ਸਾਂ...

ਪਰ ਸੂਰਜ ਅਮੋੜ ਬਣ ਕੇ ਹੌਲੀ ਹੌਲੀ ਉਪਰ ਉਠਦਾ ਆਉਂਦਾ ਸੀ। ਮੈਂ ਪਹਾੜੀ ਚੋਟੀ ਉਤੇ ਖੜਾ ਸਾਂ, ਅਤੇ ਉਹ... ਉਹ ਓਥੇ ਪਿੱਛੇ ਰਹਿ ਗਈ ਸੀ ਜਿਥੇ ਮੈਨੂੰ ਮੁਰਦੇ ਦੱਬਣ ਵਾਲੇ ਸਕੁਐਡ ਦੇ ਜਵਾਨ ਵਿਖਾਈ ਦੇ ਰਹੇ ਸਨ...

ਅਤੇ ਕੋਈ ਵੀ ਨਹੀਂ ਸੀ ਜਾਣਦਾ, ਕੋਈ ਵੀ ਨਹੀਂ ਕਿ ਮੇਰੇ ਵਾਸਤੇ ਉਹਦੀ ਕੀ ਅਹਿਮੀਅਤ ਸੀ ਅਤੇ ਇਹ ਕਿ ਅਸੀਂ ਤਿੰਨ ਜਣੇ ਸਾਂ...

# ਅਨਾਤੋਲੀ ਅਨਾਨਿਯੇਵ

ਅਨਾਤੋਲੀ ਅਨਾਨਿਯੇਵ (ਜਨਮ 1925) 1942 ਵਿਚ ਸਵੈਇੱਛਾ ਨਾਲ ਮੁਹਾਜ਼ ਉਤੇ ਚਲਾ ਗਿਆ। ਓਦੋਂ ਕੁਰਸਕ ਵਿਚ ਘਮਸਾਨ ਦੀ ਲੜਾਈ ਹੋ ਰਹੀ ਸੀ। ਉਥੇ ਉਸ ਨੂੰ ਪਹਿਲਾ ਤਮਗਾ ਮਿਲਿਆ ਤੇ ਪਹਿਲੀ ਵਾਰੀ ਫੱਟੜ ਹੋਇਆ... 1943 ਦੀਆਂ ਗਰਮੀਆਂ ਵਿਚ ਅਨਾਨਿਯੇਵ ਨੇ ਜੋ ਕੁਝ ਵੇਖਿਆ ਹੰਢਾਇਆ ਸੀ, ਉਸ ਦਾ ਨਕਸ਼ਾ ਵੀਹ ਸਾਲ ਮਗਰੋਂ ਆਪਣੇ ਨਾਵਲ "ਟੈਂਕਾਂ ਦੀ ਲੜਾਈ" ਵਿਚ ਬੰਨ੍ਹਿਆ ਹੈ ਜਿਸ ਵਿਚੋਂ ਇਕ ਅੰਸ਼ ਹਥਲੇ ਸੰਗ੍ਰਹਿ ਵਿਚ ਸ਼ਾਮਲ ਕੀਤਾ ਗਿਆ ਹੈ।

ਜੰਗ ਮਗਰੋਂ ਕਾਰਖਾਨੇ ਵਿਚ ਕੰਮ ਕੀਤਾ, ਖੇਤੀਬਾੜੀ ਵਿਭਾਗ ਤੋਂ ਡਾਕ ਰਾਹੀਂ ਵਿਦਿਆ ਪ੍ਰਾਪਤ ਕੀਤੀ। ਸਾਂਝੇ ਫਾਰਮ ਵਿਚ ਕੰਮ ਕੀਤਾ, ਫਿਰ ਅੱਗੋਂ ਪੜ੍ਹਾਈ ਕੀਤੀ ਤੇ ਪਤਰਕਾਰ ਬਣ ਗਿਆ। 1958 ਵਿਚ ਆਪਣਾ ਪਹਿਲਾ ਕਹਾਣੀ-ਸੰਗ੍ਰਹਿ ਪ੍ਰਕਾਸ਼ਤ ਕੀਤਾ। ਹੁਣ ਤਕ ਅਨਾਤੋਲੀ ਅਨਾਨਿਯੇਵ ਪੰਜ ਨਾਵਲ ਤੇ ਛੋਟੀਆਂ ਕਹਾਣੀਆਂ ਦੇ ਕੁਝ ਸੰਗ੍ਰਹਿ ਪਾਠਕਾਂ ਨੂੰ ਦੇ ਚੁੱਕਾ ਹੈ। ਉਹਨੂੰ ਰੂਸੀ ਫੈਡਰੇਸ਼ਨ ਦੇ ਰਾਜਕੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਹੈ।

# ਟੈਂਕਾਂ ਦਾ ਹਮਲਾ

ਮੇਜਰ ਗਰੀਵਾ ਦੀ ਬਟਾਲੀਅਨ ਨੂੰ ਸੋਲੋਮਕੀ ਵਿਚ ਤਾਇਨਾਤ ਹੋਇਆਂ ਦੂਜਾ ਮਹੀਨਾ ਜਾ ਰਿਹਾ ਸੀ ਅਤੇ ਉਹ ਲੋਕ ਇਹ ਸੁੰਨਸਾਨ, ਅੱਧ ਪਚੱਧ ਖੋਲੇ ਹੋ ਗਏ ਨਿੱਕੇ ਜਿਹੇ ਪਿੰਡ ਨਾਲ ਏਨੇ ਹਿਲਮਿਲ ਗਏ ਸਨ ਅਤੇ ਇਸ ਖਾਮੋਸ਼ੀ ਦੇ ਏਨੇ ਆਦੀ ਹੋ ਗਏ ਸਨ ਕਿ ਉਹਨਾਂ ਨੂੰ ਯਕੀਨ ਹੀ ਨਹੀਂ ਸੀ ਆ ਸਕਦਾ ਕਿ ਛੇਤੀ ਹੀ ਲੜਾਈ ਫੇਰ ਸ਼ੁਰੂ ਹੋ ਜਾਏਗੀ, ਕਿ ਇਕ ਵਾਰੀ ਫੇਰ ਜਿਵੇਂ ਮਾਸਕੋ ਲਾਗੇ ਤੇ ਬੁਢੇ ਦਰਿਆ ਵੋਲਗਾ ਦੇ ਕੰਢਿਆਂ ਉੱਤੇ ਹੋਇਆ ਸੀ, ਤੋਪਾਂ ਦੇ ਗੋਲਿਆਂ ਨਾਲ ਧਰਤੀ ਕੰਬ ਉਠੇਗੀ, ਕਿਸਾਨਾਂ ਦੀਆਂ ਝੁੱਗੀਆਂ ਵਿਚੋਂ ਅੱਗ ਦੇ ਭਾਂਬੜ ਉਠਣਗੇ, ਅਤੇ ਵੱਖੀਆਂ ਵਿਚ ਕਰਾਸਾਂ ਦੇ ਪੀਲੇ ਨਿਸ਼ਾਨ ਵਾਲੇ ਟੈਂਕ ਸਾਹਘੁਟਵੇਂ ਧੂਏਂ ਵਿਚ ਰਿੜਦੇ, ਉਜੜੀਆਂ ਪੈਲੀਆਂ ਤੇ ਚਰਾਂਦਾਂ ਨੂੰ ਪਾਰ ਕਰਨਗੇ ਤੇ ਕਣਕ ਦੀ ਲਵੀ ਫਸਲ ਜਿਸ ਨੂੰ ਅਜੇ ਸਿੱਟੇ ਪੈਣੇ ਸ਼ੁਰੂ ਹੀ ਹੋਏ ਹਨ ਮਿਧੋਲ ਕੇ ਰੱਖ ਦੇਣਗੇ, ਅਤੇ ਅਸਮਾਨ, ਗਰਮੀਆਂ ਦੀ ਰੁੱਤ ਦਾ ਨਿਰਮਲ ਅਸਮਾਨ, ਹਵਾਮਾਰ ਤੋਪਾਂ ਦੇ ਗੋਲਿਆਂ ਨਾਲ ਦਾਗ਼ ਦਾਗ਼ ਹੋ ਜਾਏਗਾ। ਉਹਨਾਂ ਨੂੰ ਇਹ ਯਕੀਨ ਹੀ ਨਹੀਂ ਸੀ ਆ ਸਕਦਾ ਕਿ ਇਕ ਵਾਰੀ ਫੇਰ, ਜਿਵੇਂ ਇਕਤਾਲੀ ਵਿਚ ਅਤੇ ਬਤਾਲੀ ਦੀਆਂ ਯਾਦਗਾਰੀ ਗਰਮੀਆਂ ਵਿਚ ਹੋਇਆ ਸੀ, ਪਿੱਛੇ ਹੱਟਦੇ ਫੌਜੀ ਦਸਤਿਆਂ ਦੀਆਂ ਕਤਾਰਾਂ ਦਰਿਆ ਪਾਰ ਕਰਨ ਵਾਲੀਆਂ ਥਾਵਾਂ ਵੱਲ ਵਧਦੀਆਂ ਹੋਈਆਂ ਦੋਨ ਪਾਸੇ ਦੇ ਸਤੇਪੀ ਤੇ ਕੁਰਸਕ ਧਰਤੀ ਦੀਆਂ ਜੰਗਲੀ ਢਲਾਣਾਂ ਤੱਕ ਵਧ ਜਾਣਗੀਆਂ, ਕਿ ਸਟੇਸ਼ਨਾਂ ਉਤੇ ਖੜਖੜ ਕਰਦੀਆਂ ਗੱਡੀਆਂ ਦੀਆਂ ਕਤਾਰਾਂ ਦੀਆਂ ਕਤਾਰਾਂ ਲੱਗ ਜਾਣਗੀਆਂ, ਅਤੇ ਜੋ ਕੁਝ ਵੀ ਲੱਦਿਆ ਲਿਜਾਇਆ ਜਾ ਸਕੇਗਾ, ਉਸ ਨੂੰ ਲੱਦ ਕੇ ਚੀਂ ਚੀਂ ਕਰਦੇ ਹਜ਼ਾਰ-ਹਾ ਰਫਿਊਜੀ ਛਕੜਿਆਂ ਦੇ ਕਾਫਲਿਆਂ ਦਾ ਹੜ੍ਹ ਧੂੜਾਂ ਉਡਾਉਂਦਾ ਪੂਰਬ ਵੱਲ ਤੁਰ ਪਵੇਗਾ। ਕੁਝ ਵੀ ਸੀ ਉਹਨਾਂ ਨੂੰ ਇਸ ਦਾ ਯਕੀਨ ਆ ਹੀ ਨਹੀਂ ਸੀ ਸਕਦਾ। ਜਦੋਂ ਵੀ ਉਹ ਹੋਣ ਵਾਲੀ ਲੜਾਈ ਬਾਰੇ ਸੋਚਦੇ ਸਨ ਤਾਂ ਇਹ ਮੈਦਾਨ ਹੱਲਾ ਬੋਲਣ ਬਾਰੇ ਹੀ ਸੋਚਦੇ ਸਨ। ਬਹੁਤ ਸਾਰਿਆਂ ਨੇ ਦੂਜੇ ਮੁਹਾਜ਼ ਉਤੇ ਆਸ ਲਾਈ ਹੋਈ ਸੀ — ਯਕੀਨੀ ਤੌਰ ਤੇ ਇਤਿਹਾਦੀ ਆਖਰ ਉਹ ਮੁਹਾਜ਼

ਖੋਹਲਣਗੇ ਜਿਸ ਦੀ ਬੜੇ ਚਿਰ ਤੋਂ ਇੰਤਜ਼ਾਰ ਕੀਤੀ ਜਾ ਰਹੀ ਸੀ! ਪਰ ਇਤਿਹਾਦੀ ਕੋਈ ਦੂਸਰਾ ਹੀ ਫੈਸਲਾ ਕਰਨ ਵਾਲੇ ਸਨ। ਤਣਾਓ ਭਰੇ ਇਹਨਾਂ ਦਿਨਾਂ ਵਿਚ, ਬਰਤਾਨੀਆ ਦਾ ਪ੍ਰਧਾਨ ਮੰਤਰੀ, ਵਿਨਸਟਨ ਚਰਚਿਲ, ਇਕ ਜੰਗੀ ਜਹਾਜ਼ ਉਤੇ ਵਾਸ਼ਿੰਗਟਨ ਜਾ ਰਿਹਾ ਸੀ ਤੇ ਉਸ ਦੇ ਇਸ ਸਫਰ ਨੂੰ ਬਹੁਤ ਗੁਪਤ ਰਖਿਆ ਜਾ ਰਿਹਾ ਸੀ। ਉਹ ਆਪਣੇ ਸੁਖਦਾਈ ਕੈਬਿਨ ਵਿਚ ਬੈਠਾ ਸੀ ਅਤੇ ਦੁਨੀਆ ਵਿਚ ਵਾਪਰ ਰਹੀਆਂ ਘਟਨਾਵਾਂ ਦੀ ਥਾਂ ਆਪਣੀ ਸੁਰਖਿਆ ਬਾਰੇ ਸੋਚ ਰਿਹਾ ਸੀ। ਉਸ ਦੀ ਕਲਮ ਨੇ ਆਰਾਮ ਨਾਲ ਮਾਸਕੋ ਵੱਲ ਇਕ ਚਿੱਠੀ ਝਰੀਟੀ: "ਮੈਂ ਐਟਲਾਂਟਿਕ ਦੇ ਵਿਚਕਾਰ ਹਾਂ ਤੇ ਵਾਸ਼ਿੰਗਟਨ ਨੂੰ ਜਾ ਰਿਹਾ ਹਾਂ ਤਾਂ ਜੋ "ਹਸਕੀ" ਤੋਂ ਬਾਦ ਯੂਰਪ ਵਿਚ **ਅਗਲੇ ਹਮਨੇ** ਦਾ ਸਵਾਲ ਨਜਿਠਿਆ ਜਾਏ... ਜੇ ਕੋਈ ਦੁਰਘਟਨਾ ਨਾ ਹੋ ਗਈ ਤਾਂ ਮੈਂ ਅਗਲੀ ਟੈਲੀਗ੍ਰਾਮ ਵਾਸ਼ਿੰਗਟਨ ਤੋਂ ਭੇਜਾਂਗਾ।" ਰਾਹ ਵਿਚ ਉਹਦੇ ਨਾਲ ਕੋਈ ਦੁਰਘਟਨਾ ਨਹੀਂ ਸੀ ਵਾਪਰੀ ਤੇ ਉਹ ਸਹੀ ਸਲਾਮਤ ਆਪਣੀ ਮੰਜ਼ਲ 'ਤੇ ਪਹੁੰਚ ਗਿਆ ਸੀ ਅਤੇ, ਵਾਅਦੇ ਅਨੁਸਾਰ, ਪ੍ਰਧਾਨ ਨਾਲ ਗੱਲਬਾਤ ਕਰਨ ਤੋਂ ਪਿੱਛੋਂ, ਉਹਨੇ ਰੂਸ ਨੂੰ ਟੈਲੀਗ੍ਰਾਮ ਭੇਜੀ ਸੀ। ਠਰ੍ਹੰਮੇ ਭਰੇ ਅੰਦਾਜ਼ ਨਾਲ ਉਸ ਨੇ ਸੋਵੀਅਤ ਸਰਕਾਰ ਨੂੰ ਸੂਚਿਤ ਕੀਤਾ ਕਿ ਇਤਿਹਾਦੀ ਉਸ ਸਾਲ ਦੂਜਾ ਮੁਹਾਜ਼ ਨਹੀਂ ਖੋਹਲ ਸਕਦੇ ਕਿਉਂਕਿ "ਆਸ ਰੱਖੀ ਗਈ ਸੀ ਕਿ ਅਪ੍ਰੈਲ 1943 ਤੱਕ ਸਤਾਈ ਅਮ੍ਰੀਕੀ ਡੀਵੀਜ਼ਨਾਂ ਬਰਤਾਨੀਆ ਵਿਚ ਹੋਣਗੀਆਂ, ਅਤੇ ਹਕੀਕਤ ਵਿਚ ਇਸ ਵੇਲੇ, ਜੂਨ 1943, ਵਿਚ ਸਿਰਫ ਇਕ ਹੀ ਡੀਵੀਜ਼ਨ ਹੈ ਅਤੇ ਅਗਸਤ ਤੱਕ ਸਿਰਫ ਪੰਜ ਹੋਣਗੀਆਂ", ਅਤੇ ਕਿਉਂਕਿ "ਫੌਜਾਂ ਨੂੰ ਲਿਜਾਣ ਵਾਲਾ ਜਹਾਜ਼ ਭੂਮੱਧ ਸਾਗਰ ਵਿਚ ਹੋਣ ਵਾਲੀ ਵੱਡੀ ਫੌਜੀ ਕਾਰਵਾਈ ਵਾਸਤੇ ਖੜ੍ਹਿਆ ਗਿਆ ਹੈ।" ਚਰਚਿਲ "ਹਸਕੀ" ਦੀ ਫੌਜੀ ਕਰਵਾਈ—ਸਿਸਲੀ ਉੱਤੇ ਹਮਲੇ—ਨੂੰ ਏਨੀ ਅਹਿਮ ਸਮਝਦਾ ਸੀ ਕਿ ਇਸ ਨਾਲ "ਰੂਸ ਉਤੇ ਹਿਟਲਰ ਦਾ ਤੀਜਾ ਹਮਲਾ, ਜਿਸ ਵਾਸਤੇ ਜਾਪਦਾ ਸੀ ਕਿ ਛੇ ਹਫਤੇ ਪਹਿਲਾਂ ਵੱਡੀਆਂ ਤਿਆਰੀਆਂ ਹੋ ਰਹੀਆਂ ਸਨ, ਪਛੜ ਸਕਦਾ ਸੀ ਅਤੇ, ਵਾਸਤਵ ਵਿਚ, ਪਛੜ ਚੁੱਕਾ ਸੀ।" ਅਖੀਰ ਵਿਚ ਚਰਚਿਲ ਨੇ ਲਿਖਿਆ ਸੀ: "ਇਸ ਤੋਂ ਇਹ ਵੀ ਸਿਧ ਹੋ ਸਕਦਾ ਹੈ ਕਿ ਇਹਨਾਂ ਗਰਮੀਆਂ ਵਿਚ ਤੁਹਾਡੇ ਉੱਤੇ ਭਾਰੀ ਹਮਲਾ ਨਹੀਂ ਹੋਵੇਗਾ।" ਨਿਰਸੰਦੇਹ, ਇਹ ਸਮਝਣਾ ਔਖਾ ਹੈ ਕਿ ਬਰਤਾਨੀਆ ਦੇ ਪ੍ਰਧਾਨ ਮੰਤਰੀ ਨੂੰ ਅਸਲ ਹਾਲਾਤ ਦੀ ਏਨੀ ਥੋੜੀ ਜਾਣਕਾਰੀ ਸੀ। ਠੀਕ ਉਸ ਵੇਲੇ ਜਦੋਂ ਉਸ ਨੇ ਇਹ ਸੰਦੇਸ਼ ਭੇਜਿਆ ਸੀ, ਰੂਸ ਵਿਚ, ਕੁਰਸਕ ਢੱਕੀ ਦੇ ਦੋਹਾਂ ਸਿਰਿਆਂ ਦੇ ਨਾਲ ਨਾਲ, ਜਰਮਨਾਂ ਨੇ ਜ਼ਬਰਦਸਤ ਹਮਲਾ ਕਰਨ ਲਈ ਆਪਣੇ ਲਸ਼ਕਰ ਜਮ੍ਹਾਂ ਕਰ ਲਏ ਸਨ: ਇਕ ਕੁਰਸਕ ਦੇ ਉਤਰ ਵਿਚ ਓਰੇਲ ਖੇਤਰ ਵਿਚ, ਅਤੇ ਦੂਜਾ ਸ਼ਹਿਰ ਦੇ ਦੱਖਣ ਵਿਚ ਬੇਲਗੋਰੋਦ ਦੇ ਕੋਲ। ਸੰਬੰਧਤ ਕਮਾਂਡਰਾਂ ਨੇ, ਫੀਲਡ ਮਾਰਸ਼ਲ ਵਾਨ ਮਾਨਸ਼ਟੈਇਨ ਤੇ ਫੀਲਡ ਮਾਰਸ਼ਲ ਵਾਨ ਕਲੂਗੇ, ਹਿਟਲਰ ਕੋਲੋਂ ਆਪਣੀਆਂ ਆਖਰੀ ਹਦਾਇਤਾਂ

ਲੈ ਲਈਆਂ ਸਨ ਅਤੇ ਉਡ ਕੇ ਆਪਣੇ ਲਸ਼ਕਰਾਂ ਕੋਲ ਪਹੁੰਚ ਗਏ ਸਨ।

ਇਸ ਵਿਚਕਾਰ ਮੁਹਾਜ਼ ਉੱਤੇ ਜ਼ਿੰਦਗੀ ਆਪਣੀ ਸਾਧਾਰਨ ਤੋਰ ਤੁਰਦੀ ਗਈ। ਕਈ ਮਹੀਨੇ ਸੁਰਖਿਆ ਦੀ ਹਾਲਤ ਵਿਚ ਰਹਿ ਕੇ ਜਵਾਨਾਂ ਨੂੰ ਠੰਡ-ਠਰ੍ਹੰਮੇ ਦੀ ਆਦਤ ਪੈ ਗਈ ਸੀ ਅਤੇ ਉਹਨਾਂ ਨੂੰ ਇਸ ਗੱਲ ਦਾ ਯਕੀਨ ਨਹੀਂ ਸੀ ਆ ਸਕਦਾ, ਤੇ ਨਾ ਹੀ ਆਉਂਦਾ ਸੀ, ਕਿ ਲੜਾਈ ਸਿਰ 'ਤੇ ਆਈ ਖੜੀ ਸੀ।

...ਕੋਈ ਅੱਧੀ ਰਾਤ ਦਾ ਵੇਲਾ ਹੋਵੇਗਾ ਜਦੋਂ ਲੈਫਟੀਨੈਂਟ ਵੋਲੋਦਿਨ ਨੇ ਆਪਣੇ ਮੋਰਚਿਆਂ ਦੇ ਸਾਮ੍ਹਣੇ ਫਾਕਰੇ ਦੇ ਖੇਤ ਵਿਚ ਇਕ ਅਜੀਬ ਜਿਹੀ ਹਲਚਲ ਵੇਖੀ। ਜਾਪਦਾ ਸੀ ਕਿ ਅਚਾਨਕ ਹੀ ਬਹੁਤ ਸਾਰੇ ਬੰਦੇ ਤੇ ਮੋਟਰਾਂ ਮਸ਼ੀਨਾਂ ਦਾ ਝੁਰਮਟ ਪੈ ਗਿਆ ਹੈ। ਜੂਨੀਅਰ ਸਰਜੈਂਟ ਫਰੋਲੋਵ ਨੂੰ ਪੜਤਾਲ ਕਰਨ ਭੇਜਿਆ ਗਿਆ ਤੇ ਉਸ ਨੇ ਵਾਪਸ ਆ ਕੇ ਇਤਲਾਹ ਦਿੱਤੀ ਕਿ ਇਕ ਪਿਆਦਾ ਬਟਾਲੀਅਨ ਜਿਸ ਦੇ ਨਾਲ ਤੋਪਖਾਨੇ ਦੇ ਦਸਤੇ ਵੀ ਹਨ ਪਿੱਛੇ ਹਟ ਰਹੀ ਸੀ, ਕਿ ਉਹਨਾਂ ਨੂੰ ਹੁਕਮ ਦਿੱਤਾ ਗਿਆ ਹੈ ਕਿ ਸੋਲੋਮਕੀ ਦੇ ਪਿੱਛੇ ਚਲੇ ਜਾਣ, ਅਤੇ ਇਹ ਕਿ ਹੁਣ ਸਾਮ੍ਹਣੇ ਸਾਡਾ ਕੋਈ ਵੀ ਫੌਜੀ ਦਸਤਾ ਨਹੀਂ ਰਿਹਾ। ਫਾਕਰੇ ਦੇ ਇਸ ਖੇਤ ਵਿਚ ਸੁਰੰਗਾਂ ਵਿਛਾਈਆਂ ਹੋਈਆਂ ਸਨ ਅਤੇ ਬਰਚੇ ਦੇ ਰੁੱਖਾਂ ਦੀ ਝਿੜੀ ਦੇ ਨਾਲ ਨਾਲ ਸਿਰਫ ਇਕ ਛੋਟਾ ਜਿਹਾ ਲਾਂਘਾ ਹੀ ਛੱਡਿਆ ਗਿਆ ਸੀ ਅਤੇ ਸੁਰੰਗ-ਇੰਜੀਨੀਅਰ ਇਸ ਵੇਲੇ ਬਟਾਲੀਅਨ ਨੂੰ ਉਸ ਲਾਂਘੇ ਵਿਚੋਂ ਲਿਜਾ ਰਹੇ ਸਨ। ਹਟਾਏ ਜਾ ਰਹੇ ਟੱਰਕਾਂ ਤੇ ਹੋਰ ਮੋਟਰਾਂ ਮਸ਼ੀਨਾਂ ਦੀ ਗੜਗੜਾਹਟ ਢੇਰ ਚਿਰ ਤੱਕ, ਤਕਰੀਬਨ ਦਿਨ ਦੇ ਚੜ੍ਹਾ ਤੱਕ ਸੁਣਾਈ ਦੇਂਦੀ ਰਹੀ ਅਤੇ ਥੱਕੇ ਟੁਟੇ ਤੇ ਅੱਕੇ ਜਵਾਨਾਂ ਦੀਆਂ ਝੁਕੀਆਂ ਹੋਈਆਂ ਪਰਛਾਵੇਂ ਹਾਰ ਸੂਰਤਾਂ ਇਕ ਉਘੜ ਦੁਘੜੀ ਵਿਰਲੀ ਜਿਹੀ ਕਤਾਰ ਵਿਚ ਦੰਦੀ ਉਤੇ ਚੜ੍ਹਦੀਆਂ, ਹੇਠਾਂ ਲਹਿ ਕੇ ਨਜ਼ਰੋਂ ਓਹਲੇ ਹੋ ਜਾਂਦੀਆਂ, ਫੇਰ ਦੂਜੇ ਪਾਸੇ ਜਾ ਕੇ ਨਜ਼ਰ ਆਉਣ ਲੱਗਦੀਆਂ ਤੇ ਹਨੇਰੇ ਵਿਚ ਘੁਲਮਿਲ ਜਾਂਦੀਆਂ। ਜਦੋਂ ਜਵਾਨ ਦੰਦੀ ਤੇ ਉਪਰ ਹੁੰਦੇ ਤਾਂ ਵੋਲੋਦਿਨ ਉਹਨਾਂ ਨੂੰ ਚੰਗੀ ਤਰ੍ਹਾਂ ਵੇਖ ਸਕਦਾ ਸੀ। ਉਹ ਉਦਾਸ ਉਦਾਸ ਨਜ਼ਰਾਂ ਨਾਲ ਉਹਨਾਂ ਵੱਲ ਵੇਖਦਾ ਰਿਹਾ, ਪਰ ਕੋਈ ਖਿੱਝ ਨਹੀਂ, ਕੋਈ ਅਫਸੋਸ ਨਹੀਂ। ਇਕ ਠਰ੍ਹੰਮੇਭਰੀ ਬੇਪ੍ਰਵਾਹੀ ਨਾਲ ਉਸ ਨੇ ਸੋਚਿਆ ਕਿ ਹੁਣ ਉਸ ਦੇ ਮੋਰਚਿਆਂ ਦੇ ਸਾਮ੍ਹਣੇ ਕੋਈ ਮੋਰਚੇਬੰਦ ਹਿਫਾਜ਼ਤੀ ਸੈਨਾ ਤਾਇਨਾਤ ਨਹੀਂ ਜਿਹੜੀ ਕੱਲ੍ਹ ਹੀ ਏਡੀ ਅਮਿਟ ਜਾਪਦੀ ਸੀ, ਕੋਈ ਆੜ ਦੇਣ ਵਾਲੀ ਫੌਜ ਨਹੀਂ, ਇਕ ਵੀ ਸੋਵੀਅਤ ਸੈਨਿਕ ਨਹੀਂ। ਇਸ ਦੀ ਥਾਂ ਹੁਣ ਓਥੇ ਦੁਸ਼ਮਣ ਸੀ, ਖੰਦਕਾਂ ਦੀਆਂ ਦੋ ਕਤਾਰਾਂ ਵਿਚਾਲੇ ਨਿਖੱਸਮੀ ਧਰਤੀ ਸੀ, ਜਿਹੜੀ ਉਹਦੀ ਖੰਦਕ ਦੀ ਬੰਨੀ ਤੋਂ ਪਾਰ ਸ਼ੁਰੂ ਹੋ ਜਾਂਦੀ ਸੀ। ਉਹ ਇਸ ਨੂੰ ਆਪਣੇ ਹੱਥ ਨਾਲ ਛੂਹ ਕੇ ਵੇਖ ਸਕਦਾ ਸੀ।

ਐਸੇ ਪਲ ਵੀ ਆਏ ਸਨ ਜਦੋਂ ਵੋਲੋਦਿਨ ਨੇ ਬੜੀ ਤੀਬਰਤਾ ਨਾਲ ਚਾਹਿਆ

ਸੀ ਕਿ ਏਥੇ ਲੜਾਈ ਭੜਕ ਪਵੇ, ਏਥੇ ਸੋਲੋਮਕੀ ਦੀਆਂ ਬਰੂਹਾਂ ਉੱਤੇ। ਪਰ ਹੁਣ, ਜਦੋਂ ਉਹਦੇ ਮਨ ਵਿਚ ਉਭਰਦੀ ਤਸਵੀਰ ਅਸਲ ਵਿਚ ਸਾਕਾਰ ਹੋਣ ਲੱਗੀ ਸੀ, ਜਦੋਂ ਦੁਸ਼ਮਣ ਸਚਮੁਚ ਹੀ ਸੋਲੋਮਕੀ ਦੀਆਂ ਜੂਹਾਂ ਵਿਚ ਆ ਵੜਿਆ ਸੀ ਅਤੇ ਕਿਸੇ ਵੀ ਪਲ ਇਸ ਖੰਦਕ ਉਤੇ ਹਮਲਾ ਕਰ ਸਕਦਾ ਸੀ, ਤਾਂ ਉਹਦੀ ਪਹਿਲਾਂ ਵਾਲੀ ਦ੍ਰਿੜ੍ਹਤਾ ਕਿਧਰੇ ਹਵਾ ਹੋ ਗਈ ਸੀ; ਹੁਣ ਜਦੋਂ ਉਹ ਹੋਣ ਵਾਲੀ ਲੜਾਈ ਬਾਰੇ ਸੋਚਦਾ ਸੀ ਤਾਂ ਮੁਖ ਕਰਕੇ ਇਹ ਸੋਚਦਾ ਸੀ ਕਿ ਸੋਲੋਮਕੀ ਵਿਚ ਕਿੱਨੀਆਂ ਤੋਪਾਂ ਹਨ, ਕਿੱਨੀਆਂ ਮਾਰਟਰ ਤੇ ਮਸ਼ੀਨਗੱਨਾਂ ਹਨ ਅਤੇ ਇਹ ਕਿੱਥੇ ਕਿੱਥੇ ਬੀੜੀਆਂ ਹੋਈਆਂ ਹਨ (ਉਸ ਨੇ ਹਰ ਉਸ ਚੀਜ਼ ਨੂੰ ਯਾਦ ਕਰਨ ਦੀ ਕੋਸ਼ਿਸ਼ ਕੀਤੀ ਜਿਸ ਤੋਂ ਉਹ ਜਾਣੂ ਸੀ ਤੇ ਜਿਹੜੀ ਉਸ ਨੇ ਵੇਖੀ ਹੋਈ ਸੀ); ਉਸ ਨੇ ਬਰਚੇ ਦੇ ਰੁੱਖਾਂ ਦੀ ਝਿੜੀ ਵਿਚਲੇ ਟੈਂਕਮਾਰ ਤੋਪ ਦਸਤੇ ਬਾਰੇ ਸੋਚਿਆ ਸੀ। ਭਾਗਾਂ ਦੀ ਗੱਲ ਸੀ ਕਿ ਇਹ ਇਸ ਥਾਂ ਤੋਂ ਬਹੁਤਾ ਦੂਰ ਨਹੀਂ ਸੀ, ਕਿ ਇਸ ਨੂੰ ਪਿੱਛੇ ਨਹੀਂ ਸੀ ਹਟਾਇਆ ਗਿਆ ਤੇ ਨਾ ਹੀ ਹਟਾਇਆ ਜਾ ਰਿਹਾ ਸੀ, ਕਿ ਉਸ ਥਾਂ ਦੇ ਜਵਾਨ ਅਸਲੋਂ ਹੀ ਬਹੁਤ ਚੰਗੇ ਸਨ ਅਤੇ ਮੁਸੀਬਤ ਦੀ ਘੜੀ ਉਹਨਾਂ ਕੋਲੋਂ ਮਦਦ ਦੀ ਆਸ ਰੱਖੀ ਜਾ ਸਕਦੀ ਸੀ... ਉਸ ਨੂੰ ਪਤਾ ਹੀ ਨਹੀਂ ਸੀ ਲੱਗਾ ਕਿ ਉਹ ਕਦੋਂ ਊਂਘਣ ਲੱਗ ਪਿਆ ਸੀ, ਪਰ ਇਸ ਸੁੱਤ-ਉਨੀਂਦੇ ਦੀ ਹਾਲਤ ਵਿਚ ਵੀ ਉਹ ਲੜਾਈ ਬਾਰੇ ਸੋਚਦਾ ਗਿਆ ਸੀ। ਉਸ ਨੇ ਕਪਤਾਨ ਪਾਸ਼ੇਨਤਸੇਵ ਦੇ ਪੈਰਾਂ ਦਾ ਖੜਾਕ ਨਹੀਂ ਸੀ ਸੁਣਿਆ ਜਿਹੜਾ ਸੰਚਾਰ-ਖੰਦਕ ਰਾਹੀਂ ਉਹਦੇ ਕੋਲ ਆ ਗਿਆ ਸੀ। ਉਸ ਨੇ ਉਹਨੂੰ ਚਲਾਕ ਤੇ ਸਮਝਦਾਰ ਸਿਗਨਲ ਦੇਣ ਵਾਲੇ ਊਖਿਨ ਨਾਲ ਗੱਲਾਂ ਕਰਦਿਆਂ ਨਹੀਂ ਸੀ ਸੁਣਿਆ ਜਿਹੜਾ ਇਰਤਿਸ਼ ਵਿਖੇ ਇਕ ਮਲਾਹ ਹੁੰਦਾ ਸੀ। ਵੋਲੋਦਿਨ ਨੂੰ ਜਗਾਇਆ ਸੀ ਉਸ ਤਿੱਖੀ ਚੁੱਪ ਨੇ ਜਿਹੜੀ ਉਹਦੇ ਕੰਨਾਂ ਵਿਚ ਗੂੰਜ ਰਹੀ ਸੀ। ਉਹ ਅਜੇ ਆਪਣੀਆਂ ਅੱਖਾਂ ਮਲ ਰਿਹਾ ਸੀ ਤੇ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਕੀ ਹੋਇਆ ਹੈ, ਅਜੇ ਉਹ ਹੈਰਾਨ ਹੋਇਆ ਕਪਤਾਨ ਪਾਸ਼ੇਨਤਸੇਵ ਦੀ ਤਣੀ ਹੋਈ ਪਿੱਠ ਨੂੰ ਵੇਖ ਹੀ ਰਿਹਾ ਸੀ, ਅਜੇ ਉਸ ਨੇ ਆਪਣੀ ਕੰਪਨੀ ਦੇ ਕਮਾਂਡਰ ਨੂੰ ਪਛਾਣ ਕੇ ਵੀ ਨਹੀਂ ਪਛਾਣਿਆ ਸੀ ਕਿ ਇਕ ਧੁਨੀ ਨੇ ਵੱਡੇ ਤੜਕੇ ਦੀ ਚੁੱਪ ਨੂੰ ਤੋੜਿਆ ਜਿਹੜੀ ਪਹਿਲਾਂ ਮਧਮ ਸੀ ਪਰ ਫੇਰ ਜਲਦੀ ਨਾਲ ਉੱਚੀ ਹੋ ਗਈ ਸੀ ਤੇ ਜਿਹੜੀ ਇਉਂ ਕੰਨ-ਪਾੜਵੀਂ ਗੂੰਜ ਨਾਲ ਖ਼ਤਮ ਹੋਈ ਜਿਵੇਂ ਖੰਦਕ ਦੇ ਪਿੱਛੇ ਕੋਈ ਬਹੁਤ ਵੱਡਾ ਗੋਲਾ ਪਾਟਿਆ ਹੋਵੇ। ਇਸ ਤੋਂ ਬਾਦ ਉਸ ਦੇ ਸਾਮ੍ਹਣੇ, ਤਕਰੀਬਨ ਖੰਦਕੀ ਦੀ ਖੰਨੀ ਉਤੇ ਭਬਕ ਕੇ ਇਕ ਚਿੱਟੀ ਲਾਟ ਉੱਠੀ ਅਤੇ ਪਾਟਦੇ ਗੋਲਿਆਂ ਦੀ ਧਮਕ ਨਾਲ ਪੂਰੀ ਕਤਾਰ ਹੀ ਕੰਬਣ ਲੱਗ ਪਈ। ਗੋਲੇ ਨੇੜੇ ਨੇੜੇ ਹੀ ਡਿੱਗੇ ਸਨ ਅਤੇ ਅਜਿਹੀ ਦਿਮਾਗ਼-ਪਾੜਵੀਂ ਗੂੰਜ ਨਾਲ ਪਾਟੇ ਸਨ ਕਿ ਭਾਵੇਂ ਉਸ ਨੇ ਬੜੀ ਜੁਰਅਤ ਤੋਂ ਕੰਮ ਲੈਣ ਦੀ ਕੋਸ਼ਿਸ਼ ਕੀਤੀ ਤਾਂ ਵੀ ਵੋਲੋਦਿਨ ਆਪਮੁਹਾਰਾ ਹੀ ਖੰਦਕ ਦੀ ਕੰਧ ਨਾਲ ਦੁਬਕ ਗਿਆ। ਉਸ ਨੇ ਆਪਣੀਆਂ

ਨਜ਼ਰਾਂ ਪਾਸ਼ੇਨਤਸੇਵ ਉੱਤੇ ਟਿਕਾਈ ਰੱਖੀਆਂ (ਕਪਤਾਨ ਨੇ ਮੂੰਹ ਨਹੀਂ ਸੀ ਭੁਆਇਆ ਅਤੇ ਸਿਰਫ ਉਹਦੀ ਤਣੀ ਹੋਈ ਪਿੱਠ ਹੀ ਨਜ਼ਰ ਆਉਂਦੀ ਸੀ), ਅਤੇ ਵੋਲੋਦਿਨ ਨੂੰ ਜਾਪਿਆ ਕਿ ਕਪਤਾਨ ਦਾ ਗੋਲਿਆਂ ਵੱਲ ਪੂਰੀ ਤਰ੍ਹਾਂ ਧਿਆਨ ਨਹੀਂ ਸੀ ਗਿਆ। ਕਪਤਾਨ ਸਿਰਫ ਓਦੋਂ ਹੀ ਇਕ ਪਲ ਵਾਸਤੇ ਝੁਕਿਆ ਜਦੋਂ ਗੋਲਾ ਉਸ ਦੇ ਬਹੁਤ ਨੇੜੇ ਜਾ ਕੇ ਡਿੱਗਾ ਤੇ ਉਸ ਤੋਂ ਬਾਦ ਉਹ ਫੇਰ ਸਿੱਧਾ ਖੜਾ ਹੋ ਗਿਆ ਅਤੇ ਦੂਰਬੀਨ ਆਪਣੀਆਂ ਅੱਖਾਂ ਨਾਲ ਲਾ ਲਈ ਤੇ ਸਾਮ੍ਹਣੇ ਮੈਦਾਨ ਵਿਚ ਵੇਖਣ ਲੱਗ ਪਿਆ।

ਵੋਲੋਦਿਨ ਨੇ ਹਿੰਮਤ ਕੀਤੀ ਤੇ ਆਪਣੇ ਕਮਾਂਡਰ ਕੋਲ ਆਇਆ।

"ਕਿਉਂ, ਡਰ ਲੱਗਦਾ ਹੈ?" ਕਪਤਾਨ ਨੇ ਕੜਕ ਕੇ ਪੁੱਛਿਆ।

"ਲੱਗਦਾ ਹੈ!"

"ਚੰਗੀ ਗੱਲ ਹੈ!.."

ਵੋਲੋਦਿਨ ਹੈਰਾਨ ਸੀ—ਇਸ ਵਿਚ ਚੰਗੀ ਗੱਲ ਕੀ ਹੋਈ ਕਿ ਮੈਨੂੰ ਡਰ ਲੱਗਦਾ ਹੈ? ਹੋ ਸਕਦਾ ਹੈ, "ਚੰਗੀ ਗੱਲ" ਕਿਸੇ ਹੋਰ ਚੀਜ਼ ਬਾਰੇ ਕਿਹਾ ਗਿਆ ਹੋਵੇ ਜਿਸ ਦਾ ਵੋਲੋਦਿਨ ਨੂੰ ਨਹੀਂ ਸੀ ਪਤਾ, ਜਿਸ ਦਾ ਸਿਰਫ ਪਾਸ਼ੇਨਤਸੇਵ ਨੂੰ ਹੀ ਪਤਾ ਸੀ ਤੇ ਓਸੇ ਨੇ ਹੀ ਵੇਖੀ ਸੀ? ਵੋਲੋਦਿਨ ਨੇ ਇਕ ਖੋਲ ਵਿਚੋਂ ਆਪਣੀ ਦੂਰਬੀਨ ਕੱਢੀ ਅਤੇ ਕਪਤਾਨ ਵਾਂਗ ਹੀ ਸਾਰੇ ਮੈਦਾਨ ਉੱਤੇ ਨਜ਼ਰ ਮਾਰੀ। ਸਭ ਕੁਝ ਧੂੜ ਦੇ ਬਦਲਾਂ ਵਿਚ ਵਲ੍ਹੇਟਿਆ ਗਿਆ ਸੀ ਤੇ ਉਸ ਨੂੰ ਕੁਝ ਵੀ ਵਿਖਾਈ ਨਹੀਂ ਸੀ ਦਿੱਤਾ।

ਪਲੋਪਲ ਗੋਲਾਬਾਰੀ ਹੋਰ ਭਿਆਨਕ ਹੁੰਦੀ ਗਈ। ਘੂੰ ਘੂੰ ਦੀ ਖੌਫਨਾਕ ਆਵਾਜ਼ ਨਾਲ "ਜੰਕਰਸ" ਝੱਫ ਖਾਂਦੇ ਤੇ ਮੋਰਚਿਆਂ ਉੱਤੇ ਬੰਬ ਸੁੱਟਦੇ ਸਨ ਅਤੇ ਪਾਸ਼ੇਨਤਸੇਵ ਤੇ ਵੋਲੋਦਿਨ ਦੋਹਾਂ ਨੂੰ ਹੀ ਇਕ ਸੌੜੀ ਜਿਹੀ ਖੰਦਕ ਵਿਚ ਲੁਕਣਾ ਪਿਆ। ਕਮਾਂਡ ਚੌਕੀ ਦੇ ਚਾਰ ਚੁਫੇਰੇ, ਦੂਰ ਵੱਡੀ ਸੜਕ ਤੇ ਉਸ ਤੋਂ ਅਗਾਂਹ, ਜਿਥੇ ਸੜਕਾਂ ਇਕ ਦੂਜੀ ਨੂੰ ਕੱਟਦੀਆਂ ਸਨ, ਸਾਰੀ ਧਰਤੀ ਅੱਗ ਦੀ ਲਪੇਟ ਵਿਚ ਆਈ ਹੋਈ ਸੀ, ਉਬਲ ਰਹੀ ਸੀ ਤੇ ਮੱਚ ਰਹੀ ਸੀ।

ਅੱਜ ਦਾ ਦਿਨ ਵੀ ਕਈ ਪੱਖਾਂ ਤੋਂ ਓਸੇ ਤਰ੍ਹਾਂ ਦਾ ਸੀ ਜਿਸ ਤਰ੍ਹਾਂ ਦਾ ਕੱਲ੍ਹ ਦਾ ਦਿਨ ਸੀ। ਵੋਲੋਦਿਨ ਅੱਜ ਦਾ ਦਿਨ ਵੀ ਆਪਣੀ ਖੰਦਕ ਵਿਚ ਬੈਠਾ ਹੀ ਗੁਜ਼ਾਰ ਰਿਹਾ ਸੀ ਜਿਸ ਤਰ੍ਹਾਂ ਉਹਨੇ ਕੱਲ੍ਹ ਦਾ ਦਿਨ ਗੁਜ਼ਾਰਿਆ ਸੀ ਅਤੇ ਹੋ ਸਕਦਾ ਸੀ ਕਿ ਉਹ ਓਸੇ ਹੀ ਬੇਹੂਦਾ ਢੰਗ ਨਾਲ ਮਰੇ ਜਿਸ ਤਰ੍ਹਾਂ ਉਹਨੇ ਕਲਪਨਾ ਕੀਤੀ ਸੀ ਤੇ ਜਿਸ ਤਰ੍ਹਾਂ ਮਰਨ ਤੋਂ ਉਹ ਡਰਦਾ ਸੀ। ਇਹ ਭੋਰਾ ਭੋਰਾ ਡਿਗਦੀਆਂ ਮਟਿਆਲੀਆਂ ਕੰਧਾਂ ਵਾਲੀ ਅਤੇ ਟੀ. ਐਨ. ਟੀ*. ਦੀ ਸਾਹਘੋਟੂ ਮੁਸ਼ਕ ਵਾਲੀ

---

*ਵਿਸਫੋਟਕ ਪਦਾਰਥ।—**ਸੰਪਾ:**

ਜਿਸ ਵਿਚ ਮਨੁਖੀ ਲਹੂ ਮਾਸ ਦੀ ਮੁਸ਼ਕ ਵੀ ਰਲੀ ਹੋਈ ਸੀ ਓਹੋ ਖੰਦਕ ਸੀ ਅਤੇ ਉਸੇ ਹੀ ਤਰ੍ਹਾਂ ਚਾਰ ਚੁਫੇਰੇ ਓਹੋ ਨਿਸੱਤਾ ਕਰ ਦੇਣ ਵਾਲੀ ਠਾਹ ਠਾਹ ਅਤੇ ਗੜਗੜ ਹੋ ਰਹੀ ਸੀ। ਪਰ ਅੱਜ ਲੜਾਈ ਹੋ ਰਹੀ ਸੀ, ਜੰਗਲ ਦੇ ਦੂਸਰੇ ਪਾਸੇ ਕੋਈ ਮਾੜੀ ਮੋਟੀ ਕਾਰਵਾਈ ਨਹੀਂ ਸੀ ਹੋ ਰਹੀ, ਜਿਵੇਂ ਕੱਲ੍ਹ ਹੋ ਰਿਹਾ ਸੀ ਅਤੇ ਉਹ, ਵੋਲੋਦਿਨ, ਇਸ ਲੜਾਈ ਦੇ ਵਿਚਕਾਰ ਸੀ। ਵੋਲੋਦਿਨ ਨੇ ਜੋ ਕੁਝ ਅੱਖੀਂ ਵੇਖਣ ਵਾਲਿਆਂ ਕੋਲੋਂ ਸੁਣਿਆ ਹੋਇਆ ਸੀ ਤੇ ਜੋ ਕੁਝ ਉਸ ਨੂੰ ਛੋਟੀਆਂ ਝੜਪਾਂ ਵਿਚ ਆਪ ਲਏ ਹਿੱਸੇ ਤੋਂ ਪਤਾ ਸੀ, ਉਸ ਸਭ ਕੁਝ ਤੋਂ ਉਸ ਨੇ ਉਸ ਲੜਾਈ ਦੇ ਅਸਲ ਖਾਸੇ ਦਾ ਅਨੁਮਾਨ ਲਾਉਣ ਦੀ ਕੋਸ਼ਿਸ਼ ਕੀਤੀ ਜਿਹੜੀ ਇਸ ਵੇਲੇ ਸੋਲੋਮਕੀ ਦੇ ਨੇੜੇ ਛਿੜ ਪਈ ਸੀ। ਸਪਸ਼ਟ ਸੀ ਕਿ ਜਰਮਨ ਤੋਪਖਾਨੇ ਦੇ ਗੋਲਿਆਂ ਦੀ ਆੜ ਲੈ ਕੇ ਹਮਲਾ ਕਰਨ ਵਾਸਤੇ ਇਕ ਥਾਂ ਜਮ੍ਹਾਂ ਹੋ ਰਹੇ ਸਨ। ਉਸ ਨੂੰ ਚੌਕਸ ਰਹਿਣ ਦੀ ਲੋੜ ਸੀ, ਤਿਆਰ ਰਹਿਣ ਦੀ ਲੋੜ ਸੀ ਤਾਂ ਜੋ ਅਚਿੰਤਾ ਹੀ ਕਾਬੂ ਨਾ ਆ ਜਾਵੇ। ਉਹ ਪਾਸ਼ੇਨਤਸੇਵ ਦੇ ਨਿਸਚਿੰਤ ਤੇ ਧੀਰਜਭਰੇ ਠਰ੍ਹੰਮੇ ਤੋਂ ਹੈਰਾਨ ਵੀ ਸੀ ਤੇ ਪ੍ਰੇਸ਼ਾਨ ਵੀ ਜਿਸ ਦਾ, ਜਿਵੇਂ ਕਿ ਵੋਲੋਦਿਨ ਨੂੰ ਲੱਗਦਾ ਸੀ, ਕਮਾਂਡ ਚੌਕੀ ਜਾਣ ਦਾ ਕੋਈ ਇਰਾਦਾ ਨਹੀਂ ਸੀ ਜਾਪਦਾ। ਕਿਸੇ ਵੇਲੇ ਵੋਲੋਦਿਨ ਨੂੰ ਵਿਚਾਰ ਆਉਂਦਾ ਕਿ ਉਸ ਨੂੰ ਨੇੜੇ ਆ ਰਹੇ ਟੈਂਕਾਂ ਦੀ ਦਨਦਨਾਹਟ ਸੁਣੀ ਹੈ। ਉਸ ਵੇਲੇ ਉਹ ਕਪਤਾਨ ਦੇ ਮਿੱਟੀ ਘੱਟੇ ਨਾਲ ਭਰੇ ਚਿਹਰੇ ਵੱਲ ਵੇਖਦਾ ਅਤੇ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰਦਾ ਕਿ ਕਪਤਾਨ ਨੇ ਉਹ ਆਵਾਜ਼ ਸੁਣੀ ਜਾਂ ਨਹੀਂ ਜਿਹੜੀ ਵੋਲੋਦਿਨ ਨੇ ਸੁਣੀ ਸੀ? ਪਰ ਕਪਤਾਨ ਦੇ ਚਿਹਰੇ ਦੇ ਹਾਵਾਂਭਾਵਾਂ ਵਿਚ ਕੋਈ ਤਬਦੀਲੀ ਨਹੀਂ ਸੀ ਹੁੰਦੀ।

ਕਪਤਾਨ ਪਾਸ਼ੇਨਤਸੇਵ ਉਸ ਗੱਲ ਤੋਂ ਚੰਗੀ ਤਰ੍ਹਾਂ ਸੁਚੇਤ ਸੀ ਜਿਹੜੀ ਵੋਲੋਦਿਨ ਜੋਸ਼ ਵਿਚ ਆ ਕੇ ਭੁਲ ਗਿਆ ਹੋਇਆ ਸੀ। ਜਿੰਨਾ ਚਿਰ ਤੋਪਾਂ ਦੇ ਗੋਲੇ ਚਲ ਰਹੇ ਹਨ ਓਨਾ ਚਿਰ ਹਮਲਾ ਨਹੀਂ ਹੋਵੇਗਾ ਅਤੇ ਜਰਮਨ ਬਹੁਤਾ ਨੇੜੇ ਨਹੀਂ ਸਨ ਆ ਸਕਦੇ ਕਿਉਂਕਿ ਸਾਮ੍ਹਣੇ ਵਾਲੇ ਫਾਫਰੇ ਦੇ ਖੇਤ ਵਿਚ ਸੁਰੰਗਾਂ ਵਿਛਾਈਆਂ ਹੋਈਆਂ ਸਨ। ਹਾਂ, ਇਸ ਪੱਖੋਂ ਉਹਨੂੰ ਬਹੁਤ ਬੇਫਿਕਰੀ ਸੀ। ਜਿਹੜੀ ਗੱਲ ਉਸ ਨੂੰ ਪ੍ਰੇਸ਼ਾਨ ਕਰ ਰਹੀ ਸੀ ਉਹ ਇਹ ਸੀ ਕਿ ਪਿਛਲੇ ਵੀਹ ਮਿੰਟਾਂ ਤੋਂ ਬਿਨਾਂ ਕਿਸੇ ਢਿਲ ਮੱਠ ਦੇ ਗੋਲਾਬਾਰੀ ਲਗਾਤਾਰ ਹੋਈ ਜਾ ਰਹੀ ਸੀ। ਇਸ ਦਾ ਮਤਲਬ ਇਹ ਸੀ ਕਿ ਜਾਂ ਤਾਂ ਕਰਾਰੀ ਸੱਟ ਲਾਉਣ ਵਾਸਤੇ ਜਰਮਨਾਂ ਵਿਚ ਹਿੰਮਤ ਨਹੀਂ ਤੇ ਇਸ ਵਾਸਤੇ ਉਹ ਆਪਣੇ ਤੋਪਖਾਨੇ ਨਾਲ ਹੀ ਹਿਫਾਜ਼ਤੀ ਮੋਰਚੇ ਤਬਾਹ ਕਰਨ ਦੀ ਕੋਸ਼ਿਸ਼ ਕਰ ਰਹੇ ਸਨ, ਜਾਂ ਉਹਨਾਂ ਨੇ ਮੁਖ ਹਮਲੇ ਵਾਸਤੇ ਇਹ ਹਲਕਾ ਚੁਣਿਆ ਸੀ ਅਤੇ ਬਿਨਾਂ ਕਿਸੇ ਰੋਕ ਰੁਕਾਵਟ ਦੇ ਵੱਡੀ ਸੜਕ ਤੱਕ ਪਹੁੰਚ ਜਾਣਾ ਯਕੀਨੀ ਬਣਾਉਣ ਲਈ ਆਪਣਾ ਪੂਰਾ ਤਾਣ ਲਾ ਰਹੇ ਸਨ। ਕਿਉਂਕਿ ਉਸ ਨੂੰ ਇਹ ਪੱਕਾ ਯਕੀਨ ਨਹੀਂ ਸੀ ਹੋ ਸਕਦਾ ਕਿ ਉਸ ਦੀ ਕਿਹੜੀ ਧਾਰਨਾ ਠੀਕ ਹੈ

ਇਸ ਲਈ ਪਾਸ਼ੇਨਤਸੇਵ ਨੇ ਦੋਹਾਂ ਵਿਚੋਂ ਵਧੇਰੇ ਖਤਰਨਾਕ ਧਾਰਨਾ ਨੂੰ ਪਹਿਲ ਦਿੱਤੀ ਅਤੇ ਇਸੇ ਲਈ ਹੁਣ ਉਸ ਦੀ ਸੋਚ ਆਪਣੇ ਮੋਰਚਿਆਂ ਉਤੇ, ਪਾਸੇ ਦੀਆਂ ਸੌੜੀਆਂ ਖੰਦਕਾਂ ਤੇ ਰਾਖਵੇਂ ਮੋਰਚਿਆਂ ਵਾਲੀ ਵੱਡੀ ਖੰਦਕ ਦੀ ਲੰਮੀ ਤੇ ਵਿੰਗੀ-ਟੇਢੀ ਲੀਹ ਉਤੇ ਇਕਾਗਰ ਸੀ ਜਿਹੜੀ ਉਸ ਨੂੰ ਇਸ ਵੇਲੇ ਵਿਖਾਈ ਨਹੀਂ ਸੀ ਦੇਂਦੀ ਪਰ ਜਿਸ ਨੂੰ ਉਹ ਇਉਂ ਮਹਿਸੂਸ ਕਰਦਾ ਸੀ ਜਿਵੇਂ ਆਪਣੇ ਹੱਥ ਨੂੰ ਮਹਿਸੂਸ ਕਰਦਾ ਸੀ, ਜਿਵੇਂ ਉਹ ਉਸ ਦਾ ਅੰਗ ਹੋਵੇ। ਅਤੇ ਮਾਮੂਲੀ ਜਿਹੀਆਂ ਨਿਸ਼ਾਨੀਆਂ ਤੋਂ ਜਿਨ੍ਹਾਂ ਨੂੰ ਲੜਾਈ ਦੇ ਰੌਲੇ ਗੌਲੇ ਵਿਚ ਉਹ ਮਸਾਂ ਹੀ ਸਮਝ ਸਕਿਆ ਉਸ ਨੇ ਇਹ ਹਾੜਨ ਦਾ ਜਤਨ ਕੀਤਾ ਕਿ ਕੰਪਨੀ ਨੂੰ ਕਿੰਨਾ ਕੁ ਨੁਕਸਾਨ ਉਠਾਉਣਾ ਪਵੇਗਾ ਅਤੇ ਇਹ ਹਮਲਾਵਰ ਦੁਸ਼ਮਣ ਦਾ ਮੁਕਾਬਲਾ ਕਿਵੇਂ ਕਰੇਗੀ। ਉਸ ਨੇ ਇਹ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਉਹ ਸ਼ਾਇਦ ਦੁਸ਼ਮਣ ਦੇ ਵਧ ਰਹੇ ਟੈਂਕਾਂ ਦੇ ਹੜ੍ਹ ਨੂੰ ਰੋਕ ਨਹੀਂ ਸਕਣਗੇ ਅਤੇ ਉਹਨਾਂ ਨੂੰ ਕੁਝ ਟੈਂਕ ਅੱਗੇ ਲੰਘ ਜਾਣ ਦੇਣੇ ਪੈਣਗੇ ਤੇ ਉਹਨਾਂ ਦੇ ਪਿੱਛੇ ਵਧ ਰਹੀ ਪਿਆਦਾ ਫੌਜ ਦੇ ਆਹੂ ਲਾਹ ਦੇਣਗੇ। ਇਸ ਗੱਲ ਨੂੰ ਉਹ ਯਕੀਨੀ ਸਮਝਦਾ ਸੀ ਕਿਉਂਕਿ ਇਕ ਤਾਂ ਖੁਦ ਤੋਪਚੀਆਂ ਨੇ ਹੀ, ਜਿਨ੍ਹਾਂ ਦੇ ਕਮਾਂਡਰ ਦਾ ਨਾਂ ਤਬੋਲਾ ਸੀ, ਇਸ ਵਿਉਂਤ ਦੀ ਤਜਵੀਜ਼ ਰੱਖੀ ਸੀ ਅਤੇ ਇਸ ਲਈ ਵੀ ਕਿ ਉਸ ਦੀ ਕੰਪਨੀ ਸਾਰੇ ''ਦੇਖ-ਭਾਲ'' ਦੇ ਦੌਰ ਵਿਚੋਂ ਲੰਘ ਚੁੱਕੀ ਸੀ ਅਤੇ ਹਰ ਜਵਾਨ ਨੂੰ ਇਹ ਪਤਾ ਸੀ ਕਿ ਜੇ ਟੈਂਕ ਮੁਖ ਖੰਦਕ ਵਿਚ ਪਾੜ ਪਾ ਦੇਣ ਤਾਂ ਕੀ ਕਰਨਾ ਹੈ। ਇਸ ਦੇ ਨਾਲ ਹੀ ਹਰ ਹਲਕੇ ਤੇ ਪਲਟਣ ਦੇ ਕਮਾਂਡਰ ਨੂੰ ਪਤਾ ਸੀ ਕਿ ਕੀ ਕਰਨਾ ਹੈ ਅਤੇ ਵੋਲੋਦਿਨ, ਜਿਸ ਨੂੰ ਪਾਸ਼ੇਨਤਸੇਵ ਅਨਾੜ੍ਹੀ ਸਮਝਦਾ ਸੀ ਅਤੇ ਕੱਲ੍ਹ ਹੀ, ਲੜਾਈ ਤੋਂ ਇਕ ਦਿਨ ਪਹਿਲਾਂ ਹੀ, ਜਿਸ ਤੋਂ ਉਹਦਾ ਭਰੋਸੇਯੋਗ ਸਹਾਇਕ—ਸੀਨੀਅਰ ਸਾਰਜੈਂਟ ਜ਼ਾਗਰੂਦਨੀ—ਅਚਨਚੇਤ ਖੁਸ ਗਿਆ ਸੀ, ਉਹਦੇ ਕੋਲ ਸੀ ਅਤੇ ਡਟਿਆ ਹੋਇਆ ਸੀ ਜਿਸ ਦੀ ਕਪਤਾਨ ਨੂੰ ਖਾਸ ਤਸੱਲੀ ਸੀ...

ਮਿੱਟੀ ਘੱਟੇ ਤੇ ਟੀ. ਐਨ. ਟੀ. ਦੇ ਪੀਲੇ ਧੂਏਂ ਵਿਚ ਘਿਰੀ ਹੋਈ ਸਾਰੀ ਕੰਪਨੀ, ਸਾਰੀ ਬਟਾਲੀਅਨ, ਸੋਲੋਮਕੀ ਦੀ ਸਾਰੀ ਸੁਰੱਖਿਆ ਸੈਨਾ ਹਵਾਈ ਹਮਲੇ ਦੇ ਖਾਤਮੇ ਦੀ ਬੜੀ ਤੀਬਰਤਾ ਨਾਲ ਉਡੀਕ ਕਰ ਰਹੀ ਸੀ।

ਪਰ ਜੋ ਕੁਝ ਸੋਲੋਮਕੀ ਦੇ ਜਵਾਨਾਂ ਨੇ ਹਾਲੇ ਨਹੀਂ ਸੀ ਵੇਖਿਆ—ਟੈਂਕਾਂ ਦਾ ਕਾਲਾ ਦਸਤਾ—ਡੀਵੀਜ਼ਨ ਦੀ ਕਮਾਂਡ ਚੌਕੀ ਤੋਂ ਸਪਸ਼ਟ ਸਮਚਤਰਭੁਜ ਨਜ਼ਰ ਆ ਰਿਹਾ ਸੀ। ਇਹ ਵਿਰਾਟਰੂਪ ਵਾਲਾ ਕਾਲਾ ਸਮਚਤਰਭੁਜ, ਜਿਵੇਂ ਇਕ ਜੰਗਲ ਦਾ ਟੋਟਾ ਹੀ ਨਾਲੋਂ ਲੱਥ ਕੇ ਅੱਗੇ ਵਧ ਰਿਹਾ ਹੋਵੇ—ਫਾਫਰੇ ਦੇ ਖੇਤ ਵੱਲ ਵਧਦਾ ਆ ਰਿਹਾ ਸੀ।

''ਟੈਂਕ!..''

''ਟੈਂਕ!..''

"ਟੈਂਕ!.."

ਸਿਗਨਲ ਦੇਣ ਵਾਲਿਆਂ ਨੇ ਟੈਲੀਫੋਨ ਉਤੇ ਚਿੱਲਾ ਕੇ ਖਬਰ ਦਿੱਤੀ।

ਟੈਂਕ ਇਕਸਾਰ ਰਫਤਾਰ ਫੜਦੇ ਜਾ ਰਹੇ ਸਨ, ਪਰ ਦੂਰੋਂ ਇਉਂ ਲੱਗਦਾ ਸੀ ਜਿਵੇਂ ਰੀਂਗਦੇ ਆਉਂਦੇ ਹੋਣ। ਚਟਾਨਾਂ ਉਤੋਂ ਦੀ ਉਹਨਾਂ ਦੇ ਵੱਡੇ ਵੱਡੇ ਆਕਾਰ ਮਸਾਂ ਹੀ ਹਿਲਦੇ ਜਾਪਦੇ ਸਨ। ਇਕ ਛੋਟਾ ਜਿਹਾ ਹਲਕਾ ਟੈਂਕ ਦਸਤੇ ਦੇ ਅੱਗੇ ਅੱਗੇ ਰਬੜ ਦੇ ਗੇਂਦ ਵਾਂਗ ਭੁੜਕਦਾ ਆਉਂਦਾ ਸੀ। ਜਾਪਦਾ ਸੀ ਜਿਵੇਂ ਟੋਹ ਟੋਹ ਕੇ ਰਾਹ ਲਭਦਾ ਹੋਵੇ। ਜਦੋਂ ਇਹ ਸੱਜੇ ਜਾਂ ਖੱਬੇ ਮੁੜਦਾ ਤਾਂ ਉਹਦੇ ਮਗਰ ਹੀ ਸਾਰਾ ਦਸਤਾ ਆਪਣਾ ਰਾਹ ਬਦਲ ਲੈਂਦਾ ਸੀ।

ਜਦੋਂ ਵੋਲੋਦਿਨ ਤੇ ਪਾਸ਼ੇਨਤਸੇਵ ਖੰਦਕ ਵਿਚੋਂ ਬਾਹਰ ਆਏ ਤੇ ਕਮਾਂਡ ਚੌਕੀ ਪਹੁੰਚੇ, ਓਦੋਂ ਛੋਟਾ ਹਲਕਾ ਟੈਂਕ ਫਾਫਰੇ ਦੇ ਖੇਤ ਤੋਂ ਦੂਰ ਨਹੀਂ ਸੀ। ਸ਼ੁਰੂ ਵਿਚ ਉਹਨਾਂ ਨੇ ਸਿਰਫ ਇਸ ਛੋਟੇ ਟੈਂਕ ਨੂੰ ਹੀ ਧੂੜ ਵਿਚੋਂ ਅੱਗੇ ਵਧਦਿਆਂ ਵੇਖਿਆ ਸੀ ਅਤੇ ਪਾਸ਼ੇਨਤਸੇਵ ਨੇ, ਜਿਸ ਨੇ ਇਸ ਤੋਂ ਬਹੁਤ ਭੈੜੀ ਹਾਲਤ ਦੀ ਆਸ ਕੀਤੀ ਸੀ ਤੇ ਆਪਣੇ ਆਪ ਨੂੰ ਭਾਣਾ ਮੰਨਣ ਲਈ ਤਿਆਰ ਕਰ ਲਿਆ ਸੀ, ਪਰ ਹੁਣ ਉਸ ਨੇ ਵੱਖਰੀ ਹੀ ਹਾਲਤ ਵੇਖੀ ਸੀ, ਬੜੀ ਤੁਛ ਤੇ ਮਾਮੂਲੀ ਚੀਜ਼ ਵੇਖੀ ਸੀ, ਖੁਸ਼ ਹੋ ਕੇ ਸੀਟੀ ਵਜਾਈ। ਪਰ ਇਕ ਪਲ ਬਾਦ ਹੀ ਧੂੜ ਦੇ ਫਿੱਕੇ ਫਿੱਕੇ ਬੱਦਲਾਂ ਵਿਚੋਂ ਭਾਰੀ ਟੈਂਕ ਨਜ਼ਰ ਆਉਣ ਲੱਗੇ ਅਤੇ ਇਸ ਤੋਂ ਅਗਲੇ ਕੁਝ ਪਲਾਂ ਵਿਚ ਖੜ ਖੜ ਕਰਦੇ ਅਸਪਾਤੀ ਮਾਲ੍ਹ-ਪੱਟਿਆਂ ਵਾਲਾ ਪੂਰੇ ਦਾ ਪੂਰਾ ਧਾਵਾ ਬੋਲਣ ਵਾਲਾ ਦਸਤਾ ਸਪਸ਼ਟ ਨਜ਼ਰ ਆਉਣ ਲੱਗ ਪਿਆ। ਪਾਸ਼ੇਨਤਸੇਵ ਨੇ ਫੇਰ ਸੀਟੀ ਵਜਾਈ ਪਰ ਹੁਣ ਉਸ ਵਿਚ ਪਲ ਕੁ ਪਹਿਲਾਂ ਵਾਲਾ ਖੁਸ਼ੀ ਦਾ ਸੁਰ ਨਹੀਂ ਸੀ। ਹੁਣ ਉਹ ਵੀ, ਵੋਲੋਦਿਨ ਵਾਂਗ, ਜਲਦੀ ਜਲਦੀ ਨੇੜੇ ਆ ਰਹੇ ਟੈਂਕ ਦਸਤੇ ਵੱਲ ਘੂਰ ਰਿਹਾ ਸੀ ਪਰ ਜਿਥੇ ਵੋਲੋਦਿਨ, ਜਿਹੜਾ ਟੈਂਕਾਂ ਦਾ ਹਮਲਾ ਪਹਿਲੀ ਵਾਰੀ ਵੇਖ ਰਿਹਾ ਸੀ, ਇਸ ਸ਼ਾਨਦਾਰ ਝਾਕੀ ਤੋਂ ਬਹੁਤ ਪ੍ਰਭਾਵਤ ਹੋਇਆ ਸੀ, ਓਥੇ ਪਾਸ਼ੇਨਤਸੇਵ ਨੇ, ਜਿਸ ਦਾ ਧਿਆਨ ਇਕਦਮ ਹੀ ਅਸਾਧਾਰਨ ਸਮਚਤਰਭੁਜੀ ਦਸਤੇ ਅਤੇ ਇਸ ਦੀ ਖਾਸ ਤਰਤੀਬ ਤੇ ਇਸ ਦੇ ਤਾਲਮੇਲ ਵੱਲ ਗਿਆ ਸੀ, ਦੁਸ਼ਮਣ ਦੀਆਂ ਯੋਜਨਾਵਾਂ ਦਾ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕੀਤੀ। ਇਸ ਸਮਚਤਰਭੁਜ ਦੇ ਵਿਚਕਾਰ ਹੌਲੇ ਟੈਂਕ, ਸਵੈਚਾਲਕ ਤੋਪਾਂ ਅਤੇ ਮਾਲ੍ਹਦਾਰ ਪਟਿਆਂ ਵਾਲੀਆਂ ਗੱਡੀਆਂ ਸਨ ਜਿਨ੍ਹਾਂ ਉੱਤੇ ਛੋਟੀਆਂ ਮਸ਼ੀਨਗੱਨਾਂ ਨਾਲ ਲੈਸ ਸੈਨਿਕ ਸਨ ਅਤੇ ਪਾਸਿਆਂ ਉੱਤੇ ਭਾਰੇ ਟੈਂਕ ਸਨ ਜਿਹੜੇ ਬਕਤਰਬੰਦ ਗੱਡੀਆਂ ਦੇ ਹੜ੍ਹ ਦੀ ਢਾਲ ਬਣੇ ਹੋਏ ਸਨ। ਪਾਸ਼ੇਨਤਸੇਵ ਵਾਸਤੇ ਇਹ ਕੋਈ ਅਚੰਭਤ ਹੋਣ ਵਾਲਾ ਨਜ਼ਾਰਾ ਨਹੀਂ ਸੀ ਜਿਸ ਤਰ੍ਹਾਂ ਨਵੇਂ ਨਵੇਂ ਵੋਲੋਦਿਨ ਵਾਸਤੇ ਸੀ। ਪਾਸ਼ੇਨਤਸੇਵ ਦੇ ਟੈਂਕਾਂ ਦੇ ਹਮਲੇ ਬਾਰੇ ਖਾਸ ਤਰ੍ਹਾਂ ਦੇ ਪੱਕੇ ਵਿਚਾਰ ਸਨ। ਟੈਂਕ ਖਿੰਡ ਕੇ ਇਕ ਤਰਤੀਬ ਵਿਚ ਅੱਗੇ ਵਧਦੇ ਹਨ ਤੇ ਉਹਨਾਂ ਦੇ ਮਗਰ ਮਗਰ ਪਿਆਦਾ ਫੌਜ ਭੱਜੀ ਆਉਂਦੀ ਹੈ।

ਇਸ ਕਿਸਮ ਦੇ ਹਮਲੇ ਦਾ ਮੁਕਾਬਲਾ ਕਰਨ ਲਈ ਉਸ ਨੇ ਭਰੋਸੇ ਨਾਲ ਤਿਆਰੀ ਕੀਤੀ ਹੋਈ ਸੀ ਪਰ ਜੋ ਕੁਝ ਉਸ ਨੇ ਇਸ ਵੇਲੇ ਵੇਖਿਆ ਸੀ ਉਹ ਪਹਿਲੀਆਂ ਟੱਕਰਾਂ ਦੇ ਉਸ ਦੇ ਆਪਣੇ ਤਜਰਬੇ ਨਾਲੋਂ ਬਿਲਕੁਲ ਵੱਖਰੀ ਚੀਜ਼ ਸੀ ਅਤੇ ਇਸ ਨਾਲ ਉਹਨੂੰ ਹੱਥਾਂ ਪੈਰਾਂ ਦੀ ਪੈ ਗਈ ਸੀ। ਉਸ ਨੂੰ ਪਤਾ ਸੀ ਕਿ ਉਸ ਦੇ ਜਵਾਨ ਵੀ ਉਹਨਾਂ ਉਤੇ ਚੜ੍ਹੇ ਆ ਰਹੇ ਇਕ ਵੱਡੇ ਕਾਲੇ ਦਸਤੇ ਨੂੰ ਵੇਖ ਕੇ ਇਸੇ ਤਰ੍ਹਾਂ ਦੀ ਘਬਰਾਹਟ ਮਹਿਸੂਸ ਕਰਨਗੇ ਅਤੇ ਉਹ ਇਸ ਗੱਲ ਦੀ ਉਮੀਦ ਕਰ ਰਹੇ ਸਨ ਕਿ ਉਹਨਾਂ ਦਾ ਕਮਾਂਡਰ ਉਹਨਾਂ ਨੂੰ "ਲੋੜੀਂਦਾ ਆਦੇਸ਼" ਦੇਵੇ। ਉਸ ਨੇ ਆਪਣੇ ਦਿਮਾਗ਼ ਨੂੰ ਖੁਰਚ ਕੇ ਅਜਿਹੇ ਆਦੇਸ਼ ਬਾਰੇ ਸੋਚਿਆ ਅਤੇ ਕੁਝ ਵੀ ਉਸ ਦੇ ਦਿਮਾਗ਼ ਵਿਚ ਨਾ ਆਇਆ। ਇਸ ਨਾਲ ਉਸ ਨੂੰ ਹੋਰ ਵੀ ਬਹੁਤੀ ਘਬਰਾਹਟ ਹੋਈ ਕਿਉਂਕਿ ਉਸ ਨੂੰ ਅਨੁਭਵ ਹੋਇਆ ਕਿ ਉਸ ਦਾ ਜ਼ੋਕੋਤੱਕਾ ਕੰਪਨੀ ਵਾਸਤੇ ਮਾਰੂ ਸਿਧ ਹੋ ਸਕਦਾ ਸੀ। ਪਾਸ਼ੇਨਤਸੇਵ ਦੇ ਚਿਹਰੇ ਦਾ ਰੰਗ ਉਡ ਗਿਆ ਅਤੇ ਜੇ ਵੋਲੋਦਿਨ, ਜਿਸ ਨੂੰ ਇਸ ਵੇਲੇ ਆਪਣੇ ਆਪ ਦੀ ਅਤੇ ਆਪਣੇ ਵੱਲ ਵਧੇ ਆ ਰਹੇ ਟੈਂਕਾਂ ਤੋਂ ਸਿਵਾਏ ਹੋਰ ਕਿਸੇ ਗੱਲ ਦੀ ਹੋਸ਼ ਨਹੀਂ ਸੀ ਅਤੇ ਜਿਸ ਨੂੰ ਆਪਣੇ ਅੰਦਰ ਦੀ ਇਸ ਆਵਾਜ਼ "ਚੂਰ ਚੂਰ ਕਰ ਦਿਓ, ਚੂਰ ਚੂਰ ਕਰ ਦਿਓ! ਤਬਾਹ ਕਰ ਦਿਓ..."—ਤੋਂ ਬਿਨਾਂ ਕੁਝ ਹੋਰ ਸਮਝ ਨਹੀਂ ਸੀ ਆਉਂਦਾ, ਜੇ ਵੋਲੋਦਿਨ ਉਸ ਖਣਕਦੇ ਗਰਜਦੇ ਦੈਂਤ ਨੂੰ ਜਿਸ ਨੇ ਉਹਦਾ ਧਿਆਨ ਖਿਚਿਆ ਹੋਇਆ ਸੀ ਇਕ ਪੱਲ ਵਾਸਤੇ ਵੀ ਪਰੋਖੇ ਕਰ ਦੇਂਦਾ, ਤਾਂ ਉਹ ਕੰਪਨੀ ਕਮਾਂਡਰ ਦੇ ਮੋਢੇ ਦੀ ਕੰਬਣੀ ਨੂੰ ਮਹਿਸੂਸ ਕਰ ਲੈਂਦਾ ਅਤੇ ਉਹ ਕਪਤਾਨ ਦੇ ਜਾਣੇ ਪਛਾਣੇ ਚਿਹਰੇ ਦੀ ਥਾਂ ਕੋਈ ਹੋਰ ਹੀ ਚਿਹਰਾ ਵੇਖ ਲੈਂਦਾ—ਇਕ ਓਪਰਾ, ਉਦਾਸ ਚਿਹਰਾ ਜਿਸ ਵਿਚੋਂ ਲਹੂ ਨੁਚੜ ਗਿਆ ਹੋਵੇ।

ਦਸਤੇ ਤੇਜ਼ੀ ਨਾਲ ਅੱਗੇ ਵਧਦੇ ਆਉਂਦੇ ਸਨ। ਛੋਟਾ ਹਲਕਾ ਟੈਂਕ ਫਾਫਰੇ ਦੇ ਖੇਤ ਵਿਚ ਪਹੁੰਚ ਵੀ ਗਿਆ ਸੀ ਅਤੇ ਇਸ ਦੇ ਸਿਟਿਆਂ ਨੂੰ ਮਿੱਧਦਾ ਲਿਤਾੜਦਾ ਅੱਗੇ ਵਧ ਰਿਹਾ ਸੀ ਪਰ ਅਚਾਨਕ ਇਕ ਮਾਲ੍ਹਦਾਰ ਘਟੇ ਹੇਠੋਂ ਅੱਗ ਦਾ ਇਕ ਲੁੰਬਾ ਜਿਹਾ ਉਠਿਆ ਅਤੇ ਟੈਂਕ ਲਾਟੂ ਵਾਂਗ ਘੁੰਮ ਗਿਆ ਤੇ ਅੱਗ ਫੜ ਗਿਆ। ਅਤੇ ਜਿਵੇਂ ਕੋਈ ਸਿਗਨਲ ਮਿਲਣ ਨਾਲ ਸਾਰਾ ਦਲ ਰੁਕ ਗਿਆ। ਇਹ ਸਭ ਕੁਝ ਏਨਾ ਅਚਨਚੇਤ ਹੋਇਆ ਸੀ ਕਿ ਪਾਸ਼ੇਨਤਸੇਵ ਇਕ ਪਲ ਵਾਸਤੇ ਬੌਖਲਾ ਗਿਆ ਪਰ ਬਾਦ ਵਿਚ ਉਸ ਨੂੰ ਵਿਛੀਆਂ ਸੁਰੰਗਾਂ ਦਾ ਚੇਤਾ ਆ ਗਿਆ ਅਤੇ ਉਸ ਨੂੰ ਕੁਝ ਸੁਖ ਦਾ ਸਾਹ ਆਇਆ। ਅਤੇ ਇਹ ਸੁਰੰਗ-ਖੇਤਰ ਸਿਰਫ ਪਹਿਲਾ ਅੜਿਕਾ ਸੀ। ਇਸ ਦੇ ਇਲਾਵਾ ਟੈਂਕ-ਮਾਰ ਤੋਪਾਂ ਤੇ ਟੈਂਕ-ਮਾਰ ਰਫਲਾਂ ਵੀ ਸਨ... ਕੰਪਨੀ ਦੇ ਟੈਂਕ-ਮਾਰ ਬੰਦੂਕਚੀਆਂ ਨੂੰ ਬਕਤਰਬੰਦ ਗੱਡੀਆਂ ਉੱਤੇ ਗੋਲੇ ਦਾਗਣੇ ਚਾਹੀਦੇ ਸਨ ਤਾਂ ਜੋ ਛੋਟੀਆਂ ਮਸ਼ੀਨਗੱਨਾਂ ਵਾਲੇ ਛਾਲਾਂ ਮਾਰ ਕੇ ਬਾਹਰ ਆ ਜਾਣ, ਤੇ ਫੇਰ ਉਹਨਾਂ ਨੂੰ ਟੈਂਕਾਂ ਨਾਲੋਂ "ਵੱਖ ਕਰਨਾ" ਬਹੁਤਾ ਔਖਾ ਨਹੀਂ ਹੋਵੇਗਾ...

"ਬਕਤਰ ਬੰਦ ਗੱਡੀਆਂ ਉਤੇ!" ਪਾਸ਼ੇਨਤਸੇਵ ਨੇ ਆਪਣੇ ਮਨ ਵਿਚ ਦੁਹਰਾਇਆ। ਹੁਣ ਲੜਾਈ ਦੀ ਸਾਰੀ ਤਸਵੀਰ ਸਾਫ ਹੋ ਗਈ ਸੀ ਤੇ ਉਹ ਖੁਸ਼ ਸੀ ਕਿ ਉਸ ਨੂੰ "ਲੋੜੀਂਦਾ ਆਦੇਸ਼" ਸੁਝ ਪਿਆ ਹੈ, ਕਿ ਉਹ ਘਟੋ ਘਟ ਏਥੋਂ ਤੱਕ ਤਾਂ ਸੋਚ ਸਕਿਆ ਭਾਵੇਂ ਇਹ ਬਿਹਤਰੀਨ ਹੱਲ ਨਹੀਂ ਸੀ, ਪਰ ਘਟੋ ਘਟ ਟੈਂਕ ਰੁਕ ਗਏ ਸਨ ਅਤੇ ਉਸ ਨੂੰ ਸੋਚਣ ਦਾ ਅਤੇ ਫੈਸਲਾ ਕਰਨ ਦਾ ਵਕਤ ਮਿਲ ਗਿਆ ਸੀ। ਕਪਤਾਨ ਨੂੰ ਫੇਰ ਵਿਸ਼ਵਾਸ ਬੱਝਦਾ ਜਾ ਰਿਹਾ ਸੀ। ਉਸ ਨੇ ਆਪਣੀ ਹਿਕ ਤਾਣ ਲਈ ਅਤੇ ਜਦੋਂ ਵੋਲੋਦਿਨ ਨੇ ਲੋਹੜੇ ਦੀ ਖੁਸ਼ੀ ਨਾਲ ਚਿੱਲਾ ਕੇ ਉਸ ਨੂੰ ਆਖਿਆ: "ਫੂਕਿਆ ਗਿਆ! ਫੂਕਿਆ ਗਿਆ!" ਤਾਂ ਕਪਤਾਨ ਦੇ ਚਿਹਰੇ ਉੱਤੇ ਇਕ ਵਾਰੀ ਫੇਰ ਠਰ੍ਹੰਮਾ ਆ ਗਿਆ।

"ਫੂਕਿਆ ਗਿਆ, ਕਾਮਰੇਡ ਕਪਤਾਨ!"

"ਵੇਖ ਰਿਹਾਂ—ਫੂਕਿਆ ਗਿਆ।"

"ਤੇ ਟੈਂਕ... ਟੈਂਕ ਖਲੋ ਗਏ!"

"ਅਜੇ ਖੁਸ਼ ਹੋਣ ਦਾ ਵੇਲਾ ਨਹੀਂ, ਲੈਫਟੀਨੈਂਟ, ਹਾਲੇ ਤਾਂ ਕੰਮ ਸ਼ੁਰੂ ਹੀ ਹੋਇਆ ਹੈ..."

ਪਰ ਵੋਲੋਦਿਨ ਕੋਲ ਸੁਣਾਉਣ ਵਾਲੀ ਇਕ ਹੋਰ ਖੁਸ਼ਖਬਰੀ ਵੀ ਸੀ।

"ਸਾਡਾ ਤੋਪਖਾਨਾ ਟੁਟ ਪਿਆ ਏ!"

ਦੂਰ ਮਾਰ ਕਰਨ ਵਾਲੀਆਂ ਤੋਪਾਂ ਦੇ ਦਸਤਿਆਂ ਨੇ ਗੋਲੇ ਵਰ੍ਹਾਉਣੇ ਸ਼ੁਰੂ ਕਰ ਦਿੱਤੇ ਸਨ ਅਤੇ ਟੈਂਕਾਂ ਦੇ ਉਸ ਦਸਤੇ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਸੀ ਜਿਹੜਾ ਫਾਫਰੇ ਦੇ ਖੇਤ ਅੱਗੇ ਆ ਰੁਕਿਆ ਸੀ ਜਿਸ ਵਿਚ ਸੁਰੰਗਾਂ ਵਿਛਾਈਆਂ ਹੋਈਆਂ ਸਨ। ਪਰ ਟੈਂਕਾਂ ਤੇ ਸਵੈਚਾਲਕ ਤੋਪਾਂ ਨੇ ਤੋਪ ਦਸਤਿਆਂ ਉੱਤੇ ਜਵਾਬੀ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ ਸੀ, ਪਹਿਲਾਂ ਬੇਦਿਲੀ ਤੇ ਸੁਸਤੀ ਜਿਹੀ ਨਾਲ ਪਰ ਫੇਰ ਵਧ ਰਹੀ ਸਿਰੜਤਾ ਨਾਲ। ਜਾਪਦਾ ਸੀ ਕਿ ਜਰਮਨਾਂ ਦਾ ਪਿੱਛੇ ਹਟਣ ਦਾ ਕੋਈ ਇਰਾਦਾ ਨਹੀਂ ਸੀ, ਨਾ ਹੀ ਉਹ ਸੁਰੰਗ-ਖੇਤਰ ਨੂੰ ਸਾਫ ਕਰਨ ਲਈ ਕੁਝ ਕਰ ਰਹੇ ਸਨ ਤਾਂ ਜੋ ਦਸਤੇ ਅੱਗੇ ਲੰਘ ਸਕਣ। ਇਸ ਦੁਬਿਧਾ ਜਾਂ ਉਲਝਣ ਤੋਂ ਪਾਸ਼ੇਨਤਸੇਵ ਪ੍ਰੇਸ਼ਾਨ ਸੀ ਤੇ ਉਹ ਖਬਰਦਾਰ ਹੋ ਗਿਆ ਸੀ। ਉਸ ਨੇ ਮਹਿਸੂਸ ਕੀਤਾ ਕਿ ਇਸ ਸਭ ਕੁਝ ਦੇ ਪਿੱਛੇ ਕੋਈ ਸੋਚੀ-ਸਮਝੀ ਜੁਗਤ ਹੋਣੀ ਜ਼ਰੂਰੀ ਹੈ, ਪਰ ਉਹ ਇਸ ਦੀ ਤਹਿ ਤੱਕ ਨਹੀਂ ਸੀ ਪਹੁੰਚ ਸਕਿਆ। ਉਸ ਨੂੰ ਫੇਰ ਹੱਥਾਂ ਪੈਰਾਂ ਦੀ ਪੈ ਗਈ ਤੇ ਉਹਦੇ ਦਿਮਾਗ ਵਿਚ ਇਕ ਸੋਚ ਆਉਂਦੀ ਇਕ ਜਾਂਦੀ। ਉਸ ਨੇ ਦੁਸ਼ਮਣ ਦੇ ਟੈਂਕਾਂ ਵੱਲ, ਤੋਪਾਂ ਵਿਚੋਂ ਉਡਦੇ ਪਾਟਦੇ ਗੋਲਿਆਂ ਵੱਲ, ਦੁਮੇਲ ਉਤੇ ਜੰਗਲ ਦੇ ਨੀਲੇ-ਭੂਰੇ ਕੰਢੇ ਵੱਲ ਵੇਖਿਆ ਤੇ ਕਿਸੇ ਐਸੀ ਚੀਜ਼ ਨੂੰ ਲਭਣ-ਪਛਾਣਨ ਦਾ ਜਤਨ ਕੀਤਾ ਜਿਹੜੀ ਦੁਸ਼ਮਣ ਦੇ ਇਰਾਦਿਆਂ ਨੂੰ ਸਮਝਣ ਵਿਚ ਉਹਦੀ ਮਦਦ ਕਰ ਸਕਦੀ। ਫੇਰ ਉਸ ਨੇ ਅੰਬਰ ਵੱਲ ਨਿਗਾਹ ਮਾਰੀ ਤੇ ਉਸ

ਨੂੰ "ਜੁੰਕਰਸ" ਉਡਦੇ ਵਿਖਾਈ ਦਿੱਤੇ। ਪਹਿਲਾ ਖਿਆਲ ਉਹਨੂੰ ਇਹ ਆਇਆ ਕਿ ਜਰਮਨ ਹਵਾਈ ਹਮਲੇ ਦੀ ਹਿਫਾਜ਼ਤੀ ਆੜ ਲੈ ਕੇ ਸੁਰੰਗਾਂ ਹਟਾਉਣ ਦਾ ਕੰਮ ਕਰਨ ਲੱਗੇ ਸਨ। ਪਰ "ਜੁੰਕਰਸ" ਬਟਾਲੀਅਨ ਦੇ ਮੋਰਚਿਆਂ ਨੂੰ ਨਹੀਂ ਸਗੋਂ ਫਾਫਰੇ ਦੇ ਖੇਤ ਨੂੰ ਹੀ ਨਿਸ਼ਾਨਾ ਬਣਾ ਰਹੇ ਸਨ। ਵੋਲੋਦਿਨ ਇਕਦਮ ਖੁਸ਼ੀ ਭਰੇ ਕਿਆਸ ਨਾਲ ਬੋਲਿਆ, "ਆਪਣਿਆਂ ਉੱਤੇ ਵਰ੍ਹਾ ਰਹੇ ਨੇ!" ਪਾਸ਼ੇਨਤਸੇਵ ਦੇ ਦਿਮਾਗ਼ ਵਿਚ ਵੀ ਭਾਵੇਂ ਇਹ ਖਿਆਲ ਉਭਰਿਆ ਸੀ ਪਰ ਉਸ ਨੇ ਬੜੀ ਸਾਵਧਾਨੀ ਨਾਲ ਇਸ ਨੂੰ ਵਿਚਾਰਿਆ। ਅੰਬਰ ਵਿਚ ਉਡਦਿਆਂ ਜਰਮਨਾਂ ਦੀ ਨਜ਼ਰ ਤੋਂ ਉਹਨਾਂ ਦੀ ਖੰਦਕ ਲੁਕੀ ਨਹੀਂ ਸੀ ਰਹਿ ਸਕਦੀ। ਇਸ ਦੇ ਇਲਾਵਾ ਉਹ ਇਕ ਖਾਸ ਵਿਉਂਤ ਅਨੁਸਾਰ ਹੀ ਬੰਬ ਸੁਟ ਰਹੇ ਸਨ, ਟੈਂਕ-ਦਲ ਦੇ ਸਾਮ੍ਹਣੇ ਇਕ ਸਿੱਧੀ ਕਤਾਰ ਦੀ ਸ਼ਕਲ ਵਿਚ। "ਸੁਰੰਗਾਂ ਨਸ਼ਟ ਕਰ ਰਹੇ ਹਨ। ਬੰਬਾਂ ਨਾਲ ਸੁਰੰਗਾਂ ਹਟਾ ਰਹੇ ਹਨ। ਉਹਨਾਂ ਨੇ ਵਾਇਰਲੈਸ ਰਾਹੀਂ ਭੇਜ ਕੇ ਸੁਰੰਗਾਂ ਹਟਾਉਣ ਲਈ ਹਵਾਈ ਮਦਦ ਮੰਗੀ ਸੀ!" ਪਾਸ਼ੇਨਤਸੇਵ ਨੇ ਅਖੀਰ ਅੰਦਾਜ਼ਾ ਲਾਇਆ। ਹੁਣ ਤਸਵੀਰ ਬਿਲਕੁਲ ਸਾਫ ਸੀ। ਹੁਣ ਉਸ ਨੂੰ ਸਮਝ ਆ ਗਈ ਸੀ ਕਿ ਲੜਾਈ ਕਿਵੇਂ ਲੜਨੀ ਹੈ। "ਜੁੰਕਰਸ" ਹਾਲੇ ਵੀ ਆਪਣੇ ਨਿਸ਼ਾਨਿਆਂ ਉੱਤੇ ਝੱਟ ਖਾਂਦੇ ਸਨ ਪਰ ਕਪਤਾਨ ਦੇ ਕਰਨ ਵਾਲੇ ਕਈ ਹੋਰ ਕੰਮ ਸਨ। ਉਹ ਸਿਗਨਲਮੈਨ ਊਖਿਨ ਉੱਤੇ ਝੁਕਿਆ ਅਤੇ ਉਸ ਨੂੰ ਇਹ ਸੰਦੇਸ਼ ਭੇਜਣ ਦਾ ਹੁਕਮ ਦਿੱਤਾ:

"ਟੈਂਕ-ਮਾਰ ਗਰਨੇਡ ਤੇ ਅੱਗ ਲਾਊ ਬੋਤਲਾਂ ਤਿਆਰ ਕਰੋ!"

"ਜੇ ਉਹ ਸਿਰ 'ਤੇ ਆ ਜਾਣ ਤਾਂ ਟੈਂਕਾਂ ਨੂੰ ਲੰਘ ਜਾਣ ਦਿਓ ਤੇ ਪਿਛੋਂ ਬੋਤਲਾਂ ਤੇ ਗਰਨੇਡਾਂ ਦਾ ਮੀਂਹ ਵਰ੍ਹਾ ਦਿਓ!"

"ਟੈਂਕ-ਮਾਰ ਬੰਦੂਕਚੀ, ਬਕਤਰਬੰਦ ਗੱਡੀਆਂ ਨੂੰ ਨਿਸ਼ਾਨਾ ਬਣਾਉਣ।"

"ਮਸ਼ੀਨਗੱਨ ਤੇ ਛੋਟੀ ਮਸ਼ੀਨਗੱਨ ਚਲਾਉਣ ਵਾਲੇ, ਪਿਆਦਿਆਂ ਨੂੰ ਅਲੱਗ ਥੱਲਗ ਕਰਨ।"

ਕਪਤਾਨ ਦੀ ਆਵਾਜ਼ ਸਾਫ ਤੇ ਡਟਵੀਂ ਸੀ ਤੇ ਊਖਿਨ ਨੂੰ ਉਹਦੇ ਹੁਕਮਾਂ ਨੂੰ ਦੁਹਰਾਉਣ ਦਾ ਵਕਤ ਹੀ ਨਹੀਂ ਮਿਲਿਆ।

ਵੋਲੋਦਿਨ ਅਜੇ ਵੀ ਖੰਦਕ ਦੀ ਬੰਨੀ ਕੋਲ ਖੜਾ ਸੀ ਤੇ ਸਾਮ੍ਹਣੇ ਵੇਖੀ ਜਾ ਰਿਹਾ ਸੀ। ਲੜਾਈ ਦੇ ਸ਼ੋਰ-ਸ਼ਰਾਬੇ ਵਿਚ ਨਾ ਉਸ ਨੂੰ ਕਪਤਾਨ ਦੀ ਆਵਾਜ਼ ਸੁਣਾਈ ਦਿੱਤੀ ਸੀ ਨਾ ਹੀ ਸਿਗਨਲ-ਮੈਨ ਦੀ। ਉਸ ਦਾ ਧਿਆਨ ਇਸ ਪਾਸੇ ਵੀ ਨਹੀਂ ਸੀ ਗਿਆ ਕਿ ਕਪਤਾਨ ਸਿਗਨਲਮੈਨ ਨਾਲ ਗੱਲ ਕਰਨ ਵਾਸਤੇ ਖੰਦਕ ਦੀ ਬੰਨੀ ਤੋਂ ਚਲਾ ਗਿਆ ਸੀ। ਉਹ ਅਜੇ ਵੀ ਇਸ ਗੱਲੋਂ ਮਸਤਿਆ ਹੋਇਆ ਸੀ ਕਿ "ਜਰਮਨ ਆਪਣਿਆਂ ਦੀ ਹੀ ਮਿੱਝ ਕੱਢੀ ਜਾ ਰਹੇ ਸਨ" ਅਤੇ ਜਦੋਂ "ਜੁੰਕਰਸਾਂ" ਦੇ ਅਗਲੇ ਦਸਤੇ ਨੇ ਫਾਫਰੇ ਦੇ ਖੇਤ ਉਤੇ ਮੰਡਲਾ ਰਹੇ ਧੂਏਂ ਤੇ ਧੂੜ ਦੇ ਮੁਸ਼ਕਾਂ ਛੱਡਦੇ ਬਦਲ ਉੱਤੇ ਝੱਫ ਖਾਧਾ, ਤਾਂ ਵੋਲੋਦਿਨ ਦਾ ਜੀਅ ਕੀਤਾ

ਕਿ ਚੀਖ਼ ਕੇ ਪਾਇਲਟ ਨੂੰ ਆਖੇ "ਸ਼ਾਬਾਸ਼!" ਸ਼ੁਰੂ ਵਿਚ, ਤੋਪਖਾਨੇ ਦੇ ਹਮਲੇ ਦੌਰਾਨ ਉਹਨੇ ਇਹ ਸੋਚਣ ਸਮਝਣ ਦੀ ਕੋਸ਼ਿਸ਼ ਕੀਤੀ ਸੀ ਕਿ ਕੀ ਹੋ ਰਿਹਾ ਹੈ, ਪਰ ਜਦੋਂ ਉਸ ਨੇ ਸਮਚਤੁਰਭੁੱਜੀ ਟੈਂਕ ਦਲ ਵੇਖਿਆ ਤੇ ਬਾਦ ਵਿਚ, ਜਦੋਂ ਇਹ ਟੈਂਕ ਇਕ ਥਾਂ ਖੜੇ ਹੋ ਗਏ, ਅਤੇ ਖਾਸ ਕਰ ਕੇ ਹੁਣ, ਜਦੋਂ ਉਹਦੇ ਵਿਚਾਰ ਅਨੁਸਾਰ ਕੋਈ ਵਿਸ਼ਵਾਸੋਂ-ਬਾਹਰੀ ਪਰ ਉਹਦੇ ਤੇ ਸੋਲੋਮਕੀ ਦੇ ਸਾਰੇ ਜਵਾਨਾਂ ਵਾਸਤੇ ਬੜੀ ਭਾਗਾਂ ਵਾਲੀ ਗੱਲ ਵਾਪਰ ਰਹੀ ਸੀ—ਹੁਣ ਵੋਲੋਦਿਨ ਨਾ ਤਾਂ ਸਥਿਤੀ ਬਾਰੇ ਸੋਚ ਸਕਦਾ ਸੀ ਨਾ ਇਸ ਦਾ ਮੁਲਾਂਕਣ ਕਰ ਸਕਦਾ ਸੀ, ਅਤੇ ਉਹ ਪੂਰੀ ਤਰ੍ਹਾਂ ਜੋਸ਼ ਤੇ ਉਤਸਾਹ ਵਿਚ ਆਇਆ ਹੋਇਆ ਸੀ, ਅਤੇ ਜੋ ਕੁਝ ਖੜਖੜ ਗੜਗੜ ਕਰਦਾ ਅਤੇ ਹਿਲਦਾ ਜੁਲਦਾ ਸੀ ਅਤੇ ਨਾਲ ਹੀ ਸਾਰੀਆਂ ਆਵਾਜ਼ਾਂ—ਸਵੈਚਾਲਕ ਮਸ਼ੀਨਗੱਨ ਦੀਆਂ ਛੋਟੀਆਂ ਬਾੜ੍ਹਾਂ ਤੋਂ ਲੈ ਕੇ ਭਾਰੀ ਤੋਪਾਂ ਦੇ ਧਮਾਕਿਆਂ ਦੀ ਆਵਾਜ਼ ਤੱਕ—ਇਹ ਸਭ ਕੁਝ ਉਸ ਨੂੰ ਲੜਾਈ ਦੀ ਮੁੱਢਲੀ ਨਹੀਂ ਸਗੋਂ ਅੰਤਲੀ ਸੁਰ ਜਾਪਦਾ ਸੀ। ਇਸ ਲਈ ਕੁਦਰਤੀ ਹੀ ਜਦੋਂ ਪਾਸ਼ੇਨਤਸੇਵ ਨੇ ਉਸ ਨੂੰ ਬੁਲਾਇਆ ਤੇ ਇਕਦਮ ਮਸ਼ੀਨਗੱਨਾਂ ਦੇ ਮੋਰਚਿਆਂ ਵੱਲ ਜਾਣ ਦਾ ਹੁਕਮ ਦਿੱਤਾ ਤਾਂ ਉਹ ਭੰਬਲ ਭੂਸਿਆਂ ਵਿਚ ਪੈ ਗਿਆ ਸੀ।

"ਇਕ ਇਕ ਜਵਾਨ ਡੱਟ ਜਾਵੇ!"

"ਪਰ ਉਹ ਪਹਿਲਾਂ ਹੀ..."

"ਉਹ ਬੰਬਾਂ ਨਾਲ ਸੁਰੰਗਾਂ ਤਬਾਹ ਕਰ ਰਹੇ ਨੇ, ਹੁਣੇ ਹੀ ਉਹ ਹਮਲਾ ਕਰ ਦੇਣਗੇ... ਤਿਆਰ ਹੋ ਜਾਓ, ਲੈਫਟੀਨੈਂਟ!"

ਵੋਲੋਦਿਨ ਜਿਉਂ ਹੀ, ਪਾਸ਼ੇਨਤਸੇਵ ਦੇ ਹੁਕਮ ਦੀ ਤਾਮੀਲ ਕਰਦਿਆਂ, ਆਪਣੇ ਮੋਰਚੇ ਵਿਚੋਂ ਨਿਕਲਿਆ ਅਤੇ ਸੰਚਾਰ-ਖੰਦਕ ਵਿਚੋਂ ਦੌੜਦਾ ਹੋਇਆ ਮਸ਼ੀਨਗੱਨ ਦੇ ਮੋਰਚਿਆਂ ਵੱਲ ਗਿਆ, ਤਾਂ ਖੁਸ਼ੀਭਰਿਆ ਉਤਸਾਹ ਜਿਹੜਾ ਲੜਾਈ ਦੇ ਸ਼ੁਰੂ ਵਿਚ ਉਹਦੇ ਰੋਮ ਰੋਮ ਵਿਚ ਆ ਵੱਸਿਆ ਸੀ, ਜਦੋਂ ਟੈਂਕਾਂ ਦੇ ਦਸਤੇ ਫਾਫਰੇ ਦੇ ਖੇਤ ਦੇ ਬੰਨੇ 'ਤੇ ਆ ਰੁਕੇ ਸਨ ਅਤੇ ਜੁੰਕਰਸਾਂ ਨੇ ਇਸ ਵਿਚ ਵਿਛਾਈਆਂ ਸੁਰੰਗਾਂ ਨੂੰ ਤਬਾਹ ਕਰਨਾ ਸ਼ੁਰੂ ਕੀਤਾ ਸੀ, ਖੁਸ਼ੀਭਰਿਆ ਉਤਸ਼ਾਹ, ਜਿਸ ਨੇ ਉਸ ਨੂੰ ਖੇੜਾ ਤੇ ਤਾਕਤ ਬਖ਼ਸ਼ੀ ਸੀ, ਇਕਦਮ ਕਿਧਰੇ ਉਡਪੁਡ ਗਿਆ ਸੀ। ਉਹ ਗੋਲਿਆਂ ਨਾਲ ਬਣੇ ਟੋਇਆਂ ਵਿਚ ਤਿਲਕਦਾ ਤੇ ਮਿੱਟੀ ਦੇ ਢੇਰਾਂ ਨਾਲ ਠੇਡੇ ਖਾਂਦਾ, ਅੱਧੀ ਤਬਾਹ ਹੋ ਗਈ ਖੰਦਕ ਵਿਚ ਭੱਜਾ ਜਾ ਰਿਹਾ ਸੀ। ਉਸ ਨੇ ਮਹਿਸੂਸ ਕੀਤਾ ਕਿ ਫੈਸਲੇ ਦੀ ਘੜੀ ਨੇੜੇ ਆ ਰਹੀ ਸੀ, ਅਤੇ ਇਸ ਘੜੀ ਦੇ ਭੈ, ਤੇ ਨਿਡਰ ਤੇ ਦਲੇਰ ਬਣਨ ਦੀ ਤਾਂਘ ਕਦੇ ਉਹਨੂੰ ਰੋਕ ਲੈਂਦੀ ਅਤੇ ਲੜਾਈ ਦੀਆਂ ਗਰਜਾਂ ਗੜ੍ਹਕਾਂ, ਇੰਜਨਾਂ ਦੀ ਖੜਖੜ ਤੇ ਘੂੰ ਘੂੰ ਉਹਦੇ ਕੰਨ ਪੈਂਦੀ, ਕਦੇ ਇਹ ਤਾਂਘ ਉਸ ਨੂੰ ਫੇਰ ਉਭਰਦੀ ਤੇ ਉਹ ਨਵੇਂ ਸਿਰੇ ਜਲਦੀ ਜਲਦੀ ਅੱਗੇ ਤੁਰ ਪੈਂਦਾ। ਖੰਦਕ ਵਿਚ ਜ਼ਖ਼ਮੀ ਜਵਾਨ ਪਏ ਹੋਏ ਸਨ ਤੇ ਕੋਈ ਵੀ ਉਹਨਾਂ ਨੂੰ ਸੰਭਾਲ ਨਹੀਂ

ਸੀ ਰਿਹਾ। ਉਹਨਾਂ ਦੀਆਂ ਨਿਤਾਣਿਆਂ-ਹਾਰ ਹੁੰਗਰਾਂ ਸ਼ੋਰ-ਸ਼ਰਾਬੇ ਵਿਚ ਡੁਬੋ ਜਾਂਦੀਆਂ ਸਨ। ਜਦੋਂ ਲੈਫਟੀਨੈਂਟ ਉਹਨਾਂ ਦੇ ਕੋਲੋਂ ਦੀ ਭੱਜ ਕੇ ਲੰਘਿਆ ਤਾਂ ਉਹਨਾਂ ਨੇ ਆਪਣੇ ਸੁਆਹ ਰੰਗੇ ਤੇ ਪੀੜ ਦੇ ਭੰਨੇ ਚਿਹਰੇ ਉਹਦੇ ਵੱਲ ਕਰਕੇ ਵੇਖਿਆ ਅਤੇ ਵੋਲੋਦਿਨ ਵਾਸਤੇ ਆਪਣੇ ਹੀ ਜਵਾਨਾਂ ਨੂੰ ਪਛਾਣਨਾ ਔਖਾ ਹੋ ਗਿਆ ਸੀ। "ਜ਼ਿਖਾਰੇਵ ਕਿਥੇ ਹੈ? ਫੱਟੜਾਂ ਨੂੰ ਕੋਈ ਸੰਭਾਲਦਾ ਕਿਉਂ ਨਹੀਂ?..." ਪਰ ਐਨ ਓਸੇ ਹੀ ਪਲ ਕੰਪਨੀ ਦੇ ਮੈਡੀਕਲ ਸੇਵਕ ਉਤੇ ਵੋਲੋਦਿਨ ਦਾ ਪੈਰ ਆਉਂਦਾ ਆਉਂਦਾ ਬਚ ਗਿਆ, ਜਿਹੜਾ ਇਕ ਵੱਖੀ ਵਾਲੀ ਖੰਦਕ ਦੇ ਮੂੰਹ ਅੱਗੇ ਪਿਆ ਸੀ। ਛੋਟਾ ਜਿਹਾ ਆਕਾਰ, ਗੋਡੇ 'ਕੱਠੇ ਕਰ ਕੇ ਠੋਡੀ ਦੇ ਨਾਲ ਲਾਏ ਹੋਏ, ਬੱਗਾ ਪੂਣੀ ਹੋ ਗਿਆ ਟੱਡਿਆ ਹੋਇਆ ਮੂੰਹ। ਖੰਦਕ ਦੀਆਂ ਕੰਧਾਂ ਦੀ ਲਾਲੀ ਦੀ ਭਾਹ ਮਾਰਦੀ ਚੀਕਣੀ ਮਿੱਟੀ ਦੇ ਢੇਲੇ ਉਸ ਦੇ ਕੰਨ ਉਤੇ, ਉਸ ਦੀ ਚਿੱਟੀ ਗੱਲ੍ਹ ਉੱਤੇ, ਮੱਥੇ ਉੱਤੇ ਡਿੱਗੇ ਹੋਏ ਸਨ ਤੇ ਉਸ ਦੀਆਂ ਨਮ ਮੁਰਦਾ ਅੱਖਾਂ ਉੱਤੇ ਚਿਪਕੇ ਹੋਏ ਸਨ। ਉਹਦਾ ਮੁਢਲੀ ਡਾਕਟਰੀ ਸਹਾਇਤਾ ਵਾਲਾ ਬੈਗ ਤੇ ਟੋਟੇ ਟੋਟੇ ਹੋ ਗਿਆ ਲੋਹ-ਟੋਪ ਉਹਦੇ ਕੋਲ ਪਿਆ ਸੀ। ਅਤੇ ਐਨ ਸਾਮ੍ਹਣੇ, ਇਕ ਛੋਟੇ ਜਿਹੇ ਮੋਰਚੇ ਵਿਚ, ਟੈਂਕ-ਮਾਰ ਬੰਦੂਕਚੀਆਂ ਦੀ ਇਕ ਟੋਲੀ ਪੂਰੇ ਜ਼ੋਰ ਨਾਲ ਕੰਮ ਲੱਗੀ ਹੋਈ ਸੀ।

"ਚੌਥਾ!.." ਟੋਪ ਦਾ ਨਿਸ਼ਾਨਾ ਮਾਰਨ ਵਾਲੇ ਵੋਲਰੋਵ ਨੇ ਉੱਚੀ ਆਵਾਜ਼ ਵਿਚ ਚਿੱਲਾ ਕੇ ਆਖਿਆ ਅਤੇ ਉਹਦੇ ਸਾਥੀ ਸ਼ਚੇਗਲੇਵ ਨੇ ਖੰਦਕ ਦੀ ਬਾਹੀ ਉੱਤੇ ਇਕ ਝਰੀਟ ਖਿੱਚ ਦਿੱਤੀ।

ਤੇ ਫੇਰ ਵੋਲਕੋਵ ਦੀ ਗਰਜਵੀਂ ਆਵਾਜ਼ ਸੁਣਾਈ ਦਿੱਤੀ:

"ਗੋਲੀਆਂ!.."

ਖੰਦਕ ਵਿਚ ਜ਼ਿੰਦਗੀ ਸੀ: ਧੂੜ ਵਿਚ ਤਕਰੀਬਨ ਅਦਿਖ, ਧੁੰਦਲੀਆਂ ਸੂਰਤਾਂ ਵਾਲੇ ਜਵਾਨ ਉਹ ਔਖਾ ਕੰਮ ਕਰ ਰਹੇ ਸਨ ਜੋ ਲੜਾਈ ਦਾ ਉਹਨਾਂ ਕੋਲੋਂ ਤਕਾਜ਼ਾ ਸੀ। ਉਹਨਾਂ ਕੋਲ ਫੱਟੜਾਂ ਜਾਂ ਮਰਨ ਵਾਲਿਆਂ ਵਾਸਤੇ ਕੋਈ ਵਕਤ ਨਹੀਂ ਸੀ। ਜਿਊਂਦੇ ਸਿਰਫ ਜ਼ਿੰਦਗੀ ਬਾਰੇ, ਦੁਸ਼ਮਣ ਦੇ ਟੈਂਕਾਂ ਤੇ ਪਿਆਦਾ ਫੌਜ ਦੇ ਹਮਲੇ ਨੂੰ ਪਛਾੜਨ, ਦੁਸ਼ਮਣ ਦਾ ਲੱਕ ਤੋੜਨ ਤੇ ਉਸ ਦੇ ਛੱਕੇ ਛੁਡਾਉਣ ਬਾਰੇ ਸੋਚ ਰਹੇ ਸਨ। ਵੋਲੋਦਿਨ ਜ਼ਿਖਾਰੇਵ ਦੀ ਲਾਸ਼ ਉਤੋਂ ਟੱਪ ਗਿਆ ਅਤੇ ਦੌੜਦਾ ਗਿਆ। ਮਸ਼ੀਨਗੱਨਾਂ ਦੇ ਮੋਰਚੇ ਸਿਰਫ ਦਸ ਕੁ ਮੀਟਰ ਦੂਰ ਸਨ, ਖੰਦਕ ਦੇ ਦੋ ਕੁ ਮੋੜ ਮੁੜਕੇ। ਜਦੋਂ ਉਹ ਆਖਰੀ ਮੋੜ ਮੁੜਿਆ ਤਾਂ ਉਸ ਨੂੰ ਪਤਾ ਲੱਗਾ ਕਿ ਮਸ਼ੀਨਗੱਨਾਂ ਖਾਮੋਸ਼ ਸਨ। ਇਹਨਾਂ ਨੇ ਗੋਲੀਆਂ ਚਲਾਉਣੀਆਂ ਕਦੋਂ ਬੰਦ ਕੀਤੀਆਂ ਸਨ? ਹੁਣੇ ਜਾਂ ਇਕ ਮਿੰਟ ਪਹਿਲਾਂ? ਕਿਉਂ ਬੰਦ ਕੀਤੀਆਂ ਸਨ? ਉਹ ਮੋਰਚਿਆਂ ਵਿਚੋਂ ਦੌੜ ਕੇ ਬਾਹਰ ਆ ਗਿਆ ਜਿਨ੍ਹਾਂ ਉਤੇ ਦੁਸ਼ਮਣ ਦੀਆਂ ਸਵੈਚਾਲਕ ਤੋਪਾਂ ਭਾਰੀ ਗੋਲਾਬਾਰੀ ਕਰ ਰਹੀਆਂ ਸਨ। ਉਹ ਡਰ ਅਤੇ ਮੌਤ ਨੂੰ ਭੁਲ ਕੇ ਧਮਾਕਿਆਂ ਦੀ

ਅਗ ਵਿਚ ਕੁੱਦ ਪਿਆ ਤੇਅ ਉਹ ਸਿਰਫ ਇਕੋ ਗੱਲ ਬਾਰੇ ਸੋਚ ਰਿਹਾ ਸੀ: "ਕਿਉਂ ? ਕਿਉਂ ?.." ਪਰ ਉਸ ਥਾਂ, ਜਿਥੇ ਉਹ ਗਿਆ ਸੀ, ਕੋਈ ਵੀ ਮਸ਼ੀਨਗੱਨ ਨਹੀਂ ਰਹੀ ਸੀ। ਜਿਉਂ ਹੀ ਜੂਨੀਅਰ ਸਾਰਜੈਂਟ ਫਰੋਲੋਵ ਨੂੰ ਸਮਝ ਆਈ ਕਿ ਜਰਮਨ ਤੋਪਚੀਆਂ ਨੂੰ ਸਾਰਿਆਂ ਦੇ ਟਿਕਾਣਿਆਂ ਦਾ ਪਤਾ ਲੱਗ ਗਿਆ ਸੀ, ਉਹ ਆਪਣੇ ਅਮਲੇ ਨੂੰ ਗੋਲੀਆਂ ਦੀ ਮਾਰ ਵਿਚੋਂ ਕੱਢ ਕੇ ਉਹਨਾਂ ਦੇ ਰਾਖਵੇਂ ਮੋਰਚਿਆਂ ਉੱਤੇ ਲੈ ਗਿਆ ਸੀ ਅਤੇ ਇਸ ਵੇਲੇ ਜਰਮਨ ਤੋਪਾਂ ਖਾਲੀ ਪਏ ਮੋਰਚਿਆਂ ਉੱਤੇ ਗੋਲੀਆਂ ਦਾ ਮੀਂਹ ਵਰ੍ਹਾ ਰਹੀਆਂ ਸਨ। ਵੋਲੋਦਿਨ ਦੇ ਚਾਰ ਚੁਫੇਰੇ ਪਾਟ ਰਹੇ ਗੋਲਿਆਂ ਵਿਚੋਂ ਅੱਖਾਂ ਚੁੰਧਿਆ ਦੇਣ ਵਾਲੀਆਂ ਲਾਟਾਂ ਉਠ ਰਹੀਆਂ ਸਨ ਅਤੇ ਆਖਰੀ ਕੁਝ ਮੀਟਰ ਉਹ ਅਰਕਾਂ ਦੇ ਭਾਰ ਵਾਹੋ ਦਾਹੀ ਰਿੜ੍ਹ ਕੇ ਆ ਗਿਆ ਸੀ।

ਤਿੰਨ ਮਸ਼ੀਨਗੱਨਾਂ ਦੇ ਮੋਰਚੇ, ਤਿੰਨ ਖੰਦਕਾਂ, ਸੰਚਾਰ-ਖੰਦਕਾਂ ਨਾਲ ਆਪਸ ਵਿਚ ਜੁੜੀਆਂ ਹੋਈਆਂ ਸਨ। ਹੇਠਾਂ ਜ਼ਮੀਨ ਉੱਤੇ ਚੱਲੇ ਹੋਏ ਗੋਲਿਆਂ ਦੇ ਖੋਲ ਮਿੱਟੀ ਵਿਚ ਅੱਧੇ ਦੱਬੇ ਖਿੰਡੇ ਪਏ ਸਨ। ਇਕ ਖੰਦਕ ਵਿਚ ਵੋਲੋਦਿਨ ਦੀ ਨਜ਼ਰ ਇਕ ਜ਼ਖ਼ਮੀ ਜਵਾਨ ਉੱਤੇ ਪਈ। ਮਸ਼ੀਨਗੱਨ ਵਾਲਾ ਰਾਜ਼ਮਾਖ਼ਿਨ ਆਪਣੇ ਆਪ ਨੂੰ ਮੁਖ ਖੰਦਕ ਵੱਲ ਘਸੀਟੀ ਜਾਂਦਾ ਸੀ। ਉਸ ਦੀਆਂ ਦੋਵੇਂ ਲੱਤਾਂ ਟੁੱਟ ਗਈਆਂ ਸਨ।

ਵੋਲੋਦਿਨ ਭੱਜ ਕੇ ਉਹਦੇ ਕੋਲ ਆਇਆ। "ਮਸ਼ੀਨਗੱਨਾਂ ਕਿਥੇ ਨੇ ?"

ਰਾਜ਼ਮਾਖਿਨ ਨੇ ਖੰਦਕ ਦੇ ਗਾਰੇ ਵਾਲੇ ਫਰਸ਼ ਉੱਤੇ ਕੁਝ ਝਰੀਟ ਦਿੱਤਾ ਤੇ ਰਤਾ ਕੁ ਸਿਰ ਉੱਚਾ ਕੀਤਾ। ਉਹਦੀਆਂ ਬਾਹਵਾਂ, ਉਹਦੇ ਮੋਢੇ ਤੇ ਉਹਦਾ ਸਿਰ ਪੀੜ ਨਾਲ ਤੇ ਜ਼ੋਰ ਲਾਉਣ ਨਾਲ ਥਰ ਥਰ ਕੰਬਣ ਲੱਗ ਪਏ।

"ਫਰੋਲੋਵ ਕਿੱਥੇ ਹੈ ? ਗੱਨਾਂ ਕਿੱਥੇ ਨੇ ?"

ਰਾਜ਼ਮਾਖ਼ਿਨ ਕੁਝ ਨਹੀਂ ਬੋਲਿਆ ਤੇ ਮੂੰਹ ਭਾਰ ਡਿਗ ਪਿਆ। ਉਸ ਨੂੰ ਪੁੱਛਣ ਦਾ ਕੋਈ ਫਾਇਦਾ ਨਹੀਂ ਸੀ। ਕੀ ਕੀਤਾ ਜਾਏ ? ਪਿਛਾਂਹ ਪਰਤੇ ? ਕੋਈ ਮਸ਼ੀਨਗੱਨ ਨਹੀਂ। ਮੋਰਚੇ ਖਾਲੀ ਪਏ ਸਨ। ਵੋਲੋਦਿਨ ਰਾਜ਼ਮਾਖ਼ਿਨ ਦੇ ਚੁਫਾਲ ਪਏ ਸਰੀਰ ਤੋਂ ਹੌਲੀ ਜਿਹੀ ਪਿਛਾਂਹ ਹੋਇਆ। ਏਥੇ ਇਹਨਾਂ ਉੱਚੀਆਂ ਉੱਚੀਆਂ ਮਟਿਆਲੀਆਂ ਕੰਧਾਂ ਵਿਚਕਾਰ ਡਰ ਆਉਂਦਾ ਸੀ, ਅਤੇ ਇਸ ਦੇ ਸੱਖਣੇਪਨ ਤੋਂ, ਇਕੱਲ ਦੇ ਉਸ ਖੌਫਨਾਕ ਅਹਿਸਾਸ ਤੋਂ ਜਿਹੜਾ ਉਹਦੇ ਉਤੇ ਹਾਵੀ ਹੋ ਗਿਆ ਸੀ, ਉਹ ਪਿੱਛੇ ਹੱਟ ਰਿਹਾ ਸੀ। ਮੋਰਚੇ ਦੇ ਪਿਛਲੇ ਪਾਸੇ ਟੈਂਕ-ਮਾਰ ਗਰਨੇਡਾਂ ਦੀ ਇਕ ਪਾਲ ਲੱਗੀ ਹੋਈ ਸੀ ਅਤੇ ਕਤਾਰਬੰਦ ਸੈਨਿਕਾਂ ਵਾਂਗ ਕਿਸੇ ਉਡੀਕ ਵਿਚ ਸੀ। ਵੋਲੋਦਿਨ ਨੇ ਇਹ ਵੇਖੇ ਤੇ ਇਹਨਾਂ ਦੀ ਗਿਣਤੀ ਕੀਤੀ—ਛੇ। "ਛੇ, ਛੇ, ਛੇ!" ਉਸ ਨੇ ਪਾਲ ਦੀ ਮੁੜ ਮੁੜ ਗਿਣਤੀ ਕਰਦਿਆਂ ਆਪਣੇ ਮਨ ਵਿਚ ਦੁਹਰਾਇਆ। "ਦੌੜ ਜਾ, ਦੌੜ ਜਾ, ਦੌੜ ਜਾ!" ਇਕ ਹੋਰ ਤਕੜੀ ਆਵਾਜ਼ ਨੇ ਦੁਹਰਾਇਆ ਅਤੇ ਉਹ ਕੁਝ ਹੋਰ ਪਿਛੇ ਹਟ ਗਿਆ। ਵੋਲੋਦਿਨ ਇਸ ਮੋਰਚੇ ਦੀ ਕੰਧ ਚੜ੍ਹ ਕੇ ਬਾਹਰ ਆਉਣ ਹੀ ਲੱਗਾ ਸੀ ਪਰ ਉਹ ਦੁਬਿਧਾ ਵਿਚ ਪੈ ਗਿਆ।

ਖ਼ਬਰੇ ਰਾਜ਼ਮਾਖਿਨ ਅਜੇ ਜਿਊਂਦਾ ਹੀ ਹੋਵੇ ਅਤੇ ਉਹਨੂੰ ਉਸ ਦੀ ਮਦਦ ਦੀ ਲੋੜ ਹੋਵੇ? ਉਹ ਚੁਫਾਲ ਪਏ ਮਸ਼ੀਨਗੱਨ ਵਾਲੇ ਜਵਾਨ ਕੋਲ ਆਇਆ ਅਤੇ ਹਾਲੇ ਉਹ ਫੈਸਲਾ ਨਹੀਂ ਸੀ ਕਰ ਸਕਿਆ—ਇਸ ਦੀ ਮਲ੍ਹਮ ਪੱਟੀ ਕਰਨੀ ਚਾਹੀਦੀ ਹੈ ਜਾਂ ਦੌੜ ਕੇ ਮੁੱਖ ਖੰਦਕ ਵਿਚ ਪਹੁੰਚਣਾ ਚਾਹੀਦਾ ਹੈ—ਕਿ ਉਸ ਨੂੰ ਮਸ਼ੀਨਗੱਨ ਦੀ ਤੜ ਤੜ ਦੀ ਆਵਾਜ਼ ਸੁਣੀ। ਗੋਲੀਆਂ ਰਾਖਵੇਂ ਮੋਰਚਿਆਂ ਵਲੋਂ ਵਰ੍ਹ ਰਹੀਆਂ ਸਨ। ਬਹੁਤੇ ਤਾਅ ਵਿਚ ਆਈਆਂ ਗੱਨਾਂ ਦੀ ਗੂੰਝ ਵਿਚ ਇਕਸਾਰਤਾ ਨਹੀਂ ਸੀ ਜਿਵੇਂ ਉਹ ਕਾਹਲੀ ਵਿਚ ਇਕ ਦੂਜੀ ਦਾ ਮੁਕਾਬਲਾ ਕਰ ਰਹੀਆਂ ਹੋਣ। "ਜਿਊਂਦੇ ਨੇ, ਜਿਊਂਦੇ ਨੇ, ਜਿਊਂਦੇ ਨੇ!" ਵੋਲੋਦਿਨ ਦੇ ਦਿਮਾਗ਼ ਵਿਚ ਖ਼ੁਸ਼ੀ ਨਾਲ ਇਹ ਬੋਲ ਗੂੰਝ ਗਏ। ਉਹ ਤਣ ਕੇ ਸਿੱਧਾ ਹੋ ਗਿਆ, ਮੋਰਚੇ ਦੇ ਅੰਦਰ ਗਿਆ ਤੇ ਬੰਨੀ ਉਤੋਂ ਦੀ ਨਜ਼ਰ ਮਾਰ ਕੇ ਟੈਂਕ ਵੱਲ ਵੇਖਿਆ। ਬੇਸ਼ੁਮਾਰ ਟੈਂਕ ਸਨ। ਪਰ ਉਹਦੀਆਂ ਨਜ਼ਰਾਂ ਸਿਰਫ ਇਕ ਉੱਤੇ, ਜਿਹੜਾ ਸਭ ਤੋਂ ਨੇੜੇ ਸੀ, ਟਿਕੀਆਂ ਹੋਈਆਂ ਸਨ। ਤੋਪ ਦੀ ਲੰਮੀ ਨਾਲੀ ਘੜੀ ਦੇ ਪੈਂਡੂਲਮ ਵਾਂਗ ਝੂਲ ਰਹੀ ਸੀ ਤੇ ਇਹਦੇ ਨਾਲ ਹੀ ਟੈਂਕ ਵੀ ਝੂਲਦਾ ਸੀ ਅਤੇ ਧੂੜ ਵਿਚੋਂ ਉਹਦੇ ਵੱਲ ਵਧਦਾ ਹੋਇਆ ਦਨ੍ਹ ਦਨ੍ਹਾ ਰਿਹਾ ਸੀ। ਪ੍ਰਭਾਤ ਦੇ ਹਲਕੇ ਨੀਲੇ ਆਕਾਸ਼ ਦੇ ਪਿਛੋਕੜ ਵਿਚ ਇਕ ਵੱਡਾ ਸਾਰਾ ਕਾਲਾ ਆਕਾਰ। ਟੈਂਕ ਦੇ ਪਿੱਛੇ, ਧੂਏਂ ਤੇ ਧੂੜ ਵਿਚ, ਉਸ ਨੂੰ ਕੋਣਵੇਂ ਲੋਹਟੋਪਾਂ ਵਾਲੇ, ਛੋਟੀਆਂ ਮਸ਼ੀਨਗੱਨਾਂ ਵਾਲੇ ਫੌਜੀਆਂ ਦੀਆਂ ਧੁੰਦਲੀਆਂ ਜਿਹੀਆਂ ਸ਼ਕਲਾਂ ਨਜ਼ਰ ਆਈਆਂ। ਵੋਲੋਦਿਨ ਉਹਨਾਂ ਵੱਲ ਨੀਵੀਂ ਥਾਂ ਤੋਂ ਵੇਖ ਰਿਹਾ ਸੀ ਤੇ ਉਹ ਵੀ ਉਸ ਨੂੰ ਨੀਲੇ ਅਸਮਾਨ ਦੇ ਪਿਛੋਕੜ ਵਿਚ ਵੱਡੇ ਵੱਡੇ ਤੇ ਧੁੰਦਲੇ ਜਾਪਦੇ ਸਨ। ਇਹ ਆਕਾਰ ਹੇਠਾਂ ਢਹਿ ਪਏ ਤੇ ਖਿੰਡ ਗਏ ਪਰ ਟੈਂਕ ਖੌਫਨਾਕ ਇਕਸਾਰਤਾ ਨਾਲ ਮੋਰਚੇ ਵੱਲ ਰੀਂਗਦਾ ਆਉਂਦਾ ਸੀ। ਵੋਲੋਦਿਨ ਨੇ ਜਲਦੀ ਨਾਲ ਆਪਣੀ ਪੇਟੀ ਨਾਲ ਬੰਨ੍ਹੇ ਹੋਏ ਟੈਂਕ-ਮਾਰ ਗਰਨੇਡਾਂ ਵਿਚ ਹੱਥ ਮਾਰਿਆ, ਇਹਨਾਂ ਵਿਚੋਂ ਇਕ ਲਾਹਿਆ, ਅਤੇ ਆਪਣਾ ਪੂਰਾ ਜ਼ੋਰ ਲਾਉਂਦਿਆਂ ਬੇਕਿਰਕੀ ਨਾਲ ਐਨ ਆਪਣੇ ਸਾਮ੍ਹਣੇ ਵਗਾਹ ਕੇ ਸੁਟਿਆ ਜਿਵੇਂ ਉਹ ਗਰਨੇਡ ਸੁਟਣ ਦੀ ਮਸ਼ਕ ਵੇਲੇ ਕਰਦਾ ਸੀ। ਇਕ ਜ਼ੋਰ ਦੇ ਧਮਾਕੇ ਨਾਲ ਗਰਨੇਡ ਚਲਿਆ ਅਤੇ ਵੋਲੋਦਿਨ ਨੇ, ਇਸ ਵਿਸ਼ਵਾਸ ਨਾਲ ਕਿ ਟੈਂਕ ਬਰਬਾਦ ਹੋ ਗਿਆ ਸੀ, ਪਰ ਤਾਂ ਵੀ ਲੋੜ ਪੈਣ ਦੀ ਹਾਲਤ ਵਿਚ ਦੂਜਾ ਗਰਨੇਡ ਤਿਆਰ ਰੱਖ ਕੇ, ਇਕ ਵਾਰੀ ਫੇਰ ਖੰਦਕ ਦੀ ਬੰਨੀ ਉਤੋਂ ਵੇਖਿਆ। ਸਹੀ ਸਲਾਮਤ ਤੇ ਹੋਰ ਵੀ ਵਡੇਰਾ ਨਜ਼ਰ ਆਉਂਦਾ ਟੈਂਕ, ਜਿਸ ਦੀਆਂ ਵੱਖੀਆਂ ਦੇ ਹੈਂਡਲ ਵੀ ਪੂਰੀ ਤਰ੍ਹਾਂ ਵਿਖਾਈ ਦੇ ਰਹੇ ਸਨ, ਸਿੱਧਾ ਉਹਦੇ ਵੱਲ ਆ ਰਿਹਾ ਸੀ। ਇਸ ਵਾਰੀ ਵੋਲੋਦਿਨ ਨੇ ਬਿਨਾਂ ਵੇਖਿਆਂ, ਖੰਦਕ ਦੇ ਹੇਠੋਂ ਹੀ, ਗਰਨੇਡ ਸੁਟਿਆ ਅਤੇ ਧਮਾਕੇ ਦੀ ਇੰਤਜ਼ਾਰ ਵਿਚ ਹੇਠਾਂ ਦੁਬਕ ਗਿਆ। ਸਹਿਜ ਸੁਭਾ ਹੀ ਉਸ ਨੇ ਤੀਜਾ ਗਰਨੇਡ ਵੀ ਲਾਹ ਲਿਆ ਅਤੇ ਘੌਂਦਲਾਇਆ ਹੋਇਆ ਉਹਦਾ ਪਲੀਤਾ ਟੋਹਣ ਲੱਗ ਪਿਆ ਜਿਵੇਂ ਇਹ ਕੋਈ

ਸਾਧਾਰਨ ਪਿਆਦਾ ਫੌਜੀ ਦਾ ਹੱਥ-ਗਰਨੇਡ ਹੋਵੇ। ਉਸ ਦੀਆਂ ਨਜ਼ਰਾਂ ਪ੍ਰੇਸ਼ਾਨ ਜਿਹੀਆਂ ਮੋਰਚੇ ਵਿਚ ਘੁੰਮ ਗਈਆਂ। ਮਟਿਆਲੀਆਂ ਕੰਧਾਂ ਉਸ ਨੂੰ ਬਹੁਤ ਨੀਵੀਆਂ ਤੇ ਕਮਜ਼ੋਰ ਜਾਪੀਆਂ ਜਿਹੜੀਆਂ ਮਿਧੀਆਂ ਜਾ ਸਕਦੀਆਂ ਸਨ। ਇਹ ਟੈਂਕ ਦਾ ਭਾਰ ਨਹੀਂ ਝਲਣਗੀਆਂ, ਢਹਿ ਜਾਣਗੀਆਂ ਤੇ ਉਸ ਨੂੰ ਕੁਚਲ ਕੇ ਰੱਖ ਦੇਣਗੀਆਂ। ਬਸ ਕਹਾਣੀ ਖ਼ਤਮ? ਉਹ ਫੇਰ ਕਦੇ ਅਸਮਾਨ ਨੂੰ, ਖੇਤਾਂ ਨੂੰ ਨਹੀਂ ਵੇਖ ਸਕੇਗਾ? ਨਹੀਂ, ਜ਼ਰੂਰ ਉਸ ਨੂੰ ਕੁਝ ਕਰਨਾ ਚਾਹੀਦਾ ਹੈ, ਕੋਸ਼ਿਸ਼ ਕਰਨੀ ਚਾਹੀਦੀ ਹੈ, ਹੁਣੇ ਹੀ ਕੋਈ ਸਬੀਲ ਕੱਢਣੀ ਚਾਹੀਦੀ ਹੈ, ਏਸੇ ਪਲ, ਕਿ ਕੀ ਕੀਤਾ ਜਾਏ... ਉਸ ਨੇ ਦਿਮਾਗ਼ ਉਤੇ ਜ਼ੋਰ ਪਾਇਆ, ਕੋਈ ਤਰਕੀਬ ਸੋਚਣ ਦੀ ਕੋਸ਼ਿਸ਼ ਕੀਤੀ, ਪਰ ਉਹ ਕੁਝ ਨਹੀਂ ਸੋਚ ਸਕਿਆ ਅਤੇ ਉਹ ਗਰਨੇਡ ਹੱਥਾਂ ਵਿਚ ਫੜੀ, ਇਸ ਦੇ ਪਲੀਤੇ ਨੂੰ ਟਟੋਲਣ ਦੀ ਵਿਆਰਥ ਕੋਸ਼ਿਸ਼ ਕਰਦਿਆਂ, ਬੈਠ ਗਿਆ। ਖੰਦਕ ਵਿਚੋਂ ਦੌੜ ਕੇ ਜਾਣਾ ਇਸ ਥਾਂ ਠਹਿਰ ਜਾਣ ਨਾਲੋਂ ਵਧੇਰੇ ਖ਼ਤਰਨਾਕ ਹੋਵੇਗਾ, ਅਤੇ ਉਸ ਨੇ ਮਹਿਸੂਸ ਕੀਤਾ, ਕਿ ਕੋਈ ਆਵਾਜ਼ ਉਸ ਨੂੰ ਦੌੜ ਜਾਣ ਲਈ ਉਕਸਾਉਂਦੀ ਜਾਪਦੀ ਸੀ। "ਨਿਕਲ ਜਾ, ਨਿਕਲ ਜਾ!" ਉਹ ਆਵਾਜ਼ ਦੇ ਅਸਰ ਹੇਠ ਆ ਗਿਆ ਤੇ ਉਸ ਨੇ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕੀਤੀ ਕਿ ਮੋਰਚੇ ਵਿਚੋਂ ਬਾਹਰ ਨਿਕਲਣ ਲਈ ਉਸ ਨੂੰ ਕਿੱਨੇ ਕਦਮ ਪੁਟਣੇ ਪੈਣਗੇ ਅਤੇ ਮੁਖ ਖੰਦਕ ਵਿਚ, ਨੇੜੇ ਤੋਂ ਨੇੜੇ ਦੇ ਮੋਰਚੇ ਵਿਚ ਪਹੁੰਚਣ ਲਈ ਅਤੇ ਉਸ ਤੋਂ ਬਾਦ ਕਿੱਨੇ ਕਿੱਨੇ ਸਕਿੰਟ ਲੱਗਣਗੇ। ਏਨਾ ਵਕਤ ਹੈ? ਵਕਤ ਨਹੀਂ ਸੀ—ਟੈਂਕ ਦਾ ਥੱਲਾ ਮੋਰਚੇ ਦੇ ਸਿਰੇ ਉਪਰ ਵੱਧ ਵੀ ਆਇਆ ਸੀ। ਉਹ ਰਾਜ਼ਮਾਖਿਨ ਦੇ ਨਾਲ ਹੀ ਸਿੱਧਾ ਲੰਮਾ ਪੈ ਗਿਆ ਤੇ ਧਰਤੀ ਦੇ ਨਾਲ ਜੰਮ ਗਿਆ। ਉਹ ਨਾ ਕੁਝ ਸੁਣਦਾ ਸੀ ਨਾ ਸਮਝਦਾ ਸੀ, ਪਰ ਉਸ ਨੂੰ ਠੰਡੀ ਤੇ ਗਿੱਲੀ ਮਿੱਟੀ ਦੀਆਂ ਢੀਮਾਂ ਦੀ ਪੂਰੀ ਹੋਸ਼ ਸੀ ਜਿਹੜੀਆਂ ਉਹਦੇ ਮੋਢਿਆਂ, ਉਹਦੀਆਂ ਲੱਤਾਂ ਉੱਤੇ ਢੇਰ ਹੋ ਰਹੀਆਂ ਸਨ...

ਟੈਂਕ ਖੰਦਕ ਦੇ ਉਪਰ ਆ ਕੇ ਘੁੰਮ ਗਿਆ ਤੇ ਰੁਕ ਗਿਆ। ਸਾਡੇ ਤੋਪਖਾਨੇ ਨੇ ਬੇਕਾਰ ਕਰ ਦਿੱਤਾ ਸੀ। ਇਸ ਦੇ ਫੌਲਾਦੀ ਢਾਂਚੇ ਉਤੇ ਅੱਗ ਦੀ ਲਾਟ ਦੀ ਪੀਲੀ ਜੀਭ ਹਿਲਣ ਲੱਗੀ ਅਤੇ ਇਕ ਪਲ ਵਿਚ ਸਾਰਾ ਟੈਂਕ ਮੱਚ ਉਠਿਆ ਤੇ ਕਾਲਾ ਧੂਆਂ ਛੱਡਣ ਲੱਗਾ।

ਜਿਵੇਂ ਕਿਸੇ ਡਰਾਉਣੇ ਸੁਪਨੇ ਤੋਂ ਬਾਦ, ਆਦਮੀ ਦੀ ਅਚਾਨਕ ਅੱਖ ਖੁਲ੍ਹਦੀ ਹੈ ਤੇ ਉਹ ਇਹ ਵੇਖ ਕੇ ਖੁਸ਼ ਹੁੰਦਾ ਹੈ ਕਿ ਇਹ ਸਭ ਕੁਝ ਤਾਂ ਇਕ ਸੁਪਨਾ ਹੀ ਸੀ ਤੇ ਉਹਦੇ ਖਿਆਲਾਂ ਦੀ ਤੋਰ ਵਿਚ ਇਕਸਾਰਤਾ ਤੇ ਠਰੰ੍ਹਮਾ ਆਉਣਾ ਸ਼ੁਰੂ ਹੋ ਜਾਂਦਾ ਹੈ, ਪਰ ਉਸ ਦੇ ਸਰੀਰ ਵਿਚ ਹਾਲੇ ਵੀ ਡਿੱਗ ਪੈਣ ਦਾ ਖੌਫਨਾਕ ਅਹਿਸਾਸ ਹੁੰਦਾ ਹੈ—ਜਿਵੇਂ ਕਿਸੇ ਡਰਾਉਣੇ ਸੁਪਨੇ ਤੋਂ ਬਾਦ, ਵੋਲੋਦਿਨ ਨੇ ਤਬਾਹ ਹੋ ਗਏ ਟੈਂਕ ਹੇਠ ਆਪਣੀਆਂ ਅੱਖਾਂ ਖੋਹਲੀਆਂ, ਬਦਹਵਾਸ ਤੇ ਮਿੱਟੀ ਹੇਠਾਂ ਆਇਆ,

ਉਹ ਘੁਪ ਹਨੇਰੇ ਵਿਚ ਪਿਆ ਸੀ, ਜਿਵੇਂ ਕਿਸੇ ਭੋਰੇ ਵਿਚ ਪਿਆ ਹੋਵੇ ਜਿਸ ਦਾ ਝਰੋਖਾ ਬੰਦ ਹੋਵੇ। ਰਾਜ਼ਮਾਖ਼ਿਨ ਦੀ ਆਕੜਦੀ ਜਾਂਦੀ ਦਿਹ ਉਹਦੇ ਕੋਲ ਪਈ ਸੀ, ਅਤੇ ਲੜਾਈ ਦੀਆਂ ਸਭ ਆਵਾਜ਼ਾਂ, ਜਿਹੜੀਆਂ ਕੁਝ ਪਲ ਪਹਿਲਾਂ ਏਡੀਆਂ ਕੰਨ-ਪਾੜਵੀਆਂ ਸਨ, ਹੁਣ ਇਉਂ ਮਧਮ ਸੁਣਦੀਆਂ ਸਨ ਜਿਵੇਂ ਕਿਤੇ ਬਹੁਤ ਦੂਰ ਤੋਂ ਆ ਰਹੀਆਂ ਹੋਣ, ਅਤੇ ਇਹਨਾਂ ਤੋਂ ਉਸ ਨੂੰ ਕੁਝ ਵੀ ਪਤਾ ਨਹੀਂ ਸੀ ਲੱਗਦਾ ਕਿ ਲੜਾਈ ਕਿਵੇਂ ਚਲ ਰਹੀ ਸੀ। ਪਰ ਰਾਖਵੇਂ ਮੋਰਚਿਆਂ ਵਿਚ ਮਸ਼ੀਨਗੰਨਾਂ ਲੋਹਾ ਲਈ ਜਾ ਰਹੀਆਂ ਸਨ ਅਤੇ ਅਜੇ ਵੀ ਵੋਲੋਦਿਨ ਉਹਨਾਂ ਦੀ ਨੱਪੀ-ਘੁੱਟੀ ਤੜ ਤੜ ਦੀ ਆਵਾਜ਼ ਨੂੰ ਨਿਖੇੜ ਸਕਦਾ ਸੀ ਅਤੇ ਇਹ ਮਹਿਸੂਸ ਕਰ ਕੇ ਉਹਨੂੰ ਸੁਖ ਦਾ ਸਾਹ ਆ ਰਿਹਾ ਸੀ ਕਿ ਕੰਪਨੀ ਪਿੱਛੇ ਨਹੀਂ ਸੀ ਹਟੀ, ਕਿ ਲੜਾਈ ਇਸ ਥਾਂ, ਉਹਨਾਂ ਦੇ ਖੰਦਕੀ ਮੋਰਚਿਆਂ ਉਤੇ ਹੀ ਹੋ ਰਹੀ ਸੀ ਅਤੇ ਇਹ ਬੜੀ ਚੰਗੀ ਗੱਲ ਸੀ, ਅਤੇ ਇਹ ਵੀ ਚੰਗੀ ਗੱਲ ਸੀ ਕਿ ਉਹ, ਵੋਲੋਦਿਨ, ਅਜੇ ਜਿਉਂਦਾ ਸੀ ਅਤੇ ਹੁਣ ਉਸ ਨੂੰ ਠੰਡੇ ਦਿਮਾਗ਼ ਨਾਲ ਅਤੇ ਕਾਹਲੀ ਕੀਤੇ ਬਗ਼ੈਰ ਇਹ ਸੋਚਣਾ ਚਾਹੀਦਾ ਹੈ ਕਿ ਇਸ ਟੈਂਕ ਹੇਠੋਂ ਨਿਕਲਿਆ ਕਿਸ ਤਰ੍ਹਾਂ ਜਾਵੇ। ਸ਼ੁਰੂ ਵਿਚ ਉਹਦੀਆਂ ਸਭ ਹਰਕਤਾਂ ਬਿਨਾਂ ਕਾਹਲੀ ਦੇ, ਸੋਚੀਆਂ ਸਮਝੀਆਂ ਸਨ — ਬੜੀ ਸਾਵਧਾਨੀ ਨਾਲ ਉਸ ਨੇ ਆਪਣੇ ਮੋਢੇ ਨੂੰ ਮਿੱਟੀ ਵਿਚੋਂ ਬਾਹਰ ਕੱਢਿਆ ਅਤੇ ਆਪਣੀਆਂ ਲੱਤਾਂ ਉਤੇ ਡਿੱਗੀ ਮਿੱਟੀ ਨੂੰ ਪਰੇ ਹਟਾਇਆ, ਫੇਰ ਉਸ ਨੇ ਹਨੇਰੇ ਵਿਚ ਆਸ ਪਾਸ ਝਾਕ ਕੇ ਵੇਖਿਆ ਅਤੇ ਇਕ ਮਾਲ੍ਹਦਾਰ ਪੱਟੇ ਤੇ ਜ਼ਮੀਨ ਵਿਚਕਾਰ ਇਕ ਛੋਟੀ ਜਿਹੀ ਦਰਾੜ ਵੇਖੀ ਅਤੇ ਰਾਜ਼ਮਾਖ਼ਿਨ ਨਾਲ ਛਹ ਜਾਣ ਤੋਂ ਬੱਚਦਿਆਂ ਇਸ ਵੱਲ ਰਿੜ੍ਹਿਆ ਪਰ ਫੇਰ ਖੰਦਕ ਕੌੜੇ, ਸਾਹ ਘੋਟੂ ਧੂਏਂ ਨਾਲ ਭਰ ਗਈ ਤੇ ਉਸ ਨੇ ਕਾਹਲੀ ਕਰਨੀ ਸ਼ੁਰੂ ਕਰ ਦਿੱਤੀ। ਉਹਦੇ ਹੱਥ ਤੇਜ਼ੀ ਨਾਲ, ਹੋਰ ਤੇਜ਼ੀ ਨਾਲ ਮਿੱਟੀ ਕੁਰੇਦਣ ਲੱਗੇ, ਉਹਨੂੰ ਖੰਘ ਆਈ ਤੇ ਹੌਂਕਣੀ ਚੜ੍ਹ ਗਈ, ਪਰ ਉਹ ਆਪਣੀਆਂ ਉਂਗਲਾਂ ਨਾਲ ਕੁਰੇਦ ਕੁਰੇਦ ਕੇ ਸੁਕੀ ਮਿਟੀ ਦੇ ਡਲੇ ਪੁਟਦਾ ਗਿਆ ਅਤੇ ਕੋਈ ਪੀੜ ਮਹਿਸੂਸ ਨਾ ਕਰਦਾ ਹੋਇਆ, ਉਸ ਸੱਜਰੀ ਹਵਾ ਵੱਲ ਸਰਕਦਾ ਗਿਆ ਜਿਹੜੀ ਇਕ ਸੌੜੀ ਜਿਹੀ ਦਰਾੜ ਵਿਚੋਂ ਪਤਲੀ ਜਿਹੀ ਧਾਰ ਬਣ ਕੇ ਅੰਦਰ ਆ ਰਹੀ ਸੀ। ਗੋਲੇ ਟੈਂਕ ਦੇ ਅੰਦਰ ਪਾਟਣ ਲੱਗ ਪਏ ਸਨ, ਇਕ ਦੋ ਧਮਾਕਿਆਂ ਤੋਂ ਮਗਰੋਂ ਦਰਾੜ ਵਿਚ ਧੂਏਂ ਤੇ ਧੂੜ ਨਾਲ ਸਾਹ ਘੁਟਿਆ ਜਾਣ ਲੱਗਾ, ਟੈਂਕ ਦੇ ਹੇਠਲੇ ਪਾਸੇ ਤੋਂ ਉਸ ਨੂੰ ਸੇਕ ਪੈਣ ਲੱਗਾ ਅਤੇ ਓਥੇ ਸਾਹ ਨਹੀਂ ਸੀ ਨਿਕਲਦਾ ਤੇ ਵੋਲੋਦਿਨ ਨੇ ਸਾਹ ਲੈਣਾ ਹੀ ਬੰਦ ਕੀਤਾ ਹੋਇਆ ਸੀ। ਉਸ ਨੇ ਗੱਲਘੋਟੂ ਹਵਾੜ ਅੰਦਰ ਨਿਗਲ ਲਈ ਸੀ ਪਰ ਓਦੋਂ ਵੀ, ਜਦੋਂ ਉਹਦੀ ਹੋਸ਼ ਗੁਆਚਣ ਲੱਗ ਪਈ, ਉਹ ਰੁਕ ਰੁਕ ਕੇ ਦਰਾੜ ਵੱਲ ਵਧਣ ਲਈ ਹੰਭਲੇ ਮਾਰਦਾ, ਪਰ ਉਸ ਦੇ ਬੂਟਾਂ ਦੇ ਤਲੇ ਤਿਲਕ ਜਾਂਦੇ, ਤਿਲਕ ਜਾਂਦੇ, ਉਹਨੇ ਦੱਬਾ ਪਾ ਕੇ ਸਹਾਰਾ ਲੈਣ ਦੀ ਕੋਸ਼ਿਸ਼ ਕਰਦਾ। ਉਸ ਦੇ ਬੂਟਾਂ ਹੇਠ ਉਹ ਲੋਹ-ਟੋਪ ਆ ਗਿਆ ਸੀ ਜਿਹੜਾ ਮਸ਼ੀਨਗੱਨ ਵਾਲੇ ਦੇ

ਸਿਰ ਤੋਂ ਡਿਗ ਪਿਆ ਸੀ। ਹੁਣ ਵੋਲੋਦਿਨ ਦੇ ਵਿਚਾਰ ਉਘੜ ਦੁਘੜੇ ਸਨ। ਉਹਦੇ ਵਾਸਤੇ ਨਾ ਕੋਈ ਲੜਾਈ ਹੋ ਰਹੀ ਸੀ, ਨਾ ਕੋਈ ਟੈਂਕ ਬਲ ਰਿਹਾ ਸੀ। ਇਸ ਘੜੀ ਤੋਂ ਪਹਿਲਾਂ ਜੋ ਕੁਝ ਹੋਇਆ ਸੀ ਉਹਦੇ ਵਾਸਤੇ ਕੁਝ ਨਹੀਂ ਸੀ ਰਿਹਾ। ਸਿਰਫ ਇਹ ਇਕ ਪਲ ਸੀ ਤੇ ਇਸ ਬਾਦ ਮੌਤ ਸੀ। ਉਹ ਮੌਤ ਦੇ ਸਾਮ੍ਹਣੇ ਖੜਾ ਸੀ, ਡਰ ਤੇ ਘਬਰਾਹਟ ਦੇ ਸ਼ਿਕੰਜੇ ਵਿਚ ਆਇਆ ਹੋਇਆ। ਉਹ ਸੋਚ ਰਿਹਾ ਸੀ ਕਿ ਉਹ ਹਾਲੇ ਵੀ ਕੁਝ ਕਰ ਰਿਹਾ ਹੈ, ਅੱਗੇ ਵਧ ਰਿਹਾ ਹੈ, ਹਵਾ ਵੱਲ ਜਾਣ ਲਈ ਹੱਥ ਪੈਰ ਮਾਰ ਰਿਹਾ ਹੈ, ਪਰ ਅਸਲ ਵਿਚ ਉਹ ਨਿਸੱਤਾ ਜਿਹਾ ਆਪਣੀਆਂ ਉਂਗਲਾਂ ਮਰੋੜ ਰਿਹਾ ਸੀ ਅਤੇ ਖੰਦਕ ਦੇ ਥੱਲੇ ਵੱਲ ਤਿਲਕਦਾ ਜਾ ਰਿਹਾ ਸੀ। ਆਖਰੀ ਵਾਰ, ਚੇਤਨਾ ਦੀ ਧੁਰ ਡੂੰਘਾਣ ਵਿਚ ਕਿਧਰੇ ਉਸ ਨੂੰ ਇਕ ਖਿਆਲ ਜਿਹਾ ਆਇਆ ਕਿ ਉਹ ਸ਼ਰਮਨਾਕ, ਬੇਵਕੂਫਾਂ ਵਾਲੀ ਬੇਹੂਦਾ ਮੌਤ ਮਰ ਰਿਹਾ ਹੈ ਜਿਸ ਤੋਂ ਉਹ ਸਭ ਤੋਂ ਬਹੁਤਾ ਡਰਦਾ ਸੀ ਤੇ ਜਿਸ ਨੇ ਆਖਰ ਉਹਨੂੰ ਆ ਦਬੋਚਿਆ ਸੀ। ਆਖਰੀ ਵਾਰ, ਚੇਤਨਾ ਦੀਆਂ ਡੂੰਘਾਈਆਂ ਵਿਚ ਕਿਧਰੇ ਉਸ ਨੇ ਆਪਣੇ ਆਪ ਉਤੇ ਤਰਸ ਮਹਿਸੂਸ ਕੀਤਾ, ਆਪਣੀਆਂ ਆਸਾਂ ਤੇ ਪਾਣੀ ਫਿਰ ਜਾਣ ਦਾ ਅਫਸੋਸ ਮਹਿਸੂਸ ਕੀਤਾ ਅਤੇ ਫੇਰ ਸਭ ਕੁਝ ਫੁੱਸ ਹੋ ਗਿਆ, ਗ਼ਾਇਬ ਹੋ ਗਿਆ, ਅਤੇ ਝਮ ਝਮ ਕਰਦੇ ਕਾਲੇ ਪਰਦੇ ਓਹਲੇ ਛਿਪ ਗਿਆ...

'''ਔਹ ਗਿਆ!..''

''ਇਕ ਹੋਰ!..''

''ਇਕ ਹੋਰ!..''

ਆਪਣੀ ਹਲਕੀ ਮਸ਼ੀਨਗੱਨ ਦਾ ਘੋੜਾ ਦਬਦਾ ਹੋਇਆ, ਯੇਫ਼ਿਮ ਸਾਫੋਨੋਵ ਆਪਣੇ ਆਪ ਨੂੰ ਆਖ ਰਿਹਾ ਸੀ। ਉਹ ਠੰਡੇ ਦਿਲ ਦਿਮਾਗ਼ ਨਾਲ ਗੋਲੀਆਂ ਵਰ੍ਹਾ ਰਿਹਾ ਸੀ, ਲੰਮੀਆਂ ਇਕਸਾਰ ਬਾੜ੍ਹਾਂ, ਆਪਣੀ ਗੱਨ ਦੀ ਨਾਲੀ ਨੂੰ ਉਸ ਪਾਸੇ ਮੋੜਦਾ ਘੁਮਾਉਂਦਾ ਜਿਥੇ ਛੋਟੀਆਂ ਮਸ਼ੀਨਗੱਨਾਂ ਵਾਲੇ ਜਰਮਨ ਨਜ਼ਰ ਆਉਂਦੇ। ਉਹ ਆਪਣੀ ਮਸ਼ੀਨਗੱਨ ਦੀ ਨਾਲੀ ਉਪਰੋਂ ਦੀ ਲੜਾਈ ਦੇ ਮੈਦਾਨ ਨੂੰ ਵੇਖਦਾ ਸੀ ਅਤੇ ਨਜ਼ਰ ਦੇ ਛੋਟੇ ਜਿਹੇ ਘੇਰੇ ਵਿਚ ਜੋ ਕੁਝ ਵੀ ਹੁੰਦਾ ਵਾਪਰਦਾ ਸੀ ਉਹ ਧੁੰਦਲਾ ਤੇ ਦੁਰੇਡਾ ਜਾਪਦਾ ਸੀ ਜਿਵੇਂ ਕੋਈ ਬਾਰਸ਼ ਦੇ ਨੀਲੇ ਪਰਦੇ ਵਿਚੋਂ ਵੇਖਦਾ ਹੋਵੇ। ਟੈਂਕ ਧੂਏਂ ਦੇ ਨੀਲੇ ਬੱਦਲਾਂ ਵਿਚੋਂ ਵਧ ਰਹੇ ਸਨ ਤੇ ਇਸੇ ਹੀ ਤਰ੍ਹਾਂ ਛੋਟੀਆਂ ਮਸ਼ੀਨਗੱਨਾਂ ਵਾਲੇ ਸੈਨਿਕ, ਅਤੇ ਆਪਣੀ ਗੱਨ ਦੇ ਬੱਟ ਨੂੰ ਆਪਣੇ ਮੋਢੇ ਨਾਲ ਲਾ ਕੇ ਖ਼ੁਸ਼ੀ ਖ਼ੁਸ਼ੀ ਏਧਰ ਓਧਰ ਘੁਮਾਉਂਦਾ ਸਾਫੋਨੋਵ ਗੋਲੀਆਂ ਨਾਲ ਇਸ ਘੁਮਣਘੇਰੀਆਂ ਖਾਂਦੀ ਨੀਲੀ ਧੁੰਦ ਦੀਆਂ ਲੀਰਾਂ ਲਾਹ ਰਿਹਾ ਸੀ। ਉਸ ਨੂੰ ਟੈਂਕਾਂ ਤੋਂ ਡਰ ਨਹੀਂ ਸੀ ਆਉਂਦਾ। ਕਈਆਂ ਨੂੰ ਤਾਂ ਲਾਂਬੂ ਲੱਗ ਚੁੱਕੇ ਹੋਏ ਸਨ ਅਤੇ ਜਿਹੜੇ ਹਾਲੇ ਵੀ ਚਲੇ ਆਉਂਦੇ ਸਨ (ਉਹਦਾ ਯਕੀਨ ਸੀ) ਉਹ ਵੀ ਅੱਗ ਦੀ

ਲਪੇਟ ਵਿਚ ਆ ਜਾਣਗੇ। ਇਹ ਟੈਂਕ-ਮਾਰ ਬੰਦੂਕਚੀ ਦਾ ਕੰਮ ਸੀ, ਪਰ ਉਸ ਦਾ ਇਕ ਆਪਣਾ ਕੰਮ ਵੀ ਸੀ... ਉਹ ਐਸੇ ਸ਼ਾਂਤ ਤੇ ਸੁਸਤ ਰੂਸੀ ਫੌਜੀਆਂ ਦੀ ਕਿਸਮ ਵਿਚੋਂ ਸੀ ਜਿਹੜੇ ਕੁਆਇਦ ਵਿਚ ਤੇ ਬੈਰਕਾਂ ਵਿਚ ਚੰਗੀ ਝਾੜ ਝੰਭ ਖਾਂਦੇ ਹਨ, ਪਰ ਜਿਹੜੇ ਲੜਾਈ ਵਿਚ, ਸ਼ਾਇਦ ਆਪਣੀ ਇਸ ਸੁਸਤੀ ਕਰਕੇ ਹੀ, ਵਡਮੁੱਲੇ ਤੇ ਜੰਮ ਕੇ ਲੜਨ ਵਾਲੇ ਸਾਬਤ ਹੁੰਦੇ ਹਨ। ਜਦੋਂ ਦੁਸ਼ਮਣ ਦਾ ਇਕ ਟੈਂਕ ਜਿਸ ਨੂੰ ਕਿਸੇ ਅੱਗ ਨਹੀਂ ਸੀ ਲਾਈ, ਅਖੀਰ ਮੋਰਚੇ ਦੇ ਸਾਮ੍ਹਣੇ ਦੈਂਤ ਵਾਂਗ ਨਜ਼ਰ ਆਇਆ ਤਾਂ ਸਾਫੋਨੋਵ ਨੇ ਖੰਦਕ ਦੀ ਬੰਨੀ ਤੋਂ ਆਪਣੀ ਮਸ਼ੀਨਗੱਨ ਚੁੱਕੀ ਅਤੇ, ਉਸ ਨੂੰ ਕੱਛ ਵਿਚ ਲੈ ਕੇ, ਖੰਦਕ ਦੇ ਥੱਲੇ ਤੇ ਪੈ ਗਿਆ, ਪਰ ਨਾਲੀ ਦੇ ਪੇਂਦੇ ਨੂੰ ਆਪਣੇ ਹੱਥ ਨਾਲ ਕੱਜਣਾ ਨਹੀਂ ਭੁੱਲਿਆ, ਜਿਵੇਂ ਸਿਖਲਾਈ ਦਿੱਤੀ ਗਈ ਸੀ ਤਾਂ ਜੋ ਇਸ ਵਿਚ ਸਿੱਟੀ ਤੇ ਧੂੜ ਦਾ ਡੱਕਾ ਨਾ ਲੱਗ ਜਾਵੇ ਤੇ ਬਾਦ ਵਿਚ ਗੋਲੀ ਚਲਾਉਣ ਲੱਗਿਆਂ ਇਸ ਵਿਚ ਕਾਰਤੂਸ ਜਾਮ ਨਾ ਹੋ ਜਾਣ। ਉਸ ਨੇ ਸਭ ਕੁਝ ਉਸ ਤਰ੍ਹਾਂ ਹੀ ਕੀਤਾ ਸੀ ਜਿਵੇਂ ਸਿਖਲਾਈ ਦਿੱਤੀ ਗਈ ਸੀ ਅਤੇ ਆਪਣੇ ਸਹਾਇਕ, ਨੌਜਵਾਨ ਸੈਨਿਕ ਚੇਬੂਰਾਸ਼ਕਿਨ ਕੋਲੋਂ ਵੀ ਓਸੇ ਹੀ ਸੁਯੋਗਤਾ ਦਾ ਤਕਾਜ਼ਾ ਕੀਤਾ। ਏਧਰੋਂ ਟੈਂਕ ਉਸ ਦੀ ਖੰਦਕ ਦੇ ਉਪਰੋਂ ਦੀ ਲੰਘਿਆ, ਓਧਰ ਸਾਫੋਨੋਵ ਨੇ ਗੱਨ ਚੁੱਕ ਕੇ ਬੰਨੀ ਉਤੇ ਰੱਖੀ ਤੇ ਬੱਟ ਨੂੰ ਆਪਣੇ ਮੋਢੇ ਨਾਲ ਜੋੜ ਲਿਆ। ਜਿਹੜਾ ਟੈਂਕ ਰਾਹ ਬਣਾ ਕੇ ਲੰਘ ਗਿਆ ਸੀ ਉਸ ਨੇ ਉਹਦੇ ਉਤੇ ਕੋਈ ਗਰਨੇਡ ਨਹੀਂ ਸੁੱਟਿਆ। ਉਸ ਨੇ ਉਹਦੇ ਵੱਲ ਵੇਖਿਆ ਤੱਕ ਨਹੀਂ ਸੀ, ਓਦੋਂ ਵੀ ਨਹੀਂ ਜਦੋਂ ਉਸ ਨੇ ਆਪਣੇ ਪਿੱਛੇ ਟੈਂਕ-ਮਾਰ ਗਰਨੇਡ ਦੀ ਭਿਆਨਕ ਗਰਜ ਸੁਣੀ ਸੀ। ਇਕ ਮਸ਼ੀਨਗੱਨ ਵਾਲੇ ਸੈਨਿਕ ਦੇ ਨਾਤੇ ਉਹਦਾ ਕੰਮ ਸੀ ਪਿਆਦਾ ਫੌਜ ਨੂੰ ਰੋਕਣਾ, ਅਤੇ ਉਹ ਆਪਣਾ ਕੰਮ ਪੂਰੀ ਸਿਰੜ੍ਹਤਾ ਨਾਲ ਡੱਟ ਕੇ ਕਰਦਾ ਰਿਹਾ। ਉਹਦੇ ਪਿੱਛੇ ਜੋ ਕੁਝ ਹੋਇਆ ਸੀ **ਓਹੋ** ਕੁਝ ਹੀ ਹੋਣਾ ਚਾਹੀਦਾ ਸੀ— ਜੂਨੀਅਰ ਸਾਰਜੈਂਟ ਫਰੋਲੋਵ ਤੇ ਸੈਨਿਕ ਸ਼ਾਪੋਵਾਲੋਵ ਨੇ ਗਰਨੇਡਾਂ ਨਾਲ ਇਕ ਟੈਂਕ ਨੂੰ ਅੱਗ ਲਾ ਦਿੱਤੀ ਸੀ ਅਤੇ ਦੂਜੇ ਨੂੰ ਗਰਨੇਡ ਸੁਟ ਕੇ ਅੱਗ ਲਾਉਣ ਦੀ ਤਿਆਰੀ ਕਰ ਰਹੇ ਸਨ—ਅਤੇ ਸਾਫੋਨੋਵ **ਇਹ** ਸੋਚ ਹੀ ਨਹੀਂ ਸੀ ਸਕਦਾ ਕਿ ਪਿੱਛੇ **ਕੁਝ** ਹੋਰ ਵੀ ਹੋ ਸਕਦਾ ਸੀ। ਚੈਬੂਰਾਸ਼ਕਿਨ ਆਪਣੇ ਪੈਰਾਂ ਉੱਤੇ ਭੁੜਕੀ ਜਾ ਰਿਹਾ ਸੀ ਤੇ ਕੋਲ ਪਈ ਚੱਕਲੀ ਵਿਚ ਕਾਰਤੂਸ ਭਰੀ ਜਾਂਦਾ ਸੀ। ਗੱਨ ਵਿਚੋਂ ਸੱਖਣੇ ਖੋਲ ਉਡ ਕੇ ਬਾਹਰ ਆਉਂਦੇ ਸਨ ਤੇ ਉਸ ਦੇ ਲੋਹ-ਟੋਪ ਉੱਤੇ ਤੇ ਚੱਕਲੀ ਉਤੇ ਆ ਡਿਗਦੇ ਸਨ ਅਤੇ ਸੈਨਿਕ ਬੁੜ ਬੁੜ ਕਰਦਾ ਸੀ ਤੇ ਉਹਨਾਂ ਨੂੰ ਝਟਕ ਕੇ ਪਰੇ ਕਰਦਾ ਜਿਵੇਂ ਮੱਖੀਆਂ ਉਡਾਉਂਦਾ ਹੋਵੇ।

"ਇਕ ਹੋਰ!.."

"ਇਕ ਹੋਰ!.." ਯੇਫਿਮ ਸਾਫੋਨੋਵ ਪਹਿਲਾਂ ਵਾਂਗ ਹੀ ਬਿਨਾਂ ਕਿਸੇ ਕਾਹਲ ਦੇ ਦੁਹਰਾਈ ਜਾਂਦਾ ਸੀ ਤੇ ਬੁਰੀ ਤਰ੍ਹਾਂ ਗੁੱਸੇ ਵਿਚ ਆਇਆ ਹੋਇਆ **ਘੋੜਾ** ਦੱਬੀ

ਜਾਂਦਾ ਸੀ। ਉਸ ਨੇ ਉਸ ਮੋਰਚੇ ਤੋਂ ਇਕ ਪਲ ਵੀ ਨਜ਼ਰਾਂ ਨਹੀਂ ਸੀ ਹਟਾਈਆਂ ਜਿਥੇ ਬੁਰੀ ਤਰ੍ਹਾਂ ਫੱਟੜ ਹੋਇਆ ਰਾਜ਼ਮਾਖਿਨ ਪਿਆ ਹੋਇਆ ਸੀ ਅਤੇ ਜਿਥੇ ਪਲਟਣ ਕਮਾਂਡਰ ਵੋਲੋਦਿਨ ਇਸ ਵੇਲੇ ਸੀ (ਸਾਫੋਨੋਵ ਨੇ ਲੈਫਟੀਨੈਂਟ ਨੂੰ ਗੋਲੀਆਂ ਦੀ ਬੁਛਾੜ ਵਿਚ ਬਚ ਬਚ ਕੇ ਲੰਘਦਿਆਂ ਓਧਰ ਜਾਂਦੇ ਨੂੰ ਵੇਖ ਲਿਆ ਸੀ।) ਸਾਫੋਨੋਵ ਛੋਟੀਆਂ ਮਸ਼ੀਨਗੱਨਾਂ ਵਾਲੇ ਉਹਨਾਂ ਫੌਜੀਆਂ ਉਤੇ ਗੋਲੀ ਚਲਾ ਰਿਹਾ ਸੀ ਜਿਹੜੇ ਛੋਟੀ ਛੋਟੀ ਤੇਜ਼ ਦੌੜ ਲਾਉਂਦੇ ਉਸ ਮੋਰਚੇ ਵੱਲ ਜਾਂਦੇ ਟੈਂਕ ਦੇ ਪਿੱਛੇ ਪਿੱਛੇ ਆ ਰਹੇ ਸਨ। ਉਸ ਨੇ ਜਰਮਨਾਂ ਨੂੰ ਹਿਫਾਜ਼ਤੀ ਆੜ ਲੈਣ ਲਈ ਮਜਬੂਰ ਕਰ ਦਿੱਤਾ ਸੀ ਅਤੇ ਟੈਂਕ ਮੋਰਚੇ ਕੋਲ ਆ ਕੇ ਘੁੰਮ ਗਿਆ ਤੇ ਅੱਗ ਫੜ ਗਿਆ ਸੀ।

"ਚੁਬੂਕ!" ਸਾਫੋਨੋਵ ਨੇ ਗੋਲੀ ਚਲਾਉਣੀ ਬੰਦ ਕਰ ਦਿੱਤੀ ਤੇ ਆਪਣੇ ਸਹਾਇਕ ਨੂੰ ਆਵਾਜ਼ ਦਿੱਤੀ।

"ਇਕ ਹੋਰ ਚੱਕਲੀ, ਚਾਚਾ ਯੇਫਿਮ?" ਨੌਜਵਾਨ ਸੈਨਿਕ ਨੇ ਜਲਦੀ ਨਾਲ ਹੁੰਗਾਰਾ ਦਿੱਤਾ।

"ਲੈਫਟੀਨੈਂਟ ਟੈਂਕ ਹੇਠ ਹੈ!.."

"ਹੈਂ?.."

ਸਾਫੋਨੋਵ ਤੇ ਚੇਬੂਰਾਸ਼ਕਿਨ ਦੋਹਾਂ ਨੇ ਧੜਵੇਲ ਜਰਮਨ ਟੈਂਕ ਵੱਲ ਵੇਖਿਆ ਜਿਹੜਾ ਧੂਏਂ ਵਿਚ ਘਿਰਿਆ ਹੋਇਆ ਸੀ। ਟੈਂਕ ਦਾ ਝਰੋਖਾ ਖੁਲ੍ਹਿਆ ਤੇ ਟੈਂਕ ਵਾਲੇ ਦਾ ਸਿਰ ਬਾਹਰ ਆਇਆ ਤੇ ਫੇਰ ਉਸ ਦੇ ਮੋਢੇ। ਸਪਸ਼ਟ ਸੀ ਕਿ ਜਰਮਨ ਮਚਦੇ ਟੈਂਕ ਵਿਚੋਂ ਛਾਲ ਮਾਰ ਕੇ ਬਾਹਰ ਆਉਣਾ ਚਾਹੁੰਦਾ ਸੀ, ਪਰ ਇਕਦਮ ਉਸ ਨੂੰ ਗੋਲੀ ਲੱਗੀ ਤੇ ਉਹ ਝਰੋਖੇ ਵਾਲੀ ਬੁਰਜੀ ਉੱਤੇ ਢੇਰ ਹੋ ਗਿਆ। ਝਰੋਖੇ ਦੇ ਅੰਦਰੋਂ ਕੋਈ ਉਸ ਨੂੰ ਬਾਹਰ ਸੁਟਣ ਦੀ ਕੋਸ਼ਿਸ਼ ਕਰ ਰਿਹਾ ਸੀ। ਪਰ ਤੋਪ ਦਸਤਾ ਟੈਂਕ ਉੱਤੇ ਗੋਲੀਆਂ ਵਰ੍ਹਾਈ ਜਾਂਦਾ ਸੀ। ਫੌਲਾਦ ਨੂੰ ਵਿੰਨ੍ਹ ਸੁਟਣ ਵਾਲੇ ਗੋਲੇ ਨਾਲ ਝਰੋਖਾ ਪਾਟ ਗਿਆ ਅਤੇ ਦੋ ਗੋਲੇ ਬੁਰਜੀ ਵਿਚ ਜਾ ਵੱਜੇ... ਸ਼ਾਂਤ, ਸੁਸਤ ਸਾਫੋਨੋਵ ਤੇ ਜੋਸ਼ੀਲੇ ਫੁਰਤੀਲੇ ਚੇਬੂਰਾਸ਼ਕਿਨ ਨੇ ਜਦੋਂ ਮਨਹੂਸ ਕਾਲੇ ਧੂਏਂ ਨਾਲ ਧਾਤ ਨੂੰ ਸੁਲਘਦਾ ਵੇਖਿਆ ਤਾਂ ਇਸ ਖੌਫਨਾਕ ਨਜ਼ਾਰੇ ਨਾਲ ਜਿਵੇਂ ਉਹਨਾਂ ਦਾ ਸਾਹ ਰੁਕ ਗਿਆ ਹੋਵੇ। ਇਕ ਮਿੰਟ ਵਾਸਤੇ ਉਹ ਦੋਵੇਂ ਭੁਲ ਗਏ ਕਿ ਉਹ ਕੌਣ ਸਨ ਤੇ ਏਥੇ ਕੀ ਕਰ ਰਹੇ ਸਨ ਅਤੇ ਦੋਹਾਂ ਦਾ ਹੀ ਇਸ ਪਾਸੇ ਧਿਆਨ ਨਹੀਂ ਗਿਆ ਕਿ ਮਸ਼ੀਨਗੱਨਾਂ ਵਾਲੇ ਜਰਮਨ ਉਹਨਾਂ ਵਲੋਂ ਗੋਲੀ ਚਲਾਉਣੀ ਬੰਦ ਕਰਨ ਦਾ ਲਾਭ ਉਠਾ ਕੇ ਅਗਾਂਹ ਆ ਗਏ ਤੇ ਕਿਲਕਾਰੀਆਂ ਮਾਰਦੇ ਮੁੱਖ ਖੰਦਕ ਵੱਲ ਦੌੜ ਪਏ।

"ਸਾਫੋਨੋਵ, ਕੀ ਕਰਦਾ ਏਂ? ਗੋਲੀ ਕਿਉਂ ਨਹੀਂ ਚਲਾਉਂਦਾ?" ਜੂਨੀਅਰ ਸਾਰਜੈਂਟ ਦੀ ਭਾਰੀ ਆਵਾਜ਼ ਉਹਨਾਂ ਦੇ ਪਿੱਛੇ ਗੂੰਜੀ। "ਜਾਮ ਹੋ ਗਈ?.. ਲਿਆ ਫੜਾ ਏਧਰ!.." ਤੇ ਨਾਲ ਹੀ ਸਾਫੋਨੋਵ ਨੇ ਮਹਿਸੂਸ ਕੀਤਾ ਕਿਵੇਂ ਫਰੋਲੋਵ ਦਾ ਮਜ਼ਬੂਤ ਹੱਥ ਉਸ ਦੇ ਮੋਢੇ ਨੂੰ ਝੰਜੋੜ ਰਿਹਾ ਸੀ।

ਪਰ ਹੁਣ ਉਸ ਨੇ ਵੇਖ ਲਿਆ ਸੀ ਕਿ ਉਹਦੇ ਸਾਮ੍ਹਣੇ ਕੀ ਹੋ ਰਿਹਾ ਹੈ।

ਉਸ ਨੇ ਗੰਨ ਨੂੰ ਗੱਲ੍ਹ ਦੇ ਨਾਲ ਲਾਇਆ ਅਤੇ ਦੰਦ ਕਰੀਚਦਿਆਂ, ਘੋੜਾ ਦੱਬਿਆ ਅਤੇ 'ਏ' ਅੱਖਰ ਨੂੰ ਲੰਮਕਾ ਕੇ ਬੋਲਿਆ:

"ਇਕ... ਇਕ!"

ਸਾਰਜੈਂਟ ਦੇ ਚਲੇ ਜਾਣ ਦੇ ਫੌਰਨ ਬਾਦ, ਸਾਫੋਨੋਵ ਨੇ ਇਕ ਵਾਰੀ ਫੇਰ ਚੇਬੂਰਾਸ਼ਕਿਨ ਨੂੰ ਆਵਾਜ਼ ਦਿੱਤੀ:

"ਚੁਬੂਕ!"

"ਚੱਕਲੀ ਚਾਹੀਦੀ ਏ, ਚਾਚਾ ਯੇਫਿਮ?"

"ਗੱਲ ਸੁਣ, ਚੁਬੂਕ," ਗੋਲੀਆਂ ਦੀ ਬਾੜ੍ਹ ਵਿਚਕਾਰ ਸਾਫੋਨੋਵ ਨੇ ਆਖਿਆ। "ਉਸ ਟੈਂਕ ਤੱਕ ਜਾ ਸਕਦਾ ਏਂ?"

"ਕਿਸ ਵਾਸਤੇ?"

"ਲੈਫਟੀਨੈਂਟ ਤੇ ਰਾਜ਼ਮਾਖਿਨ ਨੂੰ ਸਹਾਰਾ ਦੇਣ ਵਾਸਤੇ। ਉਹਨਾਂ ਦਾ ਸਾਹ ਘੁਟਿਆ ਜਾਏਗਾ... ਜਾ, ਆੜ ਵਾਸਤੇ ਮੈਂ ਗੋਲੀ ਚਲਾਉਂਦਾ ਹਾਂ।"

ਚੇਬੂਰਾਸ਼ਕਿਨ ਨੇ ਚੌਕਸੀ ਨਾਲ ਟੈਂਕ ਵੱਲ ਝਾਕਿਆ। ਅਤੇ ਗੋਲਿਆਂ ਦੀ ਉਡਾਈ ਤੇ ਅੱਧੀ ਤਬਾਹ ਹੋਈ ਖੰਦਕ ਵੱਲ ਜਿਵੇਂ ਅੰਦਾਜ਼ਾ ਲਾ ਰਿਹਾ ਹੋਵੇ ਕਿ ਉਹ ਇਸ ਵਿਚੋਂ ਲੰਘ ਵੀ ਸਕੇਗਾ ਜਾਂ ਨਹੀਂ ਅਤੇ, ਇਸ ਨਤੀਜੇ ਉਤੇ ਪਹੁੰਚ ਕੇ ਕਿ ਇਹ ਸੰਭਵ ਨਹੀਂ, ਨਾਰਾਜ਼ ਨਜ਼ਰ ਨਾਲ ਚਾਚੇ ਯੇਫਿਮ ਵੱਲ ਵੇਖਿਆ ਅਤੇ ਕੋਈ ਜਵਾਬ ਨਹੀਂ ਦਿੱਤਾ।

"ਬੋਲਦਾ ਕਿਉਂ ਨਹੀਂ?" ਸਾਫੋਨੋਵ ਨੇ ਨੌਜਵਾਨ ਸੈਨਿਕ ਦੀ ਝਿਜਕ ਨੂੰ ਵੇਖਦਿਆਂ, ਗੋਲੀਆਂ ਦੀ ਬਾੜ੍ਹ ਵਿਚ ਇਕ ਵਾਰੀ ਫੇਰ ਪੁੱਛਿਆ। "ਡਰਦਾ ਏਂ?"

"ਡਰ ਮੈਨੂੰ ਕਾਹਦਾ!" ਚੇਬੂਰਾਸ਼ਕਿਨ ਨੇ ਜਵਾਬ ਦਿੱਤਾ। ਪਰਤੱਖ ਰੂਪ ਵਿਚ ਉਸ ਦਾ ਚਿਹਰਾ ਪੀਲਾ ਜ਼ਰਦ ਹੋ ਗਿਆ ਸੀ ਤੇ ਫਰਕਣ ਲੱਗ ਪਿਆ ਸੀ, ਪਰ ਉਸ ਨੇ ਆਪਣੇ ਲਿੱਸੇ ਜਿਹੇ, ਮੁੰਡਿਆਂ ਵਰਗੇ ਮੋਢਿਆਂ ਨੂੰ ਇਉਂ ਵੰਗਾਰਵੇਂ ਅੰਦਾਜ਼ ਨਾਲ ਤਣਿਆ ਜਿਵੇਂ ਇਹ ਸਿਧ ਕਰਨਾ ਹੋਵੇ ਕਿ ਉਹ ਬੁਜ਼ਦਿਲ ਨਹੀਂ ਅਤੇ ਉਹ ਉਸ ਤੋਂ ਕਿਤੇ ਵਧੇਰੇ ਕੁਝ ਕਰ ਸਕਦਾ ਹੈ ਜਿੱਨੀ ਕੁ ਉਸ ਤੋਂ ਲੋਕ ਆਸ ਕਰ ਸਕਦੇ ਹਨ। ਉਹ ਉਛਲ ਕੇ ਮੋਰਚੇ ਵਿਚੋਂ ਬਾਹਰ ਆ ਗਿਆ ਅਤੇ, ਰੀਂਗਣ ਜਾਂ ਛੜੱਪੇ ਮਾਰਨ ਦੀ ਥਾਂ, ਪੂਰੀ ਤਰ੍ਹਾਂ ਤਣ ਕੇ ਖਲੋ ਗਿਆ ਤੇ ਖੰਦਕ ਦੇ ਨਾਲ ਨਾਲ ਟੈਂਕ ਵੱਲ ਤੁਰ ਪਿਆ। "ਵੇਖੋ, ਮੈਂ ਗੋਲੀਆਂ ਤੋਂ ਡਰਦਾ ਨਹੀਂ, ਪਰ ਤੁਸੀਂ ਮੈਨੂੰ ਭੇਜ ਕੇ ਗ਼ਲਤ ਕੀਤਾ ਹੈ ਤੇ ਮੇਰੇ ਮਰ ਜਾਣ ਦਾ ਤੁਹਾਨੂੰ ਬੜਾ ਅਫਸੋਸ ਹੋਵੇਗਾ!.." ਉਸ ਦੀ ਪੂਰੀ ਸੂਰਤ —ਤਣੀ ਹੋਈ ਪਿੱਠ, ਸਿੱਧੀ ਗਰਦਨ, ਛੋਟੀ ਮਸ਼ੀਨਗੱਨ ਸਰਸਰੀ ਢੰਗ ਨਾਲ ਫੜੀ ਹੋਈ—ਕਹਿੰਦੀ ਜਾਪਦੀ ਸੀ। ਡਰ ਨਾਲ ਉਹਦਾ ਲਹੂ ਸੁੰਨ ਹੋ ਗਿਆ ਸੀ ਤੇ ਉਹ ਖੁਸ਼ ਸੀ ਕਿਉਂਕਿ ਉਹ ਇਸ ਤਰ੍ਹਾਂ ਤੁਰ ਸਕਦਾ ਸੀ, ਗੋਲੀਆਂ ਅੱਗੇ ਝੁਕਿਆ ਨਹੀਂ ਸੀ, ਅਤੇ ਸਚਮੁਚ ਹੀ ਮਰਨ ਲਈ ਤਿਆਰ ਸੀ

ਅਤੇ ਉਸ ਨੂੰ ਯਕੀਨ ਸੀ ਉਹ ਜਿਉਂਦਾ ਬਚ ਕੇ ਨਹੀਂ ਆਵੇਗਾ ਅਤੇ ਉਹ ਆਪਣੇ ਜਿਸਮ ਤੇ ਇਸ ਗੱਲ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਸੋਚ ਰਿਹਾ ਕਿ ਗੋਲੀ ਉਸ ਨੂੰ ਕਿਹੜੀ ਥਾਂ ਲੱਗੇਗੀ। ਛਾਤੀ ਵਿਚ? ਢਿੱਡ ਵਿਚ? ਜਾਂ ਸ਼ਾਇਦ ਲੱਤ ਵਿਚ ਤੇ ਫੇਰ... ਸ਼ੁਰੂ ਵਿਚ ਉਸ ਨੇ ਜੋ ਕੁਝ ਵੀ ਕੀਤਾ ਸੀ ਉਹ ਚਾਚਾ ਯੇਫ਼ਿਮ ਦੇ ਖਿਲਾਫ਼ ਰੋਸ ਵਿਚ ਕੀਤਾ ਸੀ ਜਿਸ ਨੇ ਉਸ ਨੂੰ ਟੈਂਕ ਵੱਲ, ਉਡਦੀਆਂ ਗੋਲੀਆਂ ਦੇ ਇਸ ਨਰਕ ਵਿਚ ਭੇਜਿਆ ਸੀ, ਪਰ ਜਦੋਂ ਉਸ ਨੇ ਆਪਣੇ ਆਪ ਨੂੰ ਗੋਲੀਆਂ ਦੀ ਮਾਰ ਵਿਚ ਵੇਖਿਆ ਅਤੇ ਉਹਨਾਂ ਦੀਆਂ ਵਿਹੁਲੀਆਂ ਸ਼ੂਕਰਾਂ ਤੇ ਸੀਟੀਆਂ ਸੁਣੀਆਂ ਅਤੇ ਮਹਿਸੂਸ ਕੀਤਾ ਕਿ ਉਹ ਇਹਨਾਂ ਆਵਾਜ਼ਾਂ ਜਾਂ ਖ਼ੁਦ ਗੋਲੀਆਂ ਤੋਂ ਡਰਦਾ ਨਹੀਂ, ਤਾਂ ਚੇਬੂਰਾਸ਼ਕਿਨ ਦਾ ਜੀਅ ਕੀਤਾ ਕਿ ਚਾਚੇ ਯੇਫ਼ਿਮ ਤੇ ਬਾਕੀ ਸਾਰਿਆਂ ਨੂੰ ਵੰਗਾਰੇ। ਇਸ ਵਾਸਤੇ ਉਹਦਾ ਜੀਅ ਕਰਦਾ ਸੀ ਕਿ ਇਸ ਪਲ ਜੋ ਕੁਝ ਉਸ ਨੂੰ ਬਰਦਾਸ਼ਤ ਕਰਨਾ ਪੈ ਰਿਹਾ ਸੀ ਉਸ ਤੋਂ ਉਹ ਬਹੁਤ ਖ਼ਫ਼ਾ ਹੋ ਗਿਆ ਸੀ। "ਮੈਂ ਮਾਰਿਆ ਜਾਵਾਂਗਾ। ਵੇਖੋ, ਤੁਸਾਂ ਲੋਕਾਂ ਨੇ, ਤੁਸਾਂ ਮੈਨੂੰ ਖੌਫ਼ਨਾਕ ਹਾਲਤ ਵਿਚ ਪਾ ਦਿੱਤਾ ਹੈ!.." ਪਰ ਗੋਲੀਆਂ ਉਹਦੇ ਕੋਲੋਂ ਦੀ ਲੰਘ ਜਾਂਦੀਆਂ ਸਨ ਅਤੇ ਹਲਕੀ ਜਿਹੀ ਠਾਹ ਦੀ ਆਵਾਜ਼ ਨਾਲ ਮਿੱਟੀ ਵਿਚ ਜਾ ਧਸਦੀਆਂ ਸਨ ਅਤੇ ਉਹ ਹਰ ਕਦਮ ਨਾਲ ਚਾਲ ਤੇਜ਼ ਕਰਦਾ ਤੁਰਿਆ ਜਾਂਦਾ ਸੀ ਅਤੇ ਜਲਦੀ ਹੀ ਰੋਸ ਦੀ ਭਾਵਨਾ ਉਤੇ ਜਿਊਣ ਦੀ ਤਾਂਘ ਹਾਵੀ ਹੋ ਗਈ ਅਤੇ ਇਹ ਖਿਆਲ ਕਿ ਜਦੋਂ ਲੋਕਾਂ ਨੇ ਉਸ ਦੀ, ਨੌਜਵਾਨ ਸੈਨਿਕ ਚੇਬੂਰਾਸ਼ਕਿਨ ਦੀ, ਲਾਸ਼ ਵੇਖੀ ਤਾਂ ਉਹਨਾਂ ਦਾ ਤ੍ਰਾਹ ਨਿਕਲ ਜਾਏਗਾ, ਪਿਛੋਕੜ ਵਿਚ ਚਲਾ ਗਿਆ ਤੇ ਫੇਰ ਬਿਲਕੁਲ ਮਿਟ ਗਿਆ। ਉਹ ਜਲਦੀ ਨਾਲ ਖੰਦਕ ਦੇ ਮੋੜ ਵੱਲ ਵਧਿਆ—ਮੋੜ ਮੁੜਦਿਆਂ ਹੀ ਉਹ ਸਿਰ ਨੀਵਾਂ ਕਰ ਲਏਗਾ ਅਤੇ ਛੋਟੀ ਛੋਟੀ ਤੇਜ਼ ਦੌੜ ਦੌੜਦਾ ਜਾਏਗਾ ਅਤੇ ਕੋਈ ਵੀ, ਚਾਚਾ ਯੇਫ਼ਿਮ ਵੀ, ਉਸ ਨੂੰ ਵੇਖ ਨਹੀਂ ਸਕੇਗਾ। ਸਿਰਫ਼ ਉਸ ਮੋੜ ਤੱਕ ਜਲਦੀ ਪਹੁੰਚਣਾ ਚਾਹੀਦਾ ਹੈ...

"ਸਿਰ ਨੀਵਾਂ ਰੱਖ!" ਸਾਫ਼ੋਨੋਵ ਨੇ ਮਗਰੋਂ ਉੱਚੀ ਆਵਾਜ਼ ਵਿਚ ਆਖਿਆ। "ਸਿਰ ਨੀਵਾਂ ਰੱਖ, ਮੂਰਖਾ, ਮਾਰਿਆ ਜਾਵੇਂਗਾ!"

ਪਰ ਚੇਬੂਰਾਸ਼ਕਿਨ ਮੋੜ ਮੁੜ ਚੁੱਕਾ ਸੀ ਤੇ ਹੁਣ ਉਹ ਨਜ਼ਰ ਨਹੀਂ ਸੀ ਆਉਂਦਾ। "ਮਾਰਿਆ ਗਿਆ," ਸਾਫ਼ੋਨੋਵ ਗੁੱਸੇ ਨਾਲ ਬੁੜਬੁੜਾਇਆ ਅਤੇ, ਜਿਵੇਂ ਚੇਬੂਰਾਸ਼ਕਿਨ ਦੀ ਮੌਤ ਦਾ ਜਰਮਨਾਂ ਕੋਲੋਂ ਬਦਲਾ ਲੈ ਰਿਹਾ ਹੋਵੇ, ਇਕੋ ਸਾਹੇ ਗੋਲੀਆਂ ਦੀ ਪੂਰੀ ਦੀ ਪੂਰੀ ਚੱਕਲੀ ਚਲਾ ਦਿੱਤੀ।

ਉਸ ਤੋਂ ਬਾਦ ਕੀ ਹੋਇਆ, ਸਾਫ਼ੋਨੋਵ ਨੂੰ ਕੁਝ ਯਾਦ ਨਹੀਂ ਸੀ। ਜਰਮਨ ਉਠ ਖੜੇ ਹੋਏ ਤੇ ਧਾਵਾ ਬੋਲਦੇ ਅੱਗੇ ਵਧੇ, ਫੇਰ ਉਹਨਾਂ ਨੇ ਆੜ ਲਈ ਤੇ ਫੇਰ ਧਾਵਾ ਬੋਲਿਆ ਅਤੇ ਉਹ ਜਰਮਨਾਂ ਉੱਤੇ ਚੱਕਲੀ 'ਤੇ ਚੱਕਲੀ ਗੋਲੀਆਂ ਵਰ੍ਹਾਉਂਦਾ ਰਿਹਾ। ਚੇਬੂਰਾਸ਼ਕਿਨ, ਜਾਂ ਲੈਫਟੀਨੈਂਟ ਜਾਂ ਰਾਜ਼ਮਾਖਿਨ ਬਾਰੇ ਸੋਚਣ ਦਾ ਕੋਈ ਵਕਤ ਨਹੀਂ

ਸੀ। ਸਭ ਕੁਝ ਖ਼ਲਤ-ਮਲਤ ਹੋ ਗਿਆ ਸੀ ਤੇ ਉਸ ਨੂੰ ਸਿਰਫ ਇਕੋ ਚੀਜ਼ ਦਾ ਚੰਗੀ ਤਰ੍ਹਾਂ ਅਹਿਸਾਸ ਸੀ—ਉਹਦੇ ਹੱਥਾਂ ਨੂੰ ਮੁੜ੍ਹਕਾ ਆ ਗਿਆ ਸੀ। ਮਸ਼ੀਨਗੱਨ ਦਾ ਤਪ ਗਿਆ ਕੁੰਦਾ ਹੱਥਾਂ ਨੂੰ ਚਿਪਚਿਪਾ ਲੱਗਦਾ ਸੀ ਤੇ ਜੀਅ ਕਚਿਆਉਂਦਾ ਸੀ, ਚੱਕਲੀ ਉਹਦੇ ਹੱਥਾਂ ਵਿਚੋਂ ਤਿਲਕ ਤਿਲਕ ਜਾਂਦਾ ਸੀ। ਉਸ ਨੇ ਜਲਦੀ ਜਲਦੀ ਆਪਣੀ ਕਮੀਜ਼ ਨਾਲ ਹੱਥ ਪੂੰਝੇ ਤੇ ਫੇਰ ਹੱਥ ਨਾਲ ਭਰਵੱਟਿਆਂ ਤੋਂ ਮੁੜ੍ਹਕਾ ਪੂੰਝਿਆ ਤੇ ਹੱਥ ਫੇਰ ਚਿਪਚਿਪਾ ਤੇ ਗਿੱਲਾ ਹੋ ਗਿਆ। ਸਿਰਫ ਸਾਫੋਨੋਵ ਹੀ ਸੀ ਜਿਹੜਾ ਅਜੇ ਤੱਕ ਗੋਲੀ ਚਲਾ ਰਿਹਾ ਸੀ। ਪਰ ਸਾਫੋਨੋਵ ਦਾ ਅਸਲਾ ਮੁਕਦਾ ਜਾਂਦਾ ਸੀ ਤੇ ਉਸ ਨੇ ਫਿਕਰਮੰਦ ਹੋ ਕੇ ਆਪਣੇ ਹਲਕੇ ਦੇ ਕਮਾਂਡਰ ਨੂੰ ਏਧਰ ਓਧਰ ਝਾਕ ਕੇ ਵੇਖਿਆ। ਜਿਹੜੀ ਸੌੜੀ ਜਿਹੀ ਖੰਦਕ ਵਿਚੋਂ ਜੂਨੀਅਰ ਸਾਰਜੈਂਟ ਫਰੋਲੋਵ ਤੇ ਸ਼ਾਪੋਵਾਲੋਵ ਗਰਨੇਡ ਸੁੱਟ ਰਹੇ ਸਨ ਓਥੇ ਹੁਣ ਕੋਈ ਨਹੀਂ ਸੀ ਜਾਪਦਾ, ਪਰ ਅਸਲ ਗੱਲ ਇਹ ਸੀ ਕਿ ਸਾਫੋਨੋਵ ਦੀ ਉਹਨਾਂ ਤੇ ਨਜ਼ਰ ਨਹੀਂ ਸੀ ਪਈ। ਸਾਰਜੈਂਟ ਦੇ ਸਿਰ ਵਿਚ ਮਾੜਾ ਜਿਹਾ ਜ਼ਖ਼ਮ ਹੋ ਗਿਆ ਸੀ ਅਤੇ ਸ਼ਾਪੋਵਾਲੋਵ ਜਲਦੀ ਜਲਦੀ ਉਸ ਨੂੰ ਪੱਟੀ ਬੰਨ੍ਹ ਰਿਹਾ ਸੀ।

"ਛੇਤੀ ਕਰ," ਸਾਰਜੈਂਟ ਨੇ ਤਰਲਾ ਲਿਆ। "ਛੇਤੀ ਕਰ ਤੂੰ, ਮਸ਼ੀਨਗੱਨ ਖਾਮੋਸ਼ ਹੋ ਗਈ ਹੈ!"

ਫਰੋਲੋਵ ਨੇ ਪੱਟੀ ਬੰਨ੍ਹੇ ਜਾਣ ਦੀ ਇੰਤਜ਼ਾਰ ਨਹੀਂ ਕੀਤੀ। ਉਹ ਉਠਿਆ ਤੇ ਮਸ਼ੀਨਗੱਨਾਂ ਵੱਲ ਦੌੜ ਪਿਆ। ਕਾਰਪੋਰਲ ਕੋਕੋਰਿਨ ਦੇ ਅਮਲੇ ਵਾਲੇ ਮੋਰਚੇ ਵਿਚ, ਮਸ਼ੀਨਗੱਨ ਵਾਲਾ, ਕੋਕੋਰਿਨ ਆਪ ਤੇ ਉਹਦਾ ਸਹਾਇਕ ਗੋਲੀਆਂ ਭਰਨ ਵਾਲਾ ਊਜ਼ਗਿਨ, ਦੋਵੇਂ ਮਰੇ ਪਏ ਸਨ। ਸਿੱਧੀ ਗੋਲੀ ਲੱਗਣ ਨਾਲ ਮਸ਼ੀਨਗੱਨ ਦੀ ਨਾਲੀ ਹੇਠਾਂ ਲਿਫ ਕੇ ਮਿੱਟੀ ਦੇ ਢੇਰ ਵਿਚੋਂ ਬਾਹਰ ਨਿਕਲੀ ਹੋਈ ਸੀ। ਤੀਜੇ ਮੋਰਚੇ ਵਿਚ ਵੀ ਮਸ਼ੀਨਗੱਨ ਵਾਲਾ ਮਾਰਿਆ ਗਿਆ ਸੀ ਪਰ ਗੱਨ ਨੂੰ ਕੋਈ ਨੁਕਸਾਨ ਨਹੀਂ ਸੀ ਪੁੱਜਾ। ਗੱਨ ਖੰਦਕ ਦੀ ਬੰਨੀ ਉਤੇ ਪਈ ਸੀ ਤੇ ਸਹਾਇਕ ਜਵਾਨ, ਸ਼ਚੇਰਬਾਕੋਵ, ਗੱਨ ਸੰਭਾਲ ਕੇ ਆਪ ਗੋਲੀ ਚਲਾਉਣ ਦੀ ਥਾਂ, ਭੁੰਜੇ ਨੰਗੇ ਪੈਰ ਬੈਠਾ ਹੋਇਆ ਸੀ ਅਤੇ ਆਪਣੀ ਛੋਟੀ ਮਸ਼ੀਨਗੱਨ ਨੂੰ ਆਪਣੇ ਆਪਣੇ ਪੈਰਾਂ ਨਾਲੋਂ ਲਾਹੀ ਨਵੀਂ ਚਿੱਟੀ ਪੱਟੀ ਬੰਨ੍ਹਣ ਲੱਗਾ ਹੋਇਆ ਸੀ। ਜਦੋਂ ਜੂਨੀਅਰ ਸਾਰਜੈਂਟ ਫਰੋਲੋਵ ਆਇਆ ਤਾਂ ਡਰੇ ਸਹਿਮੇ ਪੀਲੇ ਜ਼ਰਦ ਹੋ ਗਏ ਚਿਹਰੇ ਵਾਲਾ ਸ਼ਚੇਰਬਾਕੋਵ, ਜਿਸ ਨੂੰ ਜ਼ਾਹਿਰ ਹੈ ਕਿ ਜਰਮਨਾਂ ਤੇ ਆਪਣੀ ਮੌਤ ਤੋਂ ਬਿਨਾਂ ਹੋਰ ਕੁਝ ਵੇਖਣ ਦੀ ਆਸ ਨਹੀਂ ਸੀ, ਗੱਨ ਹੇਠਾਂ ਰੱਖ ਕੇ ਪਿੱਛੇ ਹਟ ਗਿਆ, ਅਤੇ ਆਪਣੀਆਂ ਬਾਹਵਾਂ ਸਿਰ ਉੱਤੇ ਰੱਖ ਲਈਆਂ ਜਿਵੇਂ ਆਪਣੇ ਆਪ ਨੂੰ ਕਿਸੇ ਸੱਟ ਲੱਗਣ ਤੋਂ ਬਚਾ ਰਿਹਾ ਹੋਵੇ। ਇਕ ਸਕਿੰਟ ਵਾਸਤੇ ਫਰੋਲੋਵ ਮੋਰਚੇ ਦੇ ਮੂੰਹ ਅੱਗੇ ਖਲੋਤਾ ਭੁੰਜੇ ਪਈ ਛੋਟੀ ਮਸ਼ੀਨਗੱਨ ਤੇ ਇਸ ਨੂੰ ਬੰਨ੍ਹੀ ਹੋਈ ਚਿੱਟੀ ਪੱਟੀ ਵੱਲ ਝਾਕਦਾ ਰਿਹਾ ਤੇ ਫੇਰ ਹੇਠਾਂ ਝੁਕ ਕੇ ਉਸ ਨੇ ਪੱਟੀ ਲਾਹ ਕੇ ਪਰੇ ਵਗਾਹ ਮਾਰੀ, ਸ਼ਚੇਰਬਾਕੋਵ ਨੂੰ ਧੱਕਾ ਦੇ ਕੇ ਇਕ ਪਾਸੇ

ਕੀਤਾ ਅਤੇ ਦੌੜ ਕੇ ਮਸ਼ੀਨਗੱਨ ਕੋਲ ਹੋ ਗਿਆ। ਉਹ ਸਮਝ ਗਿਆ ਸੀ ਕਿ ਸ਼ਚੇਰਬਾਕੋਵ ਕੀ ਕਰਨਾ ਚਾਹੁੰਦਾ ਸੀ, ਅਤੇ ਗੁੱਸੇ ਵਿਚ ਆ ਕੇ ਉਹ ਉਸ ਦੇ ਇਕ ਟਿਕਾਉਣ ਜਾਂ ਸਗੋਂ ਗੋਲੀ ਹੀ ਮਾਰ ਦੇਣ ਲਈ ਤਿਆਰ ਸੀ ਪਰ ਛੋਟੀਆਂ ਮਸ਼ੀਨਗੱਨਾਂ ਵਾਲੇ ਜਰਮਨ ਖੰਦਕ ਦੇ ਨੇੜੇ ਪਹੁੰਚ ਗਏ ਸਨ, ਉਹਨਾਂ ਦੀਆਂ ਆਵਾਜ਼ਾਂ ਸੁਣ ਰਹੀਆਂ ਸਨ ਅਤੇ ਇਕ ਪਲ ਵੀ ਜ਼ਾਇਆ ਨਹੀਂ ਸੀ ਕੀਤਾ ਜਾ ਸਕਦਾ। ਜਦੋਂ ਉਸ ਨੇ ਗੋਲੀਆਂ ਦੀ ਇਕ ਲੰਮੀ ਬਾੜ੍ਹ ਛੱਡ ਲਈ ਤਾਂ ਹੀ ਫਰੋਲੋਵ ਨੇ ਮੁੜ ਕੇ ਉਹਦੇ ਵੱਲ ਵੇਖਿਆ ਤੇ ਘੁਰਕੀ ਮਾਰੀ:

"ਚੱਕਲੀ ਤਿਆਰ ਕਰ, ਹਰਾਮੀਆ!.."

ਨੰਗੇ ਪੈਰ ਤੇ ਉੱਡੇ ਹੋਏ ਚਿਹਰੇ ਨਾਲ, ਜਿਵੇਂ ਕਿਸੇ ਮੁਰਦੇ ਦਾ ਚਿਹਰਾ ਹੋਵੇ, ਸ਼ਚੇਰਬਾਕੋਵ ਅਚਾਨਕ ਜਿੰਨੀ ਫੁਰਤੀ ਨਾਲ ਕੰਮ ਕਰਨ ਲੱਗਾ ਓਨੀ ਫੁਰਤੀ ਆਪਣੀ ਜ਼ਿੰਦਗੀ ਵਿਚ ਪਹਿਲਾਂ ਉਹਨੇ ਕਦੇ ਨਹੀਂ ਸੀ ਵਿਖਾਈ।

ਪਾਸ਼ੇਨਤਸੇਵ ਆਪਣੇ ਮੋਰਚੇ ਤੋਂ ਕਈ ਕਦਮ ਦੂਰ ਘਾਹ ਉਤੇ ਪਿਆ ਹੋਇਆ ਸੀ। ਭਾਵੇਂ ਉਸ ਨੇ ਲੜਾਈ ਦੌਰਾਨ ਇਕ ਪਲ ਵੀ ਹੋਸ਼ ਨਹੀਂ ਸੀ ਗਵਾਈ, ਜ਼ਖ਼ਮੀ ਨਹੀਂ ਸੀ ਹੋਇਆ, ਕੋਈ ਧੱਕਾ ਨਹੀਂ ਸੀ ਲੱਗਾ, ਪਰ ਹੁਣ, ਜਦੋਂ ਉਸ ਨੇ ਚੁਰੱਸਤੇ ਵੱਲ ਵਧ ਰਹੇ ਟੈਂਕਾਂ ਦੀ ਖੜ ਖੜ ਸੁਣੀ, ਲੜਾਈ ਦੇ ਮੈਦਾਨ ਉੱਤੇ ਛਾ ਗਈ ਅਚਾਨਕ ਚੁੱਪ ਨੂੰ ਸੁਣਿਆ, ਤਾਂ ਉਸ ਨੂੰ ਜ਼ਿੰਦਗੀ ਦੀ ਸੁਭਾਗੀ ਜਾਗਰੂਕਤਾ ਦਾ ਅਹਿਸਾਸ ਹੋਇਆ ਜਿਹੜਾ ਹਮੇਸ਼ਾ ਹੀ ਤਣਾਓਭਰੀ ਤੇ ਸਖ਼ਤ ਮਿਹਨਤ ਤੋਂ ਬਾਦ ਹੋਇਆ ਕਰਦਾ ਹੈ। ਇਹ ਅਹਿਸਾਸ ਹਰ ਚੀਜ਼ ਵਿਚ ਸੀ: ਸੁੱਕੀ ਜ਼ਮੀਨ ਵਿਚ ਜਿਹੜੀ ਗਰਮ ਹਵਾੜ ਛੱਡਦੀ ਸੀ ਤੇ ਜਿਸ ਉੱਤੇ ਉਹਨੇ ਆਪਣੀ ਗੱਲ੍ਹ ਟਿਕਾਈ ਹੋਈ ਸੀ, ਸਵੇਰ ਵੇਲੇ ਦੇ ਸੂਰਜ ਵਿਚ ਜਿਹੜਾ ਉਸ ਦੇ ਲੱਕ ਨੂੰ ਨਿਘਾ ਕਰ ਰਿਹਾ ਸੀ, ਅਚਾਨਕ ਰੁਮਕੀ ਪੌਣ ਵਿਚ ਜਿਹੜੀ ਉਸ ਦੀ ਕਮੀਜ਼ ਦੇ ਗਲਮੇ ਵਿਚੋਂ ਅੰਦਰ ਲੰਘ ਆਈ ਸੀ ਤੇ ਉਸ ਦੀ ਮੁੜ੍ਹਕੇ ਨਾਲ ਗੜੁਚ ਗਰਦਨ ਨੂੰ ਠੰਡਕ ਪਹੁੰਚਾ ਰਹੀ ਸੀ। ਪਾਸ਼ੇਨਤਸੇਵ ਨੂੰ ਜਾਪਿਆ ਜਿਵੇਂ ਉਹ ਢੇਰ ਚਿਰ ਤੋਂ ਇਥੇ ਏਸੇ ਤਰ੍ਹਾਂ ਲੰਮਾ ਪਿਆ ਹੋਵੇ, ਪਰ ਅਸਲ ਵਿਚ ਹਾਲੇ ਕੁਝ ਇਕ ਪਲ ਹੀ ਤਾਂ ਹੋਏ ਸਨ —ਇਹ ਦੋ ਛੱਲਾਂ ਵਿਚਕਾਰਲਾ ਟਿਕਾਓ ਸੀ, ਜਦੋਂ ਇਕ ਛੱਲ ਟੁਟ ਗਈ ਸੀ ਅਤੇ ਦੂਜੀ ਹਾਲੇ ਉਠਣ ਵਾਲੀ ਸੀ, ਅਤੇ ਇਹ ਅਗਲੀ ਛੱਲ ਛੋਟੀਆਂ ਮਸ਼ੀਨਗੱਨਾਂ ਵਾਲੇ ਜਰਮਨ ਸਨ ਜਿਹੜੇ ਆਪਣੇ ਟੈਂਕਾਂ ਤੋਂ ਪਿੱਛੇ ਰਹਿ ਗਏ ਸਨ। ਉਹ ਇਕੱਠੇ ਇਕ ਕਤਾਰ ਵਿਚ ਦੌੜ ਰਹੇ ਸਨ ਅਤੇ ਗੋਲੀ ਨਹੀਂ ਚਲਾ ਰਹੇ ਸਨ ਕਿਉਂਕਿ ਉਹਨਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਰਸਤਾ ਸਾਫ ਹੋ ਗਿਆ ਹੈ। ਪਰ ਸੋਲੋਮਕੀ ਦੇ ਜਵਾਨ ਆਪਣੀਆਂ ਸਪਾਟ ਤੇ ਅੱਧੀਆਂ ਤਬਾਹ ਹੋ ਗਈਆਂ ਸੌੜੀਆਂ ਖੰਦਕਾਂ ਵਿਚੋਂ ਬਾਹਰ ਆਉਣ ਲਈ ਹੱਥ ਪੈਰ ਮਾਰ ਰਹੇ ਸਨ ਤੇ ਮਿੱਟੀ ਘੱਟਾ ਅਤੇ ਉਹ ਡਰ

ਪਾੜ ਛੰਡ ਰਹੇ ਸਨ ਜਿਹੜਾ ਹੁਣੇ ਹੁਣੇ ਹੋਏ ਟੈਂਕਾਂ ਦੇ ਹਮਲੇ ਤੋਂ ਪੈਦਾ ਹੋਇਆ ਸੀ। ਸਾਰੀ ਖੰਦਕ ਦੇ ਨਾਲ ਨਾਲ, ਟਾਹਣੀਆਂ ਦੀ ਖੜਖੜ ਵਾਂਗ, ਬੋਲਟਾਂ ਦੀ ਟਿਕ ਟਿਕ ਹੋਈ ਅਤੇ ਬੰਨੀ ਉਤੇ ਫੇਰ ਉਹਨਾਂ ਮਸ਼ੀਨਗੱਨਾਂ, ਰਫਲਾਂ ਤੇ ਛੋਟੀਆਂ ਮਸ਼ੀਨਗੱਨਾਂ ਦੀਆਂ ਨਾਲੀਆਂ ਨੇ ਸਿਰ ਕੱਢ ਲਏ ਜਿਹੜੀਆਂ ਹੁਣੇ ਹੁਣੇ ਕੀਤੀ ਕਾਰਵਾਈ ਨਾਲ ਗਰਮਾਈਆਂ ਅਜੇ ਠੰਡੀਆਂ ਨਹੀਂ ਸੀ ਹੋਈਆਂ। ਹੁਣ ਉਹ ਅੱਗੇ ਵਧ ਰਹੇ ਦੁਸ਼ਮਣ ਦਾ ਗਰਮ ਸਿੱਕੇ ਨਾਲ ਘਾਣ ਕਰ ਦੇਣਗੀਆਂ।... ਪਾਸ਼ੇਨਤਸੇਵ ਇਕ ਬਾਂਹ ਆਪਣੇ ਹੇਠਾਂ ਕਰ ਕੇ ਕਸੂਤਾ ਜਿਹਾ ਪਿਆ ਸੀ। ਉਸ ਦੀਆਂ ਮੁੜ੍ਹਕੇ ਨਾਲ ਭਿੱਜੀਆਂ ਉਂਗਲਾਂ ਨੇ ਉਹਦੀ ਛੋਟੀ ਮਸ਼ੀਨਗੱਨ ਦੇ ਨਿਘੇ ਚਿਪਚਿਪੇ ਕੁੰਦੇ ਨੂੰ ਟੋਹਿਆ। ਘਾਹ ਦੀ ਇਕ ਝੁਲਸੀ ਹੋਈ ਪੱਤੀ ਉਹਦੀਆਂ ਅੱਖਾਂ ਦੇ ਸਾਮ੍ਹਣੇ ਅਹਿਲ ਖੜੀ ਸੀ। ਇਸ ਦੇ ਉਪਰ ਇਕ ਕੀੜੀ ਰੀਂਗਦੀ ਜਾਂਦੀ ਸੀ। ਧੁਪ ਵਿਚ ਇਹ ਅੰਤਾਂ ਦੀ ਨਿਰਮਲ ਤੇ ਕੋਮਲ ਜਾਪਦੀ ਸੀ ਤੇ ਇਸ ਦਾ ਭੂਰਾ ਬਦਨ ਬਿਲਕੁਲ ਪਾਰਦਰਸ਼ੀ ਸੀ। ਉਹ ਨਾੜ ਦੇ ਹੇਠਾਂ ਉਤੇ ਚੜ੍ਹਦੀ ਲਹਿੰਦੀ ਸੀ ਜਿਵੇਂ ਧਰਤੀ ਦੇ ਇਸ ਵਿਸ਼ਾਲ ਬੇਆਬਾਦ ਟੋਟੇ ਉਤੇ ਉਹ ਵੀ ਬੇਚੈਨੀ ਮਹਿਸੂਸ ਕਰਦੀ ਹੋਵੇ ਤੇ ਟਿਕਣ ਲਈ ਉਹਨੂੰ ਕੋਈ ਥਾਂ ਨਾ ਲਭਦੀ ਹੋਵੇ। ਨਾੜ ਦੇ ਹੇਠਾਂ ਗੋਲੀ ਦੇ ਖੋਲ ਦੀ ਇਕ ਵੱਡੀ ਸਾਰੀ ਨੋਕਦਾਰ ਚਿੱਪਰ ਪਈ ਸੀ ਜਿਸ ਵਿਚੋਂ ਅਜੇ ਵੀ ਧੂਆਂ ਨਿਕਲ ਰਿਹਾ ਸੀ। ਇਸ ਚਿੱਪਰ ਤੋਂ ਅੱਗੇ ਹੋਰ ਝੁਲਸਿਆ ਹੋਇਆ ਘਾਹ ਸੀ ਤੇ ਇਸ ਉੱਤੇ ਇਕ ਸੈਨਿਕ ਦੀ ਦਿਹ ਚੁਫਾਲ ਪਈ ਸੀ ਜਿਸ ਨੇ ਪੂਰੇ ਦੁਮੇਲ ਨੂੰ ਓਹਲਾ ਕੀਤਾ ਹੋਇਆ ਸੀ। "ਪਿਆਤਕਿਨ! ਇਹ ਤਾਂ ਸਾਰਜੈਂਟ ਮੇਜਰ ਪਿਆਤਕਿਨ ਏ!" ਸਿਰ ਦੇ ਪਿੱਛੇ ਕੀਤੇ ਹੋਏ ਹੱਥਾਂ ਵਿਚ, ਪਾਸ਼ੇਨਤਸੇਵ ਨੇ ਵੇਖਿਆ, ਸਾਰਜੈਂਟ ਮੇਜਰ ਦੀਆਂ ਢਿਲੀਆਂ ਉਂਗਲਾਂ ਵਿਚ ਗਰਨੇਡਾਂ ਦਾ ਇਕ ਧੂੜ-ਅੱਟਿਆ ਬੰਡਲ ਫੜਿਆ ਹੋਇਆ ਸੀ। ਗਰਨੇਡ ਪੇਟੀ ਦੇ ਨਾਲ ਬੱਝੇ ਹੋਏ ਸਨ। ਪੇਟੀ ਦਾ ਬਕਸੂਆ ਧੁਪ ਵਿਚ ਸ਼ੀਸ਼ੇ ਵਾਂਗ ਲਿਸ਼ਕਦਾ ਸੀ ਅਤੇ ਪਾਸ਼ੇਨਤਸੇਵ ਦਾ ਧਿਆਨ ਪੇਟੀ ਦੇ ਚਮਕਦਾਰ ਉਪਰਲੇ ਹਿੱਸੇ ਵੱਲ ਗਿਆ ਜਿਹੜੀ ਵਰਤੋਂ ਕਰਨ ਨਾਲ ਉਸਤਰਾ ਤੇਜ਼ ਕਰਨ ਵਾਲੇ ਪੱਟੇ ਵਾਂਗ ਹੋ ਗਈ ਸੀ ਅਤੇ ਉਂਗਲਾਂ ਤੇ ਨਹੁਆਂ ਉਤੇ ਲਹੂ ਜੰਮ ਗਿਆ ਹੋਇਆ ਸੀ। ਕੁਝ ਪਲ ਉਹ ਬੰਡਲ ਵੱਲ ਝਾਕਦਾ ਰਿਹਾ ਜਿਵੇਂ ਇਸ ਤੋਂ ਸਾਰਜੈਂਟ ਮੇਜਰ ਦੀ ਮੌਤ ਦੀ ਕਹਾਣੀ ਦਾ ਪਤਾ ਲੱਗ ਜਾਏਗਾ... ਲਾਗੇ ਹੀ ਇਕ ਬੇਕਾਰ ਹੋ ਗਿਆ ਟੈਂਕ ਸੀ, ਵੱਡਾ ਸਾਰਾ ਦਾਗ਼ਾਂ ਵਾਲਾ, ਜਿਸ ਦੇ ਪਹੀਆਂ ਦਾ ਪਟਾ ਟੁਟ ਗਿਆ ਸੀ ਅਤੇ ਇੰਜਨ ਹਾਲੇ ਵੀ ਚਲਦਾ ਪਿਆ ਸੀ।

"ਮੈਂ ਹਰ ਕਿਸਮ ਦੇ ਟੈਂਕ ਵੇਖੇ ਹੋਏ ਸਨ: ਕਾਲੇ ਜਿਸ ਤਰ੍ਹਾਂ ਦੇ ਸ਼ਾਇਦ ਇਹ ਬਣ ਕੇ ਕਰਖਾਨੇ ਵਿਚੋਂ ਨਿਕਲਣ ਵੇਲੇ ਹੁੰਦੇ ਹਨ, ਅਤੇ ਚਿੱਟੇ, ਜਿਨ੍ਹਾਂ ਉਤੇ ਚੂਨਾ ਛਿੜਕਿਆ ਹੁੰਦਾ ਹੈ..." ਇਸ ਉੱਤੇ ਦਾਗ਼ ਸਨ ਜਿਵੇਂ ਜਾਸੂਸਾਂ ਦੀ ਕੈਮਾਫਲਾਜ

ਕੀਤੀ ਕੇਪ ਹੁੰਦੀ ਹੈ। ਇਸ ਦਾ ਬਕਤਰ ਜਿਵੇਂ ਕੋਈ ਨਕਸ਼ਾ ਹੋਵੇ: ਕਾਲੀ ਜ਼ਮੀਨ, ਪੀਲ਼ੇ ਰੇਗਿਸਤਾਨ, ਅਤੇ ਪਰਬਤ ਮਾਲਾ ਦੀਆਂ ਭੂਰੀਆਂ ਵਿੰਗੀਆਂ ਟੇਢੀਆਂ ਲਕੀਰਾਂ ਤੇ ਪਰਬਤ ਮਾਲਾ ਦੇ ਉਪਰ — ਕਾਲਾ ਸਵਾਸਤਿਕਾ, ਮੌਤ ਦਾ ਬੈਜ ਜਿਸ ਦੀਆਂ ਮਕੜੀ ਵਰਗੀਆਂ ਲੱਤਾਂ ਹੇਠਾਂ ਵਾਦੀਆਂ ਤੱਕ ਜਾਂਦੀਆਂ ਸਨ... ਹੋ ਸਕਦਾ ਹੈ, ਝਰੋਖੇ ਵਾਲੀ ਬੁਰਜੀ ਉਤੇ ਸਚਮੁਚ ਹੀ ਪੰਜ ਮਹਾਦੀਪਾਂ ਦਾ ਨਕਸ਼ਾ ਬਣਿਆ ਹੋਵੇ ਜਿਸ ਤੋਂ ਜਰਮਨੀ Lebens raum * ਦੀ ਜਾਨੂੰਨੀ ਧਾਰਨਾ ਪ੍ਰਗਟ ਹੁੰਦੀ ਹੈ, ਪਾਗਲਾਨਾ ਵਿਚਾਰ ਜਿਹੜਾ ਕਈ ਪੀੜ੍ਹੀਆਂ ਤੋਂ ਜਰਮਨਾਂ ਨੇ ਕਿਸੇ ਜੀਵਨ-ਅੰਮ੍ਰਿਤ ਵਾਂਗ ਆਪਣੇ ਦਿਮਾਗ਼ਾਂ ਵਿਚ ਭਰਿਆ ਹੋਇਆ ਹੈ, ਉਹ ਵਿਚਾਰ ਜਿਸ ਨੂੰ ਹਿਟਲਰ ਨੇ **ਸੰਸਾਰ ਉਤੇ ਗ਼ਲਬੇ** ਦੇ ਨਿਰਪੇਖ ਸੰਕਲਪ ਵਿਚ ਢਾਲ ਦਿੱਤਾ। ਹੋ ਸਕਦਾ ਹੈ ਕਿ ਟੈਂਕਾਂ ਦੀ ਝਰੋਖੇ ਵਾਲੀ ਘੁੰਮਦੀ ਬੁਰਜੀ ਉੱਤੇ, ਸਵਾਸਤਿਕਾ ਵਲੋਂ ਕੁਚਲਿਆ, ਘੋਪਿਆ ਖੁਦ ਜਰਮਨੀ ਹੀ ਦਰਜਨ ਕੁ ਵਾਰ ਵਿਖਾਇਆ ਗਿਆ ਹੋਵੇ; ਜਾਂ ਹੋ ਸਕਦਾ ਹੈ ਇਹ ਮਹਿਜ਼ ਬੇਸ਼ਕਲ ਪੀਲੇ, ਹਰੇ ਤੇ ਭੂਰੇ ਦਾਗ਼ ਹੀ ਹੋਣ ਜਿਹੜੇ ਕਿਸੇ ਬੇਪ੍ਰਵਾਹ ਪੇਂਟਰ ਨੇ ਕਾਮੋਂਫਲਾਜ ਵਾਸਤੇ ਪਾ ਦਿੱਤੇ ਹੋਣ। ਤੇ ਇਹ ਟੈਂਕ ਅੱਗੇ ਆ ਰਿਹਾ ਸੀ, ਦਾਗ਼ਾਂ ਵਾਲਾ ਇਕ ਧੜਵੈਲ ਆਕਾਰ, ਦੂਰੋਂ ਨੇੜਿਓਂ ਸਪਸ਼ਟ ਨਜ਼ਰ ਆਉਂਦਾ (ਜਿਸ ਆਦਮੀ ਨੇ ਇਸ ਦਾ ਕਾਮੋਂਫਲਾਜ ਕੀਤਾ ਸੀ ਉਸ ਨੂੰ ਰੂਸ ਦੇ ਕੁਦਰਤੀ ਦ੍ਰਿਸ਼ਾਂ ਦਾ ਗਿਆਨ ਨਹੀਂ ਸੀ); ਬੰਦੂਕਾਂ ਤੇ ਤੋਪਾਂ ਦੇ ਗੋਲਿਆ ਦੇ ਨਿਸ਼ਾਨ ਪਏ ਹੋਏ। ਇਹ ਸਿੱਧਾ ਮੋਰਚੇ ਵੱਲ ਆ ਰਿਹਾ ਸੀ। ਇਹ ਰ੍ਹਾਈਨ ਤੋਂ ਏਥੇ ਆਇਆ ਸੀ, ਇਹ ਡੱਬ-ਖੜੱਬਾ 'ਟਾਈਗਰ' ਜਿਹੜਾ ਕਰੁਪ ਫੈਕਟਰੀਆਂ ਵਿਚ ਪੈਦਾ ਹੋਇਆ ਸੀ। ਜਦੋਂ ਇਸ ਨੂੰ ਮਾਲ ਗੱਡੀ ਦੇ ਖੁਲ੍ਹੇ ਡੱਬੇ ਉੱਤੇ ਲੱਦਿਆ ਗਿਆ ਸੀ ਤਾਂ ਫੌਜ ਦੇ ਕੂਚ ਦੀ ਧੁਨ ਵਜਾਈ ਗਈ ਸੀ, ਹਜ਼ਾਰਾਂ ਹੱਥਾਂ ਨੇ ਇਸ ਦੇ ਠੰਡੇ ਬਕਤਰ ਨੂੰ ਛੂਹਿਆ ਸੀ, ਹਜ਼ਾਰਾਂ ਬਰਗਰਾਂ ਤੇ ਉਹਨਾਂ ਦੀਆਂ ਗਦਰਾਈਆਂ ਤੀਵੀਆਂ ਨੇ, ਜਿਨ੍ਹਾਂ ਦੇ ਦਿਮਾਗ਼ਾਂ 'ਤੇ Lebens raum ਦਾ ਉਹੋ ਪਾਗ਼ਲਪਨ ਸਵਾਰ ਸੀ ਜਿਹੜਾ ਫਿਊਰਰ ਦੇ ਦਿਮਾਗ਼ ਵਿਚ ਸੀ, ਬੜੀ ਸ਼ਰਧਾ ਤੇ ਆਸ ਨਾਲ ਇਸ ਵਲ ਵੇਖਿਆ ਸੀ ਜਦੋਂ ਗੱਡੀ ਨੇ ਪੂਰਬ ਵੱਲ ਆਪਣਾ ਸਫਰ ਸ਼ੁਰੂ ਕੀਤਾ ਸੀ; ਇਸ ਨੂੰ ਹਜ਼ਾਰਾਂ ਲਾਅਨਤਾਂ ਭੇਜੀਆਂ ਗਈਆਂ ਜਦੋਂ, ਤਰਪਾਲਾਂ ਵਿਚ ਕੱਜਿਆ, ਇਹ ਪੋਲੈਂਡ ਦੀ ਧਰਤੀ ਤੋਂ ਲੰਘਿਆ ਸੀ; ਜਦੋਂ ਰੂਸ ਦੀ ਸਰਹੱਦ ਪਾਰ ਕਰ ਰਿਹਾ ਸੀ ਤਾਂ ਉਥੇ ਇਕ ਸੰਤਰੀ ਆ ਗਿਆ; ਸਮੋਲੇਨਸਕ ਦੇ ਨੇੜੇ ਇਸ ਦੇ ਅੱਗੇ ਅੱਗੇ ਆਉਂਦੀ ਗੱਡੀ ਦੇ ਤੂੰਬੇ ਉਡਾ ਦਿੱਤੇ ਗਏ ਸਨ; ਬੇਲਗੋਰੋਦ ਸਟੇਸ਼ਨ ਦੇ ਮਾਲ ਲਾਹੁਣ ਲੱਦਣ ਵਾਲੇ ਹਾਤੇ ਵਿਚ ਪਲੇਟਫਰਾਮ ਦੀਆਂ ਅੱਧ-ਚੀਰੀਆਂ ਥੰਮੀਆਂ ਇਸ ਦੇ ਭਾਰ ਹੇਠ ਬਹਿ ਗਈਆਂ ਸਨ; ਤਾਮਾਰੋਵਕਾ ਦੇ ਨੇੜੇ ਇਕ ਪਿੰਡ ਵਿਚ, ਇਕ ਮੁੰਡੇ ਦੇ

---

* ਰਿਹਾਇਸ਼ਗਾਹ। —**ਸੰਪਾ:**

ਹੱਥ ਨੇ ਇਕ ਪੁਰਾਣਾ ਪਿਆਦਾ ਫੌਜ ਦਾ ਦਸਤੀ-ਗੋਲਾ ਇਸ ਦੇ ਪਟਿਆਂ ਹੇਠ ਤਿਲਕਾ ਦਿੱਤਾ; ਇਸ ਤੋਂ ਪਹਿਲਾਂ ਕਿ ਇਹ ਇਕ ਵੀ ਗੋਲਾ ਚਲਾਉਂਦਾ, ਆਪਣੇ ਸੈਂਕੜੇ ਡੱਬ-ਖੜੱਬੇ ਭਰਾਵਾਂ ਵਾਂਗ, ਇਸ ਨੇ ਰ੍ਹਾਈਨ ਤੋਂ ਉਤਰੀ ਦੋਨੇਤਸ ਦਰਿਆ ਤੱਕ ਆਪਣੇ ਰਾਹ ਵਿਚ ਲੋਥਾਂ ਹੀ ਲੋਥਾਂ ਵਿੱਛਾ ਦਿੱਤੀਆਂ ਸਨ—ਜਿਹੜੇ ਵੀ, ਚਾਹੁੰਦਿਆਂ ਜਾਂ ਨਾ-ਚਾਹੁੰਦਿਆਂ, ਗੱਡੀ ਦੇ ਨੇੜੇ ਸਨ ਉਹਨਾਂ ਨੂੰ ਫੜ ਲਿਆ ਗਿਆ, ਫਾਹੇ ਲਾਇਆ ਗਿਆ, ਗੋਲੀ ਨਾਲ ਉਡਾਇਆ ਗਿਆ, ਨਜ਼ਰਬੰਦੀ ਕੈਂਪਾਂ ਵਿਚ ਡੱਕ ਦਿੱਤਾ ਗਿਆ ਸੀ। ਇਸ ਦੇ ਬਕਤਰ ਉਤੇ ਲਹੂ ਦੇ ਛਿੱਟੇ ਸਨ ਅਤੇ ਪੇਂਟਰ ਨੇ ਗ਼ਲਤੀ ਕੀਤੀ ਸੀ ਜਦੋਂ ਉਸ ਨੇ ਇਸ ਉਤੇ ਪੀਲਾ, ਹਰਿਆ ਤੇ ਭੂਰਾ ਰੰਗ ਮਲ ਦਿੱਤਾ ਸੀ। ਇਹ "ਟਾਈਗਰ" ਹੁਣ ਮੋਰਚੇ ਵੱਲ ਸਰਕਦਾ ਆਉਂਦਾ ਸੀ ਅਤੇ ਦੋ ਮੋਰੀਆਂ ਵਿਚੋਂ ਦੋ ਨਾਜ਼ਰਾਂ, ਡਰਾਈਵਰ ਦੀ ਤੇ ਕਮਾਂਡਰ ਦੀ, ਸਿੱਧਾ ਪਾਸ਼ੇਨਤਸੇਵ ਵੱਲ ਝਾਕ ਰਹੀਆਂ ਸਨ। ਇਹਨਾਂ ਮੋਰੀਆਂ ਦੇ ਪਿੱਛੇ ਕੌਣ ਸੀ, ਟੈਂਕ ਨੂੰ ਕੌਣ ਚਲਾ ਰਿਹਾ ਸੀ? ਕੋਈ ਕਟੜ ਨਾਜ਼ੀ ਜਾਂ ਝਾਂਸੇ ਵਿਚ ਆਇਆ ਹੋਇਆ ਬਰਗਰ, ਜਿਸ ਦੀ ਆਪਣੇ ਦੇਸ ਵਿਚ ਹੀ Lebens raum ਬਰਚੇ ਦੀ ਸਲੀਬ ਵਾਲੀ ਉਸ ਤੰਗ ਕਬਰ ਨਾਲੋਂ ਕਿਤੇ ਵਧੇਰੇ ਮੋਕਲੀ ਹੈ ਜਿਹੜੀ ਰੂਸ ਵਿਚ ਉਸ ਦੀ ਇੰਤਜ਼ਾਰ ਕਰਦੀ ਸੀ? ਜਾਂ ਇਸ ਨੂੰ ਉਹ ਕਵੀ ਚਲਾਉਂਦਾ ਸੀ ਜਿਹੜਾ ਨਾ ਆਪ ਮਰਨਾ ਚਾਹੁੰਦਾ ਸੀ ਨਾ ਕਿਸੇ ਹੋਰ ਦੀ ਮੌਤ ਦਾ ਇੱਛਕ ਸੀ, ਉਹ ਮੁਸਕ੍ਰਾਉਂਦਾ ਹੋਇਆ ਐਨ. ਸੀ. ਓ. ਰੇਮੁੰਡ ਬਾਖ਼, ਜਿਸ ਬਾਰੇ ਪੰਦਰਾਂ ਸਾਲ ਮਗਰੋਂ ਗੈਨਰਿਖ਼ ਬੋਲ੍ਹ ਨੇ ਦਰਦਭਰੇ ਅੰਦਾਜ਼ ਨਾਲ ਲਿੱਖਣਾ ਸੀ, "ਉਹ ਇਕ ਟੈਂਕ ਵਿਚ ਸੜ ਮਰਿਆ, ਇਕ ਝੁਲਸੀ ਹੋਈ ਮੰਮੀ ਬਣ ਗਿਆ..." ਪੰਦਰਾਂ ਸਾਲ ਬਾਦ ਬੋਲ੍ਹ ਤੇ ਰੇਮਾਰਕ ਦਾ ਬਿਆਨ ਕੀਤਾ ਹੋਇਆ ਜਰਮਨੀ ਉਹਨਾਂ ਦੇ ਦਿਲਾਂ ਵਿਚ ਹਮਦਰਦੀ ਪਾਏਗਾ ਜਿਨ੍ਹਾਂ ਨੇ ਕਦੇ ਬੰਬ ਪਾਟਦੇ, ਧਰਤੀ ਸੜਦੀ ਤੇ ਸੈਨਿਕ ਮਰਦੇ ਨਹੀਂ ਵੇਖੇ ਸਨ। "ਹਾਰੀ ਪੀੜ੍ਹੀ, ਹਾਰੀ ਪੀੜ੍ਹੀ!..." ਇਹ 1914 ਵਿਚ ਹਾਰੀ ਸੀ ਅਤੇ ਫੇਰ ਇਕਤਾਲੀ ਵਿਚ! ਜੰਗ ਤੋਂ ਪੰਦਰਾਂ ਸਾਲ ਬਾਦ ਮੂਰੋਮ ਢੇ ਪੁਰਾਣੇ ਸ਼ਹਿਰ ਵਿਚ, ਲਾਲ ਰੰਗ ਕੀਤੇ ਸਟੇਸ਼ਨ ਦੇ ਪਾਣੀ ਵਾਲੇ ਪੰਪ ਨੂੰ ਵੇਖਦਾ ਇਕ ਬਾਰੀ ਕੋਲ ਬੈਠਾ ਰਿਟਾਇਰਡ ਕਰਨਲ ਪਾਸ਼ੇਨਤਸੇਵ ਆਪਣੇ ਪੋਤਰੇ ਨੂੰ ਆਖੇਗਾ, "ਤੂੰ ਹਾਲੇ ਲਿਓ ਤਾਲਸਤਾਏ ਨੂੰ ਪੜ੍ਹਿਆ ਨਹੀਂ, ਅਤੇ ਰੇਮਾਰਕ ਨੂੰ ਫੜ ਲਿਆ ਹੈ। ਤੈਨੂੰ ਪਤਾ ਨਹੀਂ ਕਿ ਜੰਗ ਕੀ ਹੁੰਦੀ ਹੈ।" ਅਤੇ ਬਾਰੀ ਕੋਲ ਖਲੋਤਾ ਉਸ ਪੰਪ ਨੂੰ ਵੇਖਦਾ ਹੋਇਆ ਉਹ ਸੋਚੇਗਾ, "ਬੋਨ ਦੀਆਂ ਸੜਕਾਂ ਉਤੇ ਫੌਜੀਆਂ ਦਾ ਹੜ੍ਹ ਆਇਆ ਹੋਇਆ ਹੈ, Lebens raum ਦਾ ਵਿਚਾਰ ਫੇਰ ਮੁਹਾਫਜ਼ਖਾਨੇ ਵਿਚੋਂ ਕੱਢ ਲਿਆ ਹੈ ਤੇ ਉਸ ਨੂੰ ਝਾੜ ਪੂੰਝ ਲਿਆ ਗਿਆ ਹੈ। ਇਕ ਵਾਰੀ ਫੇਰ ਜਰਮਨੀ ਵਿਚ ਪਾਗਲਪਨ ਵਧ ਰਿਹਾ ਹੈ ਅਤੇ ਸਾਰੇ ਯੂਰਪ ਵਿਚ ਨਗਾਰੇ ਗੂੰਜਦੇ ਹਨ। ਕਤਾਰਬੰਦ ਧਾੜੇ ਉਹਨਾਂ ਖਿੜਕੀਆਂ ਦੇ ਅੱਗੋਂ ਦੀ ਮਾਰਚ ਕਰਦੇ ਲੰਘਦੇ ਹਨ ਜਿਥੇ ਗੈਨਰਿਖ਼

ਬੋਲ੍ਹ ਆਪਣੇ ਨਾਵਲ ਲਿਖਦਾ ਹੈ। ਇਕ ਵਾਰੀ ਫੇਰ ਹਾਰੀ ਪੀੜ੍ਹੀ, ਜੰਗ ਨਾਲ ਹੋਈਆਂ ਵਿਧਵਾਵਾਂ ਤੇ ਯਤੀਮ... ਪਰ ਬਰਵੇਨਕੀ ਦੀ ਲੜਾਈ ਦਾ ਕੀ ਬਣਿਆ? ਤੇ ਕੁਰਸਕ ਦੀ ਲੜਾਈ ਦਾ? ਇਹ ਕਦੋਂ ਮੁੱਕੇਗੀ? ਕਿਸ ਦੇ ਬਾਪ ਇਸ ਨੂੰ ਖਤਮ ਕਰਨਗੇ?.." ਉਹ ਬਾਰੀ ਅੱਗੇ ਖਲੋ ਜਾਂਦਾ ਤੇ ਲੰਘਦੀਆਂ ਗੱਡੀਆਂ ਨੂੰ ਵੇਖਦਾ; ਲੜਾਈ ਨਾਲ **ਉਹਦੇ ਘਰ ਕੋਈ ਮੌਤ ਨਹੀਂ ਹੋਈ ਸੀ।** ਉਸ ਦੀ ਬੀਵੀ ਸੀ ਤੇ ਇਕ ਪੋਤਰਾ ਸੀ, ਬੀਵੀ ਜਿਸ ਨੇ ਸਾਲ ਦੇ ਛੇ ਮਹੀਨੇ ਤਪਦਿਕ ਦੇ ਹਸਪਤਾਲ ਵਿਚ ਗੁਜ਼ਾਰੇ ਸਨ ਤੇ ਪੋਤਰਾ ਜਿਹੜਾ ਰੇਮਾਰਕ ਪੜ੍ਹਨ ਦਾ ਸਵਾਦ ਲੈਂਦਾ ਸੀ... ਇਹ ਸਭ ਕੁਝ ਹੋਵੇਗਾ, ਅਤੇ ਰਿਟਾਇਰਡ ਕਰਨਲ ਆਪਣੀਆਂ ਯਾਦਾਂ ਲਿਖਣ ਬੈਠੇਗਾ, ਪਰ ਹਾਲੇ ਉਹਨੂੰ ਇਹ ਨਹੀਂ ਸੀ ਪਤਾ ਕਿ ਕੀ ਹੋਵੇਗਾ। ਟਾਈਗਰ ਖੰਦਕ ਦੀ ਬੰਨੀ ਤੋਂ ਸਿਰਫ ਪੰਜੇ ਮੀਟਰ ਦੂਰ ਸੀ, ਪਾਸ਼ੇਨਤਸੇਵ ਉਹਨਾਂ ਦੀਆਂ ਅੱਖਾਂ ਨੂੰ ਤਕਰੀਬਨ ਵੇਖ ਸਕਦਾ ਸੀ ਜਿਹੜੇ ਤੋਪ ਦੀ ਨਾਲੀ ਨਾਲ ਨਿਸ਼ਾਨਾ ਬੰਨ੍ਹ ਕੇ ਇਸ ਗੜ ਗੜ ਕਰਦੇ ਦੈਂਤ ਨੂੰ ਉਹਦੇ ਮੋਰਚੇ ਵੱਲ ਲਈ ਆਉਂਦੇ ਸਨ। ਇਕ ਪਲ ਹੋਰ ਤੇ ਕਾਲਾ ਥੱਲਾ, ਕਾੜ ਕਰਦਾ ਮੋਰਚੇ ਉੱਤੇ ਆ ਵੱਜੇਗਾ ਅਤੇ ਇਕ ਪਲ ਹੋਰ ਤੇ ਸਭ ਕੁਝ ਧੂੜ ਤੇ ਕੌੜੇ ਧੂਏਂ ਵਿਚ ਦੱਬਿਆ ਜਾਵੇਗਾ। ਹਰ ਝੜਪ ਵਿਚ ਇਕ ਐਸਾ ਪਲ ਆਉਂਦਾ ਸੀ ਜਦੋਂ ਪਾਸ਼ੇਨਤਸੇਵ ਆਪਣੀ ਕੰਪਨੀ ਨੂੰ ਆਦੇਸ਼ ਨਹੀਂ ਸੀ ਦੇ ਸਕਦਾ ਕਿਉਂਕਿ ਸੱਜੇ ਖੱਬੇ ਜਾਂ ਅੱਗੇ ਪਿੱਛੇ ਕੁਝ ਨਜ਼ਰ ਨਹੀਂ ਸੀ ਆਉਂਦਾ। ਹਰ ਮੋਰਚਾ ਆਪਣੇ ਆਪ ਵਿਚ ਇਕ ਛੋਟੀ ਜਿਹੀ ਗੜ੍ਹੀ ਬਣ ਜਾਂਦਾ ਸੀ; ਚੇਤਨਾ ਗ਼ਾਇਬ ਹੋ ਜਾਂਦੀ ਸੀ ਅਤੇ ਸਿਰਫ ਵਡੇਰਿਆਂ ਤੋਂ ਮਿਲਿਆ ਹਜ਼ਾਰਾਂ ਵਰ੍ਹੇ ਪੁਰਾਣਾ ਸਹਿਜ-ਅਨੁਭਵ ਹੀ ਰਹਿ ਜਾਂਦਾ ਸੀ: "ਮੈਂ ਜਾਂ ਮੈਨੂੰ!.." ਪਾਸ਼ੇਨਤਸੇਵ ਨੂੰ ਏਨਾ ਵਕਤ ਮਿਲ ਗਿਆ ਸੀ ਕਿ ਮੋਰਚੇ ਉਤੇ ਨਜ਼ਰ ਮਾਰ ਸਕੇ, ਇਸ ਦੀਆਂ ਕੰਧਾਂ ਦੀ ਮਜ਼ਬੂਤੀ ਦਾ ਅੰਦਾਜ਼ਾ ਕਰ ਸਕੇ ਅਤੇ ਇਹ ਵੇਖ ਸਕੇ ਕਿ ਊਖਿਨ ਤੇ ਪਿਆਤਕਿਨ ਕੀ ਕਰ ਰਹੇ ਸਨ। ਸਾਰਜੈਂਟ-ਮੇਜਰ ਗਰਨੇਡਾਂ ਦਾ ਇਕ ਬੰਡਲ ਆਪਣੀ ਪੇਟੀ ਨਾਲ ਬੰਨ੍ਹ ਰਿਹਾ ਸੀ, ਅਤੇ ਊਖ਼ਿਨ, ਜਿਸ ਦਾ ਚਿਹਰਾ ਪੀਲਾ ਜ਼ਰਦ ਹੋ ਗਿਆ ਸੀ, ਆਪਣੇ ਟੈਲੀਫੋਨ ਦੇ ਰਸੀਵਰ ਵਿਚ ਫੂਕਾਂ ਮਾਰ ਰਿਹਾ ਸੀ। ਉਸ ਨੂੰ ਇਹ ਸੋਚਣ ਦਾ ਵਕਤ ਮਿਲ ਗਿਆ ਸੀ ਕਿ ਸਰਜੈਂਟ-ਮੇਜਰ ਹਮੇਸ਼ਾ ਹੀ ਇਕ ਬਹਾਦਰ ਲੜਾਕਾ ਰਿਹਾ ਹੈ ਅਤੇ ਉਹ ਲਾਜ਼ਮੀ ਹੀ ਗਰਨੇਡਾਂ ਦਾ ਬੰਡਲ ਸੁਟ ਦੇਵੇਗਾ ਤੇ ਟੈਂਕ ਉਡਾ ਦੇਵੇਗਾ, ਅਤੇ ਇਹ ਸੋਚਣ ਦਾ **ਇਸ ਤੋਂ ਪਹਿਲਾਂ ਵਾਲੀ** ਝੜਪ ਵਿਚ ਉਸ ਨੂੰ "ਸੂਰਬੀਰਤਾ" ਮੈਡਲ ਦੀ ਨਹੀਂ ਸਗੋਂ "ਤਾਰੇ" ਦੀ ਸਿਫਾਰਸ਼ ਕਰਨੀ ਚਾਹੀਦੀ ਸੀ, ਅਤੇ ਊਖਿਨ, ਉਹ ਬਹਾਦਰੀ ਦਾ ਕੋਈ ਕਾਰਨਾਮਾ ਨਹੀਂ ਕਰ ਕੇ ਵਿਖਾਵੇਗਾ, ਅਤੇ ਸਗੋਂ **ਇਸ ਤੋਂ ਪਹਿਲਾਂ ਵੀ** ਉਸ ਨੂੰ ਪਸਤੌਲ ਦੀ ਨਾਲੀ ਵਿਖਾ ਕੇ ਲਾਈਨ ਦੀ ਮੁਰੰਮਤ ਕਰਨ ਲਈ ਭੇਜਿਆ ਗਿਆ ਸੀ; ਪਾਸ਼ੇਨਤਸੇਵ ਨੂੰ ਇਹ ਵੀ ਯਾਦ ਆ ਗਿਆ, "ਪਿਤਾ ਪਹਿਲੀ ਸੰਸਾਰ ਜੰਗ ਵਿਚ ਮਾਰਿਆ ਗਿਆ ਸੀ। ਮਾਂ ਨੂੰ ਉਸ ਦਿਨ

ਹ ਪਲ ਦਾ ਪਤਾ ਸੀ ਜਦੋਂ ਉਹ ਮਰਿਆ ਸੀ, ਉਸ ਨੂੰ ਤਾਂ ਸਰਕਾਰੀ ਚਿੱਠੀ ਆਉਣ ਤੋਂ ਪਹਿਲਾਂ ਹੀ ਇਹ ਪਤਾ ਸੀ। ਉਸ ਦਿਨ ਉਹ ਖੇਤਾਂ ਵਿਚ ਸੀ, ਵਾਢੀ ਕਰ ਰਹੀ ਸੀ; ਉਹ ਭੁੰਜੇ ਢੇਰੀ ਹੋ ਗਈ ਸੀ ਤੇ ਆਪਣੇ ਦਿਲ ਉੱਤੇ ਹੱਥ ਰੱਖਿਆ ਹੋਇਆ ਸੀ। ਗੁਆਂਢੀਆਂ ਨੇ ਉਸ ਨੂੰ ਪਾਣੀ ਪਿਆਇਆ ਤਾਂ ਹੋਸ਼ ਆਈ ਸੀ। ਮਗਰੋਂ ਮਾਂ ਸਾਰੀ ਉਮਰ ਇਹ ਗੱਲ ਕਰਦੀ ਰਹੀ ਕਿ ਉਸ ਦਾ ਮੱਥਾ ਠਣਕਿਆ ਸੀ... "ਮੇਰੀ ਬੀਵੀ ਤੇ ਆਂਦਰੀਊਸ਼ਕਾ ਨਾਲ ਕੀ ਵਾਪਰੇਗਾ ਜੇ ਇਸ ਟੈਂਕ ਨੇ ਮੈਨੂੰ ਹੁਣੇ ਏਥੇ ਕੁਚਲ ਕੇ ਰੱਖ ਦਿੱਤਾ?" ਉਸ ਨੂੰ ਇਹ ਸੋਚਣ ਦਾ ਅਤੇ ਆਪਣੇ ਘਰ ਦੀ ਤਸਵੀਰ ਅੱਖਾਂ ਅੱਗੇ ਲਿਆਉਣ ਦਾ ਵੀ ਵਕਤ ਮਿਲ ਗਿਆ, ਉਹ ਬਾਹਰ ਵਾਲਾ ਬੂਹਾ, ਉਹ ਕਮਰਾ ਜਿਸ ਵਿਚੋਂ ਪਾਣੀ ਦਾ ਪੰਪ ਨਜ਼ਰ ਆਉਂਦਾ ਹੈ, ਹੁਣ ਉਥੇ ਵੀ ਸਵੇਰ ਦਾ ਵੇਲਾ ਹੋਵੇਗਾ, ਆਂਦਰੀਊਸ਼ਕਾ ਬਾਰੀ ਵਿਚੋਂ ਬਾਹਰ ਵੇਖ ਰਿਹਾ ਹੋਵੇਗਾ ਤੇ ਉਹਦੀ ਬੀਵੀ ਨੇ ਦਿਲ ਫੜ ਲਿਆ ਹੋਵੇਗਾ ਤੇ ਕੁਰਸੀ ਉਤੇ ਬਹਿ ਗਈ ਹੋਵੇਗੀ। "ਕੀ ਹੋਇਆ ਏ ਤੈਨੂੰ, ਮਾਂ?" "ਕੁਝ ਨਹੀਂ, ਪੁਤਰ। ਖਬਰੇ ਤੇਰੇ ਪਿਓ ਨਾਲ ਕੋਈ ਅਬੀ ਨਬੀ ਹੋਈ ਹੋਵੇ।" ਉਹ ਏਨੀ ਗੱਲ ਆਖੇਗੀ, ਤੇ ਫੇਰ ਸਾਰੀ ਉਮਰ ਮੱਥਾ ਠਣਕ ਜਾਣਾ ਯਾਦ ਰੱਖੇਗੀ... ਟਾਈਗਰ ਕੰਨ ਪਾੜਵੀਂ ਗਰਜ ਨਾਲ ਮੋਰਚੇ ਉੱਤੇ ਚੜ੍ਹ ਆਇਆ ਅਤੇ ਇਸ ਨੂੰ ਆਪਣੇ ਥੱਲੇ ਹੇਠਾਂ ਕੱਜ ਲਿਆ। ਇਸ ਤਰ੍ਹਾਂ ਲੱਗਾ ਜਿਵੇਂ ਕੋਈ ਰੇਲਗੱਡੀ ਪੂਰੀ ਰਫਤਾਰ ਨਾਲ ਕਿਸੇ ਸੁਰੰਗ ਵਿਚ ਜਾ ਵੜਦੀ ਹੈ, ਪਰ ਵਧੇਰੇ ਉੱਚੀ ਉੱਚੀ, ਵਧੇਰੇ ਘੁਟੀ ਘੁਟੀ, ਅਤੇ ਉਹਦੇ ਚਾਰ ਚੁਫੇਰੇ ਇੰਜਨ ਦਾ ਧੂਆਂ ਹੈ ਅਤੇ ਸਰੁੰਗ ਦੀਆਂ ਬੱਤੀਆਂ ਦਾ ਪੀਲਾ ਚਾਨਣ ਉਹਦੀਆਂ ਅੱਖਾਂ ਅੱਗੇ ਟਿਮਟਿਮਾਉਂਦਾ ਹੈ ਅਤੇ ਖਤਰੇ ਦੀ ਭਾਵਨਾ ਜਾਗਦੀ ਹੈ—ਜੇ ਇਹ ਸੁਰੰਗ ਢਹਿ ਢੇਰੀ ਹੋ ਗਈ? ਪਰ ਇਹ ਖਤਰਾ ਬੇਹੂਦਾ ਪ੍ਰਤੀਤ ਹੁੰਦਾ ਹੈ ਕਿਉਂਕਿ ਇਹ ਸੁਰੰਗ ਕਦੇ ਨਹੀਂ ਸੀ ਢਹਿ ਢੇਰੀ ਹੋਈ, ਇਸ ਵਿਚੋਂ ਹਜ਼ਾਰਾਂ ਗੱਡੀਆਂ ਲੰਘੀਆਂ ਸਨ ਤੇ ਇਸੇ ਤਰ੍ਹਾਂ ਹਜ਼ਾਰਾਂ ਹੋਰ ਲੰਘ ਜਾਣਗੀਆਂ, ਕਿਉਂਕਿ—ਕਿੱਨੀ ਵਾਰੀ ਪਾਸ਼ੇਨਤਸੇਵ ਨੇ ਦੁਸ਼ਮਣ ਦੇ ਟੈਂਕ ਆਪਣੀ ਖੰਦਕ ਉਪਰੋਂ ਲੰਘ ਜਾਣ ਦਿੱਤੇ ਸਨ, ਤੇ ਫੇਰ ਉਹਨਾਂ ਦੇ ਪਿੱਛੇ ਗਰਨੇਡ ਸੁੱਟੇ ਸਨ। ਅਤੇ ਹੁਣ ਵੀ ਉਹ ਏਹੋ ਕੁਝ ਕਰਨ ਵਾਲਾ ਸੀ, ਪਰ ਸਾਰਜੈਂਟ-ਮੇਜਰ ਪਿਆਤਕਿਨ ਉਸ ਨੂੰ ਮਾਤ ਪਾ ਗਿਆ ਸੀ। ਸਾਰਜੈਂਟ-ਮੇਜਰ ਉਛਲ ਕੇ ਮੋਰਚੇ ਵਿਚੋਂ ਬਾਹਰ ਆ ਗਿਆ—ਪਾਸ਼ੇਨਤਸੇਵ ਨੇ ਉਸ ਨੂੰ ਉਛਲਦਿਆਂ ਅਤੇ ਗਰਨੇਡਾਂ ਦਾ ਬੰਡਲ ਸੁਟਣ ਲਈ ਆਪਣੀ ਬਾਂਹ ਨੂੰ ਉਲਾਰਦਿਆਂ ਵੇਖਿਆ ਅਤੇ ਫੇਰ ਉਹਨੇ ਵੇਖਿਆ ਕਿ ਉਹਨੇ ਇਕ ਗੋਡੇ ਦੇ ਭਾਰ ਹੋ ਕੇ ਗਰਨੇਡ ਸੁਟਣ ਦੀ ਕੋਸ਼ਿਸ਼ ਕੀਤੀ, ਪਰ ਫੇਰ ਉਹ ਬੜੀ ਲਾਚਾਰੀ ਨਾਲ ਮਸਾਂ ਆਪਣੀ ਬਾਂਹ ਹੀ ਉੱਚੀ ਕਰ ਸਕਿਆ ਅਤੇ ਘਾਹ ਉੱਤੇ ਪਿਛਾਂਹ ਡਿਗ ਪਿਆ। "ਮਾਰਿਆ ਗਿਆ!" ਇਕ ਪਲ ਮਗਰੋਂ ਪਾਸ਼ੇਨਤਸੇਵ ਦੇ ਦਿਮਾਗ਼ ਵਿਚ ਇਹ ਲਫਜ਼ ਆਇਆ। "ਸਾਰਜੈਂਟ ਮੇਜਰ ਲੰਮਾ ਪੈ ਗਿਆ ਹੈ, ਟੈਂਕ ਨਿਕਲ ਜਾਵੇਗਾ!" ਇਹ

ਖਿਆਲ ਆਉਂਦਿਆਂ ਹੀ ਉਹ ਇਕ ਛੱਲ ਵਾਂਗ ਖੰਦਕ ਵਿਚੋਂ ਬਾਹਰ ਆਇਆ, ਕੁਝ ਕਦਮ ਦੌੜਿਆ ਤੇ ਗਰਨੇਡ ਵਗਾਹ ਕੇ ਟੈਂਕ ਉੱਤੇ ਮਾਰਿਆ।

ਅਚਾਨਕ ਉਸ ਨੂੰ ਲੱਗਾ ਜਿਵੇਂ ਕਿਸੇ ਨੇ ਉਸ ਦੀ ਅਰਕ ਨੂੰ ਛੇੜਿਆ ਹੋਵੇ। ਫੇਰ ਉਸ ਨੇ ਸਖ਼ਤ ਜ਼ਮੀਨ ਉਤੇ ਛੋਟੀ ਮਸ਼ੀਨਗੱਨ ਦੀ ਖੜ ਖੜ ਦੀ ਆਵਾਜ਼ ਸੁਣੀ ਅਤੇ ਇਸ ਦੇ ਨਾਲ ਹੀ ਆਪਣੇ ਪੈਰਾਂ ਉਤੇ ਖੜੇ ਹੁੰਦੇ ਆਦਮੀ ਦੀ ਸਰਸਰ। ਉਸ ਨੇ ਆਪਣਾ ਸਿਰ ਚੁਕਿਆ ਤੇ ਵੇਖਿਆ, ਇਹ ਤਾਂ ਸਿਗਨਲ ਦੇਣ ਵਾਲਾ ਊਖ਼ਿਨ ਸੀ। ਉਹ ਇਉਂ ਝੁਕਿਆ ਖੜਾ ਸੀ ਜਿਵੇਂ ਦੌੜ ਸ਼ੁਰੂ ਕਰਨ ਵੇਲੇ ਦੌੜਾਕ ਖੜਾ ਹੁੰਦਾ ਹੈ ਤੇ ਉਸ ਦਾ ਭਾਰੀ ਭਰਕਮ ਸਰੀਰ ਸੂਰਜ ਦੀ ਚਮਕਦੀ ਧੁਪ ਵਿਚ ਡੁੱਬਾ ਹੋਇਆ ਸੀ। ਜਾਪਦਾ ਸੀ ਜਿਵੇਂ ਪ੍ਰਭਾਤ ਦੇ ਸੂਰਜ ਦੀਆਂ ਕਿਰਨਾਂ ਬੁੱਢੇ ਇਰਤਿਸ਼ ਮਲਾਹ ਦੇ ਧੌਲੇ, ਹਮੇਸ਼ਾ ਉਦਾਸ ਰਹਿੰਦੇ ਚਿਹਰੇ ਵਿਚ ਨਵੀਂ ਰੂਹ ਫੂਕ ਰਹੀਆਂ ਸਨ। ਪਾਸ਼ੇਨਤਸੇਵ ਦੰਗ ਰਹਿ ਗਿਆ ਸੀ। ਉਸ ਦੀ ਹੈਰਾਨੀ ਦਾ ਕਾਰਨ ਮੁੜ੍ਹਕੇ ਦੇ ਦਾਗ਼ਾਂ ਵਾਲੀ ਕਮੀਜ਼ ਨਹੀਂ ਸੀ ਜਿਹੜੀ ਧੁਪ ਵਿਚ ਅਚਾਨਕ ਨਵੀਂ ਜਾਪਣ ਲੱਗ ਪਈ ਸੀ, ਗੰਢਲ ਉਭਰਵੀਆਂ ਨਾੜਾਂ ਵਾਲੇ ਹੱਥ ਨਹੀਂ ਸਨ, ਨਾ ਹੀ ਉਹਨਾਂ ਵਿਚ ਫੜੀ ਛੋਟੀ ਮਸ਼ੀਨਗੱਨ ਦੀ ਚਮਕ ਸੀ, ਸਗੋਂ ਇਸ ਦਾ ਕਾਰਨ ਸੀ ਚਿਹਰਾ, ਊਖ਼ਿਨ ਦਾ ਚਿਹਰਾ ਜਿਸ ਉਤੋਂ ਵਿਚਾਰਾਂ ਦੀ ਅਨੋਖੀ ਸਰਲਤਾ ਤੇ ਸਪਸ਼ਟਤਾ ਝਲਕਦੀ ਸੀ। ਅਜੇ ਥੋੜਾ ਚਿਰ ਪਹਿਲਾਂ ਹੀ ਤਾਂ ਸਿਗਨਲ ਵਾਲੇ ਦਾ ਰੰਗ ਫੱਕ ਹੋਇਆ ਤੇ ਉਹਦੀ ਹਾਲਤ ਤਰਸਯੋਗ ਜਾਪਦੀ ਸੀ, ਅਤੇ **ਉਸ ਦੂਜੀ** ਝੜਪ ਵਿਚ ਉਸ ਨੂੰ ਪਸਤੌਲ ਦੀ ਨਾਲੀ ਵਿਖਾ ਕੇ ਤਾਰਾਂ ਦੀ ਮੁਰੰਮਤ ਕਰਨ ਭੇਜਿਆ ਗਿਆ ਸੀ, ਪਰ ਇਹ ਤਾਂ **ਦੂਜੀ** ਝੜਪ ਦੀ ਗੱਲ ਸੀ ਜਦੋਂ ਊਖ਼ਿਨ ਅਜੇ ਸਿਖਾਂਦਰੂ ਸੀ, ਅਤੇ ਉਸ ਝੜਪ ਤੋਂ ਮਗਰੋਂ ਪਾਸ਼ੇਨਤਸੇਵ ਨੂੰ ਨਹੀਂ ਯਾਦ ਕਿ ਕਦੇ ਊਖ਼ਿਨ ਨੇ ਡਰ ਸਹਿਮ ਦਾ ਮੁਜ਼ਾਹਰਾ ਕੀਤਾ ਹੋਵੇ; ਉਸ ਦਾ ਚਿਹਰਾ ਬੱਗਾ ਪੂਣੀ ਹੋ ਗਿਆ ਸੀ ਪਰ ਉਹ ਤਾਰਾਂ ਦੀ ਮੁਰੰਮਤ ਕਰਨ ਗਿਆ ਸੀ। ਇਕ ਵਾਰੀ ਤਾਂ ਉਸ ਨੇ ਆਪਣੇ ਆਪ ਨੂੰ ਖ਼ੁਦ ਪੇਸ਼ ਕੀਤਾ ਸੀ। ਅਤੇ ਹੁਣ ਦੌੜ ਸ਼ੁਰੂ ਕਰਨ ਵਾਲੇ ਦੌੜਾਕ ਵਾਂਗ ਖੜੇ ਸਿਗਨਲ ਵਾਲੇ ਦੇ ਭਾਰੀ ਭਰਕਮ ਸਰੀਰ ਨੂੰ ਵੇਖ ਨੂੰ ਕਪਤਾਨ ਨੂੰ ਇਹ ਸਭ ਕੁਝ ਯਾਦ ਆ ਗਿਆ ਸੀ। ਊਖ਼ਿਨ ਦੀ ਨਜ਼ਰ ਉਸ ਜਰਮਨ ਉੱਤੇ ਟਿਕੀ ਹੋਈ ਸੀ ਜਿਹੜਾ ਟੈਂਕ ਵਿਚੋਂ ਬਾਹਰ ਨਿਕਲ ਆਇਆ ਸੀ (ਟੁਟੇ ਹੋਏ ਪਟੇ ਤੇ ਅਜੇ ਵੀ ਚਲ ਰਹੇ ਇੰਜਨ ਵਾਲਾ ਟੈਂਕ ਹੌਲੀ ਹੌਲੀ ਭਾਂਬੜ ਦੀ ਲਪੇਟ ਵਿਚ ਆਉਂਦਾ ਜਾ ਰਿਹਾ ਸੀ) ਅਤੇ ਭਜ ਕੇ ਧੂਏਂ ਵਿਚ ਹੁੰਦਾ ਜਾ ਰਿਹਾ ਸੀ। ਪਾਸ਼ੇਨਤਸੇਵ ਨੂੰ ਇਸ ਬੁੱਢੇ ਮਲਾਹ ਦੀਆਂ ਭੀਚੀਆਂ ਹੋਈਆਂ ਅੱਖਾਂ ਵਿਚੋਂ, ਜੋ ਚਮਕਦੀ ਧੁਪ ਨਾਲੋਂ ਵਧ ਨਫਰਤ ਨਾਲ ਭੀਚੀਆਂ ਹੋਈਆਂ ਸਨ, ਉਸ ਦੇ ਖੌਫਨਾਕ ਚਿਹਰੇ ਵਿਚੋਂ ਉਸ ਦੀ ਬਾਹਰ ਨੂੰ ਨਿਕਲੀ ਹੋਈ ਠੋਡੀ ਵਿਚੋਂ ਦ੍ਰਿੜ੍ਹਤਾ ਟਪਕਦੀ ਜਾਪੀ ਸੀ। ਊਖ਼ਿਨ ਉਸ ਜਰਮਨ ਦੇ ਮਗਰ ਜਾ ਕੇ ਉਹਨੂੰ ਜੱਫਾ ਮਾਰ ਲੈਣ ਲਈ ਤਿਆਰ ਸੀ, ਪਰ ਕਿਉਂਕਿ ਉਹ ਐਸਾ

ਹੁਸ਼ਿਆਰ ਬੰਦਾ ਸੀ ਜਿਹੜਾ ਹਮੇਸ਼ਾ ਆਪਣੇ ਨਿਸ਼ਾਨੇ ਨੂੰ ਪੱਕ ਕਰ ਲੈਂਦਾ ਹੈ, ਉਹ ਧਾਵਾ ਬੋਲਣ ਦੇ ਠੀਕ ਪਲ ਦੀ ਇੰਤਜ਼ਾਰ ਵਿਚ ਸੀ। ਅਤੇ ਪਾਸ਼ੇਨਤਸੇਵ ਨੇ ਸਿਗਨਲ ਵਾਲੇ ਦੇ ਚਿਹਰੇ ਤੋਂ ਇਹ ਦ੍ਰਿੜ੍ਹ ਇਰਾਦਾ ਪੜ੍ਹ ਲਿਆ ਸੀ।

ਉਹ ਖ਼ਿਨ ਭੱਜ ਕੇ ਅੱਗੇ ਵਧਿਆ ਤੇ ਟੈਂਕ ਦੁਆਲੇ ਘੁੰਮਣ ਘੇਰੀਆਂ ਖਾ ਰਹੇ ਕਾਲੇ ਧੂਏਂ ਵਿਚ ਗ਼ਾਇਬ ਹੋ ਗਿਆ, ਅਤੇ ਜ਼ਮੀਨ ਤੋਂ ਰਤਾ ਕੁ ਉਪਰ ਧੂਏਂ ਦੇ ਪਰਦੇ ਹੇਠਾਂ ਉਸ ਦੇ ਬੂਟਾਂ ਦੀ ਇਕ ਝਲਕ ਵਿਖਾਈ ਦਿੱਤੀ ਅਤੇ ਉਹਨਾਂ ਤੋਂ ਥੋੜ੍ਹਾ ਹੇਠਾਂ, ਭੱਜੇ ਜਾਂਦੇ ਜਰਮਨ ਦੇ ਬੂਟਾਂ ਦੀ। ਮੁੱਖ ਖੰਦਕ ਦੇ ਪਾਰੋਂ ਜਿਸ ਵਿਚੋਂ ਫੌਜੀ ਮੁੜ ਉੱਠ ਖੜੇ ਹੋਏ ਸਨ ਜਰਮਨ ਹਾਲੇ ਵੀ ਹਮਲਾ ਕਰ ਰਹੇ ਸਨ ਅਤੇ ਹੁਣ ਆਪਣੀਆਂ ਛੋਟੀਆਂ ਮਸ਼ੀਨਗੰਨਾਂ ਖਾਲੀ ਕਰੀ ਜਾਂਦੇ ਸਨ ਅਤੇ ਗੋਲੀਆਂ ਭੂੰਡਾਂ ਵਾਂਗ ਭੀਂ ਭੀਂ ਕਰਦੀਆਂ ਸੁੱਕੇ ਘਾਹ ਉਤੇ ਆ ਕੇ ਡਿਗ ਰਹੀਆਂ ਸਨ। ਘਮਸਾਨ ਦੀ ਲੜਾਈ ਹੋ ਰਹੀ ਸੀ। ਪਾਸ਼ੇਨਤਸੇਵ ਨੇ ਪਿੱਛੇ ਮੁੜ ਕੇ ਵੇਖਿਆ ਤੇ ਧੂਆਂ ਛੱਡਦੇ ਖੇਤ ਉਤੇ ਨਜ਼ਰ ਮਾਰੀ, ਪੂਰੀ ਖੰਦਕ, ਬਰਚੇ ਦੀ ਝਿੜੀ ਤੋਂ ਲੈ ਕੇ ਖੇਡਾਂ ਵਾਲੇ ਸਟੇਡੀਅਮ ਤੱਕ ਇਸ ਦੀ ਪੂਰੀ ਪੀਲੀ ਲੰਬਾਈ ਦੇ ਨਾਲ ਨਾਲ, ਸਾਰੇ ਮੋਰਚੇ ਤੇ ਸੌੜੀਆਂ ਖੰਦਕਾਂ, ਗੋਲਿਆਂ ਨਾਲ ਤਬਾਹ ਹੋ ਗਈ ਖੰਦਕ ਦੀ ਬੰਨੀ ਵਿਚ ਜਾਨ ਸੀ ਤੇ ਗੋਲੀ ਚਲ ਰਹੀ ਸੀ, ਵਰ੍ਹਦੀ ਅੱਗ ਦੀਆਂ ਚਿੱਟੀਆਂ ਲਾਟਾਂ ਨਾਲ ਗੜ੍ਹਕਾਂ ਮਾਰ ਰਹੀ ਸੀ।

"ਡਟੇ ਹੋਏ ਨੇ!" ਪਾਸ਼ੇਨਤਸੇਵ ਨੇ ਫੁਸਰ ਫੁਸਰ ਕੀਤਾ। ਉਸ ਦਾ ਭਾਵ ਇਕੋ ਹੀ ਵੇਲੇ ਰਾਖਵੇਂ ਮੋਰਚਿਆਂ ਤੋਂ ਜਿਹੜੇ ਉਸ ਦੇ ਖਿਆਲ ਅਨੁਸਾਰ ਉਸ ਦੇ ਓਥੇ ਭੇਜੇ ਲੈਫਟੀਨੈਂਟ ਦੀ ਕਮਾਂਡ ਹੇਠ ਸਨ, ਗੋਲੀ ਚਲਾ ਰਹੀਆਂ ਹਲਕੀਆਂ ਮਸ਼ੀਨਗੰਨਾਂ ਤੋਂ, ਅਤੇ ਸੱਜੀ ਬਾਹੀ ਤੋਂ ਜਿਹੜੀ ਵਧ ਰਹੇ ਜਰਮਨਾਂ ਦਾ ਡੱਟ ਕੇ ਮੁਕਾਬਲਾ ਕਰ ਰਹੀ ਸੀ, ਅਤੇ ਖੱਬੇ ਪਾਸੇ ਤੋਂ, ਪੂਰੀ ਕੰਪਨੀ, ਪੂਰੇ ਸੋਲੋਮਕੀ ਸੁਰਖਿਆ ਮੋਰਚੇ ਤੋਂ ਸੀ।

"ਡਟੇ ਹੋਏ ਨੇ!"
"ਡਟੇ ਹੋਏ ਨੇ!"
"ਡਟੇ ਹੋਏ ਨੇ!"

ਭਾਵੇਂ ਇਹ ਕਦੇ ਕਿਸੇ ਨੇਮਾਵਲੀ ਵਿਚ ਨਹੀਂ ਲਿਖੇ ਗਏ ਸਨ, ਪਰ ਉਸ ਦਿਨ ਇਹ ਲਫ਼ਜ਼ ਹਰ ਇਕ ਦੀ ਜ਼ਬਾਨ ਉੱਤੇ ਸਨ, ਇਕ ਸੈਨਿਕ ਤੋਂ ਲੈ ਕੇ ਜਰਨਲ ਦੀ ਜ਼ਬਾਨ ਤੱਕ, ਸਭਨਾਂ ਯੂਨਿਟਾਂ ਵਿਚ, ਪਿਆਦਾ ਫੌਜ, ਤੋਪਖਾਨਾ, ਹਵਾਈ ਸੈਨਾ, ਵੋਰੋਨੇਜ਼੍ਹ, ਤੇ ਕੇਂਦਰੀ ਮੋਰਚਿਆਂ ਦੇ ਸਭਨਾਂ ਹਲਕਿਆਂ ਵਿਚ। ਇਹ ਉਡਾਈਆਂ ਹੋਈਆਂ ਖੰਦਕਾਂ ਵਿਚ, ਬਲ ਰਹੇ ਟੈਂਕਾਂ ਵਿਚ, ਤੋਪਾਂ ਦੇ ਗੋਲਿਆਂ ਨਾਲ ਬਣੇ ਟੋਇਆਂ ਵਿਚ ਦੁਹਰਾਏ ਗਏ ਸਨ। ਕਮਾਂਡ ਚੌਕੀਆਂ ਅਤੇ ਹੈਡ-ਕੁਆਟਰ ਵਿਚ

ਬੇਸਬਰੀ ਨਾਲ ਇਹ ਲਫਜ਼ ਉਡੀਕੇ ਗਏ ਸਨ, ਮਹਿਫਜ਼ ਇਹ ਤਿੰਨ ਲਫਜ਼—"ਡਟੇ ਹੋਏ ਨੇ!" ਮੂੰਹੋ ਮੂੰਹ ਇਹ ਧੂੜ ਲੱਦੀਆਂ ਸੜਕਾਂ ਉੱਤੇ ਅੱਗੇ ਤੁਰਦੇ ਗਏ ਸਨ। ਆਪਣੇ ਯੂਨਿਟਾਂ ਦੀਆਂ ਲੜਾਈ ਦੀਆਂ ਰਿਪੋਰਟਾਂ ਪੜ੍ਹ ਕੇ ਮੁਹਾਜ਼ ਦੇ ਕਮਾਂਡਰਾਂ ਨੇ ਇਹ ਲਫਜ਼ ਦੁਹਰਾਏ ਸਨ; ਇਹ ਤਿੰਨ ਸੰਖੇਪ ਲਫਜ਼ ਜਿਹੜੇ ਪੂਰੀਆਂ ਦੀਆਂ ਪੂਰੀਆਂ ਰੈਜਮੈਂਟਾਂ, ਡੀਵੀਜ਼ਨਾਂ ਤੇ ਆਰਮੀਆਂ ਦੀ ਹੋਣੀ ਦਾ ਸਰੂਪ ਸਨ, ਉਸ ਦਿਨ, ਕੁਰਸਕ ਦੀ ਲੜਾਈ ਦੇ ਪਹਿਲੇ ਦਿਨ, ਸੱਚੀ ਸੂਰਮਗਤੀ ਤੇ ਮਹਿਮਾ ਦਾ ਮਾਪ ਸਨ।

# ਲਿਓਨਿਦ ਸੋਬੋਲੇਵ

ਸੋਬੋਲੇਵ (1898–1971) ਦਾ ਸਾਰਾ ਜੀਵਨ ਸਮੁੰਦਰੀ ਬੇੜੇ ਨਾਲ ਜੁੜਿਆ ਰਿਹਾ ਜਿਥੇ ਉਸ ਨੇ ਵੀਹ ਸਾਲ ਤੋਂ ਵੀ ਵਧ ਸਮਾਂ ਕੰਮ ਕੀਤਾ। ਉਹਦੀਆਂ ਸਾਰੀਆਂ ਰਚਨਾਵਾਂ ਵਿਚ ਰੂਸੀ ਤੇ ਸੋਵੀਅਤ ਬੇੜੇ ਅਤੇ ਉਹਦੇ ਇਤਿਹਾਸ ਦੀਆਂ ਵੀਰਤਾਪੂਰਨ ਘਟਨਾਵਾਂ ਦਾ ਬਿਰਤਾਂਤ ਮਿਲਦਾ ਹੈ।

ਮਹਾਨ ਦੇਸ਼ਭਗਤਕ ਜੰਗ ਦੇ ਸਾਲਾਂ ਵਿਚ ਇਕ ਫੌਜੀ ਪਤਰਪ੍ਰੇਰਕ ਵਜੋਂ ਪਹਿਲਾਂ ਬਾਲਟਿਕ ਤੇ ਮਗਰੋਂ ਕਾਲੇ ਸਾਗਰ ਦੇ ਬੇੜਿਆਂ 'ਤੇ ਕੰਮ ਕੀਤਾ। ਤਤਕਾਲੀ ਘਟਨਾਵਾਂ ਬਾਰੇ ਉਹਦੀ ਕਹਾਣੀਆਂ ਦੀ ਕਿਤਾਬ "ਸਮੁੰਦਰ ਦੀ ਰੂਹ" ਨੂੰ ਸੋਵੀਅਤ ਯੂਨੀਅਨ ਦਾ ਰਾਜਕੀ ਪੁਰਸਕਾਰ ਮਿਲਿਆ ਹੋਇਆ ਹੈ ਅਤੇ ਉਹ ਸੋਵੀਅਤ ਸਾਹਿਤ ਦੀ ਇਕ ਬੇਹਦ ਮਸ਼ਹੂਰ ਵੰਨਗੀ ਹੈ। ਇਸ ਵਿਚੋਂ ਇਕ ਕਹਾਣੀ ਤੁਹਾਡੀ ਸੇਵਾ ਵਿਚ ਹਾਜ਼ਰ ਹੈ।

# ਬੁਲਬੁਲ

ਜਲ ਸੈਨਾ ਦੇ ਜਾਸੂਸੀ ਵਿਭਾਗ ਦਾ ਇਕ ਦਸਤਾ ਓਦੇਸਾ ਦੇ ਨੇੜੇ ਮੁਹਾਜ਼ ਲਾਗੇ ਸਰਗਰਮ ਸੀ। ਰਾਤ ਵੇਲੇ ਇਹ ਜਵਾਨ ਰੁਮਾਨੀਅਨਾਂ ਵਾਲੇ ਪਿਛਵਾੜੇ ਜਾ ਕੇ, ਸੁਰੰਗਾਂ ਵਿਛੇ ਮੈਦਾਨਾਂ ਵਿਚਕਾਰ ਆਪਣੇ ਢਿੱਡਾਂ ਪਰਨੇ ਰੀਂਗਦੇ, ਪਤਝੜ ਦੇ ਠੰਡੇ , ਲੱਕ ਲੱਕ ਡੂੰਘੇ ਪਾਣੀਆਂ ਵਾਲੀਆਂ ਖਾੜੀਆਂ ਗਾਹੁੰਦੇ, ਦੁਸ਼ਮਣ ਦੀਆਂ ਸਫਾਂ ਦੇ ਬਹੁਤ ਪਿੱਛੇ ਆਪਣੀਆਂ ਕਿਸ਼ਤੀਆਂ ਨੂੰ ਲੈ ਜਾਂਦੇ, ਜਾਸੂਸੀ ਕਰਦੇ ਸਨ। ਸੰਤਰੀਆਂ ਨੂੰ ਸੰਗੀਨ ਜਾਂ ਛੁਰੀ ਖੋਭ ਕੇ ਪਾਰ ਬੁਲਾਉਂਦੇ, ਦੁਸ਼ਮਣ ਦੇ ਹੈਡ-ਕੁਆਟਰ ਦੀਆਂ ਝੁੱਗੀਆਂ ਉੱਤੇ ਦਸਤੀ ਗੋਲਿਆਂ ਦਾ ਮੀਂਹ ਵਰ੍ਹਾਉਂਦੇ, ਆਪਣੇ ਤੋਪਖਾਨੇ ਦੀਆਂ ਵਰ੍ਹਦੀਆਂ ਗੋਲੀਆਂ ਹੇਠ, ਜਿਸ ਦੇ ਨਿਸ਼ਾਨੇ ਦਾ ਨਿਰਦੇਸ ਉਹ ਆਪ ਕਰਦੇ ਸਨ, ਮੌਕੇ ਅਨੁਸਾਰ ਬੈਠੇ ਰਹਿੰਦੇ। ਇਹ ਝਕਾਨੀ ਦੇ ਜਾਣ ਵਾਲੇ, ਨਿਡਰ ਤੇ ਫੁਰਤੀ ਨਾਲ ਕੰਮ ਕਰਨ ਵਾਲੇ "ਕਾਲੇ ਦੈਂਤ" ਜਾਂ "ਕਾਲੇ ਕਮੀਸਾਰ" ਸਨ ਜਿਵੇਂ ਕਿ ਡਰਦੇ ਮਾਰੇ ਰੁਮਾਨੀਅਨ ਇਹਨਾਂ ਨੂੰ ਆਖਦੇ ਸਨ।

ਇਹਨਾਂ ਵਿਚ ਹੀ "ਫਰੂੰਜ਼ੇ" ਨਾਂ ਦੇ ਜੰਗੀ ਜਹਾਜ਼ ਦਾ ਇਕ ਅਲੈਕਟ੍ਰੀਸ਼ਨ ਸੀ। ਸੁਹਣਾ ਸੁਣੱਖਾ ਉੱਚਾ ਲੰਮਾ ਜਹਾਜ਼ੀ ਜਿਸ ਨੇ ਬੜੇ ਮਾਣ ਨਾਲ ਮੁੱਛਾਂ ਨੂੰ ਵੱਟ ਚਾੜ੍ਹਿਆ ਹੁੰਦਾ। ਇਹਨਾਂ ਮੁੱਛਾਂ ਤੇ ਰਸਾਲੇ ਦੀ ਉਹਦੀ ਬਿਰਜਸ ਕਰਕੇ ਉਹਦਾ ਨਾਂ ਹੀ "ਹੁਸਾਰ" ਪੈ ਗਿਆ ਹੋਇਆ ਸੀ। ਬਿਰਜਸਾਂ, ਫੌਜੀਆਂ ਵਾਲੀਆਂ ਕਮੀਜ਼ਾਂ ਤੇ ਕਿਸ਼ਤੀਨੁਮਾ ਟੋਪੀਆਂ ਅਤਿ ਦੀ ਲੋੜ ਕਰਕੇ ਪਾਈਆਂ ਜਾਂਦੀਆਂ ਸਨ। ਖੁਲ੍ਹੀ ਮੋਹਰੀ ਵਾਲੀਆਂ ਜਹਾਜ਼ੀਆਂ ਦੀਆਂ ਪਤਲੂਣਾਂ ਅਤੇ ਜਲ-ਸੈਨਿਕਾਂ ਵਾਲੇ ਬੂਟਾਂ ਨਾਲ ਦਲਦਲੀ ਜ਼ਮੀਨ ਉੱਤੇ ਰੀਂਗਣ ਵਿਚ ਬੜੀ ਦਿੱਕਤ ਹੁੰਦੀ ਸੀ। ਜਲ-ਸੈਨਿਕ ਜਾਸੂਸਾਂ ਨੇ ਆਪਣੀਆਂ ਵਰਦੀਆਂ ਤਾਂ ਭਾਵੇਂ ਬਦਲ ਲਈਆਂ ਸਨ ਪਰ ਉਹਨਾਂ ਦੇ ਦਿਲ ਜਹਾਜ਼ੀਆਂ ਵਾਲੇ ਹੀ ਸਨ। ਉਹ ਜਲ ਸੈਨਿਕਾਂ ਵਾਲੀਆਂ ਧਾਰੀਦਾਰ ਬੰਡੀਆਂ ਕਪੜਿਆਂ ਦੇ ਹੇਠਾਂ ਪਾ ਕੇ ਖੁਸ਼ ਰਹਿੰਦੇ ਸਨ ਤੇ ਉਹਨਾਂ ਦੀਆਂ ਟੋਪੀਆਂ ਉੱਤੇ ਤਾਰੇ ਦੇ ਐਨ ਹੇਠਾਂ ਕਰਕੇ, ਜਲ ਸੈਨਾ ਦਾ ਛੋਟਾ ਜਿਹਾ ਲੰਗਰ ਡਲ੍ਹਕਾਂ ਮਾਰ ਰਿਹਾ ਹੁੰਦਾ ਸੀ।

ਗਰਮੀ ਤੇ ਹੁਸੜ ਵਾਲੇ ਇਕ ਦਿਨ ਛੇ ਜਾਸੂਸ ਹਮਾਮ ਤੋਂ ਮੁੜਦੇ ਹੋਏ ਓਦੇਸਾ ਵਿਚੋਂ ਲੰਘ ਰਹੇ ਸਨ। ਉਹਨਾਂ ਨੂੰ ਡਾਢੀ ਪਿਆਸ ਲੱਗੀ ਹੋਈ ਸੀ। ਪਰ ਪਿਆਸ ਤਾਂ ਸ਼ਹਿਰ ਦੇ ਬਾਕੀ ਸਭ ਲੋਕਾਂ ਨੂੰ ਵੀ ਲੱਗੀ ਹੋਈ ਸੀ ਅਤੇ ਸੜਕ ਉੱਤੇ ਠੰਡਾ ਵੇਚਣ ਵਾਲੇ ਖੋਖਿਆਂ ਅੱਗੇ ਕਤਾਰਾਂ ਲੱਗੀਆਂ ਹੋਈਆਂ ਸਨ। ਆਪਣੀ ਕਿਸਮਤ ਨੂੰ ਕੋਸਦੇ ਹੋਏ ਉਹ ਤਾਂਘਦੀਆਂ ਨਜ਼ਰਾਂ ਨਾਲ ਘੜੀਆਂ ਵੇਖਦੇ ਤਿੰਨ ਖੋਖਿਆਂ ਅੱਗੋਂ ਦੀ ਲੰਘ ਗਏ। ਉਹਨਾਂ ਕੋਲ ਕਤਾਰ ਵਿਚ ਖੜੇ ਹੋਣ ਦਾ ਵਕਤ ਨਹੀਂ ਸੀ। ਅਚਾਨਕ ਹੀ ਉਹਨਾਂ ਨੂੰ ਅਸਮਾਨ ਚੀਰਦੀ ਸੁਰੰਗ ਦੀ ਘੂੰ ਘੂੰ ਦੀ ਆਵਾਜ਼ ਸੁਣਾਈ ਦਿੱਤੀ। ਇਹ ਸ਼ਹਿਰ ਦੇ ਬਾਹਰ-ਵਾਰ ਦਾ ਇਲਾਕਾ ਸੀ ਜਿਥੇ ਅਕਸਰ ਸੁਰੰਗਾਂ ਫਟ ਕੇ ਡਿਗਦੀਆਂ ਰਹਿੰਦੀਆਂ ਸਨ, ਅਤੇ ਇਹਨਾਂ ਦੀ ਲੰਮੀ, ਘਿਣਾਉਣੀ ਆਵਾਜ਼ ਤੋਂ ਓਦੇਸਾ ਦੇ ਵਸਨੀਕ ਚੰਗੀ ਤਰ੍ਹਾਂ ਜਾਣੂ ਸਨ। ਲਾਈਨ ਟੁੱਟ ਗਈ। ਲੋਕ ਮਕਾਨਾਂ ਦੀਆਂ ਪੱਥਰ ਦੀਆਂ ਕੰਧਾਂ ਓਹਲੇ ਲੁਕ ਗਏ।

ਪਰ ਸੁਰੰਗ ਨਾਲ ਕੋਈ ਧਮਾਕਾ ਨਹੀਂ ਹੋਇਆ। ਆਪਣੀ ਮਨਹੂਸ ਸੁਰ ਵਿਚ ਗਾਉਂਦੀ ਹੋਈ, ਉਹ ਕਿਧਰੇ ਲੋਪ ਹੋ ਗਈ। ਅੱਖ ਪਲਕਾਰੇ ਵਿਚ, "ਹੁਸਾਰ" ਖਾਲੀ ਖੋਖੇ ਵੱਲ ਸ਼ੂਟ ਵੱਟ ਗਿਆ। ਖੋਖੇ ਵਾਲਾ, ਜਿਹੜਾ ਹਰ ਕਿਸਮ ਦੇ ਖਤਰੇ ਦਾ ਆਦੀ ਹੋ ਗਿਆ ਸੀ, ਆਪਣੀ ਥਾਂ ਤੋਂ ਹਿਲ ਕੇ ਕਿਤੇ ਨਹੀਂ ਸੀ ਗਿਆ। ਖੁਸ਼ੀ ਖੁਸ਼ੀ ਸੋਡੇ ਦੀਆਂ ਚੁਸਕੀਆਂ ਲੈਂਦਿਆਂ, ਹੁਸਾਰ ਨੇ ਹੱਥ ਹਿਲਾ ਕੇ ਆਪਣੇ ਸਾਥੀਆਂ ਨੂੰ ਵੀ ਆ ਜਾਣ ਦਾ ਇਸ਼ਾਰਾ ਕੀਤਾ।

ਪਤਾ ਲੱਗਾ ਕਿ "ਹੁਸਾਰ" ਹਰ ਕਿਸਮ ਦੀ ਆਵਾਜ਼ ਦੀ ਨਕਲ ਕਰਨ ਦਾ ਉਸਤਾਦ ਸੀ। ਉਹ ਆਪਣੇ ਭਰਵੇਂ ਗੁਲਾਬੀ ਬੁਲ੍ਹਾਂ ਵਿਚੋਂ ਉੱਕਾ ਹੀ ਅਣਕਿਆਸੀਆਂ ਆਵਾਜ਼ਾਂ ਕਢਦਾ ਸੀ: ਸ਼ੂੰ ਕਰ ਕੇ ਜਾਂਦੇ ਗੋਲੇ ਦੀ ਆਵਾਜ਼, ਕੁੱਕੜੀ ਦੇ ਕੁੜ ਕੁੜ ਕਰਨ ਦੀ ਆਵਾਜ਼, ਤੇ ਆਰੇ ਦੇ ਚੀਕਣ ਦੀ ਆਵਾਜ਼, ਸੁਰੰਗ ਦੀ ਘੂੰ ਘੂੰ ਦੀ ਆਵਾਜ਼, ਬੁਲਬੁਲ ਦੇ ਗਾਉਣ ਦੀ ਆਵਾਜ਼, ਗਰਨੇਡ ਦੀ ਸ਼ੂਕਰ ਦੀ ਆਵਾਜ਼, ਕਤੂਰੇ ਦੇ ਭੌਂਕਣ ਦੀ ਆਵਾਜ਼ ਅਤੇ ਦੂਰ ਆਉਂਦੇ ਹਵਾਈ ਜਹਾਜ਼ ਦੀ ਗੂੰਜ ਦੀ ਆਵਾਜ਼। ਪਤਾ ਲੱਗਣ ਦੀ ਦੇਰ ਸੀ ਕਿ ਉਸ ਵਿਚ ਇਹ ਗੁਣ ਹੈ ਓਸੇ ਵੇਲੇ ਉਸ ਤੋਂ ਲਾਭ ਉਠਾਉਣਾ ਸ਼ੁਰੂ ਕਰ ਦਿੱਤਾ ਗਿਆ।

"ਹੁਸਾਰ" ਨੂੰ "ਝੰਡਾਬਰਦਾਰ ਜਹਾਜ਼ ਉੱਤੇ ਸਿਗਨਲ ਦੇਣ ਵਾਲਾ" ਲਾ ਦਿੱਤਾ ਗਿਆ। ਆਵਾਜ਼ਾਂ ਦੀ ਸੰਕੇਤਾਵਲੀ ਤਿਆਰ ਕਰ ਲਈ ਗਈ ਤੇ ਮਨਜ਼ੂਰੀ ਵਾਸਤੇ ਕਮਾਂਡਿੰਗ ਅਫਸਰ ਅੱਗੇ ਪੇਸ਼ ਕਰ ਦਿੱਤੀ ਗਈ। ਇਸ ਵਿਚ ਕੁੜ ਕੁੜ ਦਾ ਮਤਲਬ ਸੀ ਕਿ ਦੁਸ਼ਮਣ ਦਾ ਇਕ ਸੰਤਰੀ ਪਹਿਰਾ ਦੇ ਰਿਹਾ ਹੈ ਤੇ ਬਤਖ਼ ਦੀ ਕੈਂ ਕੈਂ ਦਾ ਮਤਲਬ ਸੀ ਦੋ ਸੰਤਰੀ। ਸੋਨਚਿੜੀ ਦੀ ਸੋਗਮਈ ਚੀਂ ਚੀਂ ਇਸ ਗੱਲ ਦਾ ਸੰਕੇਤ ਸੀ ਕਿ ਦੁਸ਼ਮਣ ਨੇ ਮਸ਼ੀਨਗੱਨ ਕੈਮਾਫਲਾਜ ਕਰ ਕੇ ਝਾੜੀਆਂ ਵਿਚ ਰੱਖੀ ਹੋਈ ਹੈ। ਝਿੜੀ ਵਿਚ ਜਾਂ ਉਡੀਕ ਵਿਚ ਖੜੀ ਕਿਸ਼ਤੀ ਦੇ ਨੇੜਿਓਂ, ਕਲਾਕਾਰ

ਵਾਂਗ ਨਕਲ ਕੀਤੇ, ਬੁਲਬੁਲ ਦੇ ਤਰੰਨਮ ਰੁਮਾਨੀਅਨ ਪਿਛਵਾੜੇ ਵਿਚ ਰਾਤ ਗੁਜ਼ਾਰਨ ਮਗਰੋਂ ਜਵਾਨਾਂ ਨੂੰ ਸਹੀ ਸਲਾਮਤ ਨਿਕਲ ਜਾਣ ਦਾ ਇਸ਼ਾਰਾ ਸੀ।

ਤਰਕਾਲਾਂ ਵੇਲੇ, ਜਦੋਂ ਜਾਸੂਸ ਬੀਤੀ ਰਾਤ ਦੇ ਖਤਰਨਾਕ ਧਾਵਿਆਂ ਮਗਰੋਂ ਆਰਾਮ ਕਰ ਰਹੇ ਹੁੰਦੇ ਸਨ, "ਹੁਸਾਰ" ਉਹਨਾਂ ਦਾ ਮਨੋਰੰਜਨ ਕਰ ਰਿਹਾ ਹੁੰਦਾ ਸੀ। ਉਹ ਆਪਣੀ ਝੁੱਗੀ ਦੇ ਅੰਦਰ ਪਰਾਲੀ ਦੇ ਢੇਰ ਉੱਤੇ ਲੱਤਾਂ ਬਾਹਾਂ ਪਸਾਰ ਕੇ ਪਏ ਰਹਿੰਦੇ ਅਤੇ ਉਹ ਆਪਣੇ ਸਿਰ ਪਿੱਛੇ ਬਾਹਾਂ ਦੇ ਕੇ ਵੱਖ ਵੱਖ ਤਰ੍ਹਾਂ ਦੀਆਂ ਆਵਾਜ਼ਾਂ ਕੱਢ ਕੇ ਵਿਖਾ ਰਿਹਾ ਹੁੰਦਾ ਸੀ।

ਹਨੇਰੀ ਝੁੱਗੀ ਵਿਚ ਜਿਥੇ ਪਰਾਲੀ ਦੀ ਸਵੱਛ ਤੇ ਮਿਠੀ ਮਹਿਕ ਆ ਰਹੀ ਸੀ, ਉਹ ਸੀਟੀਆਂ ਵਜਾਉਂਦਾ ਆਪਣੇ ਪਾਸਿਓਂ ਤੇ ਦੁਸ਼ਮਣ ਵਲੋਂ ਵਰ੍ਹਾਏ ਜਾਂਦੇ ਗੋਲਿਆਂ ਦੀਆਂ ਆਵਾਜ਼ਾਂ ਦੇ ਨਾਲ ਨਾਲ ਗੂੰਜਵੀਆਂ ਤੇ ਹੂਬਹੂ ਸਹੀ ਸੁਰਾਂ (ਓਦੇਸਾ ਦੇ ਚਾਰ ਚੁਫੇਰੇ ਇਕ ਸੁਰ-ਸੰਗੀਤ ਦੀ ਸਥਾਈ ਆਵਾਜ਼) ਅਤੇ ਅਮਨ ਦੇ, ਜਗਮਗਾਉਂਦੀਆਂ ਸੜਕਾਂ ਤੇ ਸੰਗੀਤ ਹਾਲਾਂ ਦੇ, ਖੂਬਸੂਰਤ ਚਿੱਟੀਆਂ ਫਰਾਕਾਂ ਦੇ, ਸੁਹਣੇ ਸਾਂਭੇ ਹੋਏ ਹਥਾਂ ਅਤੇ ਚਿਰੋਕਣੀਆਂ ਵਿਸਰੀਆਂ ਘਰੇਲੂ ਖੁਸ਼ੀਆਂ ਦੇ ਧੁੰਦਲੇ ਧੁੰਦਲੇ ਸੁਪਨੇ ਜਗਾ ਰਿਹਾ ਸੀ। ਜਹਾਜ਼ੀ ਚੁਪ ਕਰ ਕੇ ਸੁਣ ਰਹੇ ਸਨ। ਤੇ ਜਦੋਂ ਲਹਿਰ ਵਾਂਗ ਉਠਦੀ ਬਹਿੰਦੀ ਆਖਰੀ ਸੁਰ ਵਾਤਾਵਰਣ ਵਿਚ ਘੁਲ ਜਾਂਦੀ ਤਾਂ ਇਕ ਵਾਰ ਪ੍ਰਸੰਸਾਮਈ ਤੇ ਸਾਵਧਾਨ ਖਾਮੋਸ਼ੀ ਛਾ ਜਾਂਦੀ ਤੇ ਫੇਰ ਉਸ ਕਿਸਮ ਦੀ ਖਰਵੀ ਆਵਾਜ਼ ਵਿਚ ਜਿਸ ਤਰ੍ਹਾਂ ਦੀ ਕਈ ਵਾਰੀ ਜੰਗੀ ਜਹਾਜ਼ ਦੀ ਵੱਡੀ ਸਾਰੀ ਧੂੰਏਂ ਦੀ ਚਿਮਨੀ ਵਿਚੋਂ ਨਿਕਲਦੀ ਸੁਣਦੀ ਹੈ, ਇਕ ਦਿਓਕੱਦ ਜਹਾਜ਼ੀ ਤੋਪਚੀ ਦੇ ਬੁਲ੍ਹਾਂ ਵਿਚੋਂ ਨਿਕਲਦੀ।

"ਹੋਰ ਸੁਣਾ... ਬੜੀਆਂ ਵਧੀਆ ਆਵਾਜ਼ਾਂ ਕਢਦਾ ਏਂ।"

ਤੇ ਜਲ-ਸੈਨਿਕ ਪਰਾਲੀ ਉੱਤੇ ਲੰਮੇ ਪਏ ਰਹਿੰਦੇ ਅਤੇ ਜੰਗ ਬਾਰੇ, ਹੋਣੀ ਤੇ ਜਿੱਤ ਬਾਰੇ ਅਤੇ ਇਸ ਬਾਰੇ ਸੋਚਦੇ ਰਹਿੰਦੇ ਕਿ ਹੋਰ ਕੀ ਕੁਝ ਹੋਵੇਗਾ—ਯਕੀਨੀ ਤੌਰ ਤੇ ਇਹ ਹੋਵੇਗਾ! ਇਸ ਤਰ੍ਹਾਂ ਦੀ ਸੁਖ ਆਰਾਮ ਤੇ ਸੁਪਨਿਆਂ ਭਰੀ ਜ਼ਿੰਦਗੀ ਹੋਵੇਗੀ ਜਿਸ ਤਰ੍ਹਾਂ ਦੀ ਇਸ ਗੀਤ ਨੇ ਬਖ਼ਸ਼ੀ ਸੀ। ਓਧਰ ਉਹਨਾਂ ਦੀ ਝੁੱਗੀ ਦੇ ਬਾਹਰ ਉਹਨਾਂ ਲੋਕਾਂ ਉਤੇ ਗੋਲਿਆਂ ਦਾ ਮੀਂਹ ਵਰ੍ਹ ਰਿਹਾ ਹੁੰਦਾ ਜਿਹੜੇ ਸਾਡੀ ਅਮਨ ਭਰੀ ਜ਼ਿੰਦਗੀ ਲਈ ਲੜਾਈ ਵਿਚ ਝੋਕ ਦਿੱਤੇ ਗਏ ਸਨ।

ਰੁਮਾਨੀਅਨਾਂ ਦੇ ਪਿਛਵਾੜੇ ਵਿਚ ਆਪਣੇ ਅਗਲੇ ਧਾਵੇ ਸਮੇਂ, "ਹੁਸਾਰ" ਸਰਕੜੇ ਵਿਚ ਆਪਣੀ ਕਿਸ਼ਤੀ ਦੇ ਨਾਲ ਪਿੱਛੇ ਹੀ ਅਟਕ ਗਿਆ ਤਾਂ ਜੋ ਭਜ ਕੇ ਆਪਣੀਆਂ ਸਫਾਂ ਵਿਚ ਪਹੁੰਚਣ ਦੇ ਇਕੋ ਇਕ ਸਾਧਨ ਦੀ ਰਾਖੀ ਕਰ ਸਕੇ ਤੇ ਆਪਣੇ ਸਿਗਨਲਾਂ ਨਾਲ ਆਪਣੇ ਸਾਥੀਆਂ ਨੂੰ ਚੌਕਸ ਕਰ ਸਕੇ ਤੇ ਆਦੇਸ਼ ਦੇ ਸਕੇ। ਰਾਤ ਭਰ ਉਹਨਾਂ ਪਿਛਵਾੜੇ ਦੁਸ਼ਮਣ ਨੂੰ ਭਾਜੜ ਪਾਈ ਰੱਖੀ ਸੀ। ਜਾਸੂਸਾਂ ਨੇ ਦੋ ਮਸ਼ੀਨਗੱਨਾਂ ਚੁੱਪ ਕਰਾ ਦਿੱਤੀਆਂ ਸਨ ਤੇ ਇਕ ਝੁੱਗੀ ਉੱਡਾ ਦਿੱਤੀ ਸੀ ਜਿਸ ਵਿਚ

ਰੁਮਾਨੀਅਨਾਂ ਦਾ ਹੈਡ-ਕੁਆਟਰ ਸੀ। ਅਤੇ ਵੱਡੇ ਤੜਕੇ ਉਹ ਕਿਸ਼ਤੀ ਵੱਲ, ਸਰਕੜੇ ਦੀ ਓਟ ਵੱਲ ਵਾਪਸ ਮੁੜ ਪਏ ਸਨ। ਉਹਨਾਂ ਦੇ ਦੋ ਸਾਥੀ ਮਾਰੇ ਗਏ ਸਨ ਅਤੇ ਇਕ ਨੂੰ ਉਹ ਚੁੱਕੀ ਲਈ ਆਉਂਦੇ ਸਨ ਜਿਸ ਨੂੰ ਧਮਾਕੇ ਵਾਲਾ ਗੋਲਾ ਲੱਗਣ ਨਾਲ ਚਿੱਤੜਾਂ ਉੱਤੇ ਜ਼ਖ਼ਮ ਹੋ ਗਿਆ ਸੀ। ਸਰਕੜੇ ਵਿਚ ਉਹ ਆਰਾਮ ਕਰਨ ਲੱਗ ਪਏ ਅਤੇ ਰਾਤ ਦੀਆਂ ਆਵਾਜ਼ਾਂ ਸੁਣਨ ਲੱਗੇ ਤਾਂ ਜੋ ਉਹਨਾਂ ਨੂੰ ਇਹ ਪਤਾ ਲੱਗ ਜਾਏ ਕਿ ਕਿਸ਼ਤੀ ਕਿਹੜੀ ਥਾਂ ਉਡੀਕ ਵਿਚ ਹੈ।

ਇਕ ਬੁਲਬੁਲ ਗਾ ਰਹੀ ਸੀ। ਸੀਟੀਆਂ ਵਜਾਉਂਦੀ ਸੀ ਤੇ ਚਹਿਕਦੀ ਸੀ ਪਰ ਉਹਦੀ ਆਵਾਜ਼ ਉੱਖੜ ਉੱਖੜ ਜਾਂਦੀ ਸੀ ਤੇ ਵਿਚ ਵਿਚ ਉਹ ਖਾਮੋਸ਼ ਹੋ ਜਾਂਦੀ ਸੀ। ਇਸ ਤੋਂ ਬਾਦ ਜਦੋਂ ਉਸ ਨੇ ਫੇਰ ਗਾਉਣਾ ਸ਼ੁਰੂ ਕੀਤਾ ਤਾਂ ਉਸ ਦੀ ਆਵਾਜ਼ ਵਿਚ ਐਸੀ ਮਾਯੂਸੀ ਤੇ ਤੌਖ਼ਲਾ ਸੀ ਕਿ ਜਲ-ਸੈਨਿਕ ਆਪਣੇ ਸਾਥੀ ਨੂੰ ਕਿਸੇ ਦੀ ਨਿਗਰਾਨੀ ਹੇਠ ਛੱਡ ਕੇ, ਆਵਾਜ਼ ਦੀ ਸੇਧ ਵੱਲ ਭੱਜ ਉਠੇ।

"ਹੁਸਾਰ" ਕਿਸ਼ਤੀ ਵਿਚ ਪਿੱਠ ਦੇ ਭਾਰ ਚੁਫਾਲ ਪਿਆ ਸੀ। ਹਨੇਰੇ ਵਿਚ ਉਸ ਦਾ ਚਿਹਰਾ ਨਜ਼ਰ ਨਹੀਂ ਸੀ ਆਉਂਦਾ, ਪਰ ਉਹਦੀ ਛਾਤੀ ਵਿਚੋਂ ਲਹੂ ਰਿਸ ਰਿਹਾ ਸੀ। ਉਸ ਦੀ ਟਾਮੀ-ਗੱਨ ਉਹਦੇ ਹੱਥੋਂ ਡਿਗ ਪਈ ਹੋਈ ਸੀ। ਕਾਰਤੂਸਾਂ ਦੀ ਪੇਟੀ ਖਾਲੀ ਹੋ ਗਈ ਸੀ। ਸਰਕੜੇ ਵਿਚ, ਇਹਨਾਂ ਜਾਸੂਸਾਂ ਨੂੰ ਰੁਮਾਨੀਅਨ ਸੈਨਿਕਾਂ ਦੀਆਂ ਲਾਸ਼ਾਂ ਨਾਲ ਠੇਡੇ ਲੱਗੇ ਸਨ ਜਿਨ੍ਹਾਂ ਨੂੰ ਇਸ ਕਿਸ਼ਤੀ ਦਾ ਪਤਾ ਲੱਗ ਗਿਆ ਹੋਵੇਗਾ ਅਤੇ ਇਥੇ ਅਸਾਵੀਂ ਲੜਾਈ ਲੜੀ ਗਈ ਸੀ।

"ਹੁਸਾਰ" ਨੇ ਆਪਣੇ ਆਸ ਪਾਸ ਕਿਸੇ ਦੀ ਆਵਾਜ਼ ਨਹੀਂ ਪਛਾਣੀ। ਉਹ ਪਿਠ ਪਰਨੇ ਅਹਿਲ ਪਿਆ ਸੀ ਤੇ ਉਸ ਨੂੰ ਉਖੜਵਾਂ ਤੇ ਔਖਾ ਸਾਹ ਆ ਰਿਹਾ ਸੀ। ਉਸ ਨੇ ਫੇਰ ਹਿੰਮਤ ਜੁਟਾ ਕੇ, ਆਪਣੇ ਠੰਡੇ ਤੇ ਆਕੜਦੇ ਜਾਂਦੇ ਬੁਲ੍ਹਾਂ ਵਿਚੋਂ ਇਕ ਹਲਕੀ ਜਿਹੀ ਸੀਟੀ ਵਜਾਈ। ਉਹ ਨਾ ਵੇਖ ਰਿਹਾ ਸੀ ਤੇ ਨਾ ਹੀ ਉਹਨੂੰ ਪਤਾ ਸੀ ਕਿ ਜਿਹੜੇ ਬੰਦਿਆਂ ਨੂੰ ਉਹ ਬਚਾਓ ਦੇ ਸਿਗ਼ਨਲ ਦੇ ਰਿਹਾ ਸੀ ਉਹ ਸਹੀ ਸਲਾਮਤ ਕਿਸ਼ਤੀ ਵਿਚ ਆ ਪਹੁੰਚੇ ਸਨ। ਇਸ ਲਈ ਉਹ ਸੀਟੀਆਂ ਵਜਾਈ ਜਾ ਰਿਹਾ ਸੀ। ਉਸ ਨੇ ਸੀਟੀਆਂ ਵਜਾਉਣੀਆਂ ਓਦੋਂ ਵੀ ਬੰਦ ਨਹੀਂ ਕੀਤੀਆਂ ਜਦੋਂ ਉਹ ਸਾਰੇ ਜਣੇ ਕਿਸ਼ਤੀ ਵਿਚ ਬਹਿ ਗਏ ਸਨ ਅਤੇ ਮਲਕੜੇ ਜਿਹੇ ਚੱਪੂ ਚੜ੍ਹਾ ਕੇ, ਹਨੇਰੇ ਤੇ ਖਾਮੋਸ਼ ਸਾਗਰ ਵਿਚ ਕਿਸ਼ਤੀ ਚਲਾ ਰਹੇ ਸਨ।

ਸਮੁੰਦਰ ਦੇ ਉਪਰ ਬੁਲਬੁਲ ਦੇ ਚਹਿਕਣ ਦੀ ਆਵਾਜ਼ ਸੁਣ ਰਹੀ ਸੀ ਜਿਹੜਾ ਜੰਗਲਾਂ ਬੇਲਿਆਂ ਦਾ ਪੰਛੀ ਹੈ। ਕਿਸ਼ਤੀ ਵਿਚ ਖਾਮੋਸ਼ੀ ਛਾਈ ਹੋਈ ਸੀ ਜਿਹੜੀ ਕਿਸੇ ਕਿਸੇ ਵੇਲੇ ਉੱਚੇ ਲੰਮੇ ਜਹਾਜ਼ੀ ਦੇ ਉੱਚੀ ਉੱਚੀ ਤੇ ਲੰਮੇ ਲੰਮੇ ਹੌਕਿਆਂ ਨਾਲ ਟੁਟਦੀ ਸੀ ਜਿਹੜਾ "ਹੁਸਾਰ" ਦੇ ਨਾਲ ਲੰਮਾ ਪਿਆ ਹੋਇਆ ਸੀ।

ਰੁੱਕ ਰੁਕ ਕੇ, ਔਖੇ ਔਖੇ ਸਾਹ ਲੈਂਦਾ ਹੋਇਆ ਵੀ "ਹੁਸਾਰ" ਸੀਟੀਆਂ

ਵਜਾਈ ਜਾ ਰਿਹਾ ਸੀ, ਅਤੇ ਜਦੋਂ ਸਮੁੰਦਰ ਉੱਤੇ ਅਸਮਾਨ ਦਾ ਰੰਗ ਗੁਲਾਬੀ ਹੋ ਗਿਆ ਤਾਂ ਬੁਲਬੁਲ ਦਾ ਚਹਿਕਣਾ ਇਸ ਸੁਰੀਲੇ ਗੀਤ ਵਿਚ ਬਦਲ ਗਿਆ।

ਉਸ ਜਿਸਮ ਵਾਂਗ ਜਿਸ ਵਿਚੋਂ ਇਹ ਨਿਕਲਦੀ ਸੀ ਟੁੱਟੀ ਟੁੱਟੀ ਤੇ ਲੀਰ ਲੀਰ ਇਹ ਸੁਰੀਲੀ ਆਵਾਜ਼ ਪੀਲੇਂ ਪੈ ਗਏ ਸਮੁੰਦਰ ਉੱਤੇ ਥਿਰਕ ਰਹੀ ਸੀ ਤੇ ਇਸ ਨੂੰ ਸੁਣਦੇ ਜਲ-ਸੈਨਿਕ ਤੇਜ਼ ਤੇਜ਼, ਤੇ ਅੰਨ੍ਹੇ ਵਾਹ ਚੱਪੂ ਮਾਰਦੇ ਜਾ ਰਹੇ ਸਨ।

# ਅਲੇਕਸੇਈ ਤਾਲਸਤਾਏ

ਅਲੇਕਸੇਈ ਤਾਲਸਤਾਏ (1883–1945) ਨੇ ਵੋਲਗਾ ਦਰਿਆ ਕੰਢੇ ਸਮਾਰਾ ਨੇੜੇ (ਅਜਕਲ੍ਹ ਕੂਈਬੀਸ਼ੇਵ) ਵਾਕਿਆ ਇਕ ਛੋਟੇ ਜਿਹੇ ਕਸਬੇ ਵਿਚ ਜਨਮ ਲਿਆ।

ਪਹਿਲੀ ਸੰਸਾਰ ਜੰਗ ਸਮੇਂ ਮੁਹਾਜ਼ 'ਤੇ ਪਤਰਪ੍ਰੇਰਕ ਵਜੋਂ ਕੰਮ ਕੀਤਾ। ਓਦੋਂ ਲੇਖਕ ਨੇ ਅਕਤੂਬਰ ਇਨਕਲਾਬ ਨੂੰ ਨਾ ਸਮਝ ਤੇ ਨਾ ਹੀ ਪ੍ਰਵਾਨ ਕਰ ਸਕਿਆ। ਤੇ ਜਿਉਂ ਹੀ ਉਹਨੂੰ ਇਨਕਲਾਬ ਦੀ ਮਹਾਨਤਾ ਤੇ ਨਿਆਂਸ਼ੀਲਤਾ ਦਾ ਅਹਿਸਾਸ ਹੋ ਗਿਆ, ਆਪਣੇ ਹੁਨਰ ਨੂੰ ਨਵੀਂ ਹਕੀਕਤ ਦੇ ਚਿਤਰਣ ਤੇ ਉਹਦੀ ਪੱਕੀ ਸਥਾਪਤੀ ਦੇ ਲੇਖੇ ਲਾ ਦਿੱਤਾ। ਤਿੱਕੜੀ-ਰਚਨਾ "ਕਰੜੀ ਪ੍ਰੀਖਿਆ" ਤੇ ਇਤਿਹਾਸਕ ਨਾਵਲ "ਪਿਓਤਰ ਮਹਾਨ" ਸੋਵੀਅਤ ਸਾਹਿਤ ਦੇ ਕਲਾਸਿਕ, ਅਕਾਦਮੀਸ਼ਨ ਅਲੇਕਸੇਈ ਤਾਲਸਤਾਏ ਦੀ ਕਲਮ ਵਿਚੋਂ ਹੀ ਨਿਕਲੇ ਹਨ, ਜਿਹੜੇ ਦੁਨੀਆ ਦੀਆਂ ਕਈ ਭਾਸ਼ਾਵਾਂ ਵਿਚ ਉਲਥਾਏ ਗਏ ਹਨ। ਇਸ ਤੋਂ ਇਲਾਵਾ ਕੁਝ ਛੋਟੇ ਨਾਵਲ, ਕਹਾਣੀਆਂ ਤੇ ਨਾਟਕ ਵੀ ਇਸੇ ਲੇਖਕ ਦੀ ਦੇਣ ਹਨ। ਕਹਾਣੀ "ਰੂਸੀ ਚਰਿੱਤਰ" ਫਾਸ਼ਿਜ਼ਮ ਵਿਰੁਧ ਜਦੋਜਹਿਦ ਦੇ ਸਾਲਾਂ ਦੌਰਾਨ ਲਿਖੀ ਗਈ ਜੰਗ ਬਾਰੇ ਕਹਾਣੀ-ਮਾਲਾ "ਇਵਾਨ ਸੂਦਾਰੇਵ ਦੀਆਂ ਬਾਤਾਂ" ਵਿਚੋਂ ਲਈ ਗਈ ਹੈ।

# ਰੂਸੀ ਚਰਿੱਤਰ

ਰੂਸੀ ਚਰਿੱਤਰ! ਇਕ ਐਸੀ ਕਹਾਣੀ ਵਾਸਤੇ ਜਿਹੜੀ ਬਹੁਤੀ ਲੰਮੀ ਨਹੀਂ, ਇਹ ਕੁਝ ਜ਼ਿਆਦਾ ਹੀ ਮਹੱਤਵਪੂਰਨ ਸਿਰਲੇਖ ਹੈ। ਪਰ ਕੀ ਕੀਤਾ ਜਾਏ, ਮੈਂ ਤੁਹਾਡੇ ਨਾਲ ਰੂਸੀ ਚਰਿੱਤਰ ਬਾਰੇ ਹੀ ਗੱਲ ਕਰਨਾ ਚਾਹੁੰਦਾ ਹਾਂ।

ਰੂਸੀ ਚਰਿੱਤਰ! ਜੇ ਉਲੀਕਿਆ ਜਾ ਸਕਦਾ ਹੋਵੇ ਤਾਂ... ਉਸ ਦੀ ਬਹਾਦਰੀ ਦੇ ਕਾਰਨਾਮਿਆਂ ਬਾਰੇ ਬਹੁਤ ਕੁਝ ਆਖਿਆ ਜਾ ਸਕਦਾ ਹੈ। ਪਰ ਇਹ ਕਾਰਨਾਮੇ ਏਨੇ ਬਹੁਤੇ ਹਨ ਕਿ ਇਹ ਫੈਸਲਾ ਕਰਨਾ ਮੁਸ਼ਕਲ ਹੈ: ਕਿਹੜੇ ਦੱਸੇ ਜਾਣ ਤੇ ਕਿਹੜੇ ਨਾ ਦੱਸੇ ਜਾਣ? ਪਰ ਖੁਸ਼ਕਿਸਮਤੀ ਨਾਲ ਮੇਰਾ ਇਕ ਦੋਸਤ ਆਪਣੀ ਜ਼ਿੰਦਗੀ ਦੀ ਇਕ ਕਹਾਣੀ ਲੈ ਕੇ ਮੇਰੀ ਮਦਦ ਲਈ ਆ ਬਹੁੜਿਆ। ਉਹ ਫਾਸ਼ਿਸਟਾਂ ਨਾਲ ਕਿਵੇਂ ਲੜਿਆ, ਮੈਂ ਤੁਹਾਨੂੰ ਇਸ ਬਾਰੇ ਨਹੀਂ ਕੁੱਝ ਦੱਸਣਾ ਭਾਵੇਂ ਉਹ ਸੁਨਹਿਰੀ ਤਾਰਾ ਵੀ ਲਾਉਂਦਾ ਹੈ ਤੇ ਉਸ ਦੀ ਛਾਤੀ ਮੈਡਲਾਂ ਨਾਲ ਵੀ ਭਰੀ ਹੁੰਦੀ ਹੈ। ਉਹ ਇਕ ਸਿੱਧਾ ਸਾਦਾ, ਖਾਮੋਸ਼ ਜਿਹਾ ਸਾਧਾਰਨ ਆਦਮੀ ਹੈ, ਸਾਰਾਤੋਵ ਇਲਾਕੇ ਵਿਚ ਵੋਲਗਾ ਦੇ ਕੰਢੇ ਇਕ ਪਿੰਡ ਦੇ ਸਾਂਝੇ ਫਾਰਮ ਦਾ ਕਿਸਾਨ। ਪਰ ਉਹ ਆਪਣੇ ਤਕੜੇ ਜੁੱਸੇ ਤੇ ਸੁਹਣੀ ਸ਼ਕਲ ਸੂਰਤ ਸਦਕਾ ਦੂਜੇ ਲੋਕਾਂ ਵਿਚ ਬਹੁਤ ਨਿਖੜਵਾਂ ਦਿਸਦਾ ਸੀ। ਜਦੋਂ ਉਹ ਆਪਣੇ ਟੈਂਕ—ਲੜਾਈ ਦੇ ਅਸਲੀ ਦੇਵਤੇ—ਦੀ ਬੁਰਜੀ ਜਿਹੀ ਦੇ ਝਰੋਖੇ ਵਿਚੋਂ ਬਾਹਰ ਨਿਕਲਦਾ ਤਾਂ ਨਜ਼ਰਾਂ ਬਦੋਬਦੀ ਉਹਦੇ ਵੱਲ ਖਿਚੀਆਂ ਜਾਂਦੀਆਂ ਸਨ। ਉਹ ਜ਼ਮੀਨ ਉਤੇ ਛਾਲ ਮਾਰਦਾ, ਆਪਣਾ ਟੋਪ ਲਾਹ ਲੈਂਦਾ, ਮੁੜ੍ਹਕੇ ਨਾਲ ਗੜੁਚ ਹੋਏ ਆਪਣੇ ਸੰਘਣੇ ਵਾਲਾਂ ਵਿਚ ਹੱਥ ਫੇਰਦਾ, ਕਿਸੇ ਪਾਟੇ ਪੁਰਾਣੇ ਕਪੜੇ ਨਾਲ ਆਪਣਾ ਲਿਬੜਿਆ ਮੂੰਹ ਪੂੰਝਦਾ ਤੇ ਫੇਰ ਇਸ ਯਕੀਨ ਦੀ ਖੁਸ਼ੀ ਵਿਚ ਆ ਕੇ ਹੱਸ ਪੈਂਦਾ ਕਿ ਉਹ ਅਜੇ ਜਿਉਂਦਾ ਹੈ।

ਜਦੋਂ ਆਦਮੀ ਲੜਾਈ ਦੇ ਮੈਦਾਨ ਵਿਚ ਹੁੰਦਾ ਹੈ ਤੇ ਮੌਤ ਹਰ ਵੇਲੇ ਉਹਦੇ ਸਾਮ੍ਹਣੇ ਹੁੰਦੀ ਹੈ ਤਾਂ ਉਹ ਆਪਣੇ ਸਾਧਾਰਨ ਆਪੇ ਤੋਂ ਉਪਰ ਉਠ ਜਾਂਦਾ ਹੈ। ਹਰ ਕਿਸਮ ਦੀ ਊਲ-ਜਲੂਲ ਚੀਜ਼ ਇਉਂ ਝੜ ਜਾਂਦੀ ਹੈ ਜਿਵੇਂ ਧੁਪ ਨਾਲ ਝੁਲਸੀ ਚਮੜੀ ਝੜ ਜਾਂਦੀ ਹੈ, ਅਤੇ ਸਿਰਫ ਗਿਰੀ, ਅਸਲ ਮਨੁਖ, ਬਾਕੀ ਰਹਿ ਜਾਂਦੀ ਹੈ। ਇਸ

ਵਿਚ ਕੋਈ ਸ਼ੱਕ ਨਹੀਂ ਕਿ ਕਈਆਂ ਵਿਚਲੀ ਇਹ ਗਿਰੀ ਬਹੁਤੀ ਸਖ਼ਤ ਹੁੰਦੀ ਹੈ ਤੇ ਕਈਆਂ ਵਿਚਲੀ ਘਟ ਸਖ਼ਤ, ਪਰ ਜਿਨ੍ਹਾਂ ਵਿਚ ਕੁਝ ਖ਼ਰਾਬੀਆਂ ਵੀ ਹੁੰਦੀਆਂ ਹਨ ਉਹ ਵੀ ਬੜੀ ਸਖ਼ਤ ਕੋਸ਼ਿਸ਼ ਕਰਦੇ ਹਨ ਕਿਉਂਕਿ ਹਰ ਕੋਈ ਇਕ ਚੰਗਾ ਤੇ ਵਫ਼ਾਦਾਰ ਸਾਥੀ ਬਣਨਾ ਚਾਹੁੰਦਾ ਹੈ। ਪਰ ਮੇਰਾ ਦੋਸਤ, ਯੇਗੋਰ ਦਰੀਓਮੋਵ, ਜੰਗ ਤੋਂ ਪਹਿਲਾਂ ਵੀ ਆਪਣੇ ਵਰਤ-ਵਰਤਾਓ ਵਿਚ ਸਖ਼ਤ ਬੰਦਾ ਸੀ। ਉਹ ਆਪਣੀ ਮਾਂ, ਮਾਰੀਆ ਪੋਲੀਕਾਰਪੋਵਨਾ ਅਤੇ ਆਪਣੇ ਪਿਓ, ਯੇਗੋਰ ਯੇਗੋਰੋਵਿਚ ਦੀ ਬਹੁਤ ਇਜ਼ਤ ਕਰਦਾ ਸੀ। "ਮੇਰਾ ਪਿਓ ਸੰਜੀਦਾ ਆਦਮੀ ਹੈ। ਪਹਿਲੀ ਗੱਲ, ਉਹ ਬੜਾ ਅਣਖੀ ਹੈ। ਉਹ ਕਹਿੰਦਾ ਹੈ, 'ਤੂੰ ਪੁਤਰਾ ਦੁਨੀਆ ਵਿਚ ਬਹੁਤ ਕੁਝ ਵੇਖੇਂਗਾ, ਤੇ ਬਦੇਸ ਵੀ ਜਾਏਂਗਾ, ਪਰ ਹਮੇਸ਼ਾ ਇਕ ਗੱਲ ਧਿਆਨ ਵਿਚ ਰੱਖੀਂ ਕਿ ਰੂਸੀ ਹੋਣ ਦਾ ਫ਼ਖ਼ਰ ਕਰੀਂ।'"

ਵੋਲਗਾ ਕੰਢੇ ਓਸੇ ਹੀ ਪਿੰਡ ਵਿਚ ਯੇਗੋਰ ਦੀ ਮੰਗੇਤਰ ਸੀ। ਸਾਡੇ ਗਭਰੂ ਆਪਣੀਆਂ ਮੰਗੇਤਰਾਂ ਤੇ ਆਪਣੀਆਂ ਬੀਵੀਆਂ ਦੀਆਂ ਬਹੁਤ ਗੱਲਾਂ ਕਰਦੇ ਰਹਿੰਦੇ ਹਨ, ਖਾਸ ਕਰਕੇ ਜਦੋਂ ਮੁਹਾਜ਼ ਉੱਤੇ ਠੰਡ-ਠਰ੍ਹੰਮਾ ਹੁੰਦਾ ਹੈ ਅਤੇ ਪਾਲਾ ਹੁੰਦਾ ਹੈ ਅਤੇ ਰੋਟੀ-ਪਾਣੀ ਤੋਂ ਵਿਹਲੇ ਹੋ ਕੇ ਉਹ ਛੱਤੇ ਹੋਏ ਮੋਰਚਿਆਂ ਵਿਚ ਅੱਗ ਦੁਆਲੇ ਬੈਠੇ ਹੁੰਦੇ ਹਨ। ਕਈ ਵਾਰੀ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਕਿ ਬੰਦਾ ਕੰਨ ਵਲ੍ਹੇਟ ਕੇ ਸੁਣਦਾ ਰਹਿੰਦਾ ਹੈ। ਮਿਸਾਲ ਵਾਸਤੇ, ਕੋਈ ਗੱਲ ਸ਼ੁਰੂ ਕਰਦਾ ਹੈ: "ਪਿਆਰ ਕੀ ਹੁੰਦੈ ?" ਇਕ ਬੋਲਦਾ ਹੈ: "ਪਿਆਰ ਦੀ ਬੁਨਿਆਦ ਸਤਿਕਾਰ ਹੁੰਦਾ ਏ।" ਤੇ ਦੂਜਾ ਆਖੇਗਾ: "ਏਹੋ ਜਿਹੀ ਕੋਈ ਗੱਲ ਨਹੀਂ। ਪਿਆਰ — ਇਹ ਤਾਂ ਆਦਤ ਹੁੰਦੀ ਏ। ਬੰਦਾ ਸਿਰਫ ਆਪਣੀ ਬੀਵੀ ਨੂੰ ਹੀ ਪਿਆਰ ਨਹੀਂ ਕਰਦਾ, ਮਾਂ ਪਿਓ ਨੂੰ ਵੀ ਪਿਆਰ ਕਰਦਾ ਏ, ਜਾਨਵਰਾਂ ਨੂੰ ਵੀ ਪਿਆਰ ਕਰਦਾ ਏ।" "ਹੂੰ, ਬੇਸਿਰ ਪੈਰ ਗੱਲਾਂ!" ਤੀਜਾ ਕਹਿੰਦਾ ਹੈ। "ਜਦੋਂ ਪਿਆਰ ਹੋ ਜਾਏ ਤਾਂ ਬੰਦਾ ਅੰਦਰੋਂ ਝੁਣਿਆ ਜਾਂਦਾ ਹੈ। ਇਉਂ ਤੁਰਿਆ ਫਿਰਦਾ ਹੈ ਜਿਵੇਂ ਸ਼ਰਾਬੀ ਹੋਵੇ।" ਤੇ ਘੰਟਾ ਘੰਟਾ, ਦੋ ਦੋ ਘੰਟੇ ਇਸ ਤਰ੍ਹਾਂ ਗੱਲੀਂ ਲੱਗੇ ਰਹਿੰਦੇ ਹਨ ਜਿਨੀਂ ਦੇਰ ਤੱਕ ਸਾਰਜੈਂਟ-ਮੇਜਰ ਆਪਣੀ ਰੋਹਬਦਾਰ ਆਵਾਜ਼ ਨਾਲ ਗੱਲ ਦਾ ਸਿਰਾ ਨਹੀਂ ਜੀ ਫੜ ਲੈਂਦਾ।

ਯੇਗੋਰ ਦਰੀਓਮੋਵ ਇਸ ਤਰ੍ਹਾਂ ਦੀਆਂ ਬਹਿਸਾਂ ਤੋਂ ਸ਼ਰਮਾਉਂਦਾ ਸੀ ਇਸ ਲਈ ਉਹਨੇ ਆਪਣੀ ਮੰਗੇਤਰ ਬਾਰੇ ਮੇਰੇ ਨਾਲ ਸਿਰਫ ਇਸ਼ਾਰੇ ਮਾਤਰ ਹੀ ਗਲ ਕੀਤੀ ਸੀ। ਉਸ ਨੇ ਮੈਨੂੰ ਦੱਸਿਆ ਕਿ ਉਹ ਬਹੁਤ ਹੀ ਪਿਆਰੀ ਤੇ ਨੇਕ ਕੁੜੀ ਸੀ ਅਤੇ ਜੇ ਉਸ ਨੇ ਆਖਿਆ ਸੀ ਕਿ ਉਹ ਉਸ ਨੂੰ ਉਡੀਕੇਗੀ ਤਾਂ ਇਸ ਦਾ ਮਤਲਬ ਸੀ ਕਿ ਉਹ ਉਡੀਕੇਗੀ ਭਾਵੇਂ ਯੇਗੋਰ ਦਰੀਓਮੋਵ ਇਕੋ ਲੱਤ ਲੈ ਕੇ ਹੀ ਵਾਪਸ ਮੁੜੇ ...

ਆਪਣੇ ਲੜਾਈ ਦੇ ਕਾਰਨਾਮਿਆਂ ਬਾਰੇ ਵੀ ਬਹੁਤੀਆਂ ਗੱਲਾਂ ਕਰਨਾ ਉਸ ਨੂੰ

ਚੰਗਾ ਨਹੀਂ ਸੀ ਲੱਗਦਾ। "ਮੈਂ ਨਹੀਂ ਇਹਨਾਂ ਗੱਲਾਂ ਦਾ ਚੇਤਾ ਕਰਨਾ ਚਾਹੁੰਦਾ," ਉਹ ਤਿਊੜੀ ਚਾੜ੍ਹ ਕੇ ਆਖਦਾ ਤੇ ਸਿਗਰਟ ਦਾ ਲੰਮਾ ਸਾਰਾ ਘੁਟ ਭਰਦਾ। ਅਸੀਂ ਲੜਾਈ ਵਿਚ ਉਸ ਦੇ ਟੈਂਕ ਦੇ ਕਾਰਨਾਮਿਆਂ ਦੀਆਂ ਗੱਲਾਂ ਅਮਲੇ ਕੋਲੋਂ ਸੁਣੀਆਂ ਸਨ। ਡਰਾਈਵਰ ਚੂਵੀਲੀਓਵ ਨੇ ਇਕ ਖਾਸ ਤੌਰ ਤੇ ਟੁੰਬਵੀਂ ਕਹਾਣੀ ਸੁਣਾਈ ਸੀ।

"...ਅਸੀਂ ਅਜੇ ਪਿੱਛੇ ਮੁੜੇ ਹੀ ਸਾਂ ਕਿ ਮੈਂ ਵੇਖਿਆ, ਪਹਾੜੀ ਤੋਂ ਹੇਠਾਂ ਉੱਤਰ ਰਿਹਾ ਸੀ... ਮੈਂ ਚਿੱਲਾਇਆ, 'ਕਾਮਰੇਡ ਲੈਫਟੀਨੈਂਟ, ਟਾਈਗਰ!' 'ਵਧ ਚਲ ਅਗੇ!' ਉਸ ਨੇ ਕੜਕਵਾਂ ਜਵਾਬ ਦਿੱਤਾ। ਮੈਂ ਫਰ ਦੇ ਰੁੱਖਾਂ ਵਿਚੋਂ ਸਜੇ ਖੱਬੇ ਹੁੰਦਾ, ਜੋ ਕੁਝ ਵੀ ਸੀ ਉਸ ਦੀ ਆੜ ਲੈਂਦਾ ਅਗਾਂਹ ਵਧ ਗਿਆ। ਟਾਈਗਰ ਦੀ ਨਾਲੀ ਇਉਂ ਟੋਹਣ ਲੱਗਾ ਜਿਵੇਂ ਕੋਈ ਅੰਨ੍ਹਾ ਟੋਹਦਾ ਹੈ, ਫੇਰ ਗੋਲਾ ਦਾਗਿਆ ਪਰ ਨਿਸ਼ਾਨੇ ਉਤੇ ਨਾ ਬੈਠਾ। ਪਰ ਕਾਮਰੇਡ ਲੈਫਟੀਨੈਂਟ ਨੇ ਉਸ ਦੀ ਵੱਖੀ ਵਿਚ ਮਾਰੀ —ਕੈਸੀ ਚੋਟ ਸੀ! ਫੇਰ ਉਸ ਨੇ ਝਰੋਖੇ ਵਾਲੀ ਬੁਰਜੀ ਉੱਤੇ ਇਕ ਗੋਲਾ ਦਾਗਿਆ ਤੇ ਉਸ ਦੀ ਸੁੰਡ ਟੁਟ ਗਈ। ਤੇ ਤੀਜਾ ਗੋਲਾ ਲੱਗਣ ਨਾਲ ਹਰ ਝੀਤ ਵਿਚੋਂ ਧੂਆਂ ਨਿਕਲਣ ਲੱਗ ਪਿਆ ਤੇ ਫੇਰ ਤਿੰਨ ਤਿੰਨ ਸੌ ਫੁਟ ਉੱਚੀਆਂ ਲਾਟਾਂ ਉਠ ਪਈਆਂ। ਬਚਾਓ ਵਾਲੇ ਝਰੋਖੇ ਵਿਚੋਂ ਅਮਲਾ ਬਾਹਰ ਆ ਗਿਆ ਤੇ ਇਵਾਨ ਲਾਪਸ਼ਿਨ ਨੇ ਆਪਣੀ ਮਸ਼ੀਨਗੱਨ ਨਾਲ ਸਾਰਿਆਂ ਦੇ ਆਹੂ ਲਾਹ ਸੁੱਟੇ।... ਖੈਰ, ਇਸ ਨਾਲ ਸਾਡੇ ਵਾਸਤੇ ਰਾਹ ਸਾਫ ਹੋ ਗਿਆ ਤੇ ਪੰਜਾਂ ਮਿੰਟਾਂ ਵਿਚ ਅਸੀਂ ਪਿੰਡ ਵਿਚ ਆ ਵੜੇ। ਕੇਡਾ ਸਵਾਦ ਆਇਆ! ਨਾਜ਼ੀਆਂ ਨੂੰ ਹਰ ਪਾਸੇ ਭਾਜੜਾਂ ਪੈ ਗਈਆਂ। ਤੇ ਵੇਖੋ ਨਾ, ਚਿੱਕੜ ਬੜਾ ਸੀ, ਸੋ ਕਈਆਂ ਦੇ ਬੂਟ ਲੱਥ ਕੇ ਗੁਆਚ ਗਏ ਤੇ ਜੁਰਾਬਾਂ ਵਿਚ ਹੀ ਟਪਦੇ ਫਿਰਨ ਤੇ ਢਾਰਿਆਂ ਵਿਚ ਲੁਕਦੇ ਫਿਰਨ। ਸੋ ਕਾਮਰੇਡ ਲੈਫਟੀਨੈਂਟ ਨੇ ਮੈਨੂੰ ਹੁਕਮ ਦਿੱਤਾ: 'ਢਾਰਿਆਂ' ਤੇ ਟੁੱਟ ਪਓ।' ਅਸੀਂ ਗੱਨਾਂ ਦੇ ਮੂੰਹ ਮੋੜੇ ਤੇ ਹਵਾ ਦੇ ਬੁੱਲੇ ਵਾਂਗ ਢਾਰਿਆਂ ਉੱਤੇ ਟੁੱਟ ਪਏ...ਓਏ ਮੇਰਿਆ ਰੱਬਾ! ਕੜੀਆਂ ਬਾਲੇ, ਇੱਟਾਂ ਤੇ ਫੱਟੇ ਸਾਡੇ ਉੱਤੇ ਅਤੇ ਨਾਜ਼ੀਆਂ ਉੱਤੇ ਜਿਹੜੇ ਛੱਤਾਂ ਹੇਠਾਂ ਲੁਕੇ ਬੈਠੇ ਸਨ ਖਾੜ ਖਾੜ ਡਿਗ ਰਹੇ ਸਨ। ਤੇ ਮੈਂ ਇਕ ਵਾਰੀ ਫੇਰ ਝੂਮਦਾ ਹੋਇਆ ਅੰਦਰ ਜਾ ਵੜਿਆ ਤਾਂ ਜੋ ਕੋਈ ਅੰਦਰ ਲੁਕਿਆ ਨਾ ਰਹਿ ਜਾਏ। ਜਿਹੜੇ ਅੰਦਰ ਰਹਿ ਗਏ ਸਨ ਉਹਨਾਂ ਨੇ ਹੱਥ ਖੜੇ ਕਰ ਦਿੱਤੇ ਤੇ ਚਾਂਗਰ ਮਾਰੀ: 'Hitler Kaputt!'"*

ਲੈਫਟੀਨੈਂਟ ਯੇਗੋਰ ਦਰੀਓਮੋਵ ਓਨਾ ਚਿਰ ਇਸ ਤਰ੍ਹਾਂ ਹੀ ਲੜਿਆ ਜਿੱਨਾ ਚਿਰ ਖੋਟੀ ਕਿਸਮਤ ਦਾ ਉਹਦੇ ਉੱਤੇ ਵਾਰ ਨਹੀਂ ਹੋਇਆ। ਕੁਰਸਕ ਦੀ ਲੜਾਈ ਦੇ ਆਖਰੀ ਪੜਾਵਾਂ ਵੇਲੇ, ਜਦੋਂ ਜਰਮਨਾਂ ਦਾ ਘਾਣ ਹੋ ਰਿਹਾ ਸੀ ਤੇ ਉਹਨਾਂ ਦੇ

---

* ਹਿਟਲਰ ਮੁਰਦਾਬਾਦ। — **ਸੰਪਾ:**

ਪੈਰ ਉਖੜ ਗਏ ਸਨ ਉਸ ਦੇ ਟੈਂਕ ਉਤੇ, ਜਿਹੜਾ ਪਹਾੜੀ ਉੱਤੇ ਇਕ ਕਣਕ ਦੇ ਖੇਤ ਵਿਚ ਖੜਾ ਸੀ, ਗੋਲਾ ਵੱਜਾ ਜਿਸ ਨਾਲ ਅਮਲੇ ਦੇ ਦੋ ਬੰਦੇ ਥਾਂ 'ਤੇ ਹੀ ਮਰ ਗਏ। ਅਗਲਾ ਗੋਲਾ ਵੱਜਾ ਤਾਂ ਟੈਂਕ ਨੇ ਅੱਗ ਫੜ ਲਈ। ਡਰਾਈਵਰ ਚੂਵੀਲੀਓਵ, ਜਿਹੜਾ ਅਗਲੇ ਝਰੋਖੇ ਵਿਚ ਬਚ ਨਿਕਲਿਆ ਸੀ, ਬੁਰਜੀ ਉਤੇ ਚੜ੍ਹ ਗਿਆ ਤੇ ਉਹਨੇ ਕਿਸੇ ਤਰ੍ਹਾਂ ਲੈਫਟੀਨੈਂਟ ਨੂੰ ਖਿੱਚ ਕੇ ਬਾਹਰ ਕੱਢ ਲਿਆ। ਲੈਫਟੀਨੈਂਟ ਬੇਹੋਸ਼ ਸੀ ਤੇ ਉਹਦੇ ਕਪੜਿਆਂ ਨੂੰ ਅੱਗ ਲੱਗੀ ਹੋਈ ਸੀ। ਚੂਵੀਲੀਓਵ ਨੇ ਅਜੇ ਮਸਾਂ ਉਹਨੂੰ ਬਾਹਰ ਕੱਢਿਆ ਹੀ ਸੀ ਕਿ ਇਕ ਧਮਾਕੇ ਨਾਲ ਟੈਂਕ ਟੋਟੇ ਟੋਟੇ ਹੋ ਗਿਆ ਤੇ ਬੁਰਜੀ ਉਡ ਕੇ ਤਕਰੀਬਨ ਪੰਜਾਹ ਗਜ਼ ਦੂਰ ਜਾ ਪਈ। ਉਸ ਨੇ ਅੱਗ ਬੁਝਾਉਣ ਲਈ ਲੈਫਟੀਨੈਂਟ ਦੇ ਸਿਰ ਉੱਤੇ ਅਤੇ ਕਪੜਿਆਂ ਉੱਤੇ ਕੁਝ ਮਿੱਟੀ ਪਾਈ। ਅਤੇ ਫੇਰ ਉਸ ਨੂੰ ਖਿੱਚ ਖਿੱਚ ਕੇ ਗੋਲਿਆਂ ਨਾਲ ਪੈ ਗਏ ਟੋਇਆਂ ਵਿਚ ਲਿਆਉਂਦਾ ਹੋਇਆ ਮੁਢਲੀ ਡਾਕਟਰੀ ਸਹਾਇਤਾ ਵਾਲੀ ਚੌਂਕੀ ਵਿਚ ਲੈ ਆਇਆ। "ਮੈਂ ਇਸ ਤਰ੍ਹਾਂ ਕਿਉਂ ਕੀਤਾ?" ਚੂਵੀਲੀਓਵ ਨੇ ਮਗਰੋਂ ਦੱਸਿਆ। "ਕਿਉਂਕਿ ਮੈਨੂੰ ਹਾਲੇ ਵੀ ਉਸ ਦੇ ਦਿਲ ਦੀ ਧੜਕਣ ਸੁਣ ਰਹੀ ਸੀ..."

ਯੇਗੋਰ ਦਰੀਓਮੋਵ ਦੀ ਜਾਨ ਵੀ ਬੱਚ ਗਈ ਅਤੇ ਉਹਦੀ ਅੱਖਾਂ ਦੀ ਜੋਤ ਵੀ ਬਚ ਗਈ ਭਾਵੇਂ ਉਹਦਾ ਚਿਹਰਾ ਇਉਂ ਬੁਰੀ ਤਰ੍ਹਾਂ ਸੜ ਗਿਆ ਸੀ ਕਿ ਥਾਂ ਥਾਂ ਤੋਂ ਹੱਡੀਆਂ ਨਜ਼ਰ ਆਉਣ ਲੱਗ ਪਈਆਂ ਸਨ। ਉਹ ਅੱਠ ਮਹੀਨੇ ਹਸਪਤਾਲ ਵਿਚ ਰਿਹਾ। ਉਹਦੇ ਨੱਕ, ਬੁੱਲ੍ਹ, ਅੱਖਾਂ ਦੇ ਛੱਪਰ ਤੇ ਕੰਨ ਪਲਾਸਟਿਕ ਸਰਜਰੀ ਨਾਲ ਠੀਕ ਕਰ ਦਿੱਤੇ ਗਏ। ਅੱਠ ਮਹੀਨੇ ਮਗਰੋਂ ਜਦੋਂ ਉਸ ਦੀਆਂ ਪੱਟੀਆਂ ਖੋਹਲੀਆਂ ਗਈਆਂ, ਤਾਂ ਸ਼ੀਸ਼ੇ ਵਿਚ ਉਸ ਨੇ ਆਪਣਾ ਮੂੰਹ ਵੇਖਿਆ ਜਿਹੜਾ ਆਪਣਾ ਹੋ ਕੇ ਵੀ ਉਹਦਾ ਆਪਣਾ ਨਹੀਂ ਸੀ। ਜਿਹੜੀ ਨਰਸ ਨੇ ਆਪਣਾ ਛੋਟਾ ਜਿਹਾ ਜੇਬੀ ਸ਼ੀਸ਼ਾ ਉਹਨੂੰ ਦਿੱਤਾ ਸੀ ਉਹ ਦੂਜੇ ਪਾਸੇ ਮੂੰਹ ਕਰਕੇ ਰੋ ਪਈ। ਉਸ ਨੇ ਸ਼ੀਸ਼ਾ ਵਾਪਸ ਕਰ ਦਿੱਤਾ।

"ਇਸ ਤੋਂ ਵੀ ਮਾੜਾ ਹੋ ਜਾਂਦੈ," ਉਸ ਨੇ ਆਖਿਆ, "ਜ਼ਿੰਦਗੀ ਕਟੀ ਜਾ ਸਕਦੀ ਏ।"

ਪਰ ਉਸ ਨੇ ਨਰਸ ਕੋਲੋਂ ਮੁੜਕੇ ਉਹਦਾ ਸ਼ੀਸ਼ਾ ਨਹੀਂ ਮੰਗਿਆ। ਇਸ ਦੀ ਥਾਂ ਉਹ ਆਪਣੇ ਚਿਹਰੇ ਉਤੇ ਹੱਥ ਫੇਰਦਾ ਜਿਵੇਂ ਇਸ ਦਾ ਆਦੀ ਹੋ ਜਾਣ ਦੀ ਕੋਸ਼ਿਸ਼ ਕਰਦਾ ਹੋਵੇ। ਜਦੋਂ ਡਾਕਟਰਾਂ ਦੇ ਬੋਰਡ ਨੇ ਉਸ ਨੂੰ ਲੜਾਈ ਵਿਚ ਹਿੱਸਾ ਨਾ ਲੈ ਸਕਣ ਵਾਲਾ ਫੌਜੀ ਕਰਾਰ ਦੇ ਦਿੱਤਾ ਤਾਂ ਉਹ ਸਿੱਧਾ ਆਪਣੇ ਜਨਰਲ ਕੋਲ ਗਿਆ ਤੇ ਆਖਿਆ, "ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਮੇਰੀ ਰੈਜਮੈਂਟ ਵਿਚ ਵਾਪਸ ਭੇਜ ਦਿੱਤਾ ਜਾਵੇ।" "ਪਰ ਤੁਸੀਂ ਅਪਾਹਜ ਸੈਨਿਕ ਹੋ," ਜਨਰਲ ਨੇ ਆਖਿਆ। "ਨਹੀਂ, ਮੈਂ ਅਪਾਹਜ ਨਹੀਂ। ਮੇਰੀ ਸ਼ਕਲ ਜ਼ਰੂਰ ਵਿਗੜ ਗਈ ਪਰ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਮੈਂ ਛੇਤੀ ਹੀ ਪਹਿਲਾਂ ਵਾਂਗ ਲੜਨ ਦੇ ਲਾਇਕ ਹੋ ਜਾਣਾ

ਏ।" (ਯੇਗੋਰ ਨੇ ਮਹਿਸੂਸ ਕੀਤਾ ਕਿ ਗੱਲਬਾਤ ਸਮੇਂ ਜਨਰਲ ਉਹਦੇ ਵੱਲ ਵੇਖਣ ਤੋਂ ਕਤਰਾਉਂਦਾ ਸੀ ਤੇ ਇਕ ਨਾਲ ਯੇਗੋਰ ਦੇ ਮੂੰਹ ਉਤੇ ਇਕ ਬਨਫ਼ਸ਼ੀ ਜਿਹੀ ਲੀਕ, ਅਰਥਾਤ ਉਹਦੇ ਬੁਲ੍ਹਾਂ ਉਤੇ ਇਕ ਗੰਭੀਰ ਮੁਸਕਾਨ ਆ ਬੈਠੀ।) ਉਸ ਨੂੰ ਵੀਹ ਦਿਨ ਦੀ ਛੁਟੀ ਦਿੱਤੀ ਗਈ ਤਾਂ ਜੋ ਉਹ ਪੂਰੀ ਤਰ੍ਹਾਂ ਸਿਹਤਯਾਬ ਹੋ ਜਾਏ ਤੇ ਉਹ ਆਪਣੇ ਮਾਂ ਪਿਓ ਨੂੰ ਮਿਲਣ ਘਰ ਚਲਾ ਗਿਆ। ਇਹ ਪਿਛਲੇ ਮਾਰਚ ਦੀ ਗੱਲ ਹੈ।

ਉਸ ਨੂੰ ਉਮੀਦ ਸੀ ਕਿ ਸਟੇਸ਼ਨ ਤੋਂ ਕੋਈ ਛਕੜਾ ਵਗੈਰਾ ਮਿਲ ਜਾਏਗਾ ਪਰ ਉਸ ਨੂੰ ਆਪਣੇ ਪਿੰਡ ਤੱਕ ਅਠਾਰਾਂ ਵੇਰਸਤ ਤੁਰ ਕੇ ਹੀ ਜਾਣਾ ਪਿਆ। ਧਰਤੀ ਅਜੇ ਵੀ ਬਰਫ ਨਾਲ ਕੱਜੀ ਹੋਈ ਸੀ। ਸਿਲ੍ਹ ਸੀ ਤੇ ਹਰ ਪਾਸੇ ਸੰਨ-ਮਸਾਣ ਸੀ। ਹੱਡਾਂ ਵਿਚ ਵੜਦੀ ਜਾਂਦੀ ਹਵਾ ਉਹਦੇ ਫੌਜੀ ਕੋਟ ਦੇ ਫਲੈਪ ਖਿੱਚ ਖਿੱਚ ਖੋਹਲ ਦੇਂਦੀ ਸੀ ਤੇ ਉਹਦੇ ਕੰਨਾਂ ਵਿਚ ਇਕੱਲ ਹਵਾਂਕਦੀ ਸੀ। ਜਿਸ ਵੇਲੇ ਉਹ ਪਿੰਡ ਪੁਜਾ ਹਨੇਰਾ ਉਤਰਨ ਲੱਗ ਪਿਆ ਸੀ। ਹਾਂ, ਓਥੇ ਇਕ ਖੂਹ ਸੀ ਜਿਸ ਦੀ ਭੌਣੀ ਹਵਾ ਨਾਲ ਹਿਚਕੋਲੇ ਖਾਂਦੀ ਤੇ ਚੀਂ ਚੀਂ ਕਰਦੀ ਸੀ। ਗਲੀ ਦੀ ਛੇਵੀਂ ਝੁੱਗੀ ਉਹਦੇ ਪਿਓ ਦਾ ਘਰ ਸੀ। ਅਚਾਨਕ ਉਸ ਦੇ ਕਦਮ ਰੁਕ ਗਏ। ਉਸ ਨੇ ਆਪਣੇ ਹੱਥ ਜੇਬਾਂ ਵਿਚ ਪਾ ਲਏ ਤੇ ਆਪਣਾ ਸਿਰ ਛੰਡਿਆ। ਉਹ ਮਕਾਨ ਦੇ ਅਗਲੇ ਬੂਹੇ ਵੱਲ ਜਾਣ ਦੀ ਥਾਂ, ਮਕਾਨ ਉਤੋਂ ਦੀ ਵਲਾ ਪਾ ਕੇ ਗੋਡੇ ਗੋਡੇ ਬਰਫ ਲੰਘਦਾ ਨੀਵੀਂ ਜਿਹੀ ਬਾਰੀ ਕੋਲ ਦਬਕ ਕੇ ਆ ਖਲੋਤਾ ਅਤੇ ਅੰਦਰ ਆਪਣੀ ਮਾਂ ਨੂੰ ਝਾਕ ਕੇ ਵੇਖਿਆ। ਤੇਲ ਦੇ ਦੀਵੇ ਦੇ ਨਿੰਮ੍ਹੇ ਜਿਹੇ ਚਾਨਣ ਵਿਚ ਉਹ ਮੇਜ਼ ਉਤੇ ਰਾਤ ਦਾ ਖਾਣਾ ਟਿਕਾ ਰਹੀ ਸੀ। ਉਸ ਨੇ ਅਜੇ ਵੀ, ਆਪਣੇ ਸਿਰ ਉਤੇ ਓਹੋ ਗੂੜ੍ਹੇ ਰੰਗ ਦੀ ਸ਼ਾਲ ਲਈ ਹੋਈ ਸੀ, ਹਾਲੇ ਵੀ ਪਹਿਲਾਂ ਵਾਂਗ ਹੀ ਉਹ ਸੁਹਿਰਦ ਤੇ ਠਰ੍ਹੰਮੇ ਵਾਲੀ ਜਾਪਦੀ ਸੀ ਜਿਸ ਨੂੰ ਕੋਈ ਕਾਹਲੀ ਨਾ ਹੋਵੇ। ਪਰ ਉਹ ਵਧੇਰੇ ਬੁੱਢੀ ਹੋ ਗਈ ਸੀ ਤੇ ਉਹਦੇ ਮੋਢੇ ਬੜੇ ਪਤਲੇ ਜਿਹੇ ਹੋ ਗਏ ਸਨ। "ਕਾਸ਼! ਮੈਨੂੰ ਪਤਾ ਹੁੰਦਾ," ਉਸ ਨੇ ਸੋਚਿਆ, "ਤਾਂ ਮੈਂ ਉਸ ਨੂੰ ਰੋਜ਼ ਚਿੱਠੀ ਲਿਖਦਾ, ਭਾਵੇਂ ਕੁਝ ਸਤਰਾਂ ਦੀ ਹੀ ਚਿੱਠੀ ਹੁੰਦੀ।" ਉਸ ਨੇ ਆਪਣਾ ਸਾਦਾ ਜਿਹਾ ਖਾਣਾ ਮੇਜ਼ ਉਤੇ ਲਿਆ ਰਖਿਆ ਸੀ—ਦੁਧ ਦਾ ਪਿਆਲਾ, ਰੋਟੀ ਦਾ ਟੁਕੜਾ, ਦੋ ਚਮਚੇ ਤੇ ਲੂਣਦਾਨੀ—ਤੇ ਫੇਰ ਉਹ ਦੋਵੇਂ ਹੱਥ ਜੋੜ ਕੇ ਮੇਜ਼ ਕੋਲ ਖਲੋਤੀ ਜਿਵੇਂ ਸੋਚਾਂ ਵਿਚ ਗੁਆਚ ਗਈ ਹੋਵੇ। ਬਾਰੀ ਵਿਚੋਂ ਆਪਣੀ ਮਾਂ ਨੂੰ ਵੇਖਦਿਆਂ, ਯੇਗੋਰ ਦਰੀਓਮੋਵ ਨੂੰ ਮਹਿਸੂਸ ਹੋਇਆ ਕਿ ਮਾਂ ਦਾ ਤ੍ਰਾਹ ਨਹੀਂ ਕਢਿਆ ਜਾ ਸਕਦਾ, ਕਿ ਉਸ ਵਿਚਾਰੀ ਦੇ ਚਿਹਰੇ ਨੂੰ ਘੋਰ ਨਿਰਾਸ਼ਾ ਨਾਲ ਭੰਨਿਆ ਨਹੀਂ ਜਾ ਸਕਦਾ।

ਖੈਰ, ਠੀਕ ਹੈ! ਉਸ ਨੇ ਫਾਟਕ ਖੋਹਲਿਆ, ਵਿਹੜੇ ਵਿਚ ਆਇਆ ਤੇ ਬੂਹਾ ਖੜਕਾਇਆ। ਮਾਂ ਨੇ ਅੰਦਰੋਂ ਆਵਾਜ਼ ਦੇ ਕੇ ਪੁੱਛਿਆ: "ਕੌਣ ਏ?" ਉਸ ਨੇ ਜਵਾਬ ਦਿੱਤਾ, "ਲੈਫਟੀਨੈਂਟ ਗਰੋਮੋਵ, ਸੋਵੀਅਤ ਯੂਨੀਅਨ ਦਾ ਹੀਰੋ।"

ਉਹਦਾ ਦਿਲ ਏਨੇ ਜ਼ੋਰ ਨਾਲ ਧੱਕ ਧੱਕ ਕਰ ਰਿਹਾ ਸੀ ਕਿ ਉਸ ਨੂੰ ਬੂਹੇ ਦੀ ਚੁਗਾਠ ਨਾਲ ਢਾਸਣਾ ਲਾਉਣਾ ਪਿਆ। ਹਾਂ, ਉਹਦੀ ਮਾਂ ਨੇ ਉਸ ਦੀ ਆਵਾਜ਼ ਨਹੀਂ ਸੀ ਪਛਾਣੀ। ਉਸ ਨੂੰ ਆਪ ਵੀ ਇਸ ਤਰ੍ਹਾਂ ਲੱਗਾ ਸੀ ਜਿਵੇਂ ਉਸ ਨੇ ਇਹ ਆਵਾਜ਼ ਪਹਿਲੀ ਵਾਰੀ ਸੁਣੀ ਹੋਵੇ। ਸਾਰੇ ਅਪ੍ਰੇਸ਼ਨਾਂ ਤੋਂ ਮਗਰੋਂ ਆਵਾਜ਼ ਬਹੁਤ ਬਦਲ ਗਈ ਸੀ। ਇਹ ਆਵਾਜ਼ ਮੋਟੀ ਤੇ ਖਰ੍ਹਵੀ ਸੀ।

"ਕੀ ਚਾਹੀਦੈ, ਪੁਤਰਾ?" ਉਸ ਨੇ ਪੁੱਛਿਆ।

"ਤੁਹਾਡੇ ਪੁਤਰ, ਸੀਨੀਅਰ ਲੈਫਟੀਨੈਂਟ ਦਰੀਓਮੋਵ ਨੇ ਸ਼ੁਭ ਕਾਮਨਾਵਾਂ ਭੇਜੀਆਂ ਨੇ, ਮਾਰੀਆ ਪੋਲੀਕਾਰਪੋਵਨਾ।"

ਇਹ ਸੁਣ ਕੇ ਉਹਨੇ ਬੂਹਾ ਖੋਹਲਿਆ, ਵਾਹੋਦਾਹੀ ਬਾਹਰ ਆਈ ਤੇ ਉਹਦੇ ਹੱਥ ਫੜ ਲਏ।

"ਜਿਊਂਦਾ ਏ ਯੇਗੋਰ ਮੇਰਾ? ਤੰਦਰੁਸਤ ਏ? ਅੰਦਰ ਆ ਜਾ, ਬੀਬਾ।"

ਯੇਗੋਰ ਦਰੀਓਮੋਵ ਮੇਜ਼ ਦੇ ਕੋਲ ਬੈਂਚ ਉੱਤੇ ਠੀਕ ਉਸ ਥਾਂ ਬੈਠ ਗਿਆ ਜਿਥੇ ਉਹ ਓਦੋਂ ਬਹਿੰਦਾ ਹੁੰਦਾ ਸੀ ਜਦੋਂ ਉਸ ਦੀਆਂ ਲੱਤਾਂ ਏਨੀਆਂ ਛੋਟੀਆਂ ਹੁੰਦੀਆਂ ਸਨ ਕਿ ਫਰਸ਼ ਨੂੰ ਨਹੀਂ ਸੀ ਲੱਗਦੀਆਂ, ਜਦੋਂ ਉਹਦੀ ਮਾਂ ਕਈ ਵਾਰੀ ਉਹਦੇ ਕੁੰਡਲ ਪਲੋਸਦੀ ਤੇ ਕਹਿੰਦੀ ਹੁੰਦੀ ਸੀ: "ਖਾ ਲੈ, ਮੇਰਾ ਸੁਹਣਾ!" ਉਹ ਉਹਦੇ ਨਾਲ ਉਸ ਦੇ ਪੁਤਰ ਦੀਆਂ, ਆਪਣੀਆਂ ਗੱਲ ਕਰਨ ਲੱਗ ਪਿਆ। ਉਸ ਨੇ ਉਹਨੂੰ ਵਿਸਥਾਰ ਨਾਲ ਦੱਸਿਆ ਕਿ ਉਹ ਕੀ ਖਾਂਦਾ ਹੈ, ਕੀ ਪੀਂਦਾ ਹੈ, ਕਦੇ ਕੋਈ ਔਖ ਨਹੀਂ ਹੁੰਦੀ, ਬੜਾ ਤੰਦਰੁਸਤ ਹੈ, ਖੁਸ਼ ਹੈ ਅਤੇ ਬਹੁਤ ਹੀ ਸੰਖੇਪ ਵਿਚ ਉਹਨੇ ਆਪਣੀਆਂ ਟੈਂਕਾਂ ਦੀਆਂ ਲੜਾਈਆਂ ਦਾ ਜ਼ਿਕਰ ਕੀਤਾ।

"ਪਰ ਏਹ ਦੱਸ ਮੈਨੂੰ, ਲੜਾਈ ਤੋਂ ਡਰ ਨਹੀਂ ਲੱਗਦਾ?" ਉਸ ਨੇ ਉਹਦੇ ਚਿਹਰੇ ਉੱਤੇ ਅੱਖਾਂ ਗੱਡ ਕੇ ਪੁੱਛਿਆ ਜਿਹੜੀਆਂ ਵੇਖ ਕਿਸੇ ਹੋਰ ਪਾਸੇ ਰਹੀਆਂ ਸਨ।

"ਹਾਂ, ਬੇਬੇ, ਜ਼ਰੂਰ। ਡਰ ਲੱਗਦਾ ਏ," ਉਸ ਨੇ ਜਵਾਬ ਦਿੱਤਾ, "ਪਰ ਫੇਰ ਬੰਦਾ ਗਿੱਝ ਜਾਂਦਾ ਏ।"

ਉਸ ਦਾ ਪਿਓ, ਯੇਗੋਰ ਯੇਗੋਰੋਵਿਚ, ਅੰਦਰ ਆ ਗਿਆ। ਇਹਨਾਂ ਵਰ੍ਹਿਆਂ ਵਿਚ ਉਹ ਵੀ ਬੁੱਢਾ ਹੋ ਗਿਆ ਸੀ। ਉਹਦੀ ਦਾੜ੍ਹੀ ਇਉਂ ਲੱਗਦੀ ਸੀ ਜਿਵੇਂ ਇਸ ਉੱਤੇ ਆਟਾ ਧੂੜਿਆ ਹੋਵੇ। ਉਸ ਨੇ ਮਹਿਮਾਨ ਵੱਲ ਵੇਖਿਆ, ਬਰੂਹਾਂ ਨਾਲ ਆਪਣੇ ਨਮਦੇ ਦੇ ਖੁਸੜ ਬੂਟਾਂ ਨਾਲੋਂ ਬਰਫ ਝਾੜੀ, ਹੌਲੀ ਹੌਲੀ ਆਪਣਾ ਗੁਲੂਬੰਦ ਖੋਹਲਿਆ, ਵੱਡਾ ਕੋਟ ਲਾਹਿਆ ਤੇ ਮੇਜ਼ ਕੋਲ ਆ ਕੇ ਉਹਦੇ ਨਾਲ ਹੱਥ ਮਿਲਾਇਆ—ਹਾਏ, ਯੇਗੋਰ ਆਪਣੇ ਪਿਓ ਦੇ ਇਹਨਾਂ ਚੌੜੇ ਤੇ ਨਿਆਈਂ ਹੱਥਾਂ ਨੂੰ ਕਿਵੇਂ ਚੰਗੀ ਤਰ੍ਹਾਂ ਜਾਣਦਾ ਸੀ! ਉਸ ਨੇ ਕੋਈ ਸਵਾਲ ਨਹੀਂ ਪੁੱਛਿਆ ਕਿਉਂਕਿ ਇਸ ਤੋਂ ਬਗ਼ੈਰ ਹੀ ਉਹ ਸਮਝਦਾ ਸੀ ਕਿ ਇਹ ਤਮਗਿਆਂ ਵਾਲਾ ਮਹਿਮਾਨ ਕਿਵੇਂ

ਆਇਆ ਹੈ। ਉਹ ਵੀ ਬਹਿ ਗਿਆ ਤੇ ਅੱਧ-ਮੀਟੀਆਂ ਅੱਖਾਂ ਨਾਲ ਉਹਦੀਆਂ ਗੱਲਾਂ ਸੁਣਨ ਲੱਗ ਪਿਆ।

ਲੈਫਟੀਨੈਂਟ ਦਰੀਓਮੋਵ ਜਿੰਨਾ ਬਹੁਤਾ ਚਿਰ ਓਥੇ ਅਣ-ਪਛਾਤਾ ਬੈਠਾ ਰਿਹਾ ਤੇ ਆਪਣੇ ਬਾਰੇ ਇਉਂ ਗੱਲਾਂ ਕਰਦਾ ਰਿਹਾ ਜਿਵੇਂ ਉਹ ਕਿਸੇ ਹੋਰ ਦੀਆਂ ਗੱਲਾਂ ਕਰਦਾ ਹੋਵੇ, ਓਨਾ ਹੀ ਬਹੁਤਾ ਇਸ ਭੇਤ ਨੂੰ ਖੋਹਲਣਾ ਤੇ ਖੜੇ ਹੋ ਕੇ ਇਹ ਆਖਣਾ ਅਸੰਭਵ ਹੁੰਦਾ ਗਿਆ: "ਮਾਂ, ਬਾਪੂ, ਤੁਸੀਂ ਇਸ ਕਰੂਪ ਸ਼ਕਲ ਵਾਲੇ ਨੂੰ ਪਛਾਣਿਆ ਨਹੀਂ!" ਮਾਤਾ ਪਿਤਾ ਦੇ ਖਾਣੇ ਵਾਲੇ ਮੇਜ਼ ਕੋਲ ਬੈਠਾ ਉਹ ਖ਼ੁਸ਼ ਵੀ ਸੀ ਤੇ ਦੁਖੀ ਵੀ।

"ਲਿਆ ਭਲੀਏ ਲੋਕੇ, ਰੋਟੀ ਖਾਈਏ। ਸਾਡੇ ਮਹਿਮਾਨ ਵਾਸਤੇ ਕੁਝ ਲਿਆ ਕੇ ਦੇ ਸਾਨੂੰ।" ਯੇਗੋਰ ਯੇਗੋਰੋਵਿਚ ਨੇ ਪੁਰਾਣੀ ਅਲਮਾਰੀ ਖੋਹਲੀ। ਮੱਛੀਆਂ ਫੜਨ ਵਾਲੀਆਂ ਕੁੰਡੀਆਂ ਨਾਲ ਭਰੀ ਡੱਬੀ ਓਥੇ ਹੀ ਪਈ ਸੀ ਤੇ ਚਿੱਪਰ ਲੱਥੀ ਟੂਟੀ ਵਾਲੀ ਚਾਹਦਾਨੀ ਵੀ ਅਤੇ ਅਲਮਾਰੀ ਵਿਚੋਂ ਰੋਟੀ ਦੇ ਭੋਰਿਆਂ ਤੇ ਗੰਢਿਆਂ ਦੀਆਂ ਛਿਲਾਂ ਦੀ ਅਜੇ ਵੀ ਮੁਸ਼ਕ ਆ ਰਹੀ ਸੀ। ਯੇਗੋਰ ਯੇਗੋਰੋਵਿਚ ਨੇ ਵੋਦਕਾ ਵਾਲੀ ਇਕ ਛੋਟੀ ਜਿਹੀ ਸੁਰਾਹੀ ਕੱਢੀ ਜਿਸ ਵਿਚ ਮਸਾਂ ਦੋ ਕੁ ਗਲਾਸੀਆਂ ਵੋਦਕਾ ਹੀ ਸੀ ਤੇ ਉਸ ਹੌਕਾ ਲਿਆ ਕਿਉਂਕਿ ਹੋਰ ਨਹੀਂ ਸੀ ਮਿਲ ਸਕਦੀ। ਉਹ ਰੋਟੀ ਖਾਣ ਬਹਿ ਗਏ ਜਿਵੇਂ ਬੀਤੇ ਵਰ੍ਹਿਆਂ ਵਿਚ ਬਹਿੰਦੇ ਹੁੰਦੇ ਸਨ। ਅਤੇ ਥੋੜਾ ਕੁ ਚਿਰ ਮਗਰੋਂ ਹੀ ਲੈਫਟੀਨੈਂਟ ਦਰੀਓਮੋਵ ਦਾ ਧਿਆਨ ਇਸ ਗੱਲ ਵੱਲ ਗਿਆ ਕਿ ਉਹਦੀ ਮਾਂ ਉਸ ਦੇ ਚਿਮਚੇ ਵਾਲੇ ਹੱਥ ਦੀ ਹਰ ਹਰਕਤ ਨੂੰ ਬੜੇ ਗਹੁ ਨਾਲ ਵੇਖ ਰਹੀ ਸੀ। ਉਹ ਮੁਸਕ੍ਰਾ ਪਿਆ, ਮਾਂ ਨੇ ਨਜ਼ਰਾਂ ਉਤਾਂਹ ਕੀਤੀਆਂ ਤੇ ਉਹਦਾ ਚਿਹਰਾ ਪੀੜ ਨਾਲ ਕੰਬਣ ਲੱਗ ਪਿਆ।

ਉਹ ਏਧਰ ਓਧਰ ਦੀਆਂ ਗੱਲਾਂ ਕਰਦੇ ਰਹੇ। ਬਹਾਰ ਦਾ ਮੌਸਮ ਕਿਸ ਤਰ੍ਹਾਂ ਦਾ ਹੋਵੇਗਾ, ਕਿਸਾਨ ਵੇਲੇ ਸਿਰ ਬਿਜਾਈ ਕਰ ਲੈਣਗੇ ਜਾਂ ਨਹੀਂ ਤੇ ਯੇਗੋਰ ਯੇਗੋਰੋਵਿਚ ਨੇ ਆਖਿਆ ਕਿ ਇਹਨਾਂ ਗਰਮੀਆਂ ਵਿਚ ਲੜਾਈ ਖ਼ਤਮ ਹੋ ਜਾਣੀ ਚਾਹੀਦੀ ਹੈ।

"ਤੁਸੀਂ ਇਹ ਕਿਉਂ ਸੋਚਦੇ ਹੋ, ਯੇਗੋਰ ਯੇਗੋਰੋਵਿਚ, ਕਿ ਇਹਨਾਂ ਗਰਮੀਆਂ ਵਿਚ ਲੜਾਈ ਖ਼ਤਮ ਹੋ ਜਾਣੀ ਚਾਹੀਦੀ ਏ?"

"ਲੋਕਾਂ ਦਾ ਪਾਰਾ ਚੜ੍ਹਿਆ ਹੋਇਐ," ਯੇਗੋਰ ਯੇਗੋਰੋਵਿਚ ਨੇ ਜਵਾਬ ਦਿੱਤਾ। "ਉਹ ਮੌਤ ਦੇ ਮੂੰਹ ਵਿਚੋਂ ਲੰਘੇ ਨੇ। ਹੁਣ ਉਹਨਾਂ ਨੂੰ ਕੋਈ ਰੋਕ ਨਹੀਂ ਸਕਦਾ। ਫਾਸ਼ੀਆਂ ਦਾ ਫਸਤਾ ਵਢਿਆ ਜਾਣੈ।"

ਮਾਰੀਆ ਪੋਲੀਕਾਰਪੋਵਨਾ ਨੇ ਪੁਛਿਆ:

"ਤੁਸੀਂ ਇਹ ਨਹੀਂ ਦੱਸਿਆ ਕਿ ਉਹ ਛੁੱਟੀ ਕਦੋਂ ਆਵੇਗਾ, ਸਾਨੂੰ ਮਿਲਣ ਵਾਸਤੇ। ਤਿੰਨ ਵਰ੍ਹੇ ਹੋ ਗਏ ਉਹਦਾ ਮੂੰਹ ਵੇਖਿਆਂ। ਹੁਣ ਤਾਂ ਸੁਖ ਨਾਲ ਬਹੁਤ ਵੱਡਾ ਹੋ ਗਿਆ ਹੋਣੈ, ਤੇ ਮੁੱਛਾਂ ਵੀ ਆ ਗਈਆਂ ਹੋਣੀਆਂ ਨੇ। ਤੇ ਰੋਜ਼ ਦਿਹਾੜੀ ਮੌਤ ਦੇ

ਨੇੜੇ ਤੁਰੇ ਫਿਰਨਾ, ਜ਼ਰੂਰ ਉਹਦੀ ਆਵਾਜ਼ ਵੀ ਖਰ੍ਹਵੀ ਹੋ ਗਈ ਹੋਣੀ ਏ।"

"ਹਾਂ, ਜਦੋਂ ਮੁੜਿਆ, ਖਬਰੇ ਤੁਹਾਥੋਂ ਪਛਾਣਿਆ ਹੀ ਨਾ ਜਾਏ," ਲੈਫਟੀਨੈਂਟ ਨੇ ਆਖਿਆ।

ਤੰਦੂਰ ਦੇ ਵਾਧੇ ਉੱਤੇ ਉਹਦਾ ਬਿਸਤਰਾ ਵਿਛਾ ਦਿੱਤਾ ਗਿਆ, ਜਿਥੋਂ ਦੀ ਉਸ ਨੂੰ ਇਕ ਇਕ ਇੱਟ ਦਾ, ਗੇਲੀਆਂ ਦੀ ਦੀਵਾਰ ਵਿਚਲੀ ਇਕ ਇਕ ਝਰੀ ਦਾ, ਛੱਤ ਦੀ ਇਕ ਇਕ ਕੜੀ ਦਾ ਚੇਤਾ ਸੀ। ਹਰ ਪਾਸੇ ਤੋਂ ਭੇਡ ਦੀ ਖੱਲ ਤੇ ਰੋਟੀ ਦੀ ਮਹਿਕ ਆ ਰਹੀ ਸੀ, ਘਰ ਦੇ ਉਸ ਸੁਖ ਆਰਾਮ ਦੀ ਮਹਿਕ ਜਿਸ ਨੂੰ ਬੰਦਾ ਕਦੇ ਵੀ, ਮੌਤ ਦੀ ਘੜੀ ਵੀ ਭੁਲ ਨਹੀਂ ਸਕਦਾ। ਛੱਜਿਆਂ ਹੇਠਾਂ ਮਾਰਚ ਮਹੀਨੇ ਦੀਆਂ ਹਵਾਵਾਂ ਦੀ ਖੜ ਖੜ, ਸੀਟੀਆਂ ਦੀ ਆਵਾਜ਼ ਆਉਂਦੀ ਸੀ। ਲਕੜ ਦੀ ਪਾਰਟੀਸ਼ਨ ਦੇ ਓਹਲੇ ਉਹਦਾ ਪਿਓ ਪੋਲੇ ਪੋਲੇ ਘੁਰਾੜੇ ਮਾਰ ਰਿਹਾ ਸੀ। ਪਰ ਉਹਦੀ ਮਾਂ ਡੂੰਘੇ ਡੂੰਘੇ ਸਾਹ ਲੈਂਦੀ ਤੇ ਬਿਸਤਰੇ ਉੱਤੇ ਪਾਸੇ ਮਾਰੀ ਜਾਂਦੀ ਸੀ। ਉਹ ਸੁਤੀ ਨਹੀਂ ਸੀ। ਲੈਫਟੀਨੈਂਟ ਆਪਣੇ ਚਿਹਰੇ ਅੱਗੇ ਬਾਹਵਾਂ ਕਰ ਕੇ ਅਹਿਲ ਪਿਆ ਸੀ। "ਉਸ ਨੇ ਪਛਾਣਿਆ ਕਿਉਂ ਨਹੀਂ?" ਉਹ ਸੋਚ ਰਿਹਾ ਸੀ। "ਕਿਉਂ ਨਹੀਂ ਪਛਾਣਿਆ? ਮਾਂ... ਮਾਂ..."

ਸਵੇਰੇ ਬਲਦੀਆਂ ਲਕੜਾਂ ਦੀ ਤਿੜ ਤਿੜ ਨੇ ਉਸ ਨੂੰ ਜਗਾ ਦਿੱਤਾ। ਉਸ ਦੀ ਮਾਂ ਮਲਕੜੇ ਤੰਦੂਰ ਭਖਾ ਰਹੀ ਸੀ। ਉਸ ਦੀਆਂ ਪੈਰ-ਪੱਟੀਆਂ, ਜਿਹੜੀਆਂ ਮਾਂ ਨੇ ਧੋ ਦਿੱਤੀਆਂ ਸਨ, ਕੰਧਾਂ ਨਾਲ ਬੱਝੀ ਰੱਸੀ ਉੱਤੇ ਲਟਕ ਰਹੀਆਂ ਸਨ। ਉਸ ਦੇ ਬੂਟ ਸਾਫ ਕਰ ਕੇ ਬੂਹੇ ਕੋਲ ਰੱਖੇ ਹੋਏ ਸਨ।

"ਬਾਜਰੇ ਦੇ ਪੂੜੇ ਖਾਵੇਂਗਾ ਤੂੰ?" ਉਸ ਨੇ ਪੁੱਛਿਆ।

ਉਹਨੇ ਓਸੇ ਵੇਲੇ ਹੀ ਜਵਾਬ ਨਹੀਂ ਦਿੱਤਾ। ਉਹ ਤੰਦੂਰ ਤੋਂ ਉੱਤਰਿਆ, ਕਮੀਜ਼ ਪਾਈ ਤੇ ਪੇਟੀ ਬੰਨ੍ਹੀ ਤੇ ਨੰਗੇ ਪੈਰੀਂ ਹੀ ਬੈਂਚ ਉੱਤੇ ਬਹਿ ਗਿਆ।

"ਇਹ ਦੱਸੋ ਕਿ ਤੁਹਾਡੇ ਪਿੰਡ ਕੋਈ ਕਾਤਿਯਾ ਮਾਲੀਸ਼ੇਵਾ ਰਹਿੰਦੀ ਏ? ਆਂਦਰੇਈ ਮਾਲੀਸ਼ੇਵ ਦੀ ਧੀ?"

"ਉਹਨੇ ਪਿਛਲੇ ਸਾਲ ਹੀ ਆਪਣਾ ਕੋਰਸ ਪੂਰਾ ਕੀਤਾ ਸੀ। ਹੁਣ ਸਾਡੇ ਪਿੰਡ ਦੇ ਸਕੂਲ ਵਿਚ ਪੜ੍ਹਾਉਂਦੀ ਏ। ਮਿਲਣਾ ਏ ਤੂੰ ਉਹਨੂੰ?"

"ਤੁਹਾਡੇ ਪੁਤਰ ਨੇ ਆਖਿਆ ਸੀ ਕਿ ਉਹਨੂੰ ਸਲਾਮ ਜ਼ਰੂਰ ਆਖਾਂ ਉਹਦੇ ਵਲੋਂ।"

ਉਸ ਦੀ ਮਾਂ ਨੇ ਗੁਆਂਢੀਆਂ ਦੀ ਕੁੜੀ ਨੂੰ ਭੇਜਿਆ ਕਿ ਕਾਤਿਯਾ ਨੂੰ ਸੱਦ ਲਿਆਵੇ। ਅਜੇ ਲੈਫਟੀਨੈਂਟ ਨੇ ਬੂਟ ਵੀ ਨਹੀਂ ਸੀ ਪਾਏ ਕਿ ਕਾਤਿਯਾ ਮਾਲੀਸ਼ੇਵਾ ਪਹੁੰਚ ਗਈ। ਉਸ ਦੀਆਂ ਹੱਕੀਆਂ ਬੱਕੀਆਂ ਭੂਰੀਆਂ ਅੱਖਾਂ ਵਿਚ ਚਮਕ ਸੀ, ਉਸ ਦੀਆਂ ਭੰਵਾਂ ਤਣੀਆਂ ਹੋਈਆਂ ਸਨ ਤੇ ਖੁਸ਼ੀ ਨਾਲ ਉਹਦੀਆਂ ਗੱਲਾਂ ਦਗ ਦਗ ਕਰ ਰਹੀਆਂ ਸਨ। ਜਦੋਂ ਉਸ ਨੇ ਆਪਣੇ ਚੌੜੇ ਮੋਢਿਆਂ ਉੱਤੇ ਸ਼ਾਲ ਪਿਛਾਂਹ ਵੱਲ

ਸੁੱਟਿਆ ਤਾਂ ਲੈਫਟੀਨੈਂਟ ਜਿਵੇਂ ਥਾਂ 'ਤੇ ਹੀ ਜੰਮ ਗਿਆ ਹੋਵੇ। ਕਾਸ਼ ਉਹ ਉਸ ਦੇ ਨਿਘੇ ਨਿਘੇ ਕੱਕੇ ਕੇਸ ਚੁੰਮ ਸਕਦਾ!.. ਬਿਲਕੁਲ ਉਸ ਤਰ੍ਹਾਂ ਹੀ ਸੀ ਜਿਵੇਂ ਉਸ ਨੇ ਕਲਪਨਾ ਕੀਤੀ ਸੀ। ਟਹਿਕੀ ਹੋਈ, ਕੋਮਲ, ਖੁਸ਼, ਸੁਹਿਰਦ ਤੇ ਸੁਹਣੀ — ਏਡੀ ਸੁਹਣੀ ਕਿ ਉਹਦੇ ਅੰਦਰ ਪੈਰ ਰੱਖਦਿਆਂ ਹੀ ਜਿਵੇਂ ਸਾਰੀ ਝੁੱਗੀ ਸੋਨੇ ਵਾਂਗ ਚਮਕਾਂ ਮਾਰਨ ਲੱਗ ਪਈ ਹੋਵੇ।

"ਯੇਗੋਰ ਦਾ ਸਲਾਮ ਲਿਆਂਦਾ ਤੁਸੀਂ?" (ਉਹ ਚਾਨਣ ਵੱਲ ਪਿੱਠ ਕਰ ਕੇ ਖੜਾ ਸੀ ਅਤੇ ਉਸ ਨੇ ਸਿਰਫ ਸਿਰ ਹੀ ਹਿਲਾਇਆ ਸੀ ਕਿਉਂਕਿ ਉਹ ਬੋਲ ਨਹੀਂ ਸੀ ਸਕਿਆ) "ਉਹਨੂੰ ਆਖਿਓ ਕਿ ਮੈਨੂੰ ਉਹਦੀ ਅੱਠੇ ਪਹਿਰ ਉਡੀਕ ਰਹਿੰਦੀ ਏ।"

ਉਹ ਉਸ ਦੇ ਹੋਰ ਨੇੜੇ ਆ ਗਈ। ਦੋਹਾਂ ਦੀਆਂ ਇਕ ਦੂਜੇ ਨਾਲ ਅੱਖਾਂ ਮਿਲੀਆਂ ਤਾਂ ਉਹ ਇਕ ਕਦਮ ਇਉਂ ਪਿੱਛੇ ਹਟ ਗਈ ਜਿਵੇਂ ਉਹਦੀ ਹਿੱਕ ਵਿਚ ਕਿਸੇ ਨੇ ਕੁਝ ਚੋਭਿਆ ਹੋਵੇ। ਉਹ ਡਰ ਗਈ ਸੀ। ਓਸੇ ਵੇਲੇ ਉਹਨੇ ਮਨ ਬਣਾ ਲਿਆ — ਉਹ ਅੱਜ ਹੀ ਚਲਿਆ ਜਾਵੇਗਾ।

ਉਸ ਦੀ ਮਾਂ ਨੇ ਕੜ੍ਹਿਆ ਹੋਇਆ ਦੁਧ ਪਾ ਕੇ ਬਾਜਰੇ ਦੇ ਪੂੜੇ ਬਣਾਏ। ਉਹਨੇ ਫੇਰ ਲੈਫਟੀਨੈਂਟ ਦਰੀਓਮੋਵ ਦੀਆਂ ਗੱਲਾਂ ਛੇੜ ਲਈਆਂ। ਇਸ ਵਾਰੀ ਉਹ ਉਸ ਦੀ ਬਹਾਦਰੀ ਦੇ ਕਾਰਨਾਮੇ ਦੱਸਦਾ ਰਿਹਾ। ਉਹ ਖਰ੍ਹਵੀ ਆਵਾਜ਼ ਵਿਚ ਬੋਲ ਰਿਹਾ ਸੀ ਤੇ ਕਾਤਿਯਾ ਵੱਲ ਨਹੀਂ ਸੀ ਵੇਖ ਰਿਹਾ, ਮਤੇ ਉਸ ਦੇ ਪਿਆਰੇ ਜਿਹੇ ਚਿਹਰੇ ਵਿਚੋਂ ਉਸ ਨੂੰ ਆਪਣੀ ਕੁਰੂਪਤਾ ਦੀ ਝਲਕ ਆ ਜਾਏ। ਯੇਗੋਰ ਯੇਗੋਰੋਵਿਚ ਜਾਣਾ ਚਾਹੁੰਦਾ ਸੀ ਤਾਂ ਜੋ ਸਾਂਝੇ ਫਾਰਮ ਤੋਂ ਇਕ ਘੋੜਾ ਲੈ ਆਵੇ, ਪਰ ਲੈਫਟੀਨੈਂਟ ਜਿਵੇਂ ਆਇਆ ਸੀ ਉਵੇਂ ਹੀ ਪੈਦਲ ਸਟੇਸ਼ਨ ਨੂੰ ਚਲਾ ਗਿਆ। ਜੋ ਕੁਝ ਹੋਇਆ ਵਾਪਰਿਆ ਸੀ ਉਸ ਦਾ ਉਹਦੇ ਮਨ ਉੱਤੇ ਏਨਾ ਅਸਰ ਸੀ ਕਿ ਉਹ ਬਾਰ ਬਾਰ ਖੜਾ ਹੋ ਕੇ ਆਪਣੇ ਚਿਹਰੇ ਉੱਤੇ ਹੱਥ ਫੇਰਦਾ ਰਿਹਾ ਤੇ ਭਰੜਾਈ ਹੋਈ ਆਵਾਜ਼ ਵਿਚ ਆਪਣੇ ਆਪ ਨੂੰ ਕਹਿੰਦਾ ਰਿਹਾ: "ਹੁਣ ਕੀ ਕਰਾਂਗਾ ਮੈਂ?"

ਉਹ ਆਪਣੀ ਰੈਜਮੈਂਟ ਵਿਚ ਵਾਪਸ ਆ ਗਿਆ ਜਿਸ ਨੂੰ ਕੁਮਕ ਵਾਸਤੇ ਪਿਛਵਾੜੇ ਲੈ ਆਂਦਾ ਗਿਆ ਸੀ। ਓਥੇ ਉਹਦੇ ਸਾਥੀਆਂ ਨੇ ਉਸ ਦਾ ਇਸ ਤਰ੍ਹਾਂ ਸਵਾਗਤ ਕੀਤਾ ਕਿ ਉਹਦੇ ਮਨ ਦਾ ਸਾਰਾ ਭਾਰ ਲਹਿ ਗਿਆ। ਉਹਨੇ ਆਪਣੇ ਮਨ ਵਿਚ ਸੋਚਿਆ ਕਿ ਉਹਦੀ ਮਾਂ ਨੂੰ ਹਾਲੇ ਕੁਝ ਚਿਰ ਉਸ ਦੀ ਬਦਨਸੀਬੀ ਦਾ ਪਤਾ ਨਹੀਂ ਲੱਗਣਾ ਚਾਹੀਦਾ। ਤੇ ਜਿਥੋਂ ਤੱਕ ਕਾਤਿਯਾ ਦਾ ਸਵਾਲ ਹੈ — ਇਹ ਕੰਡਾ ਉਹ ਆਪਣੇ ਦਿਲ ਵਿਚੋਂ ਕੱਢ ਦੇਵੇਗਾ।

ਕੋਈ ਦੋ ਹਫਤਿਆਂ ਬਾਦ ਉਸ ਨੂੰ ਆਪਣੀ ਮਾਂ ਦੀ ਚਿੱਠੀ ਮਿਲੀ।

"ਮੇਰੇ ਲਾਡਲੇ ਪੁਤਰ! ਤੈਨੂੰ ਚਿੱਠੀ ਲਿਖਣ ਤੋਂ ਡਰਦੀ ਹਾਂ ਕਿਉਂਕਿ ਸਮਝ ਨਹੀਂ ਆਉਂਦੀ ਕਿ ਕੀ ਸੋਚਾਂ। ਸਾਡੇ ਘਰ ਇਕ ਬੰਦਾ ਆਇਆ ਸੀ ਜਿਹੜਾ ਕਹਿੰਦਾ

ਸੀ ਕਿ ਉਹ ਤੇਰੇ ਕੋਲੋਂ ਆਇਆ ਹੈ। ਬੰਦਾ ਬੜਾ ਚੰਗਾ ਸੀ ਪਰ ਉਹਦਾ ਚਿਹਰਾ ਬੜਾ ਕੁਰੂਪ ਹੋ ਗਿਆ ਹੋਇਆ ਸੀ। ਪਹਿਲਾਂ ਤਾਂ ਉਹ ਕੁਝ ਚਿਰ ਸਾਡੇ ਕੋਲ ਅਟਕਣਾ ਚਾਹੁੰਦਾ ਸੀ ਪਰ ਫੇਰ ਉਸ ਨੇ ਸਲਾਹ ਬਦਲ ਲਈ ਤੇ ਚਾਣਚੱਕ ਹੀ ਚਲਾ ਗਿਆ। ਤੇ ਓਦੋਂ ਤੋਂ ਹੀ, ਮੇਰੇ ਬੱਚੇ, ਰਾਤ ਨੂੰ ਇਕ ਪਲ ਵੀ ਮੇਰੀ ਅੱਖ ਨਹੀਂ ਲੱਗਦੀ ਕਿਉਂਕਿ ਮੈਨੂੰ ਲੱਗਦਾ ਹੈ ਕਿ ਉਹ ਤੇ ਤੂੰ ਸੀ। ਯੇਗੋਰ ਯੇਗੋਰੋਵਿਚ ਇਸ ਗੱਲੋਂ ਮੈਨੂੰ ਝਿੜਕਦਾ ਹੈ। ਕਹਿੰਦਾ ਹੈ, 'ਤੇਰੀ ਮੱਤ ਮਾਰੀ ਗਈ ਏ, ਬੁਢੀਏ। ਜੇ ਉਹ ਸਾਡਾ ਪੁਤ ਹੁੰਦਾ ਤਾਂ ਉਹ ਸਾਨੂੰ ਦੱਸਦਾ ਕਿਉਂ ਨਾ? ਜੇ ਉਹ ਹੁੰਦਾ ਤਾਂ ਉਸ ਨੂੰ ਇਹ ਗੱਲ ਲੁਕਾਉਣ ਦੀ ਕੀ ਲੋੜ ਸੀ? ਜਿਸ ਤਰ੍ਹਾਂ ਦਾ ਚਿਹਰਾ ਸੀ ਉਸ ਦਾ, ਉਹਦੇ ਉੱਤੇ ਤਾਂ ਬੰਦੇ ਨੂੰ ਮਾਣ ਹੋਣਾ ਚਾਹੀਦਾ ਹੈ।' ਯੇਗੋਰ ਯੇਗੋਰੋਵਿਚ ਮੈਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਹੈ ਪਰ ਮੇਰਾ ਮਾਂ ਦਾ ਦਿਲ ਏਹੋ ਕਹਿੰਦਾ ਹੈ: ਇਹ ਤਾਂ ਉਹ ਸੀ ਜਿਹੜਾ ਸਾਡੇ ਘਰ ਆਇਆ ਸੀ ਓਹੋ ਸੀ। ਉਹ ਬੰਦਾ ਸਾਡੇ ਤੰਦੂਰ ਉਤੇ ਸੁੱਤਾ ਹੋਇਆ ਸੀ ਤੇ ਮੈਂ ਉਹਦਾ ਵੱਡਾ ਕੋਟ ਸਾਫ ਕਰਨ ਵਾਸਤੇ ਵਿਹੜੇ ਵਿਚ ਲੈ ਗਈ ਤੇ ਮੈਂ ਉਸ ਨੂੰ ਆਪਣੀ ਹਿਕ ਨਾਲ ਲਾਇਆ ਤੇ ਰੋ ਪਈ ਕਿਉਂਕਿ ਮੈਂ ਜਾਣਦੀ ਸਾਂ ਕਿ ਇਹ ਤੂੰ ਸੀ। ਯੇਗੋਰੂਸ਼ਕਾ, ਈਸਾ ਦੇ ਵਾਸਤੇ, ਮੈਨੂੰ ਚਿੱਠੀ ਲਿਖ, ਮੈਨੂੰ ਦੱਸ ਕਿ ਕੀ ਹੋਇਆ ਸੀ। ਜਾਂ ਫੇਰ ਇਹ ਗੱਲ ਹੀ ਸੱਚ ਹੈ ਕਿ ਮੇਰੀ ਮੱਤ ਮਾਰੀ ਗਈ ਹੈ।"

ਯੇਗੋਰ ਦਰੀਓਮੋਵ ਨੇ ਮੈਨੂੰ, ਇਵਾਨ ਸੂਦਾਰੇਵ ਨੂੰ ਇਹ ਚਿੱਠੀ ਵਿਖਾਈ ਅਤੇ ਆਪਣੀ ਇਹ ਕਹਾਣੀ ਸੁਣਾਉਂਦਿਆ ਆਪਣੀ ਕਮੀਜ਼ ਦੀਆਂ ਬਾਹਵਾਂ ਨਾਲ ਆਪਣੀਆਂ ਅੱਖਾਂ ਪੂੰਝੀਆਂ। ਮੈਂ ਉਸ ਨੂੰ ਆਖਿਆ: "ਗੱਲ ਇਹ ਹੈ ਕਿ ਚਰਿੱਤਰ ਟਕਰਾ ਗਏ! ਤੂੰ ਮੂਰਖ ਏਂ, ਮੂਰਖ। ਹੁਣ ਲਿਖ ਚਿੱਠੀ ਮਾਂ ਨੂੰ ਤੇ ਮਾਫੀ ਮੰਗ ਉਹਦੇ ਕੋਲੋਂ। ਉਹਨੂੰ ਪਾਗਲ ਨਾ ਕਰ... ਤੇਰੀ ਸ਼ਕਲ ਦੀ ਉਹਨੂੰ ਬਹੁਤ ਲੋੜ ਏ! ਇਸ ਸੂਰਤ ਵਿਚ ਤਾਂ ਉਹ ਤੈਨੂੰ ਹੋਰ ਵੀ ਬਹੁਤਾ ਪਿਆਰ ਕਰੇਗੀ।"

ਉਹਨੇ ਓਸੇ ਦਿਨ ਚਿੱਠੀ ਲਿਖ ਦਿੱਤੀ: "ਮੇਰੀ ਪਿਆਰੀ ਮਾਂ, ਮਾਰੀਆ ਪੋਲੀਕਾਰਪੋਵਨਾ! ਮੇਰੇ ਪਿਆਰੇ ਪਿਤਾ, ਯੇਗੋਰ ਯੇਗੋਰੋਵਿਚ! ਮੈਨੂੰ ਮੇਰੀ ਬੇਅਕਲੀ ਦੀ ਮਾਫੀ ਦੇ ਦਿਓ। ਅਸਲ ਵਿਚ ਤੁਹਾਡੇ ਕੋਲ ਮੈਂ ਹੀ ਆਇਆ ਸਾਂ, ਤੁਹਾਡਾ ਪੁਤਰ..." ਆਦਿ ਆਦਿ। ਤੇ ਉਸ ਨੇ ਬਰੀਕ ਲਿਖਾਈ ਨਾਲ ਚਾਰ ਸਫੇ ਭਰ ਦਿੱਤੇ। ਜੇ ਉਹਦੇ ਕੋਲ ਵਿਹਲ ਹੁੰਦੀ ਤਾਂ ਉਸ ਨੇ ਵੀਹ ਸਫੇ ਲਿਖ ਦਿੱਤੇ ਹੁੰਦੇ।

ਕੁਝ ਹਫਤਿਆਂ ਬਾਦ ਅਸੀਂ ਮਸ਼ਕਾਂ ਕਰ ਰਹੇ ਸਾਂ ਕਿ ਇਕ ਸੈਨਿਕ ਭੱਜਾ ਭੱਜਾ ਆਇਆ ਤੇ ਯੇਗੋਰ ਦਰੀਓਮੋਵ ਨੂੰ ਕਹਿਣ ਲੱਗਾ: "ਕੋਈ ਤੁਹਾਨੂੰ ਮਿਲਣ ਆਇਐ, ਕਾਮਰੇਡ ਕਪਤਾਨ।" ਭਾਵੇਂ ਉਹ ਤਣ ਕੇ ਸਾਵਧਾਨ ਖੜਾ ਸੀ ਤਾਂ ਵੀ ਸੈਨਿਕ ਇਉਂ ਵੇਖ ਰਿਹਾ ਸੀ ਜਿਵੇਂ ਹੁਣੇ ਕੋਈ ਉਸ ਨੂੰ ਕੁਝ ਪੀਣ ਵਾਸਤੇ ਦੇਵੇਗਾ। ਅਸੀਂ ਉਸ ਝੁੱਗੀ ਵੱਲ ਤੁਰ ਪਏ ਜਿੱਥੇ ਮੈਂ ਤੇ ਦਰੀਓਮੋਵ ਰਹਿੰਦੇ ਸਾਂ' ਮੈਂ ਵੇਖ

ਰਿਹਾ ਸਾਂ ਕਿ ਉਹ ਕੁਝ ਬੇਚੈਨ ਜਿਹਾ ਸੀ—ਖੰਘ ਰਿਹਾ ਸੀ ਤੇ ਗਲਾ ਸਾਫ ਕਰ ਰਿਹਾ ਸੀ। ਮੈਂ ਸੋਚਿਆ, "ਹੋ ਸਕਦਾ ਹੈ ਟੈਂਕ ਸੈਨਿਕ ਹੋਵੇ, ਪਰ ਉਹ ਘਬਰਾਇਆ ਹੋਇਆ ਸੀ।" ਉਹ ਮੇਰੇ ਅੱਗੇ ਅੱਗੇ ਝੁੱਗੀ ਵਿਚ ਦਾਖਲ ਹੋਇਆ ਹੈ ਤੇ ਮੈਨੂੰ ਉਹਦੀ ਆਵਾਜ਼ ਆਈ:

"ਸਲਾਮ ਆਖਦਾਂ, ਮਾਂ, ਮੈਂ ਆਂ!" ਤੇ ਮੈਂ ਵੇਖਿਆ, ਇਕ ਮਧਰੀ ਜਿਹੀ ਬੁੱਢੀ ਔਰਤ ਉਹਦੀ ਛਾਤੀ ਨਾਲ ਚੰਬੜੀ ਹੋਈ ਸੀ। ਚੁਫੇਰੇ ਨਜ਼ਰ ਮਾਰੀ ਤਾਂ ਵੇਖਿਆ ਕਿ ਕਮਰੇ ਵਿਚ ਇਕ ਹੋਰ ਔਰਤ ਵੀ ਸੀ। ਕੋਈ ਹੋਰ ਵੀ ਖ਼ੂਬਸੂਰਤ ਔਰਤ ਹੋਵੇਗੀ, ਸਿਰਫ ਉਹ ਇਕੱਲੀ ਹੀ ਸੁਹਣੀ ਨਹੀਂ, ਪਰ ਇਹ ਪੱਕੀ ਗੱਲ ਹੈ ਕਿ ਮੈਂ ਕਦੇ ਉਹਦੇ ਵਰਗੀ ਸੁਹਣੀ ਔਰਤ ਨਹੀਂ ਵੇਖੀ।

ਉਹ ਆਪਣੀ ਮਾਂ ਦੇ ਕਲਾਵੇ ਵਿਚੋਂ ਨਿਕਲਿਆ ਤੇ ਉਸ ਕੁੜੀ ਵੱਲ ਵਧਿਆ। ਜਿਵੇਂ ਮੈਂ ਪਹਿਲਾਂ ਆਖਿਆ ਸੀ, ਆਪਣੇ ਗੱਠਵੇਂ ਪੀਢੇ ਸਰੀਰ ਤੋਂ ਉਹ ਲੜਾਈ ਦਾ ਦੇਵਤਾ ਲੱਗਦਾ ਸੀ। "ਕਾਤਿਯਾ!" ਉਹਨੇ ਆਖਿਆ। "ਕਾਤਿਯਾ, ਤੁਸੀਂ ਕਿਉਂ ਆਏ ਹੋ? ਤੁਸੀਂ ਕਿਸੇ ਦੂਜੇ ਨਾਲ ਉਡੀਕਣ ਦਾ ਕੌਲ ਕੀਤਾ ਸੀ, ਇਸ ਨਾਲ ਨਹੀਂ..."

ਤੇ ਮੈਂ ਅਜੇ ਬਾਹਰ ਡਿਉੜੀ ਵਿਚ ਨਹੀਂ ਸੀ ਪੁਜਾ ਕਿ ਮੈਂ ਸੁਣਿਆ, ਖ਼ੂਬਸੂਰਤ ਕਾਤਿਯਾ ਨੇ ਉਸ ਨੂੰ ਜਵਾਬ ਦਿੱਤਾ: "ਯੇਗੋਰ, ਮੈਂ ਤੁਹਾਡੇ ਨਾਲ ਉਮਰ ਗੁਜ਼ਾਰਾਂਗੀ। ਮੈਂ ਤੁਹਾਨੂੰ ਸੱਚੇ ਦਿਲੋਂ ਪਿਆਰ ਕਰਾਂਗੀ, ਬੇਹੱਦ ਪਿਆਰ ਕਰਾਂਗੀ... ਮੈਨੂੰ ਆਪਣੇ ਤੋਂ ਦੂਰ ਨਾ ਕਰੋ..."

ਹਾਂ, ਇਹ ਸਭ ਰੂਸੀ ਚਰਿੱਤਰ ਦੇ ਨਮੂਨੇ ਹਨ! ਹੋ ਸਕਦਾ ਹੈ ਕੋਈ ਆਦਮੀ ਬਿਲਕੁਲ ਮਾਮੂਲੀ ਜਿਹਾ ਹੋਵੇ, ਪਰ ਜਦੋਂ ਮੁਸੀਬਤ ਆਉਂਦੀ ਹੈ ਤਾਂ ਉਹਦੇ ਅੰਦਰ ਇਕ ਬਲਵਾਨ ਸ਼ਕਤੀ ਜਾਗ ਪੈਂਦੀ ਹੈ—ਮਨੁਖੀ ਆਤਮਾ ਦਾ ਸੁਹੱਪਣ।

# ਗਰੀਗੋਰੀ ਬਾਕਲਾਨੋਵ

ਗਰੀਗੋਰੀ ਬਾਕਲਾਨੋਵ ( ਜਨਮ 1923 ) ਉਹਨਾਂ ਸੋਵੀਅਤ ਲਿਖਾਰੀਆਂ ਵਿਚੋਂ ਹੈ ਜਿਨ੍ਹਾਂ ਨੇ ਸਕੂਲ ਦੀ ਪੜ੍ਹਾਈ ਛਡ ਕੇ ਮਹਾਨ ਦੇਸ਼ਭਗਤਕ ਜੰਗ ਦੀਆਂ ਖੰਦਕਾਂ ਵਿਚ ਪ੍ਰਵੇਸ਼ ਕੀਤਾ ਸੀ। ਬਾਕਲਾਨੋਵ ਰਾਈਫਲ ਪਲਟਣ, ਤੋਪਚੀ ਰੈਜੀਮੈਂਟ ਤੇ ਛਾਪਾਮਾਰ ਦਸਤੇ ਦੀਆਂ ਸਫਾਂ ਵਿਚ ਜੰਗ ਦੇ ਬਿਖੜੇ ਰਾਹਾਂ ਥਾਣੀਂ ਲੰਘਿਆ। ਜੰਗ ਮਗਰੋਂ ਵਿਦਿਆ ਪ੍ਰਾਪਤ ਕੀਤੀ ਤੇ ਸਾਹਿਤ ਰਚਣ ਲੱਗ ਪਿਆ। ਹੁਣ ਤਕ ਉਹ ਪੰਜ ਨਾਵਲ ਤੇ ਕੁਝ ਕਹਾਣੀ ਸੰਗ੍ਰਹਿ ਲਿੱਖ ਚੁਕਾ ਹੈ। ਬਾਕਲਾਨੋਵ ਨੂੰ ਸੋਵੀਅਤ ਯੂਨੀਅਨ ਦਾ ਰਾਜਕੀ ਪੁਰਸਕਾਰ ਮਿਲਿਆ ਹੋਇਆ ਹੈ। ਲੇਖਕ ਦੀਆਂ ਰਚਨਾਵਾਂ ਦਾ ਮੁਖ ਵਿਸ਼ਾ — ਫਾਸ਼ਿਸਟ ਕਾਬਜ਼ਾਂ ਵਿਰੁਧ ਸੋਵੀਅਤ ਜਨਤਾ ਦੀ ਮਹਾਨ ਦੇਸ਼ਭਗਤਕ ਜੰਗ ਹੈ।

# ਜੰਗ ਦੀ ਕੀਮਤ

ਮਈ ਦਾ ਮਹੀਨਾ ਸੀ। ਲੜਾਈ ਖ਼ਤਮ ਹੋਈ ਨੂੰ ਛੇ ਦਿਨ ਹੋ ਗਏ ਸਨ, ਅਤੇ ਅਸੀਂ ਸਾਰੇ ਇਕ ਜਰਮਨ ਪਿੰਡ ਵਿਚ ਤਾਇਨਾਤ ਸੀ। ਅਸੀਂ ਪੰਜ ਜਣੇ ਸੀ, ਚਾਰ ਜਾਸੂਸ ਤੇ ਮੈਂ ਉਹਨਾਂ ਦੇ ਉਪਰ ਇਕ ਅਫਸਰ। ਇਹ ਪਿੰਡ ਸਾਡੇ ਪਿੰਡਾਂ ਨਾਲ ਬਿਲਕੁਲ ਹੀ ਨਹੀਂ ਸੀ ਮਿਲਦਾ। ਬਾਰਾਂ ਪੱਕੇ ਮਜ਼ਬੂਤ ਮਕਾਨ ਸਨ ਅਤੇ ਹਰ ਮਕਾਨ ਦੇ ਹੇਠਾਂ ਸਾਫ ਸੁਥਰਾ ਭੋਰਾ ਸੀ ਜਿਸ ਵਿਚ ਰੇਤ ਖਿਲਾਰੀ ਹੋਈ ਸੀ ਤੇ ਸਾਈਡਰ ਵਾਈਨ ਦੇ ਡਰੰਮ ਰੱਖੇ ਹੋਏ ਸਨ। ਹਰ ਵਿਹੜੇ ਵਿਚ ਮੁਰਗੀਆਂ ਤੇ ਗੁਲਾਬੀ ਸੂਰ ਸਨ, ਹਰ ਤਬੇਲੇ ਵਿਚ ਹਾਲੈਂਡੀ ਗਊਆਂ ਸਨ ਜਿਹੜੀਆਂ ਡੂੰਘੇ ਡੂੰਘੇ ਸਾਹ ਲੈਂਦੀਆਂ ਰਹਿੰਦੀਆਂ ਅਤੇ ਮਕਾਨ ਦੇ ਪਿਛਵਾੜੇ ਬਹੁਤ ਚੰਗੀ ਤਰ੍ਹਾਂ ਵਾਹੇ ਬੀਜੇ ਅਨਾਜ ਦੇ ਖੇਤ ਸਨ। ਇਹਨਾਂ ਸਭਨਾਂ ਉਤੇ—ਛੋਟੇ ਛੋਟੇ ਖੇਤਾਂ, ਲਾਲ ਟੈਲਾਂ ਵਾਲੀਆਂ ਛੱਤਾਂ, ਗੁਲਾਬੀ ਸੂਰਾਂ, ਤੇ ਕਿਸਾਨਾਂ ਉਤੇ ਜਿਹੜੇ ਰੋਜ਼ ਸਵੇਰੇ ਖੁਸ਼ ਖੁਸ਼ ਸਿਰ ਝੁਕਾ ਕੇ ਸਾਨੂੰ ਆਦਾਬ ਕਰਦੇ—ਬਸੰਤ ਰੁੱਤ ਦਾ ਸ਼ਾਂਤ ਸੂਰਜ ਆਪਣੀਆਂ ਕਿਰਨਾਂ ਸੁਟਦਾ। ਉਹਨਾਂ ਨੇ ਇਕਦਮ, ਬਿਨਾਂ ਕਿਸੇ ਮਾਨਸਿਕ ਪ੍ਰੇਸ਼ਾਨੀ ਦੇ, ਅਮਨ ਸਵੀਕਾਰ ਕਰ ਲਿਆ ਸੀ ਜਿਵੇਂ ਇਹਦੇ ਵਾਸਤੇ ਸਿਰਫ ਇਕੋ ਗੱਲ ਦੀ ਲੋੜ ਸੀ—ਆਪਣੇ ਬੂਟ ਲਾਹ ਦੇਣੇ ਤੇ ਛੇ ਸਾਲ ਪਹਿਲਾਂ ਇਹ ਫੌਜੀ ਬੂਟ ਪਾਉਣ ਲਈ ਲਾਹ ਦਿੱਤੀ ਘਰ ਦੀ ਜੁਤੀ ਪਾ ਲੈਣੀ। ਲੜਾਈ ਬਾਰੇ ਗੱਲਬਾਤ ਕਰਨਾ ਉਹਨਾਂ ਨੂੰ ਚੰਗਾ ਨਹੀਂ ਸੀ ਲੱਗਦਾ। ਉਹ ਸਿਰਫ ਉਦਾਸ ਜਿਹੇ ਆਪਣਾ ਸਿਰ ਮਾਰ ਦੇਂਦੇ ਅਤੇ ਹਿਟਲਰ ਦਾ ਨਾਂ ਲੈ ਕੇ ਬੁੜ ਬੁੜ ਕਰਦੇ: ਸਾਰਾ ਓਸੇ ਦਾ ਕਸੂਰ ਹੈ, ਦੇਵੋ ਜਵਾਬ ਸਭ ਕੁਝ ਦਾ। ਤੇ ਅਸੀਂ, ਅਸੀਂ ਆਪਣੇ ਲੰਮੇ ਬੂਟ ਲਾਹ ਦਿੱਤੇ ਹਨ।

ਅਮਨ ਹੋ ਜਾਣ ਦੇ ਦੂਜੇ ਦਿਨ, ਪਿੰਡ ਦੇ ਬਾਹਰ ਖੇਤਾਂ ਵਿਚ ਲੁਕਿਆ ਇਕ ਜਰਮਨ ਕਾਰਪੋਰਲ ਸਾਡੇ ਕਾਬੂ ਆ ਗਿਆ। ਉੱਚਾ ਲੰਮਾ ਆਦਮੀ, ਮਖਮਲ ਦੇ ਕਾਲਰ ਵਾਲੀ ਚਮਕਦਾਰ ਕਾਲੀ ਬਰਸਾਤੀ ਪਾਈ ਹੋਈ ਜਿਸ ਤਰ੍ਹਾਂ ਦੀ ਜਰਮਨ ਅਫਸਰ ਪਾਉਂਦੇ ਸਨ ਅਤੇ ਇਹ ਪਹਿਲੀ ਵਾਰ ਸੀ ਕਿ ਸਾਨੂੰ ਇਹ ਸਮਝ ਨਹੀਂ ਸੀ ਆਉਂਦੀ ਕਿ ਇਸ ਜਰਮਨ ਦਾ ਕੀ ਕਰੀਏ। ਜਦੋਂ ਮੈਂ ਉਹਦੇ ਤਿਖੇ ਮੋਢਿਆਂ

ਵੱਲ ਵੇਖਿਆ ਜਿਹੜੇ ਚਮਕਦੀ ਬਰਸਾਤੀ ਹੇਠੋਂ ਬਾਹਰ ਨੂੰ ਉਭਰੇ ਹੋਏ ਸਨ, ਤਾਂ ਮੈਂ ਅਚਾਨਕ ਮਹਿਸੂਸ ਕੀਤਾ ਕਿਵੇਂ ਸਾਰੀਆਂ ਮਨੁਖੀ ਕਦਰਾਂ ਕੀਮਤਾਂ ਤੁਲਨਾਤਮਕ ਹੁੰਦੀਆਂ ਹਨ। ਦੋ ਦਿਨ ਪਹਿਲਾਂ ਉਹਨੇ ਸਾਡਾ ਦੁਸ਼ਮਣ ਹੋਣਾ ਸੀ। ਤੇ ਹੁਣ ਨਾ ਉਹ ਦੁਸ਼ਮਣ ਸੀ ਨਾ ਜੰਗੀ ਕੈਦੀ, ਪਰ ਤਾਂ ਵੀ ਉਸ ਨੂੰ ਛੱਡ ਦੇਣਾ ਅਜੀਬ ਲੱਗਦਾ ਸੀ।

ਜੁਲਾਈ ਉੱਨੀ ਸੌ ਇਕਤਾਲੀ ਦਾ ਇਕ ਦਿਨ ਯਾਦ ਆ ਗਿਆ। ਅਸੀਂ ਪਿੱਛੇ ਹਟ ਰਹੇ ਸਾਂ ਤੇ ਬਹੁਤ ਸਾਰਾ ਜਾਨੀ ਨੁਕਸਾਨ ਹੋ ਚੁੱਕਾ ਸੀ ਕਿ ਅਸੀਂ ਇਕ ਜਰਮਨ ਨੂੰ ਕੈਦੀ ਬਣਾ ਲਿਆ। ਜਿਸ ਵੇਲੇ ਅਸੀਂ ਉਹਦੇ ਅੱਟਣਾਂ ਵਾਲੇ ਵੱਡੇ ਵੱਡੇ ਹੱਥ ਵੇਖੇ ਜੋ ਇਕ ਕਾਮੇ ਦੇ ਹੱਥ ਸਨ, ਤਾਂ ਅਸੀਂ ਉਹਦੀ ਪਿੱਠ ਉੱਤੇ ਥਾਪੀ ਦਿੱਤੀ। ਅਸੀਂ ਇਹ ਸਮਝਣ ਦੀ ਕੋਸ਼ਿਸ਼ ਕਰਨ ਲੱਗੇ ਕਿ ਸਾਨੂੰ ਇਹ ਨਾਲ ਇਸ ਵਾਸਤੇ ਹਮਦਰਦੀ ਹੋਈ ਹੈ ਕਿ ਇਹ ਮਜ਼ਦੂਰ ਹੈ ਤੇ ਹਿਟਲਰ ਨੇ ਇਹਦੇ ਨਾਲ ਕੀ ਕੀਤਾ ਸੀ ਕਿ ਇਸ ਨੇ ਸਾਡੇ ਖਿਲਾਫ ਹਥਿਆਰ ਚੁਕ ਲਏ। ਅਸੀਂ ਉਸ ਨੂੰ ਆਪਣੇ ਪਤੀਲੇ ਵਿਚੋਂ ਹੀ ਖਾ ਲੈਣ ਦਿੱਤਾ। ਇਹ ਲੜਾਈ ਦੇ ਸ਼ੁਰੂ ਦੀ ਗੱਲ ਸੀ। ਹੁਣ ਲੜਾਈ ਖ਼ਤਮ ਹੋ ਚੁੱਕੀ ਸੀ ਅਤੇ ਸਾਡੇ ਸਾਮ੍ਹਣੇ ਇਕ ਜਰਮਨ ਕਾਰਪੋਰਲ ਖੜਾ ਸੀ ਜਿਹੜਾ ਸਾਨੂੰ ਕਣਕ ਦੇ ਖੇਤ ਵਿਚ ਲੇਲ੍ਹੜੀਆਂ ਕੱਢਦਾ ਮਿਲਿਆ ਸੀ ਤੇ ਸਾਡੇ ਵਿਚੋਂ ਕਿਸੇ ਦਾ ਵੀ ਉਸ ਦੀ ਪਿੱਠ ਥਾਪੜਨ ਤੇ ਉਹਨੂੰ ਹੌਸਲਾ ਦੇਣ ਵਾਸਤੇ ਕੁਝ ਆਖਣ ਦਾ ਜੀਅ ਨਹੀਂ ਸੀ ਕਰਦਾ। ਅਸੀਂ ਹੁਣ ਇਕ ਦੂਜੇ ਨੂੰ ਉਹ ਕੁਝ ਨਹੀਂ ਆਖ ਸਕੇ ਜੋ ਸ਼ਾਇਦ, ਬੀਤੀਆਂ ਜੰਗਾਂ ਦੇ ਖ਼ਤਮ ਹੋਣ ਉਤੇ ਫੌਜੀ ਇਕ ਦੂਜੇ ਨੂੰ ਆਖਦੇ ਸਨ: "ਤੂੰ ਵੀ ਫੌਜੀ ਏਂ, ਮੈਂ ਵੀ ਫੌਜੀ ਆਂ, ਤੇ ਕਸੂਰਵਾਰ ਅਸੀਂ ਨਹੀਂ, ਉਹਨੇ ਜਿਨ੍ਹਾਂ ਨੇ ਸਾਨੂੰ ਇਕ ਦੂਜੇ ਉਤੇ ਗੋਲੀ ਚਲਾਉਣ ਲਈ ਮਜਬੂਰ ਕੀਤਾ। ਦੇਣ ਹੁਣ ਇਸ ਸਭ ਕੁਝ ਦਾ ਜਵਾਬ।" ਸਾਡੇ ਵਿਚਾਲੇ ਕੋਈ ਹੋਰ ਚੀਜ਼ ਸੀ। ਇਸ ਲੜਾਈ ਤੋਂ ਬਾਦ ਹਰ ਇਕ ਬੰਦੇ ਦਾ ਕਸੂਰ ਤੇ ਉਹਦੀ ਜ਼ਿੰਮੇਵਾਰੀ ਮਾਪਣ ਦੇ ਮਿਆਰ ਵੱਖਰੇ ਸਨ।

ਪਰ ਜਾਪਦਾ ਸੀ ਕਿ ਇਸ ਪਿੰਡ ਦੇ ਲੋਕ ਤੇ ਉਸ ਘਰ ਦੇ ਮਾਲਕ, ਜਿਸ ਵਿਚ ਅਸੀਂ ਡੇਰਾ ਲਾਇਆ ਹੋਇਆ ਸੀ, ਇਹ ਗੱਲ ਮਹਿਸੂਸ ਨਹੀਂ ਕਰਦੇ ਸਨ। ਰੋਜ਼ ਸਵੇਰੇ ਜਦੋਂ ਮੈਂ ਆਪਣੀ ਪੇਟੀ ਤੇ ਪਸਤੌਲ ਨੂੰ ਲਕੜ ਦੇ ਮੰਜੇ ਨਾਲ ਲਟਕਾ ਕੇ, ਨਾਸ਼ਤਾ ਕਰਨ ਲੱਗਦਾ ਤਾਂ ਫਾਰਮ ਦਾ ਮਾਲਕ ਆਪਣੇ ਦੰਦਾਂ ਵਿਚ ਆਪਣਾ ਪਾਈਪ ਅੜਾਈ "Herr Ofizier" ਨੂੰ ਸਲਾਮ ਆਖਣ ਆ ਜਾਂਦਾ। ਸ਼ੁਰੂ ਵਿਚ ਉਹ ਸਿਰਫ ਬਰੂਹਾਂ ਤੱਕ ਆਇਆ, ਪਰ ਇਕ ਦੋ ਦਿਨਾਂ ਵਿਚ ਹੀ ਉਹ ਮੇਜ਼ ਦੇ ਕੋਲ ਕੁਰਸੀ ਉਤੇ ਬਹਿਣ ਲੱਗ ਪਿਆ। ਉਹ ਬਾਰੀ ਦੇ ਕੋਲ ਚੜ੍ਹਦੇ ਸੂਰਜ ਦੀਆਂ ਤਿਰਛੀਆਂ ਕਿਰਨਾਂ ਵਿਚ ਆ ਬਹਿੰਦਾ, ਲੱਤ ਉੱਤੇ ਲੱਤ ਰੱਖ ਲੈਂਦਾ, ਤੇ ਪਾਈਪ ਵਿਚੋਂ ਸੂਟੇ ਭਰਦਾ ਜਾਂਦਾ ਜਿਸ ਦੇ ਧਾਤ ਦੇ ਢੱਕਣ ਉਤੇ ਨਿਕੋਟੀਨ ਦੇ

ਕਾਲੇ ਦਾਗ਼ ਪੈ ਗਏ ਸਨ। ਜਾਪਦਾ ਸੀ ਜਿਵੇਂ ਉਹਨੂੰ "Herr Ofizier" ਨੂੰ ਨਾਸ਼ਤਾ ਕਰਦਿਆਂ ਵੇਖ ਕੇ ਬੜਾ ਮਜ਼ਾ ਆਉਂਦਾ ਸੀ। ਉਹ ਆਪ ਵੀ ਕਦੇ ਜਵਾਨ ਹੁੰਦਾ ਸੀ ਤੇ ਉਹਨੂੰ ਪਤਾ ਸੀ ਕਿ ਜਵਾਨ ਆਦਮੀ ਨੂੰ ਸਵੇਰ ਵੇਲੇ ਚੰਗਾ ਚੋਖਾ ਖਾਣ ਪੀਣ ਦੀ ਲੋੜ ਹੁੰਦੀ ਹੈ। ਉਹਦੀਆਂ ਅੱਖਾਂ ਵਿਚ ਖ਼ੁਸ਼ੀ ਤੇ ਖੇੜੇ ਦੀ ਚਮਕ ਹੁੰਦੀ। ਬਾਹਰ ਵਿਹੜੇ ਵਿਚ ਉਹਦੀ ਬੀਵੀ ਦੇ ਛੋਹਲੇ ਛੋਹਲੇ ਕਦਮਾਂ ਦੀ ਅਤੇ ਕਲੀ ਕੀਤੀਆਂ ਦੁਧ ਵਾਲੀਆਂ ਬਾਲਟੀਆਂ ਦੇ ਟੁਣਕਣ ਦੀ ਆਵਾਜ਼ ਸਾਡੇ ਕੰਨੀਂ ਪੈਂਦੀ ਰਹਿੰਦੀ। ਅਠਾਰਾਂ ਵਰ੍ਹਿਆਂ ਦੀ ਉਮਰ ਵਿਚ ਉਸ ਨੇ ਇਕ ਪੁਤਰ ਨੂੰ ਜਨਮ ਦਿੱਤਾ ਸੀ ਅਤੇ ਹੁਣ, ਬੱਤੀ ਸਾਲ ਦੀ ਉਮਰ ਵਿਚ, ਕਿਸੇ ਨੂੰ ਵਿਸ਼ਵਾਸ ਨਹੀਂ ਸੀ ਆਉਂਦਾ ਕਿ ਉਹ ਉਸ ਉੱਚੇ ਲੰਮੇ ਤੇ ਛੀਟਕੇ ਜਿਹੇ ਮੁੰਡੇ ਦੀ ਮਾਂ ਹੋ ਸਕਦੀ ਹੈ ਜਿਹੜਾ ਆਪਣੇ ਪਿਓ ਨਾਲੋਂ ਵੀ ਚੱਪਾ ਉੱਚਾ ਸੀ। ਕਈ ਵਾਰੀ ਸਾਨੂੰ ਇਸ ਤਰ੍ਹਾਂ ਜਾਪਦਾ ਕਿ ਉਹ ਇਸ ਆਦਮੀ ਦੀ ਕਿਸੇ ਦੂਸਰੀ ਬੀਵੀ ਦੇ ਪੇਟੋਂ ਹੈ।

ਪਹਿਲੇ ਦਿਨ ਹੀ ਕਿਸਾਨ ਨੇ ਮੈਨੂੰ ਆਖਿਆ ਕਿ ਉਹਨੂੰ ਤੇ ਉਹਦੀ ਬੀਵੀ ਨੂੰ ਰਾਤ ਵੇਲੇ ਨਾਲ ਦੇ ਪਿੰਡ ਆਪਣੇ ਰਿਸ਼ਤੇਦਾਰਾਂ ਕੋਲ ਚਲੇ ਜਾਣ ਦੀ ਇਜਾਜ਼ਤ ਦੇ ਦਿੱਤੀ ਜਾਵੇ। ਉਸ ਨੇ ਆਖਿਆ ਕਿ ਉਹਦੀ ਬੀਵੀ ਹਾਲੇ ਜਵਾਨ ਹੈ ਤੇ ਆਸ ਪਾਸ ਫੌਜੀ ਹਨ... ਇਹ ਕਿ ਮੈਨੂੰ ਕੋਈ ਸ਼ੱਕ ਸ਼ੁਬ੍ਹਾ ਹੋ ਸਕਦਾ ਹੈ ਇਸ ਨੂੰ ਦੂਰ ਕਰਨ ਲਈ ਉਸ ਨੇ ਇਕਰਾਰ ਕੀਤਾ ਕਿ ਉਹਦਾ ਪੁਤਰ ਸਾਡੇ ਕੋਲ ਹੀ ਰਿਹਾ ਕਰੇਗਾ। ਕਿਉਂਕਿ ਉਸ ਨੇ ਆਪਣੇ ਘਰ ਦਾ ਸਾਰਾ ਸਾਜ਼-ਸਾਮਾਨ, ਮਾਲ ਡੰਗਰ ਵਗੈਰਾ ਵੀ ਛੱਡ ਕੇ ਜਾਣਾ ਹੁੰਦਾ ਸੀ ਇਸ ਲਈ ਮੈਨੂੰ ਕੋਈ ਸ਼ੱਕ-ਸ਼ੁਬ੍ਹਾ ਕਿਵੇਂ ਹੋ ਸਕਦਾ ਸੀ ਜਿਸ ਲਈ ਮੁੰਡੇ ਨੂੰ ਰਾਤ ਵੇਲੇ ਪਿੱਛੇ ਰਹਿਣ ਦੀ ਲੋੜ ਹੋਵੇ।

ਕਿਸਾਨ ਤੇ ਉਹਦੀ ਬੀਵੀ ਆਮ ਕਰਕੇ ਸੂਰਜ ਡੁਬਦੇ ਨਾਲ ਚਲੇ ਜਾਂਦੇ ਸਨ, ਅਤੇ ਉਹਨਾਂ ਦੇ ਚਲੇ ਜਾਣ ਤੋਂ ਢੇਰ ਚਿਰ ਮਗਰੋਂ ਤੱਕ ਤਬੇਲਿਆਂ ਤੇ ਢਾਰਿਆਂ ਵਿਚ ਮੁੰਡੇ ਦੀਆਂ ਕੁੰਜੀਆਂ ਛਣ ਛਣ ਕਰਦੀਆਂ ਸੁਣਦੀਆਂ ਰਹਿੰਦੀਆਂ ਸਨ। ਅਸੀਂ ਉਹਦੇ ਵੱਲ ਕੋਈ ਧਿਆਨ ਨਹੀਂ ਸੀ ਦੇਂਦੇ। ਮੇਰੇ ਮਾਤਹਿਤ ਜਾਸੂਸ ਵਿਹੜੇ ਵਿਚ ਬੈਠੇ ਸੂਰਜ ਡੁਬਦਾ ਵੇਖਦੇ ਰਹਿੰਦੇ ਤੇ ਦੋ ਟੋਲੀਆਂ ਬਣਾ ਕੇ ਉਸ ਕਜ਼ਾਕ ਬਾਰੇ ਗੀਤ ਗਾਉਂਦੇ ਜਿਹੜਾ ਲਾਮ ਨੂੰ ਗਿਆ ਸੀ ਅਤੇ ਇਹ ਗੀਤ ਜਿਹੜਾ ਅਸੀਂ ਸੈਂਕੜੇ ਵਾਰ ਸੁਣਿਆ ਹੋਇਆ ਸੀ ਏਥੇ ਜਰਮਨੀ ਵਿਚ ਬੈਠਿਆਂ ਸਿੱਧਾ ਸਾਡੇ ਦਿਲਾਂ ਵਿਚ ਉਤਰ ਜਾਂਦਾ।

ਵੱਡੇ ਤੜਕੇ ਹੀ, ਜਦੋਂ ਹਾਲੇ ਪਾਲਾ ਹੁੰਦਾ, ਉਹ ਮੀਆਂ ਬੀਵੀ ਵਾਪਸ ਆ ਜਾਂਦੇ। ਉਹ "Herr Ofizier" ਨੂੰ ਸ਼ੁਭ-ਪ੍ਰਭਾਤ ਕਹਿਣ ਆਉਂਦਾ ਤੇ ਉਹਦੀ ਬੀਵੀ ਆਉਂਦੀ ਹੀ ਵਿਹੜੇ ਵਿਚ ਆਪਣੇ ਕੰਮ ਕਾਰ ਵਿਚ ਰੁਝ ਜਾਂਦੀ, ਆਪਣੇ ਗੁਦਗਦੇ, ਫੁਰਤੀਲੇ ਤੇ ਸੁਚੱਜੇ ਹੱਥਾਂ ਨਾਲ ਸੂਰਾਂ ਵਾਸਤੇ ਚਾਰਾ ਤਿਆਰ ਕਰਦੀ। ਜਦੋਂ ਉਹ ਤਬੇਲੇ ਤੋਂ ਘਰ ਤੇ ਘਰ ਤੋਂ ਤਬੇਲੇ ਭੱਜੀ ਭੱਜੀ ਆਉਂਦੀ ਜਾਂਦੀ ਅਤੇ ਆਪਣੇ ਪਿੱਛੇ ਪਿੱਛੇ ਖੁਰਲੀ, ਕੋਸੇ ਕੋਸੇ ਦੁਧ ਤੇ ਮੁੜ੍ਹਕੇ ਦੀਆਂ ਮਹਿਕਾਂ ਖਿਲਾਰ

ਜਾਂਦੀ ਓਦੋਂ ਮੇਰੇ ਵਿਹਲੜ ਮਾਤਹਿਤ ਧੁਪੇ ਬੈਠੇ ਸੁਸਤਾ ਰਹੇ ਹੁੰਦੇ। ਉਹ ਮੁੰਡਿਆਂ ਉੱਤੇ ਤਿੱਖੀਆਂ ਨਜ਼ਰਾਂ ਸੁਟਦੀ ਤੇ ਉਹਨਾਂ ਦੇ ਅੱਗੋਂ ਦੀ ਦੌੜਦੀ ਲੰਘਦੀ ਆਪਣੀ ਘਗਰੀ ਨੂੰ ਉਹਨਾਂ ਦੇ ਗੋਡਿਆਂ ਨਾਲ ਛੁਹਾ ਜਾਣ ਦੀ ਕੋਸ਼ਿਸ਼ ਕਰਦੀ। ਤੇ ਜਦੋਂ ਉਹ ਆਪਣੀਆਂ ਢਾਕਾਂ ਉੱਤੇ ਹੱਥ ਰੱਖੀ, ਨੰਗੀਆਂ ਲੱਤਾਂ ਚੌੜੀਆਂ ਕਰ ਕੇ, ਜਿਹੜੀਆਂ ਖੁਰਲੀਆਂ ਦੁਆਲੇ ਤੁਰੇ ਫਿਰਦੇ ਤੇ ਘੀਂ ਘੀਂ ਕਰਦੇ ਸੂਰਾਂ ਸਦਕਾ ਅੱਧੀਆਂ ਲੁਕੀਆਂ ਹੁੰਦੀਆਂ, ਸੂਰਵਾੜੇ ਦੀਆਂ ਬਰੂਹਾਂ ਵਿਚ ਖਲੋਤੀ ਹੁੰਦੀ ਤਾਂ ਆਪਣੇ ਮੋਟੇ ਮੋਟੇ ਪੱਟਾਂ, ਮਜ਼ਬੂਤ ਗੁਲਾਈਆਂ ਅਤੇ ਰੱਜੇ-ਪੁੱਜੇ ਬੱਚੇ ਵਰਗੇ ਵੱਟ ਚੜ੍ਹੇ ਭਰਵੱਟਿਆਂ ਤੋਂ ਸੰਤੋਖ ਤੇ ਬਹੁਲਤਾ ਦੀ ਮੂਰਤ ਜਾਪਦੀ ਸੀ। ਉਹਦਾ ਖਾਵੰਦ ਬੇਡੌਲ ਤੇ ਗਠਵੇਂ ਸਰੀਰ ਵਾਲਾ ਸੀ ਜਿਸ ਦੇ ਹੱਡਲ ਮੋਢੇ ਤੇ ਵੱਡੇ ਵੱਡੇ ਹੱਥ ਸਨ ਤੇ ਮੂੰਹ ਵਿਚ ਹਰ ਵੇਲੇ ਪਾਈਪ ਅੜਾਈ ਰਖਦਾ ਸੀ। ਪਰ ਮੈਨੂੰ ਉਹਦੀ ਪੇਂਡੂਆਂ ਵਾਲੀ ਸੂਰਤ ਤੇ ਢਿਲੜਾਂ ਵਰਗੀ ਰਹਿਣੀ ਬਹਿਣੀ ਹੇਠ ਬੜੀ ਹੁਸ਼ਿਆਰੀ ਨਾਲ ਲੁਕਾਇਆ ਹੋਇਆ ਫੌਜੀ ਤੌਰ-ਤਰੀਕਾ ਜਿਹਾ ਨਜ਼ਰ ਆਉਂਦਾ ਸੀ।

ਉਸ ਦਿਨ ਸਵੇਰ ਵੇਲੇ, ਜਦੋਂ ਮੈਂ ਨਾਸ਼ਤਾ ਕਰ ਰਿਹਾ ਸਾਂ, ਉਹ ਮੇਜ਼ ਕੋਲ ਆ ਬੈਠਾ ਤੇ ਸਾਵਧਾਨੀ ਤੋਂ ਕੰਮ ਲੈਂਦਿਆਂ ਕਈ ਤਰ੍ਹਾਂ ਦੀਆਂ ਗੱਲਾਂ ਛੇੜੀ ਗਿਆ। ਆਪਣੇ ਗਲਾਸ ਦੇ ਕੰਢੇ ਉਤੋਂ ਦੀ ਮੈਂ ਉਹਦੇ ਵੱਲ ਵੇਖਿਆ ਤੇ ਅਚਾਨਕ ਹੀ ਮੈਨੂੰ ਘਰ ਦਾ ਓਦਰੇਵਾਂ ਮਹਿਸੂਸ ਹੋਣ ਲੱਗ ਪਿਆ ਜਿਵੇਂ ਅਸੀਂ ਇਸ ਸਾਫਸੁਥਰੇ ਛੋਟੇ ਜਿਹੇ ਜਰਮਨ ਪਿੰਡ ਵਿਚ (ਜਿਹੜਾ ਕਿਸੇ ਚਮਤਕਾਰ ਨਾਲ ਹੀ ਜੰਗ ਦੀ ਤਬਾਹੀ ਤੋਂ ਬਚ ਗਿਆ ਸੀ) ਸਿਰਫ ਛੇ ਦਿਨ ਤੋਂ ਨਹੀਂ ਸਗੋਂ ਇਕ ਸੌ ਸਾਲ ਤੋਂ ਡੇਰੇ ਲਾਏ ਹੋਏ ਹੋਣ। ਅੱਜ ਮੇਰੇ ਵਾਸਤੇ ਖੁਸ਼ੀ ਦੀ ਗੱਲ ਸਿਰਫ ਇਕ ਹੀ ਸੀ। ਉਹ ਇਹ ਕਿ ਇਕ ਨਵਾਂ ਮੋਟਰ ਸਾਈਕਲ ਬਾਹਰ ਵਿਹੜੇ ਵਿਚ ਮੇਰੀ ਉਡੀਕ ਕਰ ਰਿਹਾ ਸੀ। ਤੜਕੇ ਸਵੇਰੇ ਖੁਫੀਆ ਮਹਿਕਮੇ ਦੇ ਸੈਨਿਕ ਇਸ ਨੂੰ ਲੈ ਕੇ ਆਏ ਸਨ ਅਤੇ ਮੈਂ ਹਾਲੇ ਇਸ ਨੂੰ ਵੇਖਿਆ ਵੀ ਨਹੀਂ ਸੀ।

ਮੈਂ ਵੇਖਿਆ ਕਿ ਮਾਗਦਾ ਮੋਟੇ ਤਲੇ ਵਾਲੇ ਫੌਜੀ ਬੂਟ, ਪਾਈ ਬਾਰੀ ਅੱਗੋਂ ਦੀ ਲੰਘੀ। ਉਸ ਦੇ ਬੇਹਿਸ ਚਿਹਰੇ ਉਤੇ ਵੱਟ ਪਏ ਹੋਏ ਸਨ ਅਤੇ ਆਪਣੀਆਂ ਅਸਪਾਤ ਵਰਗੀਆਂ ਬਾਹਵਾਂ ਵਿਚ ਬਲੂਤ ਦਾ ਗਿੱਲਾ ਟੱਪ ਚੁੱਕਿਆ ਹੋਇਆ ਸੀ ਜੋ ਉਹਦੇ ਢਿਡ ਨਾਲ ਲੱਗਾ ਹੋਇਆ ਸੀ। ਉਹ ਸਾਡੇ ਇਸ ਕਿਸਾਨ ਲਈ ਪਤਝੜ ਦੇ ਦਿਨਾਂ ਤੋਂ ਕੰਮ ਕਰ ਰਹੀ ਸੀ। ਲੱਗਦਾ ਸੀ ਕਿ ਇਸ ਪਿੰਡ ਵਿਚ ਉਹਦੇ ਨਸੀਬੇ ਵਿਚ ਅਮਨ ਨਹੀਂ ਸੀ, ਉਹਦਾ ਕੋਈ ਭਵਿਖ ਹੀ ਨਹੀਂ ਰਿਹਾ ਸੀ। ਜੋ ਕੁਝ ਵੀ ਉਸ ਕੋਲ ਸੀ ਉਹ ਅਤੀਤ ਵਿਚ ਰਹਿ ਗਿਆ ਸੀ ਪਰ ਉਹਦੀ ਤਕੜੀ ਸਿਹਤ ਦਸਦੀ ਸੀ ਕਿ ਉਹ ਲੰਮੀ ਉਮਰ ਭੋਗੇਗੀ।

ਉਹਦਾ ਘਰ ਵਾਲਾ ਸੀ। ਇਕ ਕਮਿਊਨਿਸਟ। ਇਕ ਜਲਸੇ ਵਿਚ ਪਿੱਠ ਵਿਚ ਛੁਰਾ ਵੱਜਣ ਨਾਲ ਉਹਦੀ ਮੌਤ ਹੋ ਗਈ ਸੀ। ਉਹਦਾ ਇਕ ਪੁਤਰ ਸੀ ਜਿਸ ਨੂੰ

ਉਹਨੇ ਵਡੇਰੀ ਉਮਰ ਵਿਚ ਜਨਮ ਦਿੱਤਾ ਸੀ। ਉਹ ਸਿਰਫ ਉਹਦੀ ਖਾਤਰ ਹੀ ਜਿਊਂਦੀ ਰਹੀ ਸੀ। ਉਹ ਉੱਨੀ ਸੌ ਚੁਤਾਲੀ ਵਿਚ ਮੁਹਾਜ਼ 'ਤੇ ਮਾਰਿਆ ਗਿਆ।

ਮੇਰੇ ਮਾਤਹਿਤ ਜਾਸੂਸਾਂ ਵਿਚੋਂ ਇਕ, ਸੁੱਤ-ਉਨੀਂਦੀਆਂ ਅੱਖਾਂ ਵਾਲਾ ਮਾਰਗੋਸਲਿਨ ਨੰਗੇ ਪੈਰ ਤੇ ਕਮੀਜ਼ ਉਤੇ ਪੇਟੀ ਬੰਨ੍ਹੇ ਬਗੈਰ ਲੜਖੜਾਉਂਦਾ ਹੋਇਆ ਅੱਗੇ ਵਧਿਆ ਤੇ ਟੱਪ ਫੜ ਲਿਆ। ਪਹਿਲਾਂ ਤਾਂ ਉਹ ਟੱਪ ਛੱਡਦੀ ਹੀ ਨਹੀਂ ਸੀ ਤੇ ਥੋੜਾ ਚਿਰ ਉਹਨਾਂ ਵਿਚ ਖਿੱਚ ਧੂਹ ਹੁੰਦੀ ਰਹੀ, ਪਰ ਅਖੀਰ ਉਹਨੇ ਟੱਪ ਫੜਾ ਦਿੱਤਾ। ਮਾਰਗੋਸਲਿਨ ਨੇ ਬੜੇ ਆਰਾਮ ਨਾਲ ਉਸ ਨੂੰ ਮੋਢਿਆਂ ਉਤੇ ਚੁਕ ਲਿਆ ਤੇ ਮਾਗਦਾ ਉਹਦੇ ਮਗਰ ਮਗਰ ਤੁਰ ਪਈ। ਧੁਪ ਵਿਚ ਉਹਦੇ ਚਿਹਰੇ ਦਾ ਰੰਗ ਕਾਲਾ ਕਾਲਾ ਲੱਗਦਾ ਸੀ। ਜਿੱਨਾ ਚਿਰ ਉਹ ਢਾਰੇ ਦੇ ਓਹਲੇ ਨਹੀਂ ਹੋ ਗਏ ਮੈਂ ਉਹਨਾਂ ਵੱਲ ਵੇਖਦਾ ਰਿਹਾ।

ਮੈਂ ਇਸ ਤੋਂ ਪਹਿਲਾਂ ਕਦੇ ਵੀ ਨਹੀਂ ਸੀ ਵੇਖਿਆ ਕਿ ਮੇਰੇ ਜਵਾਨ ਉਸ ਪਰਵਾਰ ਦਾ ਹੱਥ ਵਟਾਉਣ ਜਿਸ ਦੇ ਘਰ ਅਸੀਂ ਠਹਿਰੇ ਹੋਏ ਸਾਂ—ਨਾ ਹੀ ਮਾਲਕਣ ਦਾ ਜਿਸ ਵਿਚ ਬੜੀ ਕਾਮੁਕ ਖਿੱਚ ਸੀ, ਤੇ ਨਾ ਹੀ ਮੁੰਡੇ ਦਾ। ਜੇ ਕਿਸੇ ਉਤੇ ਉਹਨਾਂ ਨੂੰ ਤਰਸ ਆਉਂਦਾ ਸੀ, ਇਹ ਸੋਚੇ ਬਗ਼ੈਰ ਕਿ ਕਿਉਂ, ਤਾਂ ਉਹ ਸੀ ਬੁੱਢੀ ਮਾਗਦਾ ਜਿਸ ਦਾ ਜੰਗ ਵਿਚ ਸਭ ਕੁਝ ਤਬਾਹ ਹੋ ਗਿਆ ਸੀ ਤੇ ਹੁਣ ਉਹਨਾਂ ਲੋਕਾਂ ਵਾਸਤੇ ਕੰਮ ਕਰਨਾ ਪੈਂਦਾ ਸੀ ਜਿਨ੍ਹਾਂ ਨੇ ਨੁਕਸਾਨ ਦੀ ਥਾਂ ਫਾਇਦਾ ਉਠਾਇਆ ਸੀ।

ਮੈਂ ਫਰਾਈ ਕੀਤੇ ਹੋਏ ਆਂਡੇ ਮੁਕਾਏ ਜਿਹੜੇ ਮੈਂ ਫਰਾਈਪੈਨ ਵਿਚ ਹੀ ਖਾ ਰਿਹਾ ਸਾਂ ਅਤੇ ਆਪਣੇ ਵਾਸਤੇ ਵਾਈਨ ਦਾ ਇਕ ਹੋਰ ਗਲਾਸ ਭਰਿਆ। ਵਾਈਨ ਦਾ ਰੰਗ ਪੀਲਾ ਸੀ ਤੇ ਇਹ ਪਾਰਦਰਸ਼ੀ ਸੀ ਅਤੇ ਏਨੀ ਠੰਡੀ ਕਿ ਖਾਲੀ ਕਰ ਕੇ ਰਖਿਆ ਗਲਾਸ ਬੜੀ ਦੇਰ ਤੱਕ ਮਗਰੋਂ ਵੀ ਠੰਡਾ ਹੀ ਰਿਹਾ। ਮੈਂ ਆਪਣੀ ਪਸਤੌਲ ਵਾਲੀ ਪੇਟੀ ਗਲ ਵਿਚ ਪਾਈ (ਕਿਸਾਨ ਮੇਰੀ ਹਰ ਹਰਕਤ ਨੂੰ ਆਦਰ ਨਾਲ ਵੇਖੀ ਜਾ ਰਿਹਾ ਸੀ) ਲੱਕ ਦੀ ਪੇਟੀ ਦਾ ਬਕਸੂਆ ਬੰਦ ਕੀਤਾ, ਆਪਣੇ ਪੱਠਿਆਂ ਨੂੰ ਤੇ ਢਾਕ ਨਾਲ ਲੱਗੇ ਪਸਤੌਲ ਨੂੰ ਖਾਸ ਖੁਸ਼ੀ ਨਾਲ ਟੋਹ ਕੇ ਵੇਖਿਆ, ਅਫਸਰਾਂ ਵਾਲੀ ਆਪਣੀ ਟੋਪੀ ਸਿਰ ਉਤੇ ਟਿਕਾਈ ਤੇ ਵਿਹੜੇ ਵਿਚ ਆ ਗਿਆ। ਇਸ ਜਰਮਨ ਦੇ ਸਾਮ੍ਹਣੇ ਇਸ ਤਰ੍ਹਾਂ ਦਾ ਵਿਖਾਵਾ ਕਰ ਕੇ ਜੋ ਖੁਸ਼ੀ ਮੈਨੂੰ ਮਿਲੀ, ਉਸ ਤੋਂ ਅੰਦਾਜ਼ਾ ਕੀਤਿਆਂ ਤਾਂ ਬਾਈ ਵਰ੍ਹਿਆਂ ਦੀ ਉਮਰ ਦਾ ਆਦਮੀ ਹਾਲੇ ਬੜਾ ਜਵਾਨ ਹੁੰਦਾ ਹੈ ਭਾਵੇਂ ਉਹ ਇਸ ਕਿਸਮ ਦੀ ਲੜਾਈ ਵਿਚੋਂ ਲੰਘ ਕੇ ਆਇਆ ਹੋਵੇ।

ਵਾਈਨ ਪੀਣ ਕਾਰਨ ਵਿਹੜੇ ਵਿਚ ਸੂਰਜ ਦੀ ਧੁਪ ਆਮ ਨਾਲੋਂ ਬਹੁਤੀ ਚੁੰਧਿਆਊ ਜਾਪਦੀ ਸੀ ਅਤੇ ਮਕਾਨ ਦੀ ਚਿੱਟੀ ਕੰਧ ਨਾਲ ਲੱਗਾ ਮੋਟਰ ਸਾਈਕਲ ਨਿਕਲ ਤੇ ਕਾਲੀ ਅਨੈਮਲ ਦੇ ਰੋਗ਼ਨ ਸਦਕਾ ਲਿਸ਼ਕਾਂ ਮਾਰਦਾ ਸੀ। ਚਲਦੀ ਮੋਟਰ ਨਾਲ ਡੋਲਦੇ ਕੰਬਦੇ ਤੇ ਫਿਟ ਫਿਟ ਕਰਦੇ ਮੋਟਰ ਸਾਈਕਲ ਨੂੰ ਮੈਂ ਰੇੜ੍ਹ ਕੇ ਵਿਹੜੇ ਵਿਚੋਂ ਬਾਹਰ ਲੈ ਆਂਦਾ ਅਤੇ ਅਜੇ ਮੈਂ ਪੈਡਲ ਉਤੇ ਪੈਰ ਰੱਖਿਆ ਹੀ ਸੀ ਕਿ ਉਹ

ਉਛਲ ਕੇ ਅਗਾਂਹ ਵਧਿਆ ਤੇ ਅਸਮਾਨ ਦੀ ਚਮਕਦੀ ਨੀਲੀ ਕੰਧ ਵੱਲ ਪਿੰਡ ਦੀ ਢਾਲਵੀਂ ਸੜਕ ਉਤੇ ਉੱਡ ਪਿਆ। ਇਸ ਵਿਚ ਕੋਈ ਸ਼ੱਕ ਨਹੀਂ ਸੀ ਹੋ ਸਕਦਾ ਕਿ ਲੜਾਈ ਬੰਦ ਹੋ ਗਈ ਸੀ ਅਤੇ ਅਸੀਂ ਜਰਮਨੀ ਵਿਚ ਸਾਂ—ਉਹਨਾਂ ਸਾਰਿਆਂ ਵਲੋਂ ਏਥੇ ਸਾਂ ਜਿਹੜੇ ਰਾਹ ਵਿਚ ਸ਼ਹੀਦ ਹੋ ਗਏ ਸਨ। ਮੈਂ ਆਪਣੇ ਮੋਟਰ ਸਾਈਕਲ ਨੂੰ ਜਿੰਨਾ ਵੀ ਤੇਜ਼ ਚਲਾ ਸਕਦਾ ਸੀ ਚਲਾ ਰਿਹਾ ਸਾਂ ਤੇ ਮੈਨੂੰ ਆਪਣੇ ਦੰਦਾਂ ਉਤੇ ਹਵਾ ਅਤੇ ਆਪਣੀ ਛਾਤੀ ਵਿਚ ਚੜ੍ਹੇ ਚਾਅ ਦੀ ਇਕ ਠੰਡੀ ਝਰਨਾਹਟ ਤੋਂ ਸਿਵਾਏ ਕੁਝ ਵੀ ਮਹਿਸੂਸ ਨਹੀਂ ਸੀ ਹੋ ਰਿਹਾ।

ਪਹਾੜੀ ਦੇ ਉਪਰ ਇਕ ਹੋਰ ਪਿੰਡ ਸੀ ਜਿਥੇ ਸਾਡੇ ਇਕ ਹੋਰ ਡੀਵੀਜ਼ਨ ਦੇ ਜਾਸੂਸਾਂ ਦਾ ਮੁਖੀ, ਵੋਲੋਦਿਯਾ ਯਾਕੋਵੇਨਕੋ ਠਹਿਰਿਆ ਹੋਇਆ ਸੀ। ਉਹਦੇ ਮਾਤਹਿਤ ਵੀ ਚਾਰ ਜਾਸੂਸ ਸਨ। ਜਦੋਂ ਮੈਂ ਜੰਗਲ ਵਿਚੋਂ ਦੀ ਪਥਰੀਲੀ ਸੜਕ ਉਤੇ ਮੋਟਰ ਸਾਈਕਲ ਭਜਾਉਂਦਾ ਪਹਾੜੀ ਦੀ ਚੋਟੀ ਉਤੇ ਪੁੱਜਾ ਤਾਂ ਮੈਂ ਮੋਟਰ ਦੇ ਧੂਆਂ ਛੱਡਣ ਵਾਲੇ ਪਾਈਪ ਦੀ ਕੰਨ-ਪਾੜਵੀਂ ਗੜਗੜ ਨਾਲ ਮੋਟਰ ਸਾਈਕਲ ਨੂੰ ਅਚਾਨਕ ਹੇਠਾਂ ਪਿੰਡ ਨੂੰ ਜਾਂਦੇ ਰਾਹ ਉਤੇ ਮੋੜ ਲਿਆ। ਅੱਖਾਂ ਵਿਚ ਆਏ ਪਾਣੀ ਕਾਰਨ ਧੁੰਦਲੇ ਨਜ਼ਰ ਆਉਂਦੇ ਰੁੱਖ, ਸ਼ਟਰ, ਡਿਉੜੀਆਂ ਤੇ ਮਕਾਨਾਂ ਅਗਲੇ ਬਗ਼ੀਚੇ ਸੜਕ ਦੇ ਦੋਵੇਂ ਪਾਸੇ ਦੋ ਧੁਪੀਲੀਆਂ ਧਾਰੀਆਂ ਵਾਂਗ ਲਗਦੇ ਸਨ।

ਮੇਰੇ ਸਾਮ੍ਹਣੇ ਐਨ ਸੜਕ ਦੇ ਵਿਚਕਾਰ ਪੱਥਰ ਗੀਟਿਆਂ ਦਾ ਇਕ ਢੇਰ ਲੱਗਾ ਹੋਇਆ ਸੀ। ਯਾਕੋਵੇਨਕੋ ਦਾ ਮਕਾਨ ਸੱਜੇ ਪਾਸੇ ਸੀ। ਜਦੋਂ ਮੈਂ ਖਤਰਨਾਕ ਢੰਗ ਨਾਲ ਮੋਟਰ ਸਾਈਕਲ ਨੂੰ ਉਲਾਰਦਿਆਂ ਤੇਜ਼ ਰਫਤਾਰ ਵਿਚ ਹੀ ਮੋੜ ਕੱਟਿਆ ਤਾਂ ਅੱਗੋਂ ਇਕ ਕਤੂਰਾ ਦੌੜਦਾ ਹੋਇਆ ਸਿੱਧਾ ਪਹੀਏ ਵੱਲ ਆਇਆ। ਇਹ ਸਭ ਕੁਝ ਇਉਂ ਅੱਖ ਪਲਕਾਰੇ ਵਿਚ ਹੋਇਆ ਕਿ ਮੇਰੇ ਹੱਥਾਂ ਨੇ ਮੇਰੇ ਦਿਮਾਗ਼ ਨਾਲੋਂ ਵੀ ਛੋਹਲਾ ਕੰਮ ਕੀਤਾ। ਮੈਂ ਇਕਦਮ ਬਰੇਕ ਲਾਈ ਤੇ ਹੈਂਡਲ ਨੂੰ ਇਕ ਪਾਸੇ ਵੱਲ ਮੋੜ ਦਿੱਤਾ। ਓਸੇ ਵੇਲੇ ਮੈਂ ਕਾਠੀ ਤੋਂ ਉਛਲ ਕੇ ਭੁੰਜੇ ਜਾ ਡਿਗਾ ਤੇ ਮਿੱਟੀ ਘੱਟੇ ਨਾਲ ਭਰ ਗਿਆ ਤੇ ਮੇਰੇ ਦੋਹਾਂ ਹੱਥਾਂ ਵਿਚ ਮੁਠ ਮੁਠ ਮਿੱਟੀ ਆ ਗਈ ਸੀ।

ਮੈਂ ਉਛਲ ਕੇ ਖੜਾ ਹੋਇਆ। ਕੋਈ ਤਿੰਨ ਕੁ ਸਾਲ ਦਾ ਇਕ ਬੱਚਾ ਕਤੂਰੇ ਨੂੰ ਕੁੱਛੜ ਲਈ ਮਕਾਨ ਦੇ ਸਾਮ੍ਹਣੇ ਖੜਾ ਸੀ। ਉਹ ਭੱਜਾ ਨਹੀਂ ਸੀ, ਬਸ ਕਤੂਰੇ ਨੂੰ ਘੁਟ ਕੇ ਆਪਣੀ ਹਿੱਕ ਨਾਲ ਲਾ ਕੇ ਅੱਖਾਂ ਪਾੜ ਪਾੜ ਮੇਰੇ ਵੱਲ ਝਾਕਦਾ ਰਿਹਾ ਸੀ।

ਡਿਗਣ ਨਾਲ ਗੋਡਿਆਂ ਤੋਂ ਮੇਰੀ ਬਿਰਜਸ ਪਾਟ ਗਈ ਅਤੇ ਮੇਰੇ ਹੱਥ ਛਿੱਲੇ ਗਏ। ਮੋਟਰ ਸਾਈਕਲ ਪੱਥਰ ਗੀਟਿਆਂ ਦੇ ਢੇਰ ਉਤੇ ਟੇਢਾ ਹੋਇਆ ਪਿਆ ਸੀ ਤੇ ਉਸ ਦਾ ਪਿਛਲਾ ਪਹੀਆ ਘੁੰਮੀ ਜਾ ਰਿਹਾ ਸੀ। ਮੈਂ ਇਕ ਪੱਥਰ ਉਤੇ ਬਹਿ ਗਿਆ। ਮੇਰੀਆਂ ਲੱਤਾਂ ਕੰਬ ਰਹੀਆਂ ਸਨ। ਮੈਂ ਆਪਣੇ ਮੂੰਹ ਵਿਚੋਂ ਮਿੱਟੀ ਨੂੰ ਬਾਹਰ ਥੁੱਕਿਆ। ਮੇਰੇ ਦਿਮਾਗ਼ ਵਿਚ ਇਕ ਧੁੰਦਲਾ ਜਿਹਾ ਖਿਆਲ ਉਭਰਿਆ: "ਮੇਰੀ ਮੌਤ ਹੋ ਸਕਦੀ

ਸੀ... ਹੁਣ... ਲੜਾਈ ਬੰਦ ਹੋਣ ਮਗਰੋਂ।" ਯਾਕੋਵੇਨਕੋ ਦੇ ਮਾਤਹਿਤ ਕੰਮ ਕਰਦੇ ਜਾਸੂਸ ਭੱਜੇ ਭੱਜੇ ਮੇਰੇ ਵੱਲ ਆਏ। ਉਹ ਮੈਨੂੰ ਖੰਡ ਖੰਡ ਕਰਕੇ ਮਕਾਨ ਅੰਦਰ ਲੈ ਗਏ: ਪਹਿਲਾਂ ਮੈਨੂੰ ਤੇ ਫੇਰ ਮੇਰੀ ਟੋਪੀ ਨੂੰ ਜਿਹੜੀ ਇਕ ਮੁੰਡੇ ਨੂੰ ਸੜਕ ਦੇ ਦੂਜੇ ਪਾਸਿਓਂ ਲਭੀ।

ਜਿਸ ਵੇਲੇ ਉਹਨਾਂ ਮੇਰੇ ਬੂਟ ਲਾਹੇ ਯਾਕੋਵੇਨਕੋ ਵੋਦਕਾ ਦਾ ਗਲਾਸ ਹੱਥ ਵਿਚ ਫੜੀ ਮੇਰੇ ਕੋਲ ਖੜਾ ਸੀ।

"ਪੀ ਲੈ," ਉਸ ਨੇ ਆਖਿਆ। "ਕੋਈ ਹੱਡੀ ਤਾਂ ਨਹੀਂ ਟੁੱਟੀ? ਹੱਡੀਆਂ ਟੋਹ ਕੇ ਵੇਖੋ, ਜਵਾਨੋ।"

"ਪੀੜ ਹੁੰਦੀ ਏ? ਏਥੇ? ਨੌ ਬਰ ਨੌ ਏ! ਸੋ ਤੂੰ ਪੀ ਸਕਦਾ ਏਂ।"

ਜਦੋਂ ਬਾਕੀ ਸਭ ਚਲੇ ਗਏ ਤਾਂ ਉਹ ਮੰਜੇ ਉਤੇ ਮੇਰੇ ਕੋਲ ਹੀ ਬਹਿ ਗਿਆ। ਸਿਰਫ ਤਦੋਂ ਹੀ ਮੈਂ ਵੇਖਿਆ ਕਿ ਉਹਦਾ ਚਿਹਰਾ ਬੀਮਾਰਾਂ ਵਰਗਾ ਸੀ। ਉਹਦੇ ਕੋਲੋਂ ਸ਼ਰਾਬ ਦੀ ਮੁਸ਼ਕ ਆਉਂਦੀ ਸੀ।

"ਪਤਾ ਈ," ਉਸ ਨੇ ਆਖਿਆ, "ਮੈਂ ਨਜ਼ਰਬੰਦੀ ਕੈਂਪ ਗਿਆ ਸਾਂ। ਪਤਾ ਲੱਗਾ ਕਿ ਏਥੇ ਇਕ ਨਜ਼ਰਬੰਦੀ ਕੈਂਪ ਹੈ। ਏਥੋਂ ਤਿੰਨ ਕਿਲੋਮੀਟਰ ਦੂਰ। ਮੈਂ ਕੱਲ੍ਹ ਗਿਆ ਸਾਂ ਓਥੇ।"

ਉਸ ਨੇ ਆਪਣੇ ਮੱਥੇ ਉਤੇ ਹੱਥ ਫੇਰਿਆ।

ਮੈਨੂੰ ਪਤਾ ਸੀ ਕਿ ਉਹਦਾ ਪਿਓ, ਜਿਹੜਾ ਟੈਂਕ ਬਟਾਲੀਅਨ ਦਾ ਕੁਮੀਸਾਰ ਸੀ, 1941 ਵਿਚ ਕੀਵ ਦੇ ਨੇੜੇ ਮਾਰਿਆ ਗਿਆ ਸੀ, ਦੋ ਸਾਲ ਮਗਰੋਂ ਇਕ ਆਦਮੀ ਉਹਦੀ ਮਾਂ ਨੂੰ ਮਿਲਣ ਆਇਆ ਤੇ ਕਹਿਣ ਲੱਗਾ ਕਿ ਉਹ ਉਸ ਦੇ ਖਾਵੰਦ ਨਾਲ ਇਕ ਨਜ਼ਰਬੰਦੀ ਕੈਂਪ ਵਿਚ ਰਿਹਾ ਸੀ। ਉਹ ਆਦਮੀ ਜਰਮਨੀ ਵਿਚੋਂ ਬਚ ਕੇ ਭੱਜ ਨਿਕਲਿਆ ਸੀ ਪਰ ਯਾਕੋਵੇਨਕੋ ਦਾ ਪਿਓ ਏਨਾ ਕਮਜ਼ੋਰ ਸੀ ਕਿ ਉਹ ਇਹ ਹਿੰਮਤ ਨਹੀਂ ਸੀ ਕਰ ਸਕਿਆ। ਉਸ ਨੇ ਇਸ ਆਦਮੀ ਨੂੰ ਕਿਹਾ ਸੀ ਕਿ ਉਹਦੇ ਟੱਬਰ ਨੂੰ ਦੱਸ ਦੇਵੇ ਕਿ ਉਹ ਜਿਊਂਦਾ ਹੈ। ਯਾਕੋਵੇਨਕੋ ਦੀ ਮਾਂ ਨੇ ਇਸ ਬਾਰੇ ਮੁਹਾਜ਼ ਉਤੇ ਉਹਨੂੰ ਚਿੱਠੀ ਲਿੱਖੀ ਸੀ ਕਿ ਉਸ ਨੂੰ ਸਮਝ ਨਹੀਂ ਆਉਂਦੀ ਕਿ ਉਹ ਵਿਸ਼ਵਾਸ ਕਰੇ, ਆਸ ਰੱਖੇ?

ਓਦੋਂ ਤੋਂ ਹੀ ਯਾਕੋਵੇਨਕੋ ਨੇ ਇਕ ਗੁੱਝੀ ਆਸ ਲਾ ਰੱਖੀ ਸੀ ਕਿ ਜਦੋਂ ਉਹ ਜਰਮਨੀ ਗਿਆ ਤਾਂ ਆਪਣੇ ਪਿਓ ਦਾ ਕੁਝ ਪਤਾ ਥਹੁ ਲਾਵੇਗਾ। ਜਿਵੇਂ ਜਿਵੇਂ ਲੜਾਈ ਦਾ ਅੰਤ ਨੇੜੇ ਆਉਂਦਾ ਗਿਆ ਇਹ ਆਸ ਬਲਵਾਨ ਹੁੰਦੀ ਗਈ।

ਕੱਲ੍ਹ ਉਹਨੇ ਪਹਿਲੀ ਵਾਰੀ ਇਕ ਨਜ਼ਰਬੰਦੀ ਕੈਂਪ ਵੇਖਿਆ ਸੀ। ਉਹ ਆਪ ਕੈਂਪ ਦੇ ਫਾਟਕ ਤੋਂ ਸ਼ਮਸ਼ਾਨ ਭੂਮੀ ਨੂੰ ਜਾਂਦੇ ਲਹੂ ਲਿਬੜੇ ਰਾਹ ਤੋਂ ਤੁਰਦਾ ਗਿਆ ਸੀ ਜਿਸ ਉਤੇ ਉਹਦੇ ਤੋਂ ਪਹਿਲਾਂ ਹਜ਼ਾਰ-ਹਾ ਕੈਦੀ ਤੁਰਦੇ ਗਏ ਸਨ। ਅਤੇ ਉਹ

ਜਾਣਦਾ ਸੀ ਕਿ ਜੇ ਉਹਦੇ ਪਿਓ ਦੀ ਪੈੜ ਵੀ ਇਹਨਾਂ ਸਭਨਾਂ ਦੀਆਂ ਪੈੜਾਂ ਵਿਚ ਹੋਈ ਤਾਂ ਇਸ ਬਾਰੇ ਕੋਈ ਵੀ ਉਹਨੂੰ ਕਦੇ ਕੁਝ ਨਹੀਂ ਦੱਸ ਸਕੇਗਾ।

"ਓਥੇ ਇਕ ਖਾਈ ਸੀ। ਸ਼ਮਸ਼ਾਨ ਦੇ ਪਿੱਛੇ।" ਅਚਾਨਕ ਉਹਦਾ ਚਿਹਰਾ ਹੋਰ ਵੀ ਬੱਗਾ ਹੋ ਗਿਆ। "ਇਸ ਉਤੇ ਮੱਖੀਆਂ ਭਿੰਨ ਭਿੰਨਾ ਰਹੀਆਂ ਸਨ। ਪਹਿਲਾਂ ਮੈਨੂੰ ਸਮਝ ਨਹੀਂ ਸੀ ਆ ਸਕੀ... ਅਚਾਨਕ ਜਿਵੇਂ ਕੋਈ ਖੌਫ ਦੀ ਲਹਿਰ ਉਠਦੀ ਹੈ। ਮੇਰਾ ਖਿਆਲ ਹੈ, ਇਹ ਮੁਸ਼ਕ ਸੀ। ਇਹ ਖਾਈ ਮਨੁਖੀ ਚਰਬੀ ਨਾਲ ਭਰੀ ਹੋਈ ਸੀ। ਜਦੋਂ ਲੋਕਾਂ ਨੂੰ ਸਾੜਿਆ ਜਾਂਦਾ ਸੀ, ਉਹਨਾਂ ਦੀ ਚਰਬੀ ਰੁੜ੍ਹ ਕੇ ਖਾਈ ਵਿਚ ਚਲੀ ਜਾਂਦੀ ਸੀ..."

ਉਹ ਆਪਣੇ ਗੋਡੇ ਹੱਥਾਂ ਵਿਚ ਫੜ ਕੇ ਅੱਗੇ ਪਿਛੇ ਝੂਲਣ ਲੱਗਾ।

"ਪਤਾ ਈ," ਉਹਨੇ ਆਖਿਆ, "ਮੈਨੂੰ ਸਿਰਫ ਇਕੋ ਆਸ ਹੈ: ਮੇਰਾ ਪਿਓ ਕਮੀਸਾਰ ਸੀ ਤੇ ਉਹ ਕਮੀਸਾਰਾਂ ਨੂੰ ਕੈਦੀ ਨਹੀਂ ਸੀ ਬਣਾਉਂਦੇ। ਤੇ ਨਾਲੇ ਉਸ ਆਦਮੀ ਨੇ ਨਾਂ ਵੀ ਯਾਕੋਵਲੇਵ ਦੱਸਿਆ ਸੀ। ਯਾਕੋਵੇਨਕੋ ਨਹੀਂ, ਯਾਕੋਵਲੇਵ। ਹੋ ਸਕਦਾ ਹੈ, ਇਹ ਮੇਰਾ ਪਿਓ ਹੋਵੇ ਹੀ ਨਾ। ਮਾਂ ਨੇ ਉਸ ਆਦਮੀ ਨੂੰ ਫੇਰ ਕਦੇ ਨਹੀਂ ਵੇਖਿਆ।"

ਮੈਂ ਉਸ ਨੂੰ ਕੀ ਕਹਿ ਸਕਦਾ ਸੀ? ਮੈਂ ਉਸ ਨੂੰ ਆਖਿਆ, ਕਿ ਇਸ ਤਰ੍ਹਾਂ ਬਿਲਕੁਲ ਹੋ ਸਕਦਾ ਹੈ, ਤੇ ਸੱਚਮੁਚ ਹੈ ਵੀ, ਕਿ ਮੈਂ ਇਸ ਕਿਸਮ ਦੇ ਢੇਰ ਸਾਰੇ ਕਿਸੇ ਸੁਣ ਚੁਕਿਆ ਸਾਂ। ਮਿਸਾਲ ਵਾਸਤੇ, ਜਦੋਂ ਸਾਡੀ ਰੈਜਮੈਂਟ ਨੇ ਜੂਝ ਕੇ ਦੁਸ਼ਮਣ ਦੇ ਮੁਹਾਸਰੇ ਵਿਚੋਂ ਰਾਹ ਬਣਾਇਆ...

ਯਾਕੋਵੇਨਕੋ ਬੈਠਾ ਝੂਲ ਰਿਹਾ ਸੀ। ਉਸ ਦੀਆਂ ਅੱਖਾਂ ਬੰਦ ਸਨ, ਗੱਲ੍ਹਾਂ ਦੀਆਂ ਹੱਡੀਆਂ ਤੋਂ ਚਮੜੀ ਚਿੱਟੀ ਸੀ, ਲਾਲ ਹੋਈਆਂ ਪੁੜਪੜੀਆਂ ਤੇ ਮੱਥੇ ਉਤੇ ਪਸੀਨੇ ਦੀਆਂ ਬੂੰਦਾਂ ਸਨ।

ਉਸ ਰਾਤ ਮੈਨੂੰ ਜਾਗ ਆ ਗਈ ਤੇ ਮੈਨੂੰ ਛੱਤ ਉਤੇ ਇਕ ਬਹੁਤ ਵੱਡਾ ਪਰਛਾਵਾਂ ਨਜ਼ਰ ਆਇਆ। ਮੋਢੇ ਇਕ ਕੰਧ ਤੋਂ ਦੂਜੀ ਕੰਧ ਤੱਕ ਪਹੁੰਚਦੇ ਸਨ ਤੇ ਮੋਢਿਆਂ ਵਿਚ ਸਿਰ ਝੁਕਿਆ ਹੋਇਆ ਸੀ। ਯਾਕੋਵੇਨਕੋ ਮੇਜ਼ ਕੋਲ ਬੈਠਾ ਹੋਇਆ ਸੀ, ਸਿਰ ਦੋਵਾਂ ਹੱਥਾਂ ਵਿਚ ਫੜਿਆ ਹੋਇਆ ਸੀ, ਇਕ ਪਲੇਟ ਵਿਚ ਬਲਦੀਆਂ ਦੋ ਮੋਮਬੱਤੀਆਂ ਉਹਦੇ ਚਿਹਰੇ ਉਤੇ ਚਾਨਣ ਸੁਟ ਰਹੀਆਂ ਸਨ। ਇਹ ਵੇਖ ਕੇ ਕਿ ਮੈਂ ਜਾਗ ਪਿਆ ਉਸ ਨੇ ਪੈਰਾਂ ਵਿਚ ਸਲੀਪਰ ਅੜਾਏ ਤੇ ਮੇਰੇ ਮੰਜੇ ਦੀ ਬਾਹੀ ਉਤੇ ਆ ਬੈਠਾ। ਉਸ ਨੇ ਹਾਲੇ ਵੀ ਬਿਰਜਸ ਪਾਈ ਹੋਈ ਸੀ ਤੇ ਕਮੀਜ਼ ਉਤੋਂ ਪੇਟੀ ਲੱਥੀ ਹੋਈ ਸੀ।

"ਮੈਨੂੰ ਓਥੇ ਦੱਸਿਆ ਗਿਆ ਕਿ ਰਾਖ਼, ਸਾੜੇ ਗਏ ਲੋਕਾਂ ਦੀ ਰਾਖ਼ ਓਥੋਂ ਢੋ ਲਈ ਗਈ ਸੀ। ਖੇਤਾਂ ਵਿਚ ਰੂੜੀ ਪਾ ਲਈ ਗਈ।"

ਉਸ ਨੇ ਆਪਣਾ ਸੰਘ ਮਲਿਆ। ਉਹਦੇ ਬੁਲ੍ਹ ਸੁਕ ਗਏ ਸਨ ਤੇ ਆਵਾਜ਼ ਭਰੜਾਉਂਦੀ ਸੀ।

"ਮੈਂ ਵਾਪਸ ਆ ਗਿਆ ਤੇ ਹਉਨਾਂ ਨੂੰ ਪੁੱਛਿਆ: 'ਇਸ ਸਭ ਕੁਝ ਬਾਰੇ ਜਾਣਦੇ ਹੋ?' 'Nein, nein,' ਉਹਨਾਂ ਆਖਿਆ। 'ਆਓ ਫੇਰ ਵੇਖੋ,' ਮੈਂ ਕਿਹਾ।" ਉਹਦੀ ਧੌਣ ਲਾਲ ਸੀ ਤੇ ਸੁੱਜੀ ਹੋਈ ਸੀ। "ਉਹ ਨਹੀਂ ਆਏ। ਉਹ ਨਹੀਂ ਜਾਣਨਾ ਚਾਹੁੰਦੇ ਸਨ। ਸਮਝੇ? ਉਹਨਾਂ ਦੇ ਸਾਮ੍ਹਣੇ ਲੋਕਾਂ ਨੂੰ ਸਾੜਿਆ ਗਿਆ ਸੀ। ਉਹਨਾਂ ਦੀ ਰਾਖ਼ ਰੂੜੀ ਦੀ ਥਾਂ ਉਹਨਾਂ ਦੇ ਖੇਤਾਂ ਵਿਚ ਪਾਈ ਹੋਈ ਸੀ। ਅਤੇ ਉਹ ਹਾਲੇ ਵੀ ਅਨਾਜ ਖਾਈ ਜਾਂਦੇ ਸਨ। ਮੈਂ ਉਹਨਾਂ ਦੀ ਸ਼ਕਲ ਨਹੀਂ ਵੇਖ ਸਕਦਾ ਸਾਂ।"

ਉਹ ਉਠਿਆ, ਮੋਮਬੱਤੀਆਂ ਦੀ ਤੜ ਤੜ ਹੋਈ, ਤੇ ਕੰਧ ਉਤੇ ਅਲਮਾਰੀ ਤੱਕ ਉਸ ਦੀ ਬਾਂਹ ਦਾ ਪਰਛਾਵਾਂ ਪਿਆ। ਉਸ ਨੇ ਅਲਮਾਰੀ ਵਿਚੋਂ ਇਕ ਨਿੱਕਾ ਜਿਹਾ ਬੁੱਤ ਚੁੱਕਿਆ ਤੇ ਉਹਦੇ ਮਾਰਕੇ ਦਾ ਨਿਸ਼ਾਨ ਚਾਨਣ ਵੱਲ ਕੀਤਾ। "ਵੇਖਿਆ?" ਫਰਾਂਸ ਦਾ ਮਾਰਕਾ ਸੀ। ਥਿਰਕਦੇ ਚਾਨਣ ਵਿਚ ਤਰ੍ਹਾਂ ਤਰ੍ਹਾਂ ਦੀਆਂ ਵਸਤਾਂ, ਅਲਮਾਰੀ ਵਿਚੋਂ ਸਾਡੀ ਨਜ਼ਰ ਪਈਆਂ। ਇਕ ਤੋਂ ਇਕ ਵਿਲੱਖਣ ਚੀਜ਼ ਸੀ। ਇਹ ਚੀਜ਼ਾਂ ਲੋਕਾਂ ਦੇ ਘਰਾਂ ਵਿਚੋਂ ਲਿਆਂਦੀਆਂ ਹੋਈਆਂ ਸਨ ਅਤੇ ਇਹਨਾਂ ਦੇ ਅਸਲ ਮਾਲਕ ਸ਼ਾਇਦ ਮਾਰੇ ਗਏ ਸਨ, ਜਿਨ੍ਹਾਂ ਨੇ ਪਹਿਲਾਂ ਇਕ ਦੂਜੇ ਨੂੰ ਕਦੇ ਨਹੀਂ ਵੇਖਿਆ ਸੀ, ਜੋ ਵੱਖ ਵੱਖ ਜ਼ਬਾਨਾਂ ਬੋਲਦੇ ਸਨ। ਬਾਹਰ ਪਸ਼ੂ ਡੰਗਰਾਂ ਦੇ ਵਾੜੇ ਵਿਚ ਹਾਲੈਂਡ ਦੀਆਂ ਗਊਆਂ, ਡੈਨਮਾਰਕ ਤੋਂ ਲਿਆਦੇ ਹੋਏ ਸੂਰ ਸਨ। ਅਤੇ ਕੁਝ ਇਕ ਕਿਲੋਮੀਟਰ ਦੂਰ ਨਜ਼ਰਬੰਦੀ ਕੈਂਪ ਸੀ। ਸ਼ਾਇਦ ਇਹਨਾਂ ਵਸਤਾਂ ਦੇ ਮਾਲਕ ਲੋਕ ਏਥੇ ਹੀ ਮਾਰੇ ਗਏ ਸਨ।

ਦੂਸਰੇ ਦਿਨ ਖੇਤਾਂ ਵੱਲ ਮੇਰੇ ਕੋਲੋਂ ਵੇਖਿਆ ਨਹੀਂ ਸੀ ਜਾਂਦਾ। ਜਿਨ੍ਹਾਂ ਖੇਤਾਂ ਵਿਚ ਮਨੁਖੀ ਰਾਖ਼ ਦੀ ਰੂੜੀ ਪਾਈ ਗਈ ਸੀ। ਮੈਨੂੰ ਇਸ ਗੱਲ ਦਾ ਯਕੀਨ ਨਹੀਂ ਸੀ ਆਉਂਦਾ, ਤਾਂ ਵੀ ਮੈਂ ਇਸ ਖਿਆਲ ਨੂੰ ਦਿਮਾਗ ਵਿਚੋਂ ਨਹੀਂ ਸੀ ਕੱਢ ਸਕਿਆ। ਮੈਂ ਸਮਝਦਾ ਸਾਂ ਕਿ ਜੇ ਚਾਹੀਏ ਤਾਂ ਇਕ ਜਣੇ ਦੇ ਕਸੂਰ ਨੂੰ ਕੁਝ ਜਣਿਆਂ ਉਤੇ ਮੜ੍ਹਿਆ ਜਾ ਸਕਦਾ ਹੈ ਪਰ ਸਾਰੇ ਚੁਪ ਰਹੇ। ਉਹ ਵੀ, ਜਿਹੜੇ ਜਾਣਦੇ ਸਨ ਤੇ ਉਹ ਵੀ ਜਿਹੜੇ ਅਟਕਲਾਂ ਹੀ ਲਾਉਂਦੇ ਸਨ ਅਤੇ ਇਥੋਂ ਤਕ ਕਿ ਉਹ ਵੀ ਜਿਹੜੇ ਸਹਿਮਤ ਨਹੀਂ ਸਨ।

ਅਸੀਂ ਪਹਾੜੀ ਤੋਂ ਹੇਠਾਂ ਉਤਰ ਰਹੇ ਸਾਂ, ਅਤੇ ਸੈਨਿਕ ਜਾਸੂਸ ਨੇ ਲਗਾਮਾਂ ਖਿੱਚ ਕੇ ਘੋੜਿਆਂ ਨੂੰ ਕਾਬੂ ਵਿਚ ਰੱਖਿਆ ਹੋਇਆ ਸੀ। ਮੈਂ ਥੋੜੀ ਜਿਹੀ ਪਰਾਲੀ ਉਤੇ ਲੰਮਾ ਪਿਆ ਹੋਇਆ ਸਾਂ, ਸੂਰਜ ਲਿਸ਼ਕਾਂ ਮਾਰ ਰਿਹਾ ਸੀ ਤੇ ਜ਼ੋਰ ਲਾ ਲਾ ਕੇ ਗਰਮ ਹੋਏ ਘੋੜਿਆਂ ਕੋਲੋਂ ਮੁੜ੍ਹਕੇ ਦੀ ਮਹਿਕ ਆਉਂਦੀ ਸੀ। ਛਕੜੇ ਦੀ ਇਕ ਬਾਹੀ ਵਿਚੋਂ ਦੀ ਕੋਲੋਂ ਦੀ ਤਿਲਕਦੇ ਜਾਂਦੇ ਖੇਤਾਂ ਦਾ ਦ੍ਰਿਸ਼ ਨਜ਼ਰ ਆਉਂਦਾ ਸੀ।

ਸਵਾਹ ਰੰਗੀ ਮਿੱਟੀ ਵਿਚੋਂ ਲਵੀਆਂ ਕਣਕਾਂ ਉੱਗ ਨਿਕਲੀਆਂ ਸਨ ਜਿਨ੍ਹਾਂ ਉਤੇ ਧੂੜ ਜੰਮੀ ਹੋਈ ਸੀ। ਧੁਪ ਵਿਚ ਸਿੱਟੇ ਲਿਸ਼ਕਾਂ ਮਾਰਦੇ ਸਨ। ਤੇ ਮੇਰੇ ਕੋਲੋਂ ਇਸ ਧਰਤੀ ਵੱਲ, ਕਣਕ ਦੀਆਂ ਇਹਨਾਂ ਫਸਲਾਂ ਵੱਲ ਵੇਖਿਆ ਨਹੀਂ ਸੀ ਜਾਂਦਾ।

ਜਰਮਨੀ ਦੇ ਪਿੰਡਾਂ ਦੇ ਅਲੋਹ ਨੀਲੇ ਆਕਾਸ਼ ਉਤੇ ਨਰੋਲ ਚਿੱਟੇ ਬੱਦਲ ਤਰਦੇ ਫਿਰਦੇ ਸਨ। ਧਰਤੀ ਉਤੇ ਉਹਨਾਂ ਦੇ ਪਰਛਾਵੇਂ ਰੀਂਗਦੇ ਜਾਂਦੇ ਸਨ। ਸਭ ਪਾਸੇ ਅਮਨ ਅਮਾਨ ਤੇ ਖਾਮੋਸ਼ੀ ਸੀ। ਪਰ ਸ਼ਾਂਤੀ ਦੇ ਇਸ ਨਵੇਂ ਸੰਸਾਰ ਵਿਚ ਕਿੱਨੇ ਲੋਕ ਸਨ ਜਿਨ੍ਹਾਂ ਨੇ ਆਪਣੇ ਮੁਰਦੇ ਇਸ ਲਈ ਸੁਰਜੀਤ ਕਰਨੇ ਸਨ ਕਿ ਉਹਨਾਂ ਨੂੰ ਫੇਰ ਦਫਨ ਕਰਨ, ਅਤੇ ਕੁਝ ਖੁਸ਼ਕਿਸਮਤ ਵੀ ਹੋਣਗੇ ਜਿਹੜੇ ਉਹਨਾਂ ਆਪਣਿਆਂ ਦਾ ਘਰਾਂ ਵਿਚ ਸਵਾਗਤ ਕਰਨਗੇ ਜਿਨ੍ਹਾਂ ਨੂੰ ਉਹਨਾਂ ਨੇ ਮਰ ਗਏ ਸਮਝ ਲਿਆ ਹੋਇਆ ਸੀ।

ਅਸੀਂ ਪਿੰਡ ਦੀ ਗਲੀ ਵਿਚੋਂ ਲੰਘੇ ਅਤੇ ਮੇਰੇ ਵਿਹੜੇ ਵੱਲ ਮੁੜ ਪਏ ਅਤੇ ਫੇਰ ਮੈਨੂੰ ਏਥੇ ਲਿਆਉਣ ਵਾਲਾ ਸੈਨਿਕ ਜਾਸੂਸ ਆਪਣੇ ਸਾਥੀਆਂ ਨਾਲ ਜਾ ਰਲਣ ਵਾਸਤੇ ਜਲਦੀ ਨਾਲ ਪਿਛਾਂਹ ਮੁੜ ਗਿਆ। ਮੈਂ ਘਰ ਨੂੰ ਤੁਰ ਪਿਆ। ਮੇਰੇ ਜਵਾਨਾਂ ਵਿਚੋਂ ਕੋਈ ਵੀ ਘਰ ਨਹੀਂ ਸੀ ਅਤੇ ਕਿਸਾਨ ਤੇ ਉਹਦੀ ਬੀਵੀ ਮੈਨੂੰ ਵੇਖਦਿਆਂ ਹੀ ਤਬੇਲੇ ਵਿਚ ਜਾ ਵੜੇ। ਮੈਨੂੰ ਉਹਨਾਂ ਦੀ ਇਕ ਦੂਜੇ ਨਾਲ ਘੁਸਰ ਮੁਸਰ ਕਰਨ ਦੀ ਆਵਾਜ਼ ਸੁਣਦੀ ਸੀ ਅਤੇ ਕਿਸੇ ਕਿਸੇ ਵੇਲੇ ਮੈਨੂੰ ਨਜ਼ਰ ਆਉਂਦਾ ਕਿ ਉਹ ਬੇਤਾਬ ਹੋਏ ਮੇਰੇ ਵੱਲ ਵੇਖਦੇ ਸਨ। ਮੇਰੀ ਗ਼ੈਰ-ਹਾਜ਼ਰੀ ਵਿਚ ਕੁਝ ਹੋ ਗਿਆ ਸੀ।

ਮੈਂ ਆਪਣੀ ਝਰੀਟਾਂ ਨਾਲ ਭਰੀ ਲੱਤ ਪਸਾਰ ਕੇ ਬਾਰੀ ਹੇਠ ਇਕ ਬੈਂਚ ਉਤੇ ਬਹਿ ਗਿਆ ਅਤੇ ਇਕ ਸਿਗਰਟ ਕੱਢੀ। ਪਰ ਮੈਂ ਯਾਕੋਵੇਨਕੋ ਦੀ ਨੀਲੀ ਬਿਰਜਸ ਪਾਈ ਹੋਈ ਸੀ ਤੇ ਆਪਣਾ ਲਾਈਟਰ ਜੇਬ ਵਿਚ ਪਾਉਣਾ ਭੁਲ ਗਿਆ ਸਾਂ। ਕਿਸਾਨ ਮੇਰੇ ਕੋਲ ਆ ਗਿਆ ਸੀ। ਮੈਂ ਆਪਣੀ ਉਂਗਲ ਚੱਟੀ ਤੇ ਆਪਣੀ ਪੇਟੀ ਉਤੇ ਇਕ ਝਰੀਟ ਪਾ ਦਿੱਤੀ।

ਕਿਸਾਨ ਨੇ ਹਮੇਸ਼ਾ ਨਾਲੋਂ ਕੁਝ ਜ਼ਿਆਦਾ ਖ਼ਲੂਸ ਵਿਖਾਇਆ। ਮੇਰੀਆਂ ਉਂਗਲਾਂ ਵਿਚ ਅਣਸੁਲਘਾਈ ਸਿਗਰਟ ਨੂੰ ਵੇਖ ਕੇ ਉਸ ਨੇ ਝੱਟ, ਪਰ ਬੜੇ ਆਰਾਮ ਨਾਲ, ਪੁਰਾਣੇ ਦੋਸਤ ਵਾਂਗ, ਮੇਰੀ ਸਿਗਰਟ ਸੁਲਘਾ ਦਿੱਤੀ। ਤੇ ਫੇਰ ਉਹ ਬੈਂਚ ਉਤੇ ਮੇਰੇ ਕੋਲ ਇਉਂ ਬਹਿ ਗਿਆ ਜਿਵੇਂ ਕੋਈ ਲੰਗੋਟੀਆ ਯਾਰ ਬਹਿੰਦਾ ਹੈ।

ਸਿਗਰਟ ਸੁਲਘਾਉਂਦਿਆਂ ਮੈਂ ਕਿਸਾਨ ਦੀ ਬੀਵੀ ਨੂੰ ਦੌੜ ਕੇ ਸੂਰਖਾਨੇ ਵੱਲ ਜਾਂਦਿਆਂ ਵੇਖਿਆ ਸੀ। ਉਸ ਦੇ ਚਿਹਰੇ ਤੋਂ ਗੁੱਸਾ ਟਪਕਦਾ ਸੀ, ਪਰ ਨਾਲ ਹੀ ਡਰੀ ਹੋਈ ਵੀ ਜਾਪਦੀ ਸੀ, ਜਿਵੇਂ ਉਹ ਨਿਉਂ ਜਾਣ ਲਈ ਤਿਆਰ ਹੋਵੇ। ਉਸ ਦੇ ਖਾਵੰਦ ਦਾ ਇਸ ਪਾਸੇ ਧਿਆਨ ਨਹੀਂ ਸੀ ਗਿਆ। ਉਹ ਆਪਣਾ ਪਾਈਪ ਪੀਂਦਾ ਰਿਹਾ ਸੀ ਅਤੇ ਬਾਰੀ ਹੇਠਾਂ ਬੈਂਚ ਉਤੇ ਬੈਠਿਆਂ, ਸਾਡੇ ਦੋਹਾਂ ਉਤੇ ਧੁਪ ਪੈ ਰਹੀ

ਸੀ। ਥੋੜੀ ਦੇਰ ਬਾਦ ਉਹਦਾ ਪੁਤਰ ਹੱਥ ਵਿਚ ਇਕ ਕਾਪੀ ਤੇ ਪੈਨਸਿਲ ਫੜੀ ਸਾਡੇ ਕੋਲ ਆਇਆ। ਉਹ ਮੇਰੇ ਸਾਮ੍ਹਣੇ ਆ ਖਲੋਤਾ ਅਤੇ ਕਾਪੀ ਉਤੇ ਨਜ਼ਰ ਟਿਕਾ ਕੇ ਗਲਾ ਸਾਫ ਕੀਤਾ ਜਿਵੇਂ ਉਹ ਕੋਈ ਗੀਤ ਗਾਉਣ ਲੱਗਾ ਹੋਵੇ। ਮੈਂ ਨਜ਼ਰ ਚੁੱਕ ਕੇ ਉਹਦੇ ਵੱਲ ਵੇਖਿਆ। ਜਦੋਂ ਉਹਨੇ ਬੋਲਣਾ ਸ਼ੁਰੂ ਕੀਤਾ ਤਾਂ ਉਹਨੇ ਆਪਣੇ ਮੋਢੇ ਢਿੱਲੇ ਛੱਡ ਦਿੱਤੇ ਤੇ ਉਹਦੀ ਧੌਣ ਬਾਹਰ ਨਿਕਲ ਆਈ।

ਉਹ ਏਨਾ ਕਾਹਲੀ ਕਾਹਲੀ ਬੋਲਿਆ ਕਿ ਮੈਂ ਕੋਈ ਕੋਈ ਲਫਜ਼ ਹੀ ਸਮਝ ਸਕਿਆ, ਪਰ ਇਹ ਲਫਜ਼ ਬਾਰ ਬਾਰ ਦੁਹਰਾਏ ਗਏ ਸਨ। ਜਾਪਦਾ ਸੀ ਕਿ ਮੇਰੇ ਇਕ ਸੈਨਿਕ ਜਾਸੂਸ ਨੇ ਇਕ ਸੂਰ ਨੂੰ ਗੋਲੀ ਮਾਰ ਦਿੱਤੀ ਸੀ।

"ਐਰਸ਼ੋਸ, ਐਰਸ਼ੋਸ!" ਉਹ ਬੋਲਦਾ ਗਿਆ ਤੇ ਦਰਸਾਉਂਦਾ ਗਿਆ ਕਿ ਇਹ ਸਭ ਕੁਝ ਕਿਵੇਂ ਕੀਤਾ ਗਿਆ ਸੀ।

ਮਾਰਗੋਸਲਿਨ ਚਮੜੇ ਦੀ ਨਵੀਂ ਚਮਕਦਾਰ ਜੈਕਟ ਪਾਈ ਵਿਹੜੇ ਵਿਚੋਂ ਲੰਘਿਆ। ਉਹ ਮਾੜਾ ਜਿਹਾ ਝੂਮ ਝੂਮ ਕੇ ਤੁਰਦਾ ਸੀ ਜਿਸ ਤੋਂ ਪਤਾ ਲੱਗਦਾ ਸੀ ਕਿ ਉਹ ਹਾਲਾਤ ਦਾ ਜਾਇਜ਼ਾ ਲੈਣ ਗਿਆ ਸੀ ਤੇ ਉਹਨੂੰ ਆਪਣੀ ਅਹਿਮੀਅਤ ਦਾ ਅਹਿਸਾਸ ਸੀ। ਮੁੰਡੇ ਨੇ ਉਸ ਨੂੰ ਨਹੀਂ ਸੀ ਵੇਖਿਆ। ਘਬਰਾਹਟ ਸਦਕਾ ਉਹਦੇ ਚਿਹਰੇ ਉਤੇ ਚਟਾਕ ਉਭਰੇ ਹੋਏ ਸਨ। ਉਹ ਬੋਲਿਆ:

"ਬੜਾ ਵਧੀਆ ਸੂਰ ਸੀ। ਤੀਹ ਕਿਲੋਗ੍ਰਾਮ ਭਾਰਾ ਹੋ ਗਿਆ ਸੀ ਤੇ ਹਾਲੇ ਵਧਦਾ ਜਾਂਦਾ ਸੀ। ਤੀਹ ਕਿਲੋ ਅਵਲ ਦਰਜੇ ਦਾ ਸੂਰ ਦਾ ਮਾਸ। ਤੇ ਫੀ ਕਿਲੋਗ੍ਰਾਮ..."

"ਕੋਸਤਤ"* ਲਫਜ਼ ਨੂੰ ਉਹ ਬਾਰ ਬਾਰ ਦੁਹਰਾਏ ਜਾਂਦਾ ਸੀ। ਇਹ ਲਫਜ਼ ਮੈਨੂੰ ਬਚਪਨ ਤੋਂ ਹੀ ਯਾਦ ਸੀ।

ਪੈਰ ਬੈਂਚ ਦੇ ਹੇਠਾਂ ਕਰ ਕੇ ਤੇ ਆਪਣੇ ਹੱਥਾਂ ਉਤੇ ਭਾਰ ਪਾ ਕੇ ਕਿਸਾਨ ਅੱਗੇ ਪਿੱਛੇ ਝੂਮੀ ਜਾਂਦਾ ਸੀ। ਉਸ ਦੇ ਹੱਡਲ ਮੋਢੇ ਬਾਹਰ ਨੂੰ ਨਿਕਲੇ ਹੋਏ ਸਨ ਤੇ ਉਹਦਾ ਸਿਰ ਅੰਦਰ ਨੂੰ ਵੜਿਆ ਹੋਇਆ ਸੀ। ਉਸ ਨੇ ਇਕ ਲਫਜ਼ ਵੀ ਮੂੰਹੋਂ ਨਹੀਂ ਸੀ ਕੱਢਿਆ। ਬਸ ਅੱਖਾਂ ਬੰਦ ਕਰ ਕੇ ਸੁਣਦਾ ਰਿਹਾ ਸੀ ਅਤੇ ਆਪਣੇ ਤਮਾਕੂ ਵਾਲੇ ਪਾਈਪ ਨੂੰ ਦੰਦਾਂ ਵਿਚ ਹਿਲਾਉਂਦਾ ਰਿਹਾ ਸੀ। ਮੈਂ ਉਹਨਾਂ ਹੱਥਾਂ ਵੱਲ ਵੇਖਿਆ ਜਿਨ੍ਹਾਂ ਨੇ ਬੈਂਚ ਦੇ ਸਿਰੇ ਨੂੰ ਘੁਟ ਕੇ ਫੜਿਆ ਹੋਇਆ ਸੀ। ਇਹ ਇਕ ਕਾਮੇ ਦੇ ਹੱਥ ਸਨ, ਵੱਡੇ ਵੱਡੇ ਤੇ ਖਰ੍ਹਵੇ ਅਤੇ ਇਸ ਦੀਆਂ ਲਕੀਰਾਂ ਤੇ ਨਹੁੰਆਂ ਅੰਦਰ ਮਿੱਟੀ ਫਸੀ ਹੋਈ ਸੀ। ਮਿੱਟੀ? ਹੋ ਸਕਦਾ ਹੈ, ਰਾਖ਼ ਹੀ ਹੋਵੇ?

ਕਿਸਾਨ ਦੰਦਾਂ ਵਿਚ ਅੜਾਇਆ ਆਪਣਾ ਪਾਈਪ ਹਿਲਾਉਂਦਾ ਰਿਹਾ ਤੇ ਮੁੰਡਾ ਉਹ ਲੇਖਾ ਮੁੜ ਮੁੜ ਪੜ੍ਹ ਕੇ ਸੁਣਾਉਂਦਾ ਗਿਆ ਜਿਹੜਾ ਸਾਰੇ ਟੱਬਰ ਨੇ ਰਲ

---

* ਕੀਮਤ। — **ਸੰਪਾ:**

ਕੇ ਤਿਆਰ ਕੀਤਾ ਸੀ। ਮੈਨੂੰ ਯਕੀਨ ਆ ਜਾਣਾ ਚਾਹੀਦਾ ਸੀ ਅਤੇ ਮੈਂ ਆਪ ਵੇਖਿਆ ਸੀ ਕਿ ਉਹ ਮੇਰੇ ਨਾਲ ਠੱਗੀ ਨਹੀਂ ਸੀ ਕਰ ਰਹੇ, ਕਿ ਉਹ ਐਸੇ ਵਧੀਆ ਸੂਰ ਦੇ ਮਾਸ ਦੀ ਬਹੁਤ ਵਾਜਿਬ ਕੀਮਤ ਮੰਗ ਰਹੇ ਸਨ। ਮੁੰਡੇ ਦੀਆਂ ਨਾਸਾਂ ਤੱਕ ਬੱਗੀਆਂ ਹੋ ਗਈਆਂ ਸਨ ਤੇ ਉਹਦੀਆਂ ਹਰਕਤਾਂ ਵਿਚ ਘਬਰਾਹਟ ਸੀ। ਝਟਕੇ ਨਾਲ ਕਾਪੀ ਨੂੰ ਆਪਣੀਆਂ ਅੱਖਾਂ ਕੋਲ ਕਰ ਕੇ, ਉਸ ਨੇ ਉਸ ਜਾਸੂਸ ਸੈਨਿਕ ਦਾ ਨਾਂ ਪੜ੍ਹਿਆ ਜਿਸ ਨੇ ਸੂਰ ਮਾਰਿਆ ਸੀ। "ਜ਼ੋਲਦਾਤ ਮਾਕਾਰੂਸ਼ਕਾ!" ਫੇਰ ਉਸ ਨੇ ਮੇਰੇ ਵੱਲ ਵੇਖਿਆ। ਪਹਿਲਾਂ ਮੈਨੂੰ ਸਮਝ ਨਹੀਂ ਆਈ ਕਿ ਇਹ "ਜ਼ੋਲਦਾਤ ਮਾਕਾਰੂਸ਼ਕਾ" ਕੌਣ ਹੈ। ਉਸ ਦੇ ਉਚਾਰਨ ਵਿਚ ਇਹ ਨਾਂ ਬੜਾ ਓਪਰਾ ਲੱਗਦਾ ਸੀ। ਨਿਰਸੰਦੇਹ, ਇਹ ਸਾਡੇ ਮਾਕਾਰੂਸ਼ਕਾ ਤੋਂ ਬਿਨਾਂ ਹੋਰ ਕੋਈ ਨਹੀਂ ਸੀ ਜਿਹੜਾ ਸਾਡੇ ਜਾਸੂਸਾਂ ਵਿਚੋਂ ਸਭ ਤੋਂ ਛੋਟਾ ਸੀ।

ਇਕ ਦਿਨ ਉਹ ਸਾਡੇ ਕੋਲ ਆਇਆ ਸੀ, ਨੰਗੇ ਪੈਰ ਫਟੀਚਰ ਜਿਹਾ ਜਿਸ ਦੀਆਂ ਅੱਖਾਂ ਕਹਿੰਦੀਆਂ ਸਨ ਕਿ ਭੁਖ ਨਾਲ ਉਹਦੀ ਜਾਨ ਨਿਕਲਦੀ ਜਾ ਰਹੀ ਹੈ। ਤੇ ਉਹਨੇ ਆਖਿਆ ਕਿ ਅਸੀਂ ਉਹਨੂੰ ਮੁਹਾਜ਼ ਤੇ ਆਪਣੇ ਨਾਲ ਲੈ ਚਲੀਏ। ਪਿੰਡ ਵਿਚ ਉਹਨੂੰ ਕੋਈ ਵੀ ਨਹੀਂ ਸੀ ਜਾਣਦਾ। ਉਹ ਬਹਾਰ ਵਿਚ ਆਇਆ ਸੀ ਜਦੋਂ ਹਾਲੇ ਬਰਫ ਢਲੀ ਨਹੀਂ ਸੀ। ਉਸ ਵੇਲੇ ਵੀ ਉਹ ਪੈਰੋਂ ਨੰਗਾ ਹੀ ਸੀ ਤੇ ਉਹਦੀ ਪਤਲੂਣ ਦੀਆਂ ਮੋਰੀਆਂ ਵਿਚੋਂ ਨੀਲੇ ਲੂੰ-ਕੰਡੇ ਨਜ਼ਰ ਆਉਂਦੇ ਸਨ। ਪਿੰਡ ਦੀਆਂ ਔਰਤਾਂ ਉਹਦੇ ਵੱਲ ਇਉਂ ਵੇਖਦੀਆਂ ਸਨ ਜਿਵੇਂ ਉਹ ਨੀਮ-ਪਾਗ਼ਲ ਹੋਵੇ ਤੇ ਕਿਸੇ ਕਿਸੇ ਵੇਲੇ ਉਹਨੂੰ ਖਾਣ ਨੂੰ ਦੇ ਦੇਂਦੀਆਂ ਸਨ। ਉਹਦੇ ਬਾਰੇ ਇਹ ਮਸ਼ਹੂਰ ਹੋਣ ਕਾਰਨ ਕਿ ਨੀਮ-ਪਾਗ਼ਲ ਹੈ ਉਹ ਜਰਮਨੀ ਭੇਜੇ ਜਾਣ ਤੋਂ ਬਚ ਗਿਆ ਸੀ।

ਉਹ ਤੁਰਤ ਹੀ ਜਾਸੂਸ ਸੈਨਿਕਾਂ ਨਾਲ ਰਚਮਿਚ ਗਿਆ ਸੀ, ਪਰ ਢੇਰ ਚਿਰ ਤੱਕ ਸਾਨੂੰ "ਰੂਸੀ" ਹੀ ਕਹਿੰਦਾ ਰਿਹਾ ਜਿਵੇਂ ਜਰਮਨ ਤੇ ਕਬਜ਼ੇ ਹੇਠਲੇ ਇਲਾਕਿਆਂ ਦੇ ਲੋਕ ਸਾਡੀ ਫੌਜ ਨੂੰ ਕਹਿੰਦੇ ਸਨ। ਉਹ ਚੁਪ ਰਹਿਣ ਵਾਲਾ ਤੇ ਕੋਈ ਨੁਕਸਾਨ ਕਰਨ ਵਾਲਾ ਨਹੀਂ ਸੀ ਅਤੇ, ਰੱਜ ਕੇ ਢਿੱਡ ਭਰ ਲੈਣ, ਮਗਰੋਂ, ਬੇਹੱਦ ਤਕੜਾ ਵੀ ਹੁੰਦਾ ਸੀ। ਮੈਨੂੰ ਇਹ ਯਾਦ ਨਹੀਂ ਕਿ ਉਹਦਾ ਨਾਂ "ਮਾਕਾਰੂਸ਼ਕਾ" ਸਭ ਤੋਂ ਪਹਿਲਾਂ ਕਿਸ ਨੇ ਰਖਿਆ ਸੀ, ਪਰ ਕਿਉਂਕਿ ਉਹ ਸੰਗਾਊ ਤੇ ਤਕੜਾ ਬੰਦਾ ਸੀ, ਇਸ ਲਈ ਨਾਂ ਉਹਨੂੰ ਜੱਚਨਾ ਸੀ ਤੇ ਉਹਦਾ ਅਸਲੀ ਨਾਂ ਕਿਸੇ ਨੂੰ ਵੀ ਯਾਦ ਨਹੀਂ ਸੀ। ਇਕ ਵਾਰ ਜਦੋਂ ਅਸੀਂ ਇਕੱਠੇ ਨਿਗਰਾਨ ਚੌਕੀ ਉਤੇ ਡਿਊਟੀ ਦੇ ਰਹੇ ਸਾਂ, ਤਾਂ ਉਸ ਨੇ ਮੈਨੂੰ ਆਪਣੇ ਆਪ ਬਾਰੇ ਦੱਸਿਆ ਸੀ। ਉਹ ਇਕ ਛਾਪਾਮਾਰਾਂ ਦੇ ਪਿੰਡ ਦਾ ਰਹਿਣ ਵਾਲਾ ਸੀ। ਲਗਪਗ ਸਾਰੇ ਹੀ ਮਰਦ, ਉਸ ਦੇ ਪਿਓ ਸਮੇਤ, ਜੰਗਲ ਵਿਚ ਚਲੇ ਗਏ ਹੋਏ ਸਨ, ਪਰ ਪਤਾ ਨਹੀਂ ਜ਼ਿਉਂ ਜਰਮਨਾਂ ਨੇ ਤੁਰਤ ਹੀ ਉਹਨਾਂ ਦੇ ਟੱਬਰਾਂ ਨੂੰ ਸਜ਼ਾ ਨਹੀਂ ਸੀ ਦਿੱਤੀ। ਫੇਰ ਇਕ ਰਾਤ ਛਾਪਾ ਮਾਰ ਕੇ ਸਭ ਨੂੰ ਫੜ ਲਿਆ ਗਿਆ। ਉਹ ਸਾਰੇ ਪਿੰਡ ਵਾਸੀਆਂ ਨੂੰ ਧੱਕ ਕੇ ਇਕ ਸਕੂਲ

ਦੀ ਇਮਾਰਤ ਅੰਦਰ ਲੈ ਗਏ, ਦਰਵਾਜ਼ਿਆਂ ਨੂੰ ਜੰਦਰੇ ਮਾਰ ਦਿੱਤੇ ਤੇ ਅੱਗ ਲਾ ਦਿੱਤੀ। ਜਿਨ੍ਹਾਂ ਨੇ ਖਿੜਕੀਆਂ ਵਿਚੋਂ ਛਾਲਾਂ ਮਾਰਕੇ ਬਚ ਨਿਕਲਣ ਦੀ ਕੋਸ਼ਿਸ਼ ਕੀਤੀ ਉਹਨਾਂ ਨੂੰ ਗੋਲੀ ਮਾਰ ਦਿੱਤੀ ਗਈ। ਉਹਦੀ ਮਾਂ ਵੀ ਅੱਗ ਵਿਚ ਸੜ ਮਰਨ ਵਾਲਿਆਂ ਵਿਚ ਸੀ। ਬਾਵਜੂਦ ਇਕ ਦੇ ਕਿ ਛਾਪਾ ਅਚਨਚੇਤ ਹੀ ਮਾਰਿਆ ਗਿਆ ਸੀ, ਕੁਝ ਮਾਵਾਂ ਨੇ ਆਪਣੇ ਬੱਚੇ ਲੁਕਾ ਦਿੱਤੇ ਸਨ। ਪਿੰਡ ਦੇ ਕੁਝ ਲੋਕ ਵੀ ਲੁਕਣ ਵਿਚ ਕਾਮਯਾਬ ਹੋ ਗਏ ਸਨ। ਭੋਰਿਆਂ ਵਿਚ ਤੇ ਬਾਹਰ ਵਾਲੇ ਘਰਾਂ ਵਿਚ ਉਹਨਾਂ ਦੀ ਖੋਜ-ਭਾਲ ਕੀਤੀ ਗਈ ਤੇ ਜਿਹੜੇ ਲਭ ਪਏ ਉਹਨਾਂ ਨੂੰ ਰਾਤ ਵੇਲੇ ਗੋਲੀ ਮਾਰ ਦਿੱਤੀ ਗਈ। ਮਾਕਾਰੂਸ਼ਕਾ ਨੇ ਆਪਣੀ ਦੋ ਸਾਲਾਂ ਦੀ ਭੈਣ ਕੁੱਛੜ ਚੁੱਕੀ ਹੋਈ ਸੀ। ਉਹਨਾਂ ਨੂੰ ਇਕ ਖਾਈ ਦੇ ਕੰਢੇ ਖੜੇ ਕੀਤਾ ਗਿਆ। ਮਾਕਾਰੂਸ਼ਕਾ ਆਪਣੀ ਭੈਣ ਨੂੰ ਕੁੱਛੜ ਚੁੱਕੀ ਰੱਖਣ ਲਈ ਆਪਣੇ ਆਪ ਨੂੰ ਕਦੇ ਮਾਫ ਨਹੀਂ ਕਰ ਸਕਿਆ।

"ਜੇ ਮੈਂ ਉਹਨੂੰ ਭੁੰਜੇ ਪਾ ਦੇਂਦਾ ਤਾਂ ਸ਼ਾਇਦ ਉਹਨਾਂ ਨੂੰ ਉਹਦਾ ਪਤਾ ਹੀ ਨਾ ਲੱਗਦਾ। ਬਹੁਤ ਛੋਟੀ ਜਿਹੀ ਤਾਂ ਸੀ ਤੇ ਨਾਲੇ ਰਾਤ ਦਾ ਹਨੇਰਾ ਸੀ। ਪਰ ਉਹ ਸਹਿਮੀ ਹੋਈ ਸੀ ਤੇ ਇਉਂ ਘੁਟ ਕੇ ਮੇਰੇ ਗਲ ਨੂੰ ਚੰਬੜੀ ਹੋਈ ਸੀ ਕਿ ਮੈਂ ਉਸ ਨੂੰ ਆਪਣੇ ਨਾਲੋਂ ਲਾਹ ਹੀ ਨਾ ਸਕਿਆ। ਉਹਨੇ ਤਾਂ ਨਹੁੰਦਰਾਂ ਖੋਭੀਆਂ ਹੋਈਆਂ ਸਨ। ਏਸ ਥਾਂ।" ਉਸ ਨੇ ਆਪਣੀ ਗਰਦਨ ਵੱਲ ਇਸ਼ਾਰਾ ਕੀਤਾ। ਮੈਂ ਓਦੋਂ ਸੋਚਦਾ ਸਾਂ ਕਿ ਜਿੱਨਾ ਚਿਰ ਇਹ ਜਿਊਂਦਾ ਰਹੇਗਾ, ਇਸ ਨੂੰ ਦੋ ਸਾਲ ਦੇ ਬੱਚੇ ਦੀਆਂ ਨਹੁੰਦਰਾਂ ਮਹਿਸੂਸ ਹੁੰਦੀਆਂ ਰਹਿਣਗੀਆਂ ਜਿਸ ਦੇ ਨਿੱਕੇ ਜਿਹੇ ਬਦਨ ਨੂੰ ਮੌਤ ਦੀ ਮੌਜੂਦਗੀ ਦਾ ਅਹਿਸਾਸ ਸੀ।

"ਹਾਲੇ ਉਹ ਵਧਦਾ ਜਾਂਦਾ ਸੀ," ਨੌਜਵਾਨ ਜਰਮਨ ਮੁੰਡੇ ਨੇ ਉਸ ਛੋਟੇ ਜਿਹੇ ਸੂਰ ਬਾਰੇ ਆਖਿਆ ਸੀ ਜਿਸ ਦਾ ਭਾਰ ਤੀਹ ਕਿਲੋਗ੍ਰਾਮ ਸੀ। ਇਹ ਉਹਦਾ ਸੂਰ ਸੀ ਤੇ ਕਿਸੇ ਨੂੰ ਹੱਕ ਨਹੀਂ ਸੀ ਕਿ ਇਸ ਨੂੰ ਗੋਲੀ ਮਾਰੇ। ਅਤੇ ਕਿਸਾਨ, ਆਪਣੇ ਸਲੀਪਰ ਪਾਈ ਬੈਂਚ ਉਤੇ ਬੈਠਾ ਤੇ ਆਪਣੇ ਦੰਦਾਂ ਵਿਚ ਪਾਈਪ ਨੂੰ ਹਿਲਾਉਂਦਾ ਝੁਲਾਉਂਦਾ, ਆਪਣੇ ਪੁਤਰ ਉਤੇ ਪ੍ਰਸੰਨ ਸੀ।

ਮੈਂ ਨਜ਼ਰ ਚੁੱਕ ਕੇ ਗਭਰੂ ਜਰਮਨ ਵੱਲ ਵੇਖਿਆ। ਉਹ ਚੌਦਾਂ ਵਰ੍ਹਿਆਂ ਦਾ ਸੀ, ਉਸ ਦੀ ਆਵਾਜ਼ ਬਦਲ ਰਹੀ ਸੀ, ਗੱਲ ਕਰਨ ਲੱਗਿਆਂ ਆਵਾਜ਼ ਪਾਟਦੀ ਸੀ। ਮਾਕਾਰੂਸ਼ਕਾ ਏਸੇ ਹੀ ਉਮਰ ਦਾ ਸੀ ਜਦੋਂ ਜਰਮਨਾਂ ਨੇ, ਉਹਦੇ ਕੁਛੜ ਉਹਦੀ ਭੈਣ ਸਮੇਤ ਗੋਲੀ ਮਾਰਨ ਲਈ ਅੱਗੇ ਲਾ ਲਿਆ ਸੀ, ਜਦੋਂ ਉਹ ਸਾਂਝੀ ਕਬਰ ਵਿਚੋਂ ਰੀਂਗ ਕੇ ਬਾਹਰ ਆਇਆ ਸੀ ਤੇ ਬਚ ਕੇ ਜੰਗਲ ਨੂੰ ਨਿਕਲ ਗਿਆ ਸੀ ਜਿਥੇ, ਜੰਗਲੀ ਜਾਨਵਰ ਵਾਂਗ, ਉਸ ਨੂੰ ਆਪਣੇ ਜ਼ਖ਼ਮਾਂ ਦੇ ਇਲਾਜ ਲਈ ਜੜੀਆਂ-ਬੂਟੀਆਂ ਲਭ ਗਈਆਂ ਸਨ।

ਚੌਦਾਂ ਸਾਲਾਂ ਦੇ ਇਸ ਕਿਸਾਨ ਮੁੰਡੇ ਨੂੰ ਲੜਾਈ ਦੀ ਕੀਮਤ ਦਾ ਕੋਈ ਅਨੁਭਵ ਨਹੀਂ ਸੀ ਪਰ ਉਹ ਇਕ ਕਿਲੋਗ੍ਰਾਮ ਸੂਰ ਦੇ ਮਾਸ ਦੀ ਕੀਮਤ ਬਹੁਤ ਚੰਗੀ ਤਰ੍ਹਾਂ

ਜਾਣਦਾ ਸੀ। ਅਤੇ ਉਹ ਆਪਣੇ ਹੱਥ ਵਿਚ ਬਿੱਲ ਲੈ ਕੇ ਮੇਰੇ ਸਾਮ੍ਹਣੇ ਖੜਾ ਸੀ, ਇਸ ਵਿਸ਼ਵਾਸ ਨਾਲ ਕਿ ਮੇਰੇ ਅੱਗੇ ਇਹ ਬਿੱਲ ਪੇਸ਼ ਕਰਨ ਦਾ ਉਸ ਨੂੰ ਹੱਕ ਹੈ।

ਉਸ ਦਿਨ ਸ਼ਾਮ ਨੂੰ ਸਾਡੇ ਖਾਣੇ ਵਿਚ ਸੂਰ ਦਾ ਮਾਸ ਸੀ। ਕਿਸਾਨ ਤੇ ਉਹਦੀ ਬੀਵੀ, ਜਿਵੇਂ ਹਮੇਸ਼ਾ ਕਰਦੇ ਸਨ, ਚਲੇ ਗਏ ਸਨ ਸਾਡੇ ਨਾਲ ਬੜੇ ਨਾਖ਼ੁਸ਼ ਸਨ। ਉਹ ਸਾਡੇ ਤੋਂ ਨਜ਼ਰਾਂ ਚੁਰਾਉਂਦੇ ਸਨ ਅਤੇ ਔਰਤ ਦਾ ਮੂੰਹ ਰੋ ਰੋ ਕੇ ਲਾਲ ਹੋਇਆ ਪਿਆ ਸੀ। ਉਹਨਾਂ ਦਾ ਪੁਤਰ ਘਰ ਹੀ ਰਿਹਾ ਅਤੇ ਆਪਣੇ ਨਿਤ ਦਿਹਾੜੀ ਦੇ ਕੰਮ ਵਿਚ ਲੱਗਾ ਰਿਹਾ।

ਸੁਹਣੀ ਤਰ੍ਹਾਂ ਵਾਹੇ ਬੀਜੇ ਖੇਤਾਂ ਦੇ ਓਹਲੇ ਸੂਰਜ ਹੇਠਾਂ ਲਹਿਰ ਗਿਆ ਤੇ ਨੋਕਦਾਰ ਛੱਤਾਂ ਇਸ ਦੀਆਂ ਕਿਰਨਾਂ ਨੂੰ ਚੀਰ ਪਾ ਰਹੀਆਂ ਸਨ। ਬਾਹਰ ਪਾਰਦਰਸ਼ੀ ਵਾਤਾਵਰਣ ਵਿਚ ਡੁਬਦੇ ਸੂਰਜ ਦੀ ਲਾਲੀ ਥਿਰਕ ਰਹੀ ਸੀ, ਪਰ ਕਮਰਿਆਂ ਵਿਚ ਘੁਸਮੁਸਾ ਹੋ ਗਿਆ ਸੀ।

ਮੈਂ ਸੁਣਿਆ ਕਿਵੇਂ ਬਾਹਰ ਫਾਟਕ ਉਤੇ ਠੱਕ ਠੱਕ ਹੋਈ। ਤੇ ਫੇਰ ਕਦਮਾਂ ਦੀ ਅਣਪਛਾਤੀ ਘਸਰ ਘਸਰ ਕਰਦੀ ਆਹਟ। ਜਿਥੇ ਮੈਂ ਬੈਠਾ ਹੋਇਆ ਸੀ ਉਸ ਥਾਂ ਤੋਂ ਮੈਂ ਵਿਹੜੇ ਦੀ ਇਕ ਨੁਕਰ ਹੀ ਵੇਖ ਸਕਦਾ ਸੀ। ਥੋੜੇ ਚਿਰ ਬਾਦ ਇਕ ਆਦਮੀ ਮੇਰੀ ਨਜ਼ਰ ਦੇ ਦਾਇਰੇ ਵਿਚ ਆਇਆ। ਉਹ ਕਮਜ਼ੋਰ ਜਿਹਾ ਲੱਗਦਾ ਸੀ ਤੇ ਪੈਰ ਘਸੀਟ ਕੇ ਤੁਰਿਆ ਆਉਂਦਾ ਸੀ। ਪਰ ਜਿਸ ਅੰਦਾਜ਼ ਨਾਲ ਵਿਹੜੇ ਵਿਚੋਂ ਲੰਘ ਰਿਹਾ ਸੀ, ਉਸ ਤੋਂ ਮੈਨੂੰ ਮਹਿਸੂਸ ਹੋਇਆ ਕਿ ਉਹ ਪਹਿਲਾਂ ਵੀ ਏਥੇ ਜ਼ਰੂਰ ਆਇਆ ਹੋਵੇਗਾ। ਸੂਰਵਾੜੇ ਅੱਗੇ ਜਾ ਕੇ, ਉਹ ਖੜਾ ਹੋ ਕੇ ਹਨੇਰੇ ਵਿਚ ਧੁਰ ਅੰਦਰ ਤੱਕ ਝਾਕਣ ਲੱਗਾ। ਉਸ ਨੇ ਨਹੀਂ ਸੀ ਵੇਖਿਆ ਕਿ ਕਿਸਾਨ ਦੇ ਪੁਤਰ ਨੇ ਵਿਹੜੇ ਵਿਚ ਪਈਆਂ ਲਕੜਾਂ ਦੇ ਢੇਰ ਪਿਛੋਂ ਉਹਨੂੰ ਤਾੜ ਲਿਆ ਸੀ। ਇਕ ਪਲ ਆਇਆ ਜਦੋਂ ਮੁੰਡਾ ਉੱਚੀ ਸਾਰੀ ਵਾਜ ਮਾਰਨ ਲੱਗਾ ਸੀ, ਪਰ ਅਚਾਨਕ ਹੀ ਉਹਦੇ ਚਿਹਰੇ ਦਾ ਰੰਗ ਢੰਗ ਬਦਲ ਗਿਆ ਤੇ ਉਹਨੇਂ ਆਪਣੇ ਆਪ ਨੂੰ ਰੋਕ ਲਿਆ। ਉਸ ਨੇ ਉਹਨੂੰ ਪਛਾਣ ਲਿਆ ਸੀ।

ਮੈਂ ਡਿਉੜੀ ਵਿਚ ਆ ਗਏ ਕਦਮਾਂ ਦੀ ਆਹਟ ਸੁਣੀ। ਖਿੜਕੀ ਦੇ ਪਰਦੇ ਕਾਰਨ ਮੈਨੂੰ ਉਸ ਦੇ ਜਿਸਮ ਦਾ ਉਤਲਾ ਹਿੱਸਾ ਨਜ਼ਰ ਨਹੀਂ ਸੀ ਆਉਂਦਾ, ਸਿਰਫ ਲੱਤਾਂ ਹੀ ਵਿਖਾਈ ਦੇਂਦੀਆਂ ਸਨ ਜਿਨ੍ਹਾਂ ਉਤੇ ਮੁਰੰਮਤ ਕੀਤੇ ਬੂਟ ਚੜ੍ਹਾਏ ਹੋਏ ਸਨ। ਜ਼ਾਹਿਰ ਸੀ ਕਿ ਉਸ ਆਦਮੀ ਨੂੰ ਸੱਜਾ ਕਦਮ ਪੁਟਣ ਲੱਗਿਆਂ ਬਹੁਤ ਪੀੜ ਹੁੰਦੀ ਸੀ ਕਿਉਂਕਿ ਉਹ ਫੌਰਨ ਆਪਣਾ ਭਾਰ ਖੱਬੇ ਪੈਰ ਉਤੇ ਪਾ ਦੇਂਦਾ ਸੀ ਤੇ ਸੱਜੇ ਪੈਰ ਨੂੰ ਬਸ ਘਸੀਟੀ ਆਉਂਦਾ ਸੀ।

ਕੁਝ ਚਿਰ ਉਹ ਹੱਥ ਮਾਰ ਕੇ ਦਰਵਾਜ਼ੇ ਦਾ ਕੁੰਡਾ ਲਭਦਾ ਰਿਹਾ ਤੇ ਓਨਾ ਚਿਰ ਮੈਨੂੰ ਉਹਦੇ ਬੋਝਲ ਸਾਹਾਂ ਦੀ ਆਵਾਜ਼ ਸੁਣਦੀ ਰਹੀ। ਅਖੀਰ ਦਰਵਾਜ਼ਾ

ਖੁਲ੍ਹਾ ਤੇ ਉਹਨੇ ਅੰਦਰ ਕਦਮ ਰੱਖਿਆ। ਉਹ ਇਕ ਬੁੱਢਾ ਆਦਮੀ ਸੀ ਜਿਸ ਨੇ ਘਸੇ ਹੋਏ ਕਪੜੇ ਪਾਏ ਹੋਏ ਸਨ ਜਿਨ੍ਹਾਂ ਦਾ ਰੰਗ ਉਡ ਗਿਆ ਹੋਇਆ ਸੀ ਤੇ ਜਿਹੜੇ ਉਸ ਦੇ ਮੇਚ ਵੀ ਨਹੀਂ ਸਨ ਜਿਵੇਂ ਇਹ ਉਹਦੇ ਲਈ ਬਣਾਏ ਹੀ ਨਹੀਂ ਸਨ ਗਏ। ਜਿਸ ਢੰਗ ਨਾਲ ਉਹਨੇ ਕਮਰੇ ਵਿਚ ਏਧਰ ਓਧਰ ਵੇਖਿਆ ਉਸ ਤੋਂ ਮੈਨੂੰ ਫੇਰ ਏਹੋ ਅਹਿਸਾਸ ਹੋਇਆ ਕਿ ਉਹ ਪਹਿਲਾਂ ਵੀ ਏਥੇ ਆ ਚੁੱਕਾ ਸੀ।

"ਸਲਾਮ ਏ," ਮੈਂ ਹਨੇਰੇ ਵਿਚ ਬੈਠਿਆਂ ਹੀ ਆਖਿਆ।

ਉਹ ਤ੍ਰਭਕਿਆ ਤੇ ਉਹਨੇ ਅਜੀਬ ਜਿਹੀਆਂ ਨਜ਼ਰਾਂ ਨਾਲ ਮੇਰੇ ਵੱਲ ਵੇਖਿਆ। ਇਹਨਾਂ ਨਜ਼ਰਾਂ ਵਿਚ ਡਰ ਦਾ ਅਹਿਸਾਸ ਨਹੀਂ ਸੀ। ਜਦੋਂ ਉਹਨੇ ਘੋਖ ਕੇ ਵੇਖ ਲਿਆ ਕਿ ਉਹਦੇ ਸਾਮ੍ਹਣੇ ਕੌਣ ਹੈ, ਤਾਂ ਉਹਨੇ ਮੇਰੀ ਸਲਾਮ ਦਾ ਜਵਾਬ ਦਿੱਤਾ ਤੇ ਗੋਲ ਟੋਪੀ ਲਾਹੀ ਜਿਹੜੀ ਨਜ਼ਰਬੰਦੀ ਕੈਂਪਾਂ ਵਿਚ ਕੈਦੀਆਂ ਨੂੰ ਦਿੱਤੀ ਜਾਂਦੀ ਸੀ, ਅਤੇ ਪੋਲਿਸ਼ ਭਾਸ਼ਾ ਵਿਚ ਮੈਨੂੰ ਕੁਝ ਪੁੱਛਿਆ। ਮੈਂ ਆਪਣੇ ਮੋਢੇ ਛੰਡ ਦਿੱਤੇ। ਉਸ ਨੇ ਹੱਥ ਮਾਰ ਕੇ ਕੋਈ ਇਸ਼ਾਰਾ ਕੀਤਾ ਤੇ ਮੈਨੂੰ ਫੇਰ ਪੋਲਿਸ਼ ਤੇ ਜਰਮਨ ਵਿਚ ਸਵਾਲ ਕੀਤਾ। ਉਹ ਕਿਸਾਨ ਬਾਰੇ ਪੁੱਛ ਰਿਹਾ ਸੀ। ਮੈਂ ਉਸ ਨੂੰ ਦੱਸਿਆ ਕਿ ਉਹ ਏਥੇ ਹੀ ਰਹਿੰਦਾ ਹੈ ਪਰ ਰਾਤ ਵੇਲੇ ਚਲਾ ਜਾਂਦਾ ਹੈ। ਜਿਸ ਤਾਂਘ ਨਾਲ ਉਹਨੇ ਮੇਰੇ ਜਵਾਬ ਦੀ ਉਡੀਕ ਕੀਤੀ, ਉਸ ਤੋਂ ਮੈਂ ਦੰਗ ਸਾਂ।

"Hier,"* ਉਸ ਨੇ ਸੁਖ ਦਾ ਸਾਹ ਲੈਂਦਿਆਂ ਦੁਹਰਾਇਆ ਤੇ ਫੇਰ ਪੋਲਿਸ਼ ਵਿਚ ਹੀ ਮੈਨੂੰ ਸ਼ੁਕਰੀਆ ਆਖਿਆ।

ਮੈਂ ਉਸ ਨੂੰ ਬਲੂਤ ਦੀ ਇਕ ਭਾਰੀ ਜਿਹੀ ਕੁਰਸੀ ਪੇਸ਼ ਕੀਤੀ ਦੇ ਜਦੋਂ ਉਹ ਬਹਿ ਗਿਆ ਤਾਂ ਮੈਂ ਵੇਖਿਆ ਉਹਦੇ ਗੋਡਿਆਂ ਦੀਆਂ ਚੱਪਣੀਆਂ ਬਾਹਰ ਨਿਕਲੀਆਂ ਹੋਈਆਂ ਸਨ। ਹੁਣ ਜਦੋਂ ਮੈਂ ਉਸ ਨੂੰ ਨੇੜਿਓਂ ਵੇਖ ਰਿਹਾ ਸਾਂ, ਮੈਂ ਵੇਖਿਆ ਕਿ ਉਹ ਬੁੱਢਾ ਬਿਲਕੁਲ ਨਹੀਂ ਸੀ, ਸਗੋਂ ਐਸਾ ਆਦਮੀ ਲੱਗਦਾ ਸੀ ਜਿਸ ਨੇ ਬੜੀਆਂ ਦੁਖ-ਮੁਸੀਬਤਾਂ ਝਲੀਆਂ ਹੋਣ। ਉਹਦੀਆਂ ਪੁੜਪੜੀਆਂ ਵਿਚ ਡੂੰਘ ਪੈਂਦੇ ਸਨ ਤੇ ਉਹਦੇ ਚਿਹਰੇ ਵਿਚ ਜਿਵੇਂ ਲਹੂ ਹੀ ਨਹੀਂ ਸੀ। ਗਰਮ ਤੇ ਸਵਾਦੀ ਭੁੰਨੇ ਹੋਏ ਸੂਰ ਦੇ ਮਾਸ ਤੇ ਆਲੂਆਂ ਦੀ ਪਲੇਟ ਅਜੇ ਮੈਨੂੰ ਫੜਾਈ ਹੀ ਗਈ ਸੀ ਅਤੇ ਮੈਂ ਵੇਖ ਰਿਹਾ ਸਾਂ ਕਿ ਇਸ ਦੀ ਮਹਿਕ ਨਾਲ ਉਹਦੇ ਮੂੰਹ ਵਿਚ ਪਾਣੀ ਆ ਗਿਆ ਸੀ।

ਮੈਂ ਮਾਕਾਰੁਸ਼ਕਾ ਨੂੰ ਜਾਣ ਦਿੱਤਾ, ਫਰਾਈ-ਪੈਨ ਵਿਚੋਂ ਅੱਧਾ ਮਾਸ ਤੇ ਆਲੂ ਇਕ ਪਲੇਟ ਵਿਚ ਪਾ ਕੇ ਉਹਨੂੰ ਫੜਾਈ। ਉਹ ਡਰੀਆਂ ਹੋਈਆਂ ਅੱਖਾਂ ਨਾਲ ਪਲੇਟ ਵੱਲ ਵੇਖ ਰਿਹਾ ਸੀ।

"Nein, Nein,", ਉਸ ਨੇ ਜ਼ੋਰ ਨਾਲ ਆਪਣਾ ਸਿਰ ਮਾਰਦਿਆਂ ਆਖਿਆ।

---

* ਏਥੇ। — ਸੰਪਾ :

"ਖਾ ਲਓ, ਖਾ ਲਓ," ਮੈਂ ਜ਼ੋਰ ਦੇ ਕੇ ਆਖਿਆ। "ਮੈਂ ਹੁਣੇ ਹੋਰ ਮੰਗਵਾ ਲਵਾਂਗਾ।"

ਉਸ ਨੇ ਨਿਸੱਤੇ ਜਿਹੇ ਹੱਥ ਨਾਲ ਪਲੇਟ ਪਰੇ ਧੱਕ ਦਿੱਤੀ। ਮੈਂ ਹੋਰ ਜ਼ੋਰ ਨਹੀਂ ਪਾਇਆ, ਪਰ ਮੈਨੂੰ ਕੁਝ ਸਮਝ ਨਹੀਂ ਸੀ ਆਉਂਦੀ। ਕੁਝ ਕੁਝ ਬੇਚੈਨੀ ਜਿਹੀ ਨਾਲ, ਮੈਂ ਉਹਨੂੰ ਵਾਈਨ ਦਾ ਇਕ ਗਲਾਸ ਭਰ ਦਿੱਤਾ। ਉਸ ਨੇ ਨਜ਼ਰਾਂ ਨਜ਼ਰਾਂ ਨਾਲ ਹੀ ਮੇਰਾ ਸ਼ੁਕਰੀਆ ਅਦਾ ਕੀਤਾ ਅਤੇ ਸ਼ੌਕ ਨਾਲ ਪੀ ਲਿਆ। ਜਦੋਂ ਉਹ ਪੀ ਰਿਹਾ ਸੀ ਤਾਂ ਉਹਦੀਆਂ ਪੁੜਪੜੀਆਂ ਦੇ ਡੂੰਘ ਫੁਲਦੇ ਤੇ ਪਿਚਕਦੇ ਰਹੇ ਸਨ ਤੇ ਜਿਹੜੇ ਹੱਥ ਵਿਚ ਉਹਨੇ ਗਲਾਸ ਫੜਿਆ ਹੋਇਆ ਸੀ ਉਹਦੇ ਗੁੱਟ ਦੀਆਂ ਨਾੜਾਂ ਤਕਰੀਬਨ ਨਜ਼ਰ ਆਉਂਦੀਆਂ ਸਨ ਤੇ ਉਂਗਲਾਂ ਤੱਕ ਹੱਡੀਆਂ ਫੜਫੜਾਉਂਦੀਆਂ ਸਨ। ਉਹਦੀ ਬਾਹਰ ਨਿਕਲੀ ਹੋਈ ਘੰਡੀ ਹੇਠਾਂ ਉਤੇ ਜਾਂਦੀ ਵੇਖ ਕੇ ਖ਼ੌਫ ਆਉਂਦਾ ਸੀ।

ਗਲਾਸ ਅਜੇ ਪੂਰਾ ਪੀਤਾ ਨਹੀਂ ਸੀ ਕਿ ਉਸ ਨੂੰ ਆਂਦਰਾਂ ਖਿੱਚ ਲੈਣ ਵਾਲੀ ਖੰਘ ਛਿੜ ਪਈ ਜਿਸ ਨਾਲ ਉਹਦਾ ਚਿਹਰਾ ਨੀਲਾ ਹੋ ਗਿਆ, ਸਾਹ ਉਖੜ ਗਿਆ, ਅੱਖਾਂ ਵਿਚੋਂ ਪਾਣੀ ਆ ਗਿਆ ਤੇ ਹੱਥ ਕੰਬਣ ਲੱਗ ਪਏ।

"ਤੁਸੀਂ ਪਹਿਲਾਂ ਏਥੇ ਰਹਿੰਦੇ ਸੀ?" ਮੈਂ ਇਹ ਭਾਂਪ ਕੇ ਪੁੱਛਿਆ ਕਿ ਉਸ ਨੂੰ ਇਸ ਤਰ੍ਹਾਂ ਬੀਮਾਰ ਹੋਣ ਦੀ ਸ਼ਰਮ ਆ ਰਹੀ ਸੀ। "ਤੁਸੀਂ ਪਹਿਲਾਂ ਵੀ ਇਸ ਮਕਾਨ ਵਿਚ ਆਏ ਹੋ?"

ਉਸ ਨੇ ਗੁੰਗਿਆਂ ਵਾਂਗ ਮੇਰੇ ਵਲ ਵੇਖਿਆ ਤੇ ਉਹ ਮੇਰੇ ਹਿਲਦੇ ਬੁਲ੍ਹਾਂ ਤੋਂ ਇਹ ਅੰਦਾਜ਼ਾ ਲਾ ਰਿਹਾ ਸੀ ਕਿ ਉਸ ਨੂੰ ਕੀ ਕਿਹਾ ਜਾ ਰਿਹਾ ਹੈ।

"ਤੁਸੀਂ ਰੂਸੀ ਬੋਲੀ ਨਹੀਂ ਸਮਝਦੇ?"

"ਕੁਝ, ਕੁਝ," ਉਹਨੇ ਸਿਰ ਹਿਲਾਇਆ। "ਕੁਝ ਕੁਝ ਸਮਝਦਾ ਹਾਂ!"

"ਮੈਂ ਪੁਛਦਾਂ, ਤੁਸੀਂ ਪਹਿਲਾਂ ਵੀ ਇਸ ਘਰ ਵਿਚ ਆਏ?"

ਉਸ ਨੇ ਆਪਣਾ ਸਿਰ ਹਿਲਾ ਛੱਡਿਆ।

ਅਚਾਨਕ ਮੈਨੂੰ ਲੱਗਾ ਕਿ ਉਹ ਕੁਝ ਪਾਗਲ ਸੀ: ਉਹਦੀਆਂ ਅੱਖਾਂ ਤੋਂ ਇੰਜ ਹੀ ਲੱਗਦਾ ਸੀ। ਉਹ ਫਿਰ ਕਮਰੇ ਵਿਚ ਨਜ਼ਰ ਦੌੜਾਉਣ ਲੱਗ ਪਿਆ।

"ਪੋਲ," ਉਸ ਨੇ ਆਖਿਆ। ਉਸ ਨੇ ਮੈਨੂੰ ਸਮਝਾਇਆ ਕਿ ਉਹਨੂੰ ਮਾਤਭੂਮੀ ਤੋਂ ਜ਼ਬਰਦਸਤੀ ਧੱਕ ਕੇ ਇੱਥੇ ਲਿਆਂਦਾ ਗਿਆ ਹੈ।

"ਮੇਰੀ ਬੀਵੀ ਏਥੇ ਰਹਿੰਦੀ ਸੀ। ਏਥੇ।" ਉਸ ਨੇ ਖਿੜਕੀ ਵਿਚੋਂ ਤਬੇਲੇ ਵੱਲ ਇਸ਼ਾਰਾ ਕੀਤਾ। ਆਪਣਾ ਹੱਥ ਉਤਾਂਹ ਕਰਨ ਵਾਸਤੇ ਉਹਨੂੰ ਬੜਾ ਜ਼ੋਰ ਲਾਉਣ ਪਿਆ ਸੀ। "ਮੇਰਾ ਏਥੇ ਇਕ ਪੁਤਰ ਵੀ ਸੀ।" ਉਸ ਨੇ ਇਕ ਵਾਰੀ ਫੇਰ ਮੇਰੇ ਵੱਲ ਵੇਖਿਆ। "ਜਦੋਂ ਉਹਨੇ ਜਨਮ ਲਿਆ ਤੇ ਚੀਕ ਮਾਰੀ ਮੇਰੀ ਬੀਵੀ ਨੇ ਉਹਦੇ ਮੂੰਹ ਉਤੇ ਹੱਥ ਰੱਖ ਦਿੱਤਾ ਸੀ ਤਾਂ ਜੋ ਕੋਈ ਸੁਣ ਨਾ ਲਵੇ। ਪਰ ਸਿਰਫ ਲਾਸ਼ਾਂ

ਹੀ ਲੁਕਾਈਆਂ ਜਾ ਸਕਦੀਆਂ ਨੇ। ਇਕ ਦਿਨ ਜਦੋਂ ਉਹ ਬੱਚੇ ਨੂੰ ਦੁਧ ਚੁੰਘਾ ਰਹੀ ਸੀ ਤਾਂ ਜਰਮਨ ਅੰਦਰ ਆ ਗਿਆ। ਉਹ ਬੋਲਿਆ ਕੁਝ ਨਹੀਂ ਸੀ, ਬਸ ਖਲੋਤਾ ਰਿਹਾ ਤੇ ਉਹਨੂੰ ਵੇਖਦਾ ਰਿਹਾ। ਉਹ ਮੈਨੂੰ ਸਮਝਾ ਨਹੀਂ ਸੀ ਸਕੀ ਕਿ ਉਸ ਨੇ ਕਿਸ ਤਰ੍ਹਾਂ ਵੇਖਿਆ ਸੀ, ਪਰ ਜਦੋਂ ਉਹਨੇ ਮੈਨੂੰ ਇਹ ਗੱਲ ਦੱਸੀ ਉਹ ਕੰਬੀ ਜਾਂਦੀ ਸੀ ਤੇ ਰੋਈ ਜਾਂਦੀ ਸੀ। ਮੈਂ ਕੀ ਕਰ ਸਕਦਾ ਸਾਂ? ਮੈਂ ਨਾਲ ਦੇ ਪਿੰਡ ਇਕ ਜਰਮਨ ਵਾਸਤੇ ਕੰਮ ਕਰਦਾ ਸੀ। ਮੈਂ ਕੀ ਕਰ ਸਕਦਾ ਸਾਂ? ਮੈਂ ਲਾਚਾਰ ਸਾਂ..."

ਉਹਦੇ ਖੁਸ਼ਕ ਸਲੇਟੀ ਬੁਲ੍ਹ ਹੌਲੀ ਹੌਲੀ ਹਿਲਦੇ ਸਨ ਜਿਵੇਂ ਪਾਲੇ ਨਾਲ ਸੁੰਨ ਹੋ ਗਏ ਹੋਣ। ਖਿੜਕੀ ਵਿਚੋਂ ਆਉਂਦਾ ਮਧਮ ਜਿਹਾ ਚਾਨਣ ਉਹਦੀਆਂ ਪਥਰਾਈਆਂ ਜਿਹੀਆਂ ਅੱਖਾਂ ਵਿਚ ਪੈਂਦਾ ਸੀ ਜਿਨ੍ਹਾਂ ਅੱਖਾਂ ਦੀ ਨਜ਼ਰ ਅੰਦਰ ਵੱਲ ਮੁੜ ਗਈ ਸੀ।

"ਹੁਣ ਮੈਨੂੰ ਪਤਾ ਹੈ ਕਿ ਉਹ ਮੇਰੀ ਬੀਵੀ ਵੱਲ ਕਿਵੇਂ ਵੇਖਦਾ ਸੀ। ਉਹ ਉਸ ਨੂੰ ਚੋਗਾ ਸੁਟ ਰਿਹਾ ਸੀ ਤਾਂ ਜੋ ਉਹ ਉਹਦੇ ਵਾਸਤੇ ਕੰਮ ਕਰਦੀ ਅਤੇ ਬੱਚਾ ਉਹਦੀ ਸੱਤਿਆ ਖਿੱਚ ਰਿਹਾ ਸੀ। ਉਸ ਤੋਂ ਮਗਰੋਂ ਉਹ ਹਮੇਸ਼ਾ ਹੀ ਖੇਤਾਂ ਨੂੰ ਜਾਣ ਤੋਂ ਪਹਿਲਾਂ ਬੱਚੇ ਨੂੰ ਲੁਕਾ ਜਾਂਦੀ ਸੀ। ਉਹ ਕਹਿੰਦੀ ਸੀ ਕਿ ਜਦੋਂ ਉਹ ਬਾਹਰ ਹੁੰਦੀ ਸੀ ਓਦੋਂ ਵੀ ਉਹਨੂੰ ਰੋਂਦੇ ਬੱਚੇ ਦੀ ਆਵਾਜ਼ ਸੁਣਦੀ ਸੀ, ਪਰ ਮੈਂ ਸਮਝਦਾ ਹਾਂ ਕਿ ਇਹ ਚੀਕ ਹਮੇਸ਼ਾ ਹੀ ਉਹਦੇ ਕੰਨਾਂ ਵਿਚ ਗੂੰਜਦੀ ਰਹਿੰਦੀ ਸੀ। ਇਕ ਵਾਰੀ ਉਹਨੂੰ ਇਹ ਆਵਾਜ਼ ਸੁਣਨ ਦਾ ਏਨਾ ਪੱਕਾ ਯਕੀਨ ਹੋ ਗਿਆ ਕਿ ਉਹ ਭੱਜੀ ਭੱਜੀ ਵਾਪਸ ਆ ਗਈ ਸੀ। ਜਰਮਨ ਵਿਹੜੇ ਵਿਚ ਬਾਹਰ ਜਾਣ ਲਈ ਆਪਣੇ ਘੋੜੇ ਜੋੜ ਰਿਹਾ ਸੀ। ਸੂਰਖਾਨੇ ਦੇ ਬੂਹੇ ਅੱਗੇ ਇਕ ਫੱਟਾ ਰੱਖਿਆ ਹੋਇਆ ਸੀ। ਉਹ ਵਾਹੋਦਾਹੀ ਓਧਰ ਗਈ: ਉਹਦਾ ਮੱਥਾ ਠਣਕ ਗਿਆ ਸੀ। ਜਦੋਂ ਉਹਨੇ ਸੂਰਾਂ ਦੇ ਜਮਘਟੇ ਨੂੰ ਧੱਕ ਕੇ ਪਰੇ ਕੀਤਾ ਤਾਂ ਓਥੇ ਸਾਡਾ ਬੱਚਾ ਪਿਆ ਸੀ। ਉਸ ਤੋਂ ਬਾਦ ਉਹ ਕਦੇ ਕੁਝ ਵੇਖ ਨਹੀਂ ਸਕੀ। ਜਦੋਂ ਉਹ ਉੱਕੀ ਹੀ ਪਾਗਲ ਹੋ ਗਈ ਤਾਂ ਜਰਮਨ ਉਸ ਨੂੰ ਪਹਾੜੀ ਉਤੇ ਕੈਂਪ ਵਿਚ ਲੈ ਗਿਆ। ਸ਼ਮਸ਼ਾਨ ਵੱਲ। ਉਸ ਨੂੰ ਕੁਝ ਸਮਝ ਨਹੀਂ ਸੀ ਆਉਂਦਾ, ਅਤੇ ਏਹੋ ਕਿਸਮਤ ਸੀ।"

ਮੇਰੇ ਜਾਸੂਸ ਸੈਨਿਕ ਬਾਹਰ ਵਿਹੜੇ ਵਿਚ ਹੌਲੀ ਹੌਲੀ ਗਾ ਰਹੇ ਸਨ ਤੇ ਉਸ ਨੇ ਜਰਮਨ ਤੇ ਪੋਲਿਸ਼ ਜ਼ਬਾਨ ਦੇ ਮਿਲਗੋਭੇ ਵਿਚ ਮੈਨੂੰ ਆਪਣੀ ਕਹਾਣੀ ਸੁਣਾ ਦਿੱਤੀ। ਘੁਸਮੁਸੇ ਵਿਚ ਮੈਨੂੰ ਉਹਦਾ ਚਿਹਰਾ ਚੰਗੀ ਤਰ੍ਹਾਂ ਨਜ਼ਰ ਨਹੀਂ ਸੀ ਆਉਂਦਾ—ਸਿਰਫ ਉਹਦੀਆਂ ਅੰਦਰ ਨੂੰ ਧਸੀਆਂ ਗੱਲ੍ਹਾਂ ਦੇ ਗੂੜ੍ਹੇ ਪਰਛਾਵੇਂ ਅਤੇ ਡੂੰਘੀਆਂ ਅੱਖਾਂ ਦੀ ਝਲਕ ਹੀ ਪੈਂਦੀ ਸੀ।

"ਮੈਂ ਡੇਢ੍ਹ ਸਾਲ ਕੈਂਪ ਵਿਚ ਰਿਹਾ, ਤੇ ਇਹ ਸਭ ਕੁਝ ਝੱਲਿਆ ਤਾਂ ਜੋ ਏਥੇ ਵਾਪਸ ਆ ਸਕਾਂ," ਉਸ ਨੇ ਆਖਿਆ।

ਮੈਨੂੰ ਯਾਦ ਆਇਆ ਕਿ ਕਿਸਾਨ ਮਾਲਕ ਦਾ ਮੁੰਡਾ, ਲਕੜਾਂ ਦੇ ਢੇਰ ਓਹਲੇ

ਖਲੋਤਾ ਉਹਨੂੰ ਕਿਵੇਂ ਵੇਖ ਰਿਹਾ ਸੀ। ਮੈਂ ਖਿੜਕੀ ਕੋਲ ਆਇਆ ਤੇ ਮਾਗੋਸਲਿਨ ਨੂੰ ਬੁਲਾਇਆ। ਗੀਤ ਅਚਾਨਕ ਬੰਦ ਹੋ ਗਿਆ ਅਤੇ ਮੈਨੂੰ ਨੇੜੇ ਆਉਂਦੀ ਚਮੜੇ ਦੀ ਜੈਕਟ ਦੀ ਚਰਚਰ ਚੀਂ ਚੀਂ ਸੁਣਾਈ ਦਿੱਤੀ। ਮਾਰਗੋਸਲਿਨ ਬਾਰੀ ਹੇਠ ਆ ਖੜਾ ਹੋਇਆ ਤੇ ਮੂੰਹ ਉਪਰ ਕਰ ਕੇ ਵੇਖਿਆ।

"ਏਧਰ ਸੱਦ ਲਿਆ ਮੁੰਡੇ ਨੂੰ," ਮੈਂ ਆਖਿਆ।

ਤਕਰੀਬਨ ਦਸ ਮਿੰਟ ਤੱਕ ਮੈਨੂੰ ਵਿਹੜੇ ਵਿਚ, ਢਾਰਿਆਂ ਦੇ ਪਿੱਛੇ, ਮਕਾਨ ਦੇ ਲਾਗੇ ਚਾਗੇ ਕਦਮਾਂ ਦੀ ਆਹਟ ਤੇ ਆਵਾਜ਼ਾਂ ਸੁਣਦੀਆਂ ਰਹੀਆਂ।

ਇਚਰ ਨੂੰ ਕਮਰੇ ਵਿਚ ਪੂਰੀ ਤਰ੍ਹਾਂ ਹਨੇਰਾ ਹੋ ਗਿਆ ਸੀ। ਸਿਰਫ ਦੋ ਖਿੜਕੀਆਂ ਦੀ ਸਾਮ੍ਹਣੀ ਕੰਧ ਤੇ ਨੁਕਰ ਵਿਚ ਪਏ ਸ਼ੀਸ਼ੇ ਉਤੇ ਹੀ ਚਾਨਣ ਰਹਿ ਗਿਆ ਸੀ।

"ਓਥੇ ਇਕ ਵੱਡੀ ਸਾਰੀ ਕੋਠੜੀ ਸੀ... ਵੱਡੀ ਸਾਰੀ। ਇਨ੍ਹਾਂ ਹੱਥਾਂ ਨੇ ਹੀ ਬਣਾਈ ਸੀ।"

ਉਹਨੇ ਆਪਣੇ ਹੱਥ ਮੈਨੂੰ ਵਿਖਾਏ ਤੇ ਆਪ ਵੀ ਵੇਖਿਆ।

"ਉਥੇ ਲੋਕਾਂ ਨੂੰ ਡੱਕਿਆ ਜਾਂਦਾ ਸੀ। ਕੀ ਔਰਤਾਂ ਕੀ ਬੱਚੇ। ਬਚੇ, ਖਿਡਾਉਣਿਆਂ ਸਮੇਤ... ਉਹਨਾਂ ਨੂੰ ਆਖਣ ਓਥੇ ਹਮਾਮ ਹੈ। ਤੇ ਲੋਕ ਤੁਰੇ ਜਾਂਦੇ। ਬੱਚੇ ਵੀ ਓਥੇ," ਉਸ ਨੇ ਛੱਤ ਵੱਲ ਇਸ਼ਾਰਾ ਕਰ ਕੇ ਕਿਹਾ, "ਏਡੀ ਵੱਡੀ ਖਿੜਕੀ ਸੀ। ਉਸ ਰਾਹੀਂ ਗੈਸ ਛੱਡੀ ਜਾਂਦੀ ਸੀ। ਗੈਸ...। ਮੇਰੀ ਕਾਤਾਜ਼ੀਨਾ ਨੇ ਵੇਖਿਆ ਵੀ ਨਾ ਕਿ ਉਹਨੂੰ ਕਿਥੇ ਲਈ ਜਾਂਦੇ ਸਨ। ਤੇ ਉਹਦੀ ਕਿਸਮਤ ਹੀ ਇਹੋ ਸੀ...। ਏਨੀ ਜਵਾਨ, ਏਨੀ ਸੁਣਖੀ...।"

ਤੇ ਇਕ ਵਾਰੀ ਫਿਰ ਉਹਦੀਆਂ ਅੱਖਾਂ 'ਚੋਂ ਪਾਗਲਪਨ ਝਲਕਿਆ। ਪਰ ਉਹ ਪਾਗਲ ਬਿਲਕੁਲ ਨਹੀਂ ਸੀ।

ਸਿਰਫ ਸਾਵਧਾਨੀ ਸਦਕਾ ਹੀ, ਮੈਂ ਪੋਲ ਨੂੰ ਪੁੱਛਿਆ ਕਿ ਉਸ ਨੂੰ ਓਸ ਪਿੰਡ ਦੀ ਜਾਣਕਾਰੀ ਹੈ ਜਿਥੇ ਕਿਸਾਨ ਤੇ ਉਹਦੀ ਬੀਵੀ ਗਏ ਸਨ ਅਤੇ ਕੀ ਉਹ ਸਾਨੂੰ ਓਥੇ ਲਿਜਾ ਸਕਦਾ ਹੈ। ਫੇਰ ਅਸੀਂ ਚੁੱਪ ਕਰ ਕੇ ਬੈਠੇ ਉਡੀਕਦੇ ਰਹੇ।

ਅਖੀਰ ਮਾਰਗੋਸਲਿਨ ਆਇਆ। ਜਿਵੇਂ ਮੈਨੂੰ ਆਸ ਸੀ, ਉਹਨੇ ਦੱਸਿਆ ਕਿ ਮੁੰਡਾ ਤਾਂ ਓਥੇ ਕਿਧਰੇ ਵੀ ਨਹੀਂ।

ਅਸੀਂ ਚਾਰ ਜਣੇ—ਪੋਲ, ਮਾਰਗੋਸਲਿਨ, ਮਾਕਾਰੂਸ਼ਕਾ ਤੇ ਮੈਂ—ਜੰਗਲ ਵਿਚੋਂ ਦੀ ਤੁਰ ਪਏ। ਦੁਮੇਲ 'ਤੇ ਚੰਨ ਦਾ ਉਪਰਲਾ ਅੱਧਾ ਹਿੱਸਾ ਨਜ਼ਰ ਆ ਰਿਹਾ ਸੀ, ਹੇਠਲਾ ਹਿਸਾ ਪ੍ਰਤੱਖ ਤੌਰ ਤੇ ਉੱਚੀਆਂ ਨੀਵੀਆਂ ਪਹਾੜੀਆਂ ਦੇ ਓਹਲੇ ਸੀ। ਬੜਾ ਵੱਡਾ ਚੰਨ ਸੀ, ਤਾਂਬੇ ਦੇ ਰੰਗ ਦਾ ਅਤੇ ਪਹਾੜੀਆਂ ਗੂੜ੍ਹੀਆਂ ਕਾਲੀਆਂ। ਜਦੋਂ ਆਖਰ ਚੰਨ ਪਹਾੜੀਆਂ ਦੇ ਚੁੰਗਲ ਵਿਚੋਂ ਨਿਕਲਿਆ ਤਾਂ ਇਕਦਮ ਸਾਡੇ ਸੱਜੇ ਪਾਸੇ ਅਸਮਾਨ ਉਤੇ ਆ ਗਿਆ, ਤੇ ਜਿਵੇਂ ਜਿਵੇਂ ਉੱਚਾ ਹੁੰਦਾ ਗਿਆ, ਛੋਟਾ ਹੁੰਦਾ ਗਿਆ।

ਚੰਨ ਬਹੁਤ ਉੱਚਾ ਹੋ ਗਿਆ ਸੀ, ਤੇ ਇਸ ਨੇ ਆਪਣੀ ਚਿੱਟੀ ਚਾਨਣੀ ਨਾਲ ਦੁਨੀਆ ਹੀ ਬਦਲ ਕੇ ਰੱਖ ਦਿੱਤੀ ਸੀ, ਜਦੋਂ ਪਿੰਡ ਉਤੇ ਸਾਡੀ ਪਹਿਲੀ ਨਜ਼ਰ ਪਈ—ਮਕਾਨਾਂ ਦੀਆਂ ਕੰਧਾਂ ਨੀਲੀ ਭਾਹ ਮਾਰਦੀਆਂ ਸਨ, ਟੈਲਾਂ ਦੀਆਂ ਢਾਲਵੀਆਂ ਛੱਤਾਂ ਉਤੇ ਸਿਲ੍ਹੀ ਚਮਕ ਸੀ, ਹਨੇਰੀਆਂ ਖਿੜਕੀਆਂ ਦੇ ਰੰਗਦਾਰ ਸ਼ੀਸ਼ੇ ਸਨ। ਅਸੀਂ ਪਿਛਲੇ ਪਾਸੇ ਦਾ ਰਾਹ ਫੜਿਆ। ਹਾਤਿਆਂ ਵਿਚੋਂ ਖੁਰਲੀਆਂ ਤੇ ਖਾਦ ਦੀ ਨਿਘੀ ਤੱਰਕੀ ਹੋਈ ਮੁਸ਼ਕ ਆਉਂਦੀ ਸੀ। ਹੇਠੋਂ, ਜਿਥੇ ਪੱਥਰਾਂ ਵਿਚਾਲੇ ਇਕ ਕਾਲੀ ਨਦੀ ਚਮਕਦੀ ਸੀ, ਸਿਲ੍ਹ ਦੀ ਮੁਸ਼ਕ ਆਉਂਦੀ ਸੀ। ਤ੍ਰੇਲ ਭਿੱਜੀਆਂ ਪੱਥਰ ਦੀਆਂ ਪੌੜੀਆਂ ਹੇਠਾਂ ਨਦੀ ਵੱਲ ਜਾਂਦੀਆਂ ਸਨ।

ਸਾਡੇ ਵਿਚੋਂ ਦੋ ਮਕਾਨ ਤੇ ਢਾਰੇ ਉਤੇ ਨਿਗਾਹ ਰੱਖਣ ਲੱਗੇ ਤੇ ਦੂਜੇ ਦੋ ਜਣੇ ਮਲਕੜੇ ਜਿਹੇ ਚੁੱਪ ਕਰ ਕੇ ਵਿਹੜੇ ਵਿਚ ਚਲੇ ਗਏ ਜਿਹੜਾ, ਚੰਨ ਚਾਨਣੀ ਵਿਚ, ਹੂੰਝਿਆ ਬੁਹਾਰਿਆ ਲੱਗਦਾ ਸੀ। ਅਸੀਂ ਇਕ ਲਕੜ ਦੀ ਪੌੜੀ ਚੜ੍ਹ ਕੇ ਘਾਹ ਵਾਲੀ ਪੜਛੱਤੀ ਵਿਚ ਚਲੇ ਗਏ। ਜਿੱਨਾ ਚਿਰ ਸੰਘ ਨਹੀਂ ਬਹਿ ਗਿਆ ਕੁੱਤਾ ਭੌਂਕਦਾ ਰਿਹਾ ਤੇ ਆਪਣੀ ਸੰਗਲੀ ਨੂੰ ਖਿਚਦਾ ਛਣਕਾਉਂਦਾ ਰਿਹਾ, ਪਰ ਮਕਾਨ ਦੀ ਕਿਸੇ ਖਿੜਕੀ ਵਿਚ ਚਾਨਣ ਨਹੀਂ ਹੋਇਆ ਤੇ ਕੋਈ ਬੂਹਾ ਨਹੀਂ ਖੁਲ੍ਹਿਆ।

ਦੋ ਖੰਭਾਂ ਦੀਆਂ ਚਿੱਟੀਆਂ ਤਲਾਈਆਂ ਹਨੇਰੇ ਵਿਚ ਪਰਾਲੀ ਉਤੇ ਚਮਕਦੀਆਂ ਸਨ। ਇਹਨਾਂ ਉਤੇ ਅਜੇ ਤੱਕ ਜਿਸਮਾਂ ਦੇ ਨਿਸ਼ਾਨ ਸਨ। ਅਸੀਂ ਆਪਣੀਆਂ ਜੇਬੀ ਬੈਟਰੀਆਂ ਨਾਲ ਪੜਛੱਤੀ ਦੀਆਂ ਨੁਕਰਾਂ ਵਿਚ, ਢਾਰੇ ਵਿਚ, ਮਕਾਨ ਵਿਚ, ਹਾਤੇ ਵਿਚ ਚਾਨਣ ਸੁਟਿਆ ਪਰ ਸਾਨੂੰ ਉਹ ਕਿਤੇ ਵਿਖਾਈ ਨਾ ਦਿੱਤੇ ਜਿਨ੍ਹਾਂ ਨੂੰ ਅਸੀਂ ਲਭਦੇ ਸਾਂ। ਸਾਨੂੰ ਉਹ ਅਗਲੇ ਦਿਨ ਵੀ ਨਹੀਂ ਲਭੇ। ਮਗਰੋਂ ਸਾਨੂੰ ਪਤਾ ਲੱਗਾ ਕਿ ਉਹ ਭੱਜ ਗਏ ਸਨ। ਤਿੰਨੇ ਦੇ ਤਿੰਨੇ। ਉਹਨਾਂ ਨੇ ਪਛਮ ਵੱਲ ਜਾਂਦੀ ਸੜਕ ਫੜੀ ਸੀ।

ਗੁਆਂਢੀਆਂ ਨੇ ਸਾਨੂੰ ਦੱਸਿਆ ਕਿ ਉਹ ਬੜੇ ਭੈੜੇ ਲੋਕ ਸਨ। ਕੁਝ ਲੋਕ ਤਾਂ ਇਹ ਵੀ ਕਹਿੰਦੇ ਸਨ ਕਿ ਘਰਵਾਲਾ ਨਾਜ਼ੀ ਸੀ ਜਾਂ ਫਿਰ ਉਸ ਦਾ ਭਰਾ ਨਾਜ਼ੀ ਸੀ। ਪਰ ਇਹ ਉਹ ਪਹਿਲਾਂ ਨਹੀਂ ਕਹਿੰਦੇ ਸਨ।

"ਤੁਸੀਂ ਪਹਿਲਾਂ ਕਿਉਂ ਨਾ ਦੱਸਿਆ?" ਅਸੀਂ ਪੁੱਛਿਆ।

ਉਹਨਾਂ ਨੇ ਆਪਣੇ ਮੋਢੇ ਛੰਡ ਦਿੱਤੇ।

"ਅਸੀਂ ਡਰਦੇ ਸਾਂ," ਉਹਨਾਂ ਆਖਿਆ।

ਸਿਰਫ ਮਾਗਦਾ ਹੀ ਸੀ ਜਿਹੜੀ ਉਹਨਾਂ ਬਾਰੇ ਕੁਝ ਨਹੀਂ ਬੋਲੀ, ਨਾ ਚੰਗਾ ਨਾ ਮਾੜਾ। ਉਸ ਨੇ ਕੁਝ ਆਖਿਆ ਹੀ ਨਹੀਂ ਸੀ। ਕਈ ਹੋਰ ਦਿਨ ਉਹ ਹਮੇਸ਼ਾ ਸਵੇਰੇ ਸਵੱਖਤੇ ਆਉਂਦੀ ਰਹੀ ਸੀ। ਸੂਰਾਂ ਨੂੰ ਚਾਰਾ ਪਾਉਂਦੀ, ਵਿਹੜਾ ਹੂੰਝਦੀ, ਗਊਆਂ ਦੀ ਧਾਰ ਕਢਦੀ, ਉਹ ਸਾਰੇ ਫਰਜ਼ ਪੂਰੇ ਕਰਦੀ ਜਿਨ੍ਹਾਂ ਨੇ ਮਸ਼ੀਨੀ ਢੰਗ

ਨਾਲ ਉਸ ਨੂੰ ਜ਼ਿੰਦਗੀ ਨਾਲ ਜੋੜਿਆ ਹੋਇਆ ਸੀ। ਸਭ ਬਾਲਟੀਆਂ ਤੇ ਵਲਟੋਹੀਆਂ ਦੁਧ ਨਾਲ ਭਰੀਆਂ ਰਹਿੰਦੀਆਂ ਜਿਹੜਾ ਹੌਲੀ ਹੌਲੀ ਖੱਟਾ ਹੋ ਜਾਂਦਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹਨਾਂ ਕੁਝ ਦਿਨਾਂ ਦਾ ਚੇਤਾ ਆ ਜਾਣ ਨਾਲ ਕਿਸਾਨ ਪਰਵਾਰ ਕੰਬ ਉਠਦਾ ਸੀ। ਮੁੰਡਾ ਓਦੋਂ ਸਿਰਫ ਚੌਦਾਂ ਵਰ੍ਹਿਆਂ ਦਾ ਸੀ ਤੇ ਉਹਦੀ ਆਵਾਜ਼ ਬਦਲ ਰਹੀ ਸੀ। ਹੁਣ ਉਸ ਦੀ ਆਵਾਜ਼ ਭਾਰੀ ਤੇ ਮਜ਼ਬੂਤ ਹੋ ਗਈ ਸੀ ਅਤੇ ਇਸ ਭਾਰੀ ਆਵਾਜ਼ ਵਿਚ ਉਹ ਤੇ ਉਹਦੇ ਵਰਗੇ ਕਈ ਹੋਰ ਗਿਲੇ ਸ਼ਿਕਵੇ ਕਰਦੇ ਸਨ।

ਲੜਾਈ ਬੰਦ ਹੋਣ ਤੋਂ ਛੇਤੀ ਹੀ ਬਾਦ ਮਈ ਦੀ ਇਕ ਸਵੇਰ ਚੌਦਾਂ ਵਰ੍ਹਿਆਂ ਦਾ ਇਕ ਲਿੱਸਾ ਜਿਹਾ ਗਭਰੇਟ ਆਪਣੇ ਹੱਥ ਵਿਚ ਬਿੱਲ ਫੜੀ ਮੇਰੇ ਸਾਮ੍ਹਣੇ ਖੜਾ ਸੀ। ਅੱਜ ਵੀ ਉਹ ਮੈਨੂੰ ਦਿਸਦਾ ਹੈ—ਨਾਸਾਂ ਚਿੱਟੀਆਂ ਤੇ ਅੰਦਰ ਮੱਚੀ ਹਲਚਲ ਦੇ ਚਿਹਰੇ ਉਤੇ ਚਟਾਕ। ਉਸ ਨੂੰ ਇਸ ਗੱਲ ਵਿਚ ਕੋਈ ਦਿਲਚਸਪੀ ਨਹੀਂ ਕਿ ਉਹਦੇ ਦੇਸ ਨੇ ਕੀ ਕੀਤਾ ਸੀ। ਉਹ ਨਹੀਂ ਜਾਣਨਾ ਚਾਹੁੰਦਾ, ਉਹ ਸਿਰਫ ਸੂਰ ਦੇ ਪੈਸੇ ਲੈਣਾ ਚਾਹੁੰਦਾ ਸੀ। ਅਤੇ ਇਹ ਬਿੱਲ ਪੇਸ਼ ਕਰਨ ਦੇ ਆਪਣੇ ਹੱਕ ਬਾਰੇ ਉਹਨੂੰ ਪੂਰਾ ਪੂਰਾ ਯਕੀਨ ਸੀ।

# ਫਿਓਦਰ ਅਬਰਾਮੋਵ

ਫਿਓਦੋਰ ਅਬਰਾਮੋਵ ਦਾ ਜਨਮ ਉੱਤਰੀ ਰੂਸ ਦੇ ਇਕ ਛੋਟੇ ਜਿਹੇ ਪਿੰਡ ਵਿਚ ਹੋਇਆ। ਲੈਨਿਨਗ੍ਰਾਦ ਯੂਨੀਵਰਸਿਟੀ ਵਿਚ ਦਾਖ਼ਲਾ ਲਿਆ ਪਰ ਜੰਗ ਛਿੜ ਪਈ। ਸਵੈਇੱਛਾ ਨਾਲ ਮੁਹਾਜ਼ ਤੇ ਚਲਾ ਗਿਆ। ਕੁਝ ਮੌਕਿਆਂ ਤੇ ਜ਼ਖ਼ਮੀ ਹੋਇਆ, ਦੋ ਵਾਰੀ ਗੰਭੀਰ ਰੂਪ ਵਿਚ। ਜੰਗ ਮਗਰੋਂ ਵਿਦਿਆ ਪ੍ਰਾਪਤ ਕੀਤੀ, ਲੈਨਿਨਗ੍ਰਾਦ ਰਾਜਕੀ ਯੂਨੀਵਰਸਿਟੀ ਦੇ ਸੋਵੀਅਤ ਸਾਹਿਤ ਵਿਭਾਗ ਦਾ ਮੁਖੀ ਰਿਹਾ। 1960 ਤੋਂ ਪੇਸ਼ਾਵਾਰ ਲੇਖਕ ਰਿਹਾ। ਉਹਨੇ ਵੀਹ ਤੋਂ ਵਧ ਨਾਵਲ, ਨਾਵਲੈਟ ਤੇ ਕਹਾਣੀਆਂ ਦੇ ਸੰਗ੍ਰਹਿ ਪਾਠਕਾਂ ਨੂੰ ਦਿੱਤੇ ਹਨ। ਆਲੋਚਕਾਂ ਦੀ ਇਤਫ਼ਾਕ ਰਾਏ ਅਨੁਸਾਰ ਅਬਰਾਮੋਵ ਦੀਆਂ ਰਚਨਾਵਾਂ ਵਿਚ "ਜੰਗ ਅਤੇ ਜੰਗ ਮਗਰਲੇ ਸੋਵੀਅਤ ਪਿੰਡਾਂ ਦੇ ਜੀਵਨ ਦਾ ਸਭ ਤੋਂ ਵਧ ਬਾਹਰਮੁਖੀ ਕਲਾਤਮਕ ਚਿਤਰਣ ਮਿਲਦਾ ਹੈ।"

# ਖੁਸ਼ਨਸੀਬ ਔਰਤ

ਜਦੋਂ ਪਿਓ ਪੂਰਾ ਹੋਇਆ ਘਰ ਨਿਆਣਿਆਂ ਨਾਲ ਭਰਿਆ ਹੋਇਆ ਸੀ। ਤੇ ਸਾਰੀਆਂ ਹੀ ਕੁੜੀਆਂ। ਬਸ ਇਕ ਤਿਖ਼ੋਨ ਹੀ ਮਰਦ ਸੀ। ਤੇ ਪੀਪੇ ਵਿਚ ਆਟੇ ਦੀ ਮੁਠ ਵੀ ਨਹੀਂ ਸੀ। ਮਾਂ ਦਿਨ ਰਾਤ ਮਿਹਨਤ ਮੁਸ਼ਕੱਤ ਕਰਦੀ। ਸਾਰਾ ਲਹੂ ਮੁੜ੍ਹਕਾ ਬਣ ਕੇ ਚੋ ਜਾਂਦਾ ਤੇ ਪੱਲੇ ਫੇਰ ਵੀ ਕੁਝ ਨਾ ਪੈਂਦਾ। ਰੋਟੀ ਵਾਲਾ ਡੱਬਾ ਖਾਲੀ ਮੂੰਹ ਟੱਡੀ ਝਾਕਦਾ ਰਹਿੰਦਾ।

ਖੈਰ, ਕਿੱਸਾ ਕੋਤਾਹ ਇਹ ਕਿ ਸਾਨੂੰ ਆਪਣਾ ਢਿੱਡ ਭਰਨ ਲਈ ਥਾਂ ਥਾਂ ਟੱਕਰਾਂ ਮਾਰਨੀਆਂ ਪੈਂਦੀਆਂ ਸਨ। ਤਿਖ਼ੋਨ ਸ਼ਹਿਰ ਚਲਾ ਗਿਆ ਤੇ ਮੈਂ, ਓਦੋਂ ਬਾਰਾਂ ਵਰ੍ਹਿਆਂ ਦੀ ਸਾਂ, ਇਕ ਮੱਠ ਵਿਚ ਕੰਮ ਕਰਨ ਲੱਗ ਪਈ। ਹਾਏ ਹਾਏ, ਨੌਂ ਸਾਲ ਮੈਂ ਉਸ ਨਰਕ ਵਿਚ ਰਹੀ। ਨੌਂ ਵਰ੍ਹੇ ਉਹਨਾਂ ਦਾੜ੍ਹੀਆਂ ਵਾਲੇ ਸ਼ੈਤਾਨਾਂ ਦੇ ਕਪੜੇ ਲੱਤੇ ਧੋਂਦੀ ਰਹੀ।

ਉਹ ਮੈਨੂੰ ਵੱਡੇ ਤੜਕੇ ਤਿੰਨ ਵਜੇ ਜਗਾ ਦੇਂਦੇ ਸਨ ਤੇ ਮੈਂ ਰਾਤ ਦੇ ਅੱਠ ਵਜੇ ਤੱਕ ਧੁਆਈਆਂ ਵਿਚ ਲੱਗੀ ਰਹਿੰਦੀ। ਅਖੀਰ ਇਹ ਹਾਲ ਹੋ ਜਾਂਦਾ ਕਿ ਮੈਥੋਂ ਸਿੱਧਾ ਸਾਮ੍ਹਣੇ ਵੇਖਿਆ ਨਾ ਜਾਂਦਾ ਤੇ ਹੱਥ ਪੈਰ ਜਿਵੇਂ ਨਾਲ ਹੀ ਨਾ ਹੋਣ। ਸੋਡੇ ਨਾਲ ਮੇਰੇ ਹੱਥਾਂ ਦਾ ਮਾਸ ਉੱਚੜ ਜਾਂਦਾ, ਲਾਲ ਹੋ ਜਾਂਦੇ 'ਜਿਵੇਂ ਕਬੂਤਰਾਂ ਦੇ ਪੈਰ ਹੁੰਦੇ ਨੇ। ਮੱਠ ਦੇ ਮਹੰਤ ਸਰਫੇ ਦਾ ਜਿਹੜਾ ਸਾਬਣ ਦੇਂਦੇ ਸਨ ਉਹ ਨਿਰਾ ਸੋਡਾ ਹੀ ਹੁੰਦਾ ਸੀ। ਤੇ ਫੇਰ ਸਿਆਲ ਵਿਚ ਦਰਿਆ ਉਤੇ ਬਰਫ ਵਿਚ ਮੋਰੀ ਕਰਕੇ ਕਪੜਿਆਂ ਨੂੰ ਹੰਗਾਲਣਾ! ਨੇਕ ਮਾਲਕ ਓਸ ਕੱਕਰ ਵਿਚ ਆਪਣੇ ਕੁੱਤੇ ਨੂੰ ਵੀ ਘਰੋਂ ਬਾਹਰ ਨਹੀਂ ਕੱਢਦਾ, ਤੇ ਮੈਂ ਪੰਝੀ ਬਾਟੇ ਕਪੜਿਆਂ ਦੇ ਦਰਿਆ 'ਤੇ ਹੰਗਾਲਣ ਜਾਂਦੀ ਸਾਂ। ਤੇ ਮਹੀਨੇ ਦੇ ਅਖੀਰ ਮੈਨੂੰ ਮਿਲਦਾ ਕੀ, ਇਕ ਰੂਬਲ।

ਓਸ ਪੂਜਣ ਜੋਗ ਥਾਂ 'ਤੇ ਇਸ ਤਰ੍ਹਾਂ ਦਾ ਸਲੂਕ ਕਰਦੇ ਸੀ ਉਹ ਮੇਰੇ ਨਾਲ। ਕਈ ਵਾਰੀ ਮਾਂ ਆਉਂਦੀ, ਬਥੇਰਾ ਰੋਂਦੀ ਕੁਰਲਾਉਂਦੀ ਪਰ ਕਰ ਕੁਝ ਨਾ ਸਕਦੀ। ਤੇ ਜਿਹੜੇ ਪੈਰੀਂ ਆਉਂਦੀ ਓਹਨੀਂ ਪੈਰੀਂ ਮੁੜ ਜਾਂਦੀ ਕਿਉਂਕਿ ਮੇਰੇ ਘਰ ਜਾਣ ਦਾ ਕੋਈ ਸਵਾਲ ਹੀ ਨਹੀਂ ਸੀ ਉਠਦਾ।

ਪਰ ਇਕ ਗੱਲ ਹੈ। ਹਾਲਤ ਭਾਵੇਂ ਕੇਡੀ ਵੀ ਮਾੜੀ ਹੋਵੇ, ਜਵਾਨੀ ਆਖਰ ਜਵਾਨੀ ਹੁੰਦੀ ਹੈ। ਐਤਵਾਰ ਦਾ ਦਿਨ ਆਉਂਦਾ ਤਾਂ ਮੈਂ ਕਿਸੇ ਨਾ ਕਿਸੇ ਪਾਸੇ ਨਿਕਲ ਜਾਂਦੀ। ਹੁਣ ਵੇਖੋ ਤਾਂ ਸਹੀ ਮੇਰੇ ਵੱਲ, ਕੇਡੀ ਸੁਹਣੀ ਆਂ ਮੈਂ, ਮਜਾਲ ਏ ਕਿਸੇ ਦੀ ਅੱਖ ਚੁੱਕ ਕੇ ਵੇਖੇ। ਪਰ ਉਹਨਾਂ ਦਿਨਾਂ ਵਿਚ ਇਹ ਗੱਲ ਨਹੀਂ ਸੀ। ਜਿਧਰ ਵੀ ਮੈਂ ਜਾਂਦੀ, ਮਜ਼ਦੂਰ ਅੱਖਾਂ ਪਾੜ ਪਾੜ ਮੇਰੇ ਵੱਲ ਵੇਖਦੇ, ਤੇ ਬਰਾਂਡਿਆਂ ਵਿਚੋਂ ਲੰਘਦੇ ਆਉਂਦੇ ਇਹ ਮਹੰਤ ਮੇਰੀਆਂ ਮੰਮੀਆਂ ਪੁੱਟਣ ਦੀ ਕੋਸ਼ਿਸ਼ ਕਰਦੇ। ਕਈ ਵਾਰੀ ਮੈਂ ਉਹਨਾਂ ਦੀ ਦਾੜ੍ਹੀ ਖੋਹ ਛਡਦੀ ਤੇ ਉਹ ਖੁਲ੍ਹੀ ਹੋਈ ਪੰਡ ਵਰਗੀ ਸ਼ਕਲ ਲੈ ਕੇ ਨਿਕਲ ਜਾਂਦੇ।

ਬੜੀ ਹੱਟੀ-ਕੱਟੀ ਮੁਟਿਆਰ ਹੁੰਦੀ ਸਾਂ ਮੈਂ। ਰੱਬ ਨੇ ਤੰਦਰੁਸਤੀ ਬਖ਼ਸ਼ਣ ਲੱਗਿਆਂ ਕੰਜੂਸੀ ਨਹੀਂ ਸੀ ਵਰਤੀ। ਸੱਠਾਂ ਦੀ ਹੋ ਕੇ ਵੀ ਮੈਂ ਆਟੇ ਦੀ ਬੋਰੀ ਚੁੱਕ ਸਕਦੀ ਸਾਂ। ਪਰ ਮੈਂ ਆਪਣੇ ਬੁਢੜੇ ਅੱਗੇ ਨਹੀਂ ਸਾਂ ਡਟੀ ਰਹਿ ਸਕਦੀ। ਓਦੋਂ ਉਹ ਬੁੱਢਾ ਨਹੀਂ ਸੀ ਹੁੰਦਾ, ਬੜਾ ਸੁਹਣਾ ਗੱਭਰੂ ਹੁੰਦਾ ਸੀ ਉਹ। ਬਸ ਇਕ ਨਜ਼ਰ ਵੇਖ ਕੇ ਉਹਨੇ ਮੈਨੂੰ ਜਿੱਤ ਲਿਆ ਸੀ। ਬਾਕੀ ਸਾਰਿਆਂ ਨੂੰ, ਮਹੰਤਾਂ ਨੂੰ, ਮਜ਼ਦੂਰਾਂ ਨੂੰ ਮੈਂ ਇਉਂ ਭਜਾ ਦੇਂਦੀ ਸਾਂ ਜਿਵੇਂ ਕੋਈ ਕਤੂਰਿਆਂ ਨੂੰ ਭਜਾ ਦੇਵੇ, ਪਰ ਉਹ, ਉਹ ਬਸ ਮੇਰੇ ਵੱਲ ਵੇਖਦਾ ਤੇ ਮੈਂ ਉਹਦੀ ਹੋ ਜਾਂਦੀ। ਨਾ ਹੱਥ ਹਿਲਾ ਸਕਦੀ ਨਾ ਪੈਰ।

ਮੈਂ ਗਭਰਵਤੀ ਹੋ ਗਈ।

ਪਰ ਕੀ ਕਰਦੀ, ਮੇਰਾ ਆਪਣਾ ਕਸੂਰ ਸੀ। ਮੈਂ ਤੇ ਮਾਂ ਬੈਠੀਆਂ ਰੋਂਦੀਆਂ ਰਹਿੰਦੀਆਂ। ਨਸੀਬਾਂ ਦੀ ਗੱਲ। ਜਿਥੋਂ ਤੱਕ ਅਲੇਕਸੇਈ ਨਾਲ, ਮਤਲਬ ਮੇਰੇ ਬੁਢੜੇ ਨਾਲ, ਗੱਲ ਕਰਨ ਦਾ ਸਵਾਲ ਸੀ, ਇਹ ਕਦੇ ਮੇਰੇ ਦਿਮਾਗ਼ ਵਿਚ ਹੀ ਨਾ ਆਈ। ਉਹ ਖਾਂਦੇ ਪੀਂਦੇ ਘਰੋਂ ਸੀ, ਪਿੰਡ ਦਾ ਸਭ ਤੋਂ ਵਧੀਆ ਗਭਰੂ, ਓਲੇਨਾ ਦੀ ਧੀ ਕੋਲੋਂ ਉਹਨੇ ਕੀ ਲੈਣਾ ਸੀ? ਉਸ ਨੂੰ ਕੋਈ ਦਾਜ ਦੌਣ ਨਹੀਂ ਸੀ ਮਿਲਣਾ, ਤੇ ਨਾਲੇ ਉਹ ਆਪਣਾ ਬੂਹਾ ਵੀ ਬੰਦ ਕਰਕੇ ਨਹੀਂ ਸੀ ਬਹਿ ਸਕਦੀ। ਪੁਰਾਣੇ ਵੇਲਿਆਂ ਵਿਚ ਕੁੜੀਆਂ ਦੀ ਇੱਜ਼ਤ ਆਬਰੂ ਵੱਲ ਬੜੀ ਸਖ਼ਤੀ ਨਾਲ ਧਿਆਨ ਦਿੱਤਾ ਜਾਂਦਾ ਸੀ, ਅੱਜ ਵਰਗੀ ਗੱਲ ਨਹੀਂ ਸੀ ਹੁੰਦੀ।

ਪਰ ਅਲੇਕਸੇਈ ਨੇ ਰਾਹ ਲਭ ਲਿਆ ਤੇ ਆਪਣੇ ਮਾਪਿਆਂ ਕੋਲ ਗਿਆ: "ਗੱਲ ਇਹ ਹੈ, ਪਿਤਾ ਜੀ ਤੇ ਮਾਂ ਜੀ, ਮੈਂ ਓਲੇਨਾ ਦੀ ਧੀ ਤੋਂ ਬਗ਼ੈਰ ਹੋਰ ਕੋਈ ਨਹੀਂ ਲੈਣੀ।"

ਉਹਨਾਂ ਨੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਤੇ ਉਹਦੇ ਪਿਓ ਨੇ ਸੋਟੀ ਫੜ ਲਈ—ਉਹ ਗਰਮ ਸੁਭਾ ਦਾ ਬੰਦਾ ਸੀ—ਪਰ ਅਲੇਕਸੇਈ ਆਪਣੀ ਗੱਲ 'ਤੇ ਅੜਿਆ ਰਿਹਾ। ਕੋਈ ਵੀ ਹੋਰ ਨਹੀਂ ਜਿਸ ਦਾ ਮੈਂ ਹੱਥ ਫੜਾਂ, ਸਿਵਾਏ ਅਕੂਲਕਾ ਦੇ।

ਉਹਦਾ ਪਿਓ ਤੈਸ਼ ਵਿਚ ਆ ਗਿਆ।

"ਹੱਛਾ, ਇਹ ਗੱਲਾਂ ਕਰਦਾ ਏਂ? ਤੂੰ ਮਾਂ ਪਿਓ ਦੇ ਆਖੇ ਨਹੀਂ ਲੱਗਣਾ? ਜਾ ਤੁਰਿਆ ਫਿਰ, ਜਿਥੇ ਜੀਅ ਕਰੇ। ਮੈਂ ਇਕ ਕੌਡੀ ਵੀ ਨਹੀਂ ਦਵਾਂਗਾ ਤੈਨੂੰ।"

ਉਸ ਨੇ ਦਿੱਤਾ ਵੀ ਕੱਖ ਨਹੀਂ ਸੀ। ਤਿੰਨ ਵਰ੍ਹੇ ਅਸੀਂ ਇਕ ਧੁਆਂਖੇ ਹੋਏ ਹਮਾਮ ਵਿਚ ਰਹੇ। ਤਿੰਨ ਵਰ੍ਹੇ ਧੂਏਂ ਵਿਚ ਸਾਡਾ ਸਾਹ ਘੁਟਦਾ ਰਿਹਾ। ਪਤਾ ਜੇ, ਮੈਂ ਆਟਾ ਕਾਹਦੇ ਵਿਚ ਗੁੰਨ੍ਹਦੀ ਹੁੰਦੀ ਸਾਂ? ਕਪੜੇ ਧੋਣ ਵਾਲੇ ਟੱਪ ਵਿਚ।

ਸੌਣ ਤੋਂ ਪਹਿਲਾਂ ਅਲੇਕਸੇਈ ਨੇ ਕਹਿਣਾ: "ਗੀਤ ਸੁਣਾ, ਬੀਵੀ।" ਤੇ ਯਕੀਨ ਕਰੋਗੇ, ਸਾਰੀ ਉਮਰ ਮੇਰੇ ਕੋਲੋਂ ਉਸ ਤਰ੍ਹਾਂ ਦੇ ਗੀਤ ਨਹੀਂ ਫੇਰ ਗਾਏ ਗਏ। ਸਾਰਾ ਪਿੰਡ ਸੁਣਨ ਨਿਕਲ ਤੁਰਦਾ ਸੀ। "ਇਸ ਗੱਲ ਦੀ ਹੈਰਾਨੀ ਨਹੀਂ," ਉਹ ਕਹਿੰਦੇ, "ਕਿ ਅਕੂਲਕਾ ਗਾਉਂਦੀ ਏ। ਗਾਵੇ ਕਿਉਂ ਨਾ, ਉਹ ਕੋਈ ਐਵੇਂ ਕੈਵੇਂ ਨਹੀਂ, ਛੋਟੀ ਹੁੰਦੀ ਹੀ ਲੋਕਾਂ ਵਿਚ ਕੰਮ ਕਰਦੀ ਰਹੀ ਏ। ਪਰ ਅਲੇਕਸੇਈ ਨੂੰ ਕਿਸ ਗੱਲ ਦੀ ਖੁਸ਼ੀ ਏ?"

ਅਲੇਕਸੇਈ ਤੇ ਮੈਂ ਛੇਤੀ ਹੀ ਆਪਣੇ ਪੈਰਾਂ ਉਤੇ ਖਲੋ ਗਏ। ਅਸੀਂ ਆਪਣੇ ਵਾਸਤੇ ਮਕਾਨ ਖੜਾ ਕੀਤਾ। ਆਪਣੇ ਹੱਥਾਂ ਨਾਲ ਜਿਸ ਨੂੰ ਵੇਖਿਆਂ ਭੁੱਖ ਲਹਿੰਦੀ। ਮੈਂ ਉਹਦੇ ਨਾਲ ਰਲਕੇ ਕੰਮ ਕਰਦੀ ਸਾਂ—ਗੇਲੀਆਂ ਦੇ ਹੇਠਾਂ ਤੇ ਗੇਲੀਆਂ ਦੇ ਉਪਰ। ਹਾਂ, ਮੈਂ ਅਲੇਕਸੇਈ ਨਾਲ ਰਲਕੇ ਗੇਲੀਆਂ ਚੁਕਦੀ ਤੇ ਕੁਹਾੜਾ ਫੜੀ ਨੁਕਰਾਂ ਵਿਚ ਉਹਦੇ ਨਾਲ ਬੈਠੀ ਹੁੰਦੀ। ਤੇ ਸਾਰਾ ਪਿੰਡ ਅੱਖਾਂ ਪਾੜ ਪਾੜ ਕੇ ਵੇਖਦਾ। ਏਹੋ ਜਿਹੀ ਗੱਲ ਜ਼ਿੰਦਗੀ ਵਿਚ ਨਾ ਕਦੇ ਕਿਸੇ ਵੇਖੀ, ਨਾ ਕਿਸੇ ਕੋਲੋਂ ਸੁਣੀ ਕਿ ਔਰਤ ਕੁਹਾੜਾ ਚਲਾਉਂਦੀ ਹੋਵੇ।

ਖੈਰ, ਅਸੀਂ ਮਕਾਨ ਉਸਾਰ ਲਿਆ ਤੇ ਸੁਹਣਾ ਵਕਤ ਲੰਘ ਰਿਹਾ ਸੀ ਕਿ ਇਕ ਦਿਨ ਬੁੱਢਾ, ਮਤਲਬ ਅਲੇਕਸੇਈ ਦਾ ਪਿਓ, ਸਾਡੇ ਵੱਲ ਆ ਗਿਆ।

ਉਹ ਪਹਿਲਾਂ ਨਾਲੋਂ ਬੜਾ ਕਮਜ਼ੋਰ ਹੋ ਗਿਆ ਸੀ ਤੇ ਉਹਦੀਆਂ ਅੱਖਾਂ ਵੀ ਨਹੀਂ ਸੀ ਰਹੀਆਂ। ਤੇ ਏਹੋ ਜਿਹਾਂ ਦੀ ਕੀਹਨੂੰ ਲੋੜ ਹੁੰਦੀ ਏ? ਤਿੰਨਾਂ ਹੀ ਪੁਤਰਾਂ ਨੇ ਘਰੋਂ ਕੱਢ ਦਿੱਤਾ। ਅਖੇ, ਜਾ ਅਲੇਕਸੇਈ ਕੋਲ ਰਹਿ ਜਾ ਕੇ। ਤੂੰ ਹਾਲੇ ਕਦੇ ਉਹਦੇ ਕੋਲ ਰਿਹਾ ਹੀ ਨਹੀਂ। ਪਰ ਅਲੇਕਸੇਈ ਨੂੰ ਉਹ ਕਿਵੇਂ ਕਹਿੰਦਾ ਕਿ ਰੱਖ ਲਵੇ, ਜਦੋਂ ਉਹਨੇ ਆਪ ਉਹਨੂੰ ਘਰੋਂ ਕੱਢ ਛੱਡਿਆ ਸੀ ਤੇ ਦਿੱਤਾ ਵੀ ਕੱਖ ਨਹੀਂ ਸੀ?

ਸਵੇਰੇ ਮੈਂ ਬਾਹਰ ਨਿਕਲੀ—ਤੇ ਵੇਖਿਆ ਇਹ ਬਰੂਹਾਂ ਵਿਚ ਕੌਣ ਬੈਠਾ ਹੋਇਐ? ਸਹੁਰਾ ਮੇਰਾ। ਬੂਹਾ ਖੜਕਾਉਣ ਦੀ ਵੀ ਹਿੰਮਤ ਨਾ ਪਈ ਉਹਦੀ ਤੇ ਡਿਉੜੀ ਅੱਗੇ ਹੀ ਬੈਠਾ ਰਿਹਾ। ਪਾਲਾ ਬੜਾ ਸੀ। ਸਿਆਲ ਦੇ ਦਿਨ। ਡਾਢੇ ਕੱਕਰ ਦਾ ਵੇਲਾ।

ਮੈਂ ਬਾਹੋਂ ਫੜਿਆ ਤੇ ਅੰਦਰ ਲੈ ਆਂਦਾ ਤੇ ਅੱਗ ਅੱਗੇ ਲਿਆ ਬਿਠਾਇਆ। ਤੇ ਫੇਰ ਉਹਨੂੰ ਕੁਝ ਖਾਣ ਪੀਣ ਨੂੰ ਦਿੱਤਾ ਤੇ ਉਹਦੇ ਨਹਾਉਣ ਧੋਣ ਦਾ ਇੰਤਜ਼ਾਮ

ਕੀਤਾ ਕਿਉਂਕਿ ਉਹਨੂੰ ਜੂਆਂ ਪੈ ਗਈਆਂ ਹੋਈਆਂ ਸਨ। ਤੇ ਉਹ ਇਉਂ ਰੋਇਆ ਜਿਵੇਂ ਕੋਈ ਬਾਲ ਰੋਂਦਾ ਹੋਵੇ।

"ਮਾਫ ਕਰ ਦੇ, ਮਾਫ ਕਰ ਦੇ, ਅਕੂਲੀਨਾ। ਮੈਂ ਤੇਰੇ ਨਾਲ ਵਧੀਕੀ ਕੀਤੀ ਸੀ। ਤੇਰੀ ਨੇਕੀ ਦਾ ਮੈਂ ਬਦਲਾ ਨਹੀਂ ਚੁੱਕਾ ਸਕਦਾ, ਰੱਬ ਹੀ ਚੁਕਾਊ ਇਹਦਾ ਬਦਲਾ।"

ਮੈਨੂੰ ਨਹੀਂ ਪਤਾ ਕਿ ਬੁੱਢੇ ਦੀਆਂ ਦੁਆਵਾਂ ਨੇ ਹੀ ਮੇਰੀ ਝੋਲੀ ਭਰ ਦਿੱਤੀ ਖੁਸ਼ੀਆਂ ਨਾਲ (ਧਰਮੀ ਬੰਦਾ ਸੀ ਬੁੱਢਾ, ਮੇਰੇ ਵਰਗਾ ਨਹੀਂ ਸੀ, ਮੱਠ ਦੀ ਚਾਕਰ, ਜਿਵੇਂ ਪਿੰਡ ਵਾਲੇ ਮੈਨੂੰ ਕਹਿੰਦੇ ਸਨ) ਜਾਂ ਖਬਰੇ ਮੇਰਾ ਨਸੀਬਾ ਹੀ ਏਦਾਂ ਦਾ ਸੀ, ਮੈਂ ਪਿੰਡ ਵਿਚ ਸਭ ਤੋਂ ਵਧ ਖੁਸ਼ਨਸੀਬ ਔਰਤ ਆਂ। ਮੇਰੇ ਘਰੋਂ ਲੜਾਈ ਵਿਚ ਚਾਰ ਮਰਦ ਗਏ—ਇਕ ਮੇਰਾ ਖਾਵੰਦ, ਤਿੰਨ ਮੇਰੇ ਪੁਤ, ਤੇ ਚਾਰੇ ਦੇ ਚਾਰੇ ਬਚ ਗਏ। ਪਰ ਅਲੇਕਸੇਈ ਦੇ ਸਾਰੇ ਭਰਾਵਾਂ ਵਿਚੋਂ ਕੋਈ ਨਹੀਂ ਮੁੜਿਆ। ਦਸੋ ਹੋਰ ਕੀ ਆਖਾਂ? ਸਾਰੇ ਪਿੰਡ ਦੇ ਥੋੜੇ ਜਿਹੇ ਬੰਦੇ ਹੀ ਮੁੜੇ, ਪਰ ਮੇਰੇ ਚਾਰੇ ਦੇ ਚਾਰੇ। ਫੇਰ ਹੋਈ ਨਾ ਮੈਂ ਖੁਸ਼ਨਸੀਬ ਔਰਤ?

# ਮਿਖਾਈਲ ਸ਼ੋਲੋਖੋਵ

ਵੀਹਵੀਂ ਸਦੀ ਦੇ ਚੋਟੀ ਦੇ ਨਾਵਲਕਾਰ, ਲੈਨਿਨ ਪੁਰਸਕਾਰ ਵਿਜੇਤਾ ਮਿਖ਼ਾਈਲ ਸ਼ੋਲੋਖੋਵ (1905—1984) ਦੀ ਲੰਬੀ ਕਹਾਣੀ "ਮਨੁਖ ਦੀ ਹੋਣੀ", ਜਿਹੜੀ ਹਥਲੇ ਸੰਗ੍ਰਹਿ ਵਿਚ ਸ਼ਾਮਿਲ ਕੀਤੀ ਗਈ ਹੈ, ਲੇਖਕ ਦੀ ਇਕ ਬੇਹਦ ਵਲਵਲੇ ਜਗਾਊ ਰਚਨਾ ਹੈ। "ਡਾਨ ਵਹਿੰਦਾ ਰਿਹਾ" ਤੇ "ਨਵੀਂ ਧਰਤੀ ਨਵੇਂ ਸਿਆੜ" ਦਾ ਕਰਤਾ ਜੁਲਾਈ 1941 ਵਿਚ ਸਵੈਇੱਛਾ ਨਾਲ ਮੁਹਾਜ਼ 'ਤੇ ਚਲਾ ਗਿਆ। ਫੌਜੀ ਪੱਤਰਪ੍ਰੇਰਕ ਮਿਖ਼ਾਈਲ ਸ਼ੋਲੋਖੋਵ ਉਹਨਾਂ ਚਹੁੰ ਸਾਲਾਂ ਵਿਚ ਵਾਪਰੀਆਂ ਕਈ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ। ਉਸ ਦਾ ਜੱਦੀ ਪਿੰਡ ਵੀ ਜੰਗ ਦੀ ਮਾਰ ਤੋਂ ਨਾ ਬਚਿਆ। ਫਾਸ਼ਿਸਟਾਂ ਦੇ ਬੰਬ ਨਾਲ ਸ਼ੋਲੋਖੋਵ ਦੀ ਮਾਂ ਮਾਰੀ ਗਈ ਤੇ ਵੇਸ਼ੇਨਸਕਾਯਾ ਪਿੰਡ ਵਿਚ ਉਹਦਾ ਘਰ ਸੜ ਕੇ ਸਵਾਹ ਹੋ ਗਿਆ। ਲੇਖਕ ਨੇ ਜੰਗ ਦਾ ਦੁਖ ਆਪ ਹੰਢਾਇਆ ਸੀ, ਤੇ ਸ਼ਾਇਦ ਇਸੇ ਕਰਕੇ ਉਹਦੀਆਂ ਉਹ ਰਚਨਾਵਾਂ ਪਾਠਕ ਦੀ ਰੂਹ ਝੰਜੋੜ ਕੇ ਰਖ ਦਿੰਦੀਆਂ ਨੇ, ਜਿਨ੍ਹਾਂ ਵਿਚ ਹਿਟਲਰੀ ਹਮਲੇ ਦੇ ਬੇਹਦ ਔਖੇ ਦਿਨਾਂ ਤੇ ਸੋਵੀਅਤ ਲੋਕਾਂ ਦੀ ਅਜਿੱਤ ਦ੍ਰਿੜ੍ਹਤਾ ਦਾ ਵਰਨਣ ਕੀਤਾ ਗਿਆ ਹੈ।

# ਮਨੁਖ ਦੀ ਹੋਣੀ

1903 ਤੋਂ ਸੋਵੀਅਤ ਯੂਨੀਅਨ ਦੀ ਕਮਿਊਨਿਸਟ
ਪਾਰਟੀ ਦੀ ਮੈਂਬਰ **ਯੇਵਗੇਨੀਆ ਗ੍ਰਿਗੋਰੀਯੇਵਨਾ**
**ਲੇਵੀਤਸਕਾਯਾ ਲਈ**

ਜੰਗ ਤੋਂ ਪਿਛੋਂ ਦੇ ਪਹਿਲੇ ਵਰ੍ਹੇ ਦੋਨ ਦੇ ਉਤਾੜ੍ਹ ਵਿਚ ਜਿਹੜੀ ਬਸੰਤ ਆਈ ਉਸ ਵਿਚ ਇਕ ਅਨੋਖਾ ਜ਼ੋਰ ਅਤੇ ਤੇਜ਼ੀ ਸੀ। ਮਾਰਚ ਦੇ ਅਖ਼ੀਰ ਤੇ ਅਜ਼ੋਵ ਸਾਗਰ ਦੇ ਤੱਟਾਂ ਤੋਂ ਗਰਮ ਹਵਾਵਾਂ ਚਲੀਆਂ ਅਤੇ ਦੋ ਦਿਨਾਂ ਵਿਚ ਦਰਿਆ ਦਾ ਖੱਬਾ ਰੇਤਲਾ ਕੰਢਾ ਨੰਗਾ ਹੋ ਗਿਆ; ਸਤੇਪੀ ਵਿਚ ਬਰਫ਼ ਨਾਲ ਅਟੇ ਦਰ੍ਰਗ ਅਤੇ ਖੱਡਾਂ ਉਬਲ ਪਈਆਂ, ਨਦੀਆਂ ਨੇ ਬਰਫ਼ ਨੂੰ ਤੋੜ ਦਿਤਾ ਅਤੇ ਉਹਨਾਂ ਵਿਚ ਝਲਿਆਇਆ ਹੜ੍ਹ ਆ ਗਿਆ ਅਤੇ ਸੜਕਾਂ ਲਗਭਗ ਉਕਾ ਹੀ ਅਲੰਘ ਹੋ ਗਈਆਂ।

ਸਾਲ ਦੇ ਇਸ ਕੁਸੂਤੇ ਸਮੇਂ ਮੈਨੂੰ ਬੂਕਾਨੋਵਸਕਾਯਾ ਦੇ ਪਿੰਡ ਤਕ ਸਫ਼ਰ ਕਰਨਾ ਪਿਆ। ਫ਼ਾਸਲਾ ਕੋਈ ਬਹੁਤਾ ਨਹੀਂ ਸੀ—ਬਸ ਲਗਭਗ ਸਠ ਕਿਲੋਮੀਟਰ—ਪਰ ਰਾਹ ਔਖਾ ਸਾਬਤ ਹੋਇਆ। ਮੈਂ ਅਤੇ ਮੇਰਾ ਮਿਤਰ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਚਲ ਪਏ। ਚੰਗੇ ਪਲੇ ਘੋੜੇ ਜੋਤਰਿਆਂ ਤੇ ਜ਼ੋਰ ਲਾਉਂਦੇ ਅਤੇ ਭਾਰੀ ਗਡੀ ਨੂੰ ਮਸਾਂ ਹੀ ਖਿਚਦੇ। ਪਹੀਏ ਧੁਰਿਆਂ ਤਕ ਕੱਚੀ ਅਤੇ ਪੱਕੀ ਬਰਫ਼ ਅਤੇ ਰੇਤ ਦੇ ਮਿਲੇ ਜੁਲੇ ਗਿਲੇ ਮਿਲਗੋਭੇ ਵਿਚ ਧਸ ਗਏ ਅਤੇ ਇਕ ਘੰਟੇ ਦੇ ਅੰਦਰ ਅੰਦਰ ਘੋੜਿਆਂ ਦੇ ਪਾਸਿਆਂ ਅਤੇ ਢਕਾਂ ਉਤੇ ਅਤੇ ਪਤਲੇ ਤੰਗਾਂ ਹੇਠ ਝਗ ਦੇ ਮਲਾਈ ਜਿਹੇ ਚਿਟੇ ਗੋੜ੍ਹੇ ਦਿਸਣ ਲਗ ਪਏ ਅਤੇ ਸਵੇਰ ਦੀ ਸਜਰੀ ਪੌਣ ਵਿਚ ਪਸੀਨੇ ਅਤੇ ਖ਼ੂਬ ਕੋਲਤਾਰ ਮਲੇ ਸਾਜ਼ ਦੀ ਤਿਖੀ, ਨਸ਼ੀਲੀ ਬੋ ਘੁਸ ਆਈ।

ਜਿਥੇ ਗਡੀ ਖਿਚਣ ਵਿਚ ਘੋੜਿਆਂ ਨੂੰ ਖ਼ਾਸ ਤੌਰ ਤੇ ਔਖ ਹੁੰਦੀ, ਉਥੇ ਅਸੀਂ ਹੇਠਾਂ ਲਹਿ ਜਾਂਦੇ ਅਤੇ ਪੈਦਲ ਚਲਦੇ। ਕਿਚਕਿਚ ਕਰਦੀ ਬਰਫ ਵਿਚ ਚਲਣਾ ਔਖਾ ਸੀ, ਜਿਹੜੀ ਸਾਡੇ ਬੂਟਾਂ ਹੇਠਾਂ ਪਚ-ਪਚ ਕਰਦੀ ਪਰ ਸੜਕ ਦੇ ਕੰਢੇ ਉਤੇ ਪੱਕੀ ਬਰਫ਼ ਦੀ ਲਿਸ਼ਕਦੀ ਤਹਿ ਜੰਮੀ ਹੋਈ ਸੀ ਅਤੇ ਉਥੇ ਚਲਣਾ ਹੋਰ ਵੀ ਔਖਾ ਸੀ। ਦਰਿਆ ਯੇਲਾਨਕਾ ਦੇ ਪਤਣ ਤਕ ਤੀਹ ਕਿਲੋਮੀਟਰ ਦਾ ਪੈਂਡਾ ਮਾਰਨ ਵਿਚ ਸਾਨੂੰ ਲਗ ਭਗ ਛੇ ਘੰਟੇ ਲਗੇ।

ਮੋਖੋਵਸਕੀ ਦੇ ਪਿੰਡ ਕੋਲ ਨਿੱਕ ਦਰਿਆ ਨੇ, ਜਿਹੜਾ ਹੁਨਾਲ ਵਿਚ ਲਗ ਭਗ ਸੁਕਾ ਹੁੰਦਾ ਸੀ, ਹੁਣ ਆਪਣੇ ਆਪ ਨੂੰ ਜਿਲ੍ਹਣ ਵਾਲੀਆਂ ਪਣਿਆਲੀਆਂ ਜੂਹਾਂ ਦੇ ਪੂਰੇ ਇਕ ਕਿਲੋਮੀਟਰ ਤਕ ਫੈਲਾ ਲਿਆ ਸੀ, ਜਿਨ੍ਹਾਂ ਉਤੇ ਆਲਡਰ

ਦੀਆਂ ਝਾੜੀਆਂ ਦੇ ਝੁੰਡ ਸਨ। ਸਾਨੂੰ ਦਰਿਆ ਇਕ ਚੌਂਦੀ ਸਪਾਟ ਤਲੇ ਵਾਲੀ ਬੇੜੀ ਵਿਚ ਪਾਰ ਕਰਨਾ ਪਿਆ, ਜਿਸ ਵਿਚ ਵਧ ਤੋਂ ਵਧ ਤਿੰਨ ਬੰਦੇ ਜਾ ਸਕਦੇ ਸਨ। ਅਸਾਂ ਗਡੀ ਅਤੇ ਘੋੜੇ ਘਰ ਮੋੜ ਦਿਤੇ। ਪਾਰਲੇ ਕੰਢੇ, ਇਕ ਸਾਂਝੇ ਫ਼ਾਰਮ ਦੇ ਢਾਰੇ ਹੇਠ ਇਕ ਘਸੀ ਘਸਾਈ ਜੀਪ, ਜਿਹੜੀ ਸਿਆਲ ਦਾ ਵਧੇਰੇ ਹਿਸਾ ਉਥੇ ਖੜੀ ਰਹੀ ਸੀ, ਸਾਨੂੰ ਉਡੀਕ ਰਹੀ ਸੀ। ਕੁਝ ਕੁਝ ਵਿਸਵਸੇ ਨਾਲ ਡਰਾਈਵਰ ਅਤੇ ਮੈਂ ਇਸ ਡਾਵਾਂਡੋਲ ਬੇੜੀ ਵਿਚ ਸਵਾਰ ਹੋ ਗਏ। ਮੇਰਾ ਮਿਤਰ ਸਾਡੇ ਸਾਮਾਨ ਦੇ ਨਾਲ ਕੰਢੇ ਉਤੇ ਹੀ ਰਿਹਾ। ਸਾਡੀ ਬੇੜੀ ਚਲੀ ਹੀ ਸੀ ਕਿ ਗਲੇ ਸੜੇ ਤਖ਼ਤਿਆਂ ਵਿਚੋਂ ਪਾਣੀ ਦੇ ਨਿੱਕੇ ਨਿੱਕੇ ਫੁਹਾਰੇ ਸ਼ਰਲਾਟੇ ਮਾਰ ਕੇ ਨਿਕਲਣ ਲਗ ਪਏ। ਜੋ ਕੁਝ ਸਾਡੇ ਹੱਥ ਆਇਆ ਉਸ ਨਾਲ ਅਸਾਂ ਤਰੇੜਾਂ ਭਰੀਆਂ ਅਤੇ ਪਾਰਲੇ ਕੰਢੇ ਅਪੜਨ ਤਕ ਪਾਣੀ ਬਾਹਰ ਕਢਦੇ ਰਹੇ। ਇਕ ਘੰਟੇ ਪਿਛੋਂ ਅਸੀਂ ਯੇਲਾਨਕਾ ਦੇ ਦੂਜੇ ਕੰਢੇ ਤੇ ਪੁਜ ਗਏ। ਡਰਾਈਵਰ ਪਿੰਡੋਂ ਜੀਪ ਲਿਆਇਆ ਅਤੇ ਬੇੜੀ ਵਲ ਮੁੜ ਗਿਆ।

"ਜੇ ਇਹ ਬੁੱਢੀ ਬੇੜੀ ਪਾਣੀ ਵਿਚ ਟੋਟੇ ਟੋਟੇ ਨਾ ਹੋ ਗਈ ਤਾਂ ਮੈਂ ਤੇਰੇ ਮਿਤਰ ਨੂੰ ਲੈ ਕੇ ਦੋ ਕੁ ਘੰਟਿਆਂ ਵਿਚ ਆ ਜਾਵਾਂਗਾ। ਇਸ ਤੋਂ ਪਹਿਲਾਂ ਤਾਂ ਹੋਣਾ ਨਹੀਂ," ਡਰਾਈਵਰ ਨੇ ਇਕ ਚਪੂ ਚੁਕਦੇ ਹੋਏ ਕਿਹਾ।

ਪਿੰਡ ਦਰਿਆ ਤੋਂ ਚੋਖਾ ਦੂਰ ਸੀ ਅਤੇ ਪਾਣੀ ਦੇ ਨੇੜੇ ਉਹ ਸ਼ਾਂਤੀ ਸੀ ਜਿਹੜੀ ਲੁਗੀਆਂ ਥਾਵਾਂ ਉਤੇ ਸਿਰਫ਼ ਪਤ-ਝੜ ਦੇ ਅੰਤ ਦੇ ਨੇੜੇ ਜਾਂ ਬਸੰਤ ਦੇ ਐਨ ਸ਼ੁਰੂ ਵਿਚ ਹੀ ਹੁੰਦੀ ਹੈ। ਪਾਣੀ ਦੇ ਉਪਰ ਹਵਾ ਸਿਲ੍ਹੀ ਸੀ ਅਤੇ ਗਲ ਸੜ ਰਹੀਆਂ ਆਲਡਰ ਦੀਆਂ ਝਾੜੀਆਂ ਦੀ ਬੋ ਨਾਲ ਕੌੜੀ, ਪਰ ਬਨਫਸ਼ਈ ਧੁੰਦਲਕੇ ਵਿਚ ਨਹਾਤੇ ਦੁਰਾਡੇ ਸਤੈਪੀ ਵਿਚੋਂ ਨਿੰਮ੍ਹੀ ਸੁਮੀਰ ਥੋੜ੍ਹਾ ਚਿਰ ਪਹਿਲਾਂ ਹੀ ਬਰਫ਼ ਤੋਂ ਮੁਕਤ ਹੋਈ ਭੋਂ ਦੀ ਸਦਾ ਜਵਾਨ, ਮਸਾਂ ਹੀ ਪਛਾਣੀ ਜਾਂਦੀ ਸੁਗੰਧ ਲਿਆਉਂਦੀ।

ਨੇੜੇ ਹੀ, ਪਾਣੀ ਦੇ ਕੰਢੇ ਰੇਤ ਉਤੇ ਇਕ ਸਿਰਕੀ ਦਾ ਟੁਟਾ ਜੰਗਲਾ ਪਿਆ ਸੀ। ਮੈਂ ਦੋ ਸੂਟੇ ਲਾਉਣ ਲਈ ਉਸ ਉਤੇ ਬਹਿ ਗਿਆ ਪਰ ਜਦੋਂ ਮੈਂ ਜੇਬ ਵਿਚ ਹੱਥ ਪਾਇਆ ਤਾਂ ਮੈਨੂੰ ਇਹ ਵੇਖਕੇ ਬਹੁਤ ਨਿਰਾਸ਼ਾ ਹੋਈ ਕਿ ਮੇਰੀ ਜੇਬ ਵਿਚਲੀ ਸਿਗਰਟਾਂ ਦੀ ਡੱਬੀ ਗੜੁਚ ਹੋਈ ਪਈ ਸੀ। ਆਉਂਦੇ ਹੋਏ ਇਕ ਲਹਿਰ ਏਨੇ ਜ਼ੋਰ ਨਾਲ ਬੇੜੀ ਦੀ ਬਾਹੀ ਉਤੋਂ ਛਲਕ ਕਰ ਕੇ ਆਈ ਕਿ ਮੇਰੇ ਉਤੇ ਕਮਰ ਤਕ ਮਟਿਆਲਾ ਪਾਣੀ ਸੁਟ ਦਿਤਾ ਸੀ। ਉਦੋਂ ਆਪਣੀਆਂ ਸਿਗਰਟਾਂ ਬਾਰੇ ਸੋਚਣ ਦਾ ਸਮਾਂ ਹੀ ਨਹੀਂ ਸੀ, ਕਿਉਂਕਿ ਮੈਨੂੰ ਆਪਣਾ ਚਪੂ ਸੁੱਟਣਾ ਅਤੇ ਸਾਨੂੰ ਡੁਬਣੋਂ ਬਚਾਉਣ ਲਈ ਵਾਹੋ ਦਾਹੀ ਪਾਣੀ ਬਾਹਰ ਕੱਢਣਾ ਪਿਆ ਸੀ, ਪਰ ਹੁਣ ਖ਼ੁਦ ਆਪਣੀ ਲਾਪ੍ਰਵਾਹੀ 'ਤੇ ਖਿਝੇ ਹੋਏ ਮੈਂ ਬੜੇ ਧਿਆਨ ਨਾਲ ਗੜੁਚੀ ਡੱਬੀ ਜੇਬ ਵਿਚੋਂ ਕੱਢੀ, ਪੈਰਾਂ ਭਾਰ ਬਹਿ ਗਿਆ ਅਤੇ ਇਕ ਇਕ ਕਰਕੇ ਗਿਲੀਆਂ, ਬਦਾਮੀ-ਰੰਗੀਆਂ ਸਿਗਰਟਾਂ ਜੰਗਲੇ ਉਤੇ ਰਖਣੀਆਂ ਸ਼ੁਰੂ ਕਰ ਦਿੱਤੀਆਂ।

ਦੁਪਹਿਰਾ ਹੋ ਗਿਆ ਸੀ। ਸੂਰਜ ਮਈ ਵਾਂਗ ਗਰਮੀ ਨਾਲ ਚਮਕ ਰਿਹਾ ਸੀ। ਮੈਨੂੰ ਆਸ ਸੀ ਕਿ ਸਿਗਰਟਾਂ ਛੇਤੀ ਹੀ ਸੁਕ ਜਾਣਗੀਆਂ। ਇੰਨੀ ਗਰਮੀ ਸੀ ਕਿ ਮੈਨੂੰ ਇਸ ਸਫ਼ਰ ਲਈ ਆਪਣੀ ਭਰਤੀ ਵਾਲੀ ਫ਼ੌਜੀ ਪਤਲੂਨ ਅਤੇ ਗਰਮ ਕੋਟ ਪਹਿਨਣ ਤੇ ਅਫ਼ਸੋਸ ਹੋਣ ਲਗ ਪਿਆ। ਇਹ ਵਰ੍ਹੇ ਦਾ ਪਹਿਲਾ ਅਸਲੀ ਗਰਮ ਦਿਨ ਸੀ। ਪਰ ਇਥੇ ਇਕੱਲੇ ਬਹਿਣਾ, ਆਪਣੇ ਆਪ ਨੂੰ ਪੂਰੀ ਤਰ੍ਹਾਂ ਸ਼ਾਂਤੀ ਅਤੇ ਚੁੱਪ ਦੇ ਹਵਾਲੇ ਕਰ ਦੇਣਾ, ਆਪਣੀ ਪੁਰਾਣੀ ਕੰਨ-ਪਲਕਾਂ ਵਾਲੀ ਟੋਪੀ ਲਾਹ ਦੇਣਾ ਅਤੇ ਚਪੂ ਚਲਾਉਣ ਦੇ ਭਾਰੇ ਕੰਮ ਪਿਛੋਂ ਹਵਾ ਨੂੰ ਆਪਣੇ ਵਾਲ ਸੁਕਾਉਣ ਦੇਣਾ ਅਤੇ ਵਿਹਲੜ ਢੰਗ ਨਾਲ ਉਤੇ ਉਡਦੇ ਨੀਲੇ ਰੰਗ ਵਿਚ ਵਡੀਆਂ ਛਾਤੀਆਂ ਵਾਲੇ ਬਦਲਾਂ ਨੂੰ ਤੈਰਦੇ ਵੇਖਣਾ ਚੰਗਾ ਚੰਗਾ ਲਗਦਾ ਸੀ।

ਥੋੜ੍ਹੇ ਚਿਰ ਪਿਛੋਂ ਮੈਂ ਪਿੰਡ ਦੇ ਅਖ਼ੀਰੀ ਮਕਾਨਾਂ ਪਿਛੋਂ ਸੜਕ ਉਤੇ ਇਕ ਬੰਦੇ ਨੂੰ ਆਉਂਦੇ ਤਕਿਆ। ਇਕ ਨਿੱਕੇ ਮੁੰਡੇ ਨੇ ਉਹਦੀ ਉਂਗਲੀ ਫੜੀ ਹੋਈ ਸੀ; ਪੰਜਾਂ ਜਾਂ ਛਿਆਂ ਸਾਲਾਂ ਦਾ ਹੋਣੈ, ਮੈਂ ਅੰਦਾਜ਼ਾ ਲਾਇਆ, ਵਧ ਦਾ ਨਹੀਂ ਹੋਣਾ। ਉਹ ਥਕੇ ਪੈਰੀਂ ਪਤਣ ਵਲ ਗਏ, ਜੀਪ ਕੋਲ ਅਪੜ ਕੇ ਮੁੜੇ ਅਤੇ ਮੇਰੇ ਵਲ ਆਏ। ਲੰਮਾ ਅਤੇ ਕੁਝ ਕੁ ਕੁੱਬਾ ਬੰਦਾ ਐਨ ਮੇਰੇ ਕੋਲ ਆਇਆ ਅਤੇ ਡੂੰਘੀ, ਭਾਰੀ ਆਵਾਜ਼ ਵਿਚ ਬੋਲਿਆ:

"ਕਿੱਦਾਂ, ਭਾਊ?"

"ਚੰਗੈ," ਮੈਂ ਉਹ ਵਡਾ ਖਹੁਵਾ ਹੱਥ ਫੜਿਆ ਜਿਹੜਾ ਉਹਨੇ ਵਧਾਇਆ ਸੀ।

ਉਹ ਬੰਦਾ ਨਿੱਕੇ ਮੁੰਡੇ ਵਲ ਝੁਕਿਆ ਅਤੇ ਕਿਹਾ: "ਪੁਤਰ, ਚਾਚੇ ਨੂੰ ਸਲਾਮ ਕਹਿ। ਜਾਪਦੈ ਉਹ ਵੀ ਤੇਰੇ ਅੱਬਾ ਵਾਂਗ ਡਰਾਈਵਰ ਏ। ਬਸ ਤੂੰ ਤੇ ਮੈਂ ਲਾਰੀ ਚਲਾਇਆ ਕਰਦੇ ਸਾਂ, ਹੈਂ ਨਾ, ਅਤੇ ਉਹ ਔਥੇ ਖੜੀ ਨਿੱਕੀ ਜਿਹੀ ਬਸ ਚਲਾਉਂਦੈ।"

ਮੇਰੇ ਵਲ ਆਕਾਸ਼ ਵਾਂਗ ਲਿਸ਼ਕਦੀਆਂ ਅਤੇ ਸਾਫ ਅਖਾਂ ਨਾਲ ਵੇਖਦੇ ਹੋਏ, ਹਲਕਾ ਜਿਹਾ ਮੁਸਕ੍ਰਾਂਦਿਆਂ, ਮੁੰਡੇ ਨੇ ਦਲੇਰੀ ਨਾਲ ਆਪਣਾ ਗੁਲਾਬੀ, ਠੰਢਾ ਹੱਥ ਅਗੇ ਵਧਾਇਆ। ਮੈਂ ਉਹਦੇ ਨਾਲ ਹੌਲੀ ਜਿਹੇ ਹੱਥ ਮਿਲਾਇਆ ਅਤੇ ਪੁਛਿਆ:

"ਬੁੱਢਿਆ, ਠੰਢ ਲਗ ਰਹੀ ਏ? ਅਜਿਹੇ ਗਰਮ ਦਿਨ ਤੇਰਾ ਹੱਥ ਇੰਨਾ ਠੰਢਾ ਕਿਉਂ ਏ?"

ਖਿਚ-ਪਾਊ ਬਚਗਾਨਾ ਵਿਸਾਹੀ ਢੰਗ ਨਾਲ ਮੁੰਡਾ ਮੇਰੇ ਗੋਡੇ ਨਾਲ ਲਗ ਗਿਆ ਅਤੇ ਹੈਰਾਨੀ ਨਾਲ ਆਪਣੇ ਨਿੱਕੇ ਕਕੇ ਭਰਵਟੇ ਉਪਰ ਚੁਕੇ।

"ਪਰ ਚਾਚਾ, ਮੈਂ ਬੁੱਢਾ ਤਾਂ ਉਕਾ ਨਹੀਂ। ਮੈਂ ਤਾਂ ਮੁੰਡਾ ਆਂ ਤੇ ਮੈਨੂੰ ਠੰਢ ਵੀ ਨਹੀਂ ਲਗ ਰਹੀ। ਮੇਰੇ ਹੱਥ ਠੰਢੇ ਨੇ ਕਿਉਂਕਿ ਮੈਂ ਬਰਫ਼ ਦੇ ਗੋਲੇ ਬਣਾਉਂਦਾ ਰਿਹਾਂ।"

ਅਧਾ ਖ਼ਾਲੀ ਪਿੱਠੂ ਆਪਣੀ ਪਿੱਠ ਤੋਂ ਲਾਹ ਕੇ ਪਿਉ ਧੜਮ ਕਰਕੇ ਮੇਰੇ ਕੋਲ ਬਹਿ ਗਿਆ ਅਤੇ ਬੋਲਿਆ:

"ਮੇਰਾ ਇਹ ਮੁਸਾਫ਼ਰ, ਪੂਰੀ ਨਿੱਕੀ ਮੁਸੀਬਤ ਏ, ਸਚੀਂ। ਉਹਨੇ ਮੈਨੂੰ ਵੀ ਥਕਾ ਮਾਰਿਐ ਤੇ ਆਪਣੇ ਆਪ ਨੂੰ ਵੀ। ਜੇ ਮੈਂ ਲੰਮੇ ਡਗ ਭਰਾਂ ਤਾਂ ਨੱਠਣ ਲਗ ਪੈਂਦੈ; ਜ਼ਰਾ ਉਹਦੇ ਜਿਹੇ ਪੈਰ ਘਸੀਟਣ ਵਾਲੇ ਨਾਲ ਟੁਰਨ ਦਾ ਜਤਨ ਤਾਂ ਕਰੋ। ਜਿਥੇ ਮੈਂ ਇਕ ਕਦਮ ਪੁਟ ਸਕਦਾਂ, ਉਥੇ ਮੈਨੂੰ ਤਿੰਨ ਪੁਟਣੇ ਪੈਂਦੇ ਨੇ, ਸੋ ਅਸੀਂ ਤੁਰੇ ਜਾਂਦੇ ਆਂ, ਘੋੜੇ ਤੇ ਕਛੂ ਵਾਂਗ। ਤੇ ਉਹਦੇ ਉਤੇ ਨਿਗਾਹ ਰਖਣ ਲਈ ਸਿਰ ਦੇ ਪਿਛੇ ਅਖਾਂ ਦੀ ਲੋੜ ਏ। ਜਿਉਂ ਹੀ ਤੁਸੀਂ ਪਿੱਠ ਮੋੜੋ, ਉਹ ਕਿਸੇ ਚਲ੍ਹੇ ਵਿਚ ਛਪ ਛਪ ਕਰਨ ਲਗ ਪੈਂਦੈ ਜਾਂ ਕੋਈ ਕਕਰੋਟਾ ਤੋੜ ਕੇ ਉਹਨੂੰ ਚੂਸਣੀ ਵਾਂਗ ਚੂਸਣ ਲਗ ਪੈਂਦੈ। ਨਹੀਂ, ਇਹੋ ਜਿਹੇ ਨਾਲ ਸਫ਼ਰ ਕਰਨਾ ਮਰਦ ਦਾ ਕੰਮ ਨਹੀਂ, ਘਟੋ ਘਟ ਪੈਦਲ ਤਾਂ ਉਕਾ ਨਹੀਂ।" ਉਹ ਇਕ ਛਿਣ ਚੁੱਪ ਰਿਹਾ, ਫਿਰ ਪੁਛਣ ਲਗਾ: "ਤੇ ਤੂੰ ਕੀ ਕਰ ਰਿਹੈਂ, ਸਾਥੀ? ਆਪਣੇ ਅਫ਼ਸਰ ਨੂੰ ਉਡੀਕ ਰਿਹੈਂ?"

ਮੈਂ ਉਹਨੂੰ ਇਹ ਨਹੀਂ ਸਾਂ ਕਹਿਣਾ ਚਾਹੁੰਦਾ ਕਿ ਮੈਂ ਡਰਾਈਵਰ ਨਹੀਂ, ਸੋ ਮੈਂ ਜਵਾਬ ਦਿੱਤਾ:

"ਜਾਪਦੈ ਮੈਨੂੰ ਉਡੀਕਣਾ ਹੀ ਪਵੇਗਾ।"

"ਉਹ ਦੂਜੇ ਕੰਢਿਉਂ ਆ ਰਿਹੈ?"

"ਹਾਂ, ਆਵੇਗਾ।"

"ਪਤਾ ਈ ਬੇੜੀ ਕਿੰਨੀ ਕੁ ਦੇਰ ਨੂੰ ਆਵੇਗੀ?"

"ਦੋ ਕੁ ਘੰਟਿਆਂ ਤਕ।"

"ਇਹ ਤਾਂ ਬੜਾ ਚਿਰ ਏ। ਚਲੋ, ਥੋੜ੍ਹਾ ਸਾਹ ਕੱਢ ਲਈਏ, ਮੈਨੂੰ ਕੋਈ ਕਾਹਲ ਨਹੀਂ। ਇਥੋਂ ਲੰਘਦਿਆਂ ਤੈਨੂੰ ਵੇਖਿਆ, ਸੋ ਮੈਂ ਮਨ ਵਿਚ ਸੋਚਿਆ, ਸਾਡੇ ਜਿਹਾ ਇਕ ਡਰਾਈਵਰ ਧੁਪ ਸੇਕ ਰਿਹੈ। ਚਲ ਕੇ ਉਹਦੇ ਨਾਲ ਦੋ ਸੂਟੇ ਲਾਈਏ। ਇਕੱਲਿਆਂ ਪੀਣ ਵਿਚ ਉਸੇ ਤਰ੍ਹਾਂ ਕੋਈ ਮਜ਼ਾ ਨਹੀਂ ਜਿਵੇਂ ਇਕੱਲਿਆਂ ਮਰਨ ਵਿਚ ਕੋਈ ਮਜ਼ਾ ਨਹੀਂ। ਮੈਂ ਵੇਖਣਾ, ਤੂੰ ਤਾਂ ਮੌਜਾਂ ਮਾਣ ਰਿਹੈਂ, ਸਿਗਰਟਾਂ ਪੀ ਰਿਹੈਂ। ਗਿਲੀਆਂ ਹੋ ਗਈਆਂ ਨੇ, ਹੈਂ? ਸਚੀਂ ਮਿਤਰਾ, ਗਿਲੀਆਂ 'ਸਿਗਰਟਾਂ ਖੱਸੀ ਕੀਤੇ ਘੋੜੇ ਵਾਂਗ ਨੇ, ਦੋਵੇਂ ਕਿਸੇ ਕੰਮ ਦੇ ਨਹੀਂ ਹੁੰਦੇ। ਆ ਫਿਰ ਮੇਰੇ ਧਗੜ ਤੰਬਾਕੂ ਦੇ ਹੀ ਦੋ ਸੂਟੇ ਮਾਰੀਏ।"

ਉਹਨੇ ਆਪਣੀ ਪਤਲੀ ਖ਼ਾਕੀ ਪਤਲੂਣ ਦੀ ਜੇਬ ਵਿਚੋਂ ਇਕ ਘਸੀ ਹੋਈ ਕਿਰਮਚੀ ਰੰਗਦੀ ਰੇਸ਼ਮੀ ਗੁੱਥੀ ਕੱਢੀ ਅਤੇ ਜਦੋਂ ਉਹਨੇ ਇਹ ਖੋਹਲੀ ਤਾਂ ਮੈਂ ਵੇਖਿਆ ਕਿ ਇਕ ਨੁਕਰੇ ਕਸੀਦਾ ਕੀਤਾ ਹੋਇਆ ਸੀ: "ਸਾਡੇ ਪਿਆਰੇ ਫ਼ੌਜੀਆਂ ਵਿਚੋਂ ਇਕ ਨੂੰ, ਲੇਬੇਦਿਆਂਸਕਾਯਾ ਸੈਕੰਡਰੀ ਸਕੂਲ ਦੀ ਇਕ ਵਿਦਿਆਰਥਣ ਵਲੋਂ।"

ਅਸੀਂ ਘਰ ਦਾ ਉਗਾਇਆ ਕੌੜਾ ਤੰਬਾਕੂ ਪੀਂਦੇ ਰਹੇ ਅਤੇ ਬੜਾ ਚਿਰ ਸਾਡੇ ਵਿਚੋਂ ਕੋਈ ਨਾ ਬੋਲਿਆ। ਮੈਂ ਉਸ ਤੋਂ ਪੁਛਣ ਹੀ ਲਗਾ ਸਾਂ ਕਿ ਉਹ ਮੁੰਡੇ ਨਾਲ

ਕਿਥੇ ਜਾ ਰਿਹੈ ਅਤੇ ਕਿਹੜੀ ਗੱਲ ਉਹਨੂੰ ਇੰਨੀਆਂ ਭੈੜੀਆਂ ਸੜਕਾਂ ਤੇ ਲਿਆਈ, ਪਰ ਉਹਨੇ ਪਹਿਲਾਂ ਸਵਾਲ ਪੁਛ ਲਿਆ:

"ਜੰਗ ਦਾ ਸਾਰਾ ਸਮਾਂ ਚਕਾ ਘੁਮਾਉਂਦਾ ਰਿਹੈਂ, ਹੈਂ ਨਾ?"

"ਲਗ ਭਗ ਸਾਰਾ ਸਮਾਂ।"

"ਮੋਰਚੇ ਤੇ?"

"ਹਾਂ।"

"ਹਾਂ, ਮੈਂ ਵੀ ਉਥੇ ਭਰਪੂਰ ਦੁਖ ਝਲੇ, ਮਿਤਰਾ। ਲੋੜੋਂ ਵਧ ਈ।"

ਉਹਨੇ ਆਪਣੇ ਵੱਡੇ, ਸੰਵਲਾਏ ਹੱਥ ਆਪਣੇ ਗੋਡਿਆਂ ਉਤੇ ਰਖੇ ਅਤੇ ਆਪਣੇ ਮੋਢੇ ਢਿੱਲੇ ਛੱਡ ਦਿਤੇ। ਜਦੋਂ ਮੈਂ ਕਾਣੀ ਅਖ ਨਾਲ ਉਹਦੇ ਵਲ ਵੇਖਿਆ ਤਾਂ ਮੈਨੂੰ ਅਨੋਖੀ ਜਿਹੀ ਉਲਝਣ ਹੋਈ। ਕੀ ਤੁਸਾਂ ਕਦੀ ਅਜਿਹੀਆਂ ਅਖਾਂ ਵੇਖੀਆਂ ਹਨ ਜਿਨ੍ਹਾਂ ਉਤੇ ਸੁਆਹ ਧੂੜੀ ਹੋਵੇ, ਅਖਾਂ, ਜਿਹੜੀਆਂ ਅਜਿਹੀ ਅਮੁਕ ਪੀੜ ਅਤੇ ਦੁਖ ਨਾਲ ਭਰੀਆਂ ਹੋਈਆਂ ਹੋਣ ਕਿ ਉਹਨਾਂ ਵਿਚ ਝਾਕਣਾ ਔਖਾ ਹੋਵੇ? ਮੈਨੂੰ ਸਬੱਬੀ ਮਿਲੇ ਇਸ ਬੰਦੇ ਦੀਆਂ ਅਖਾਂ ਅਜਿਹੀਆਂ ਸਨ।

ਉਹਨੇ ਜੰਗਲੇ ਵਿਚੋਂ ਇਕ ਸੁਕੀ, ਟੇਢੀ ਮੇਢੀ ਟਹਿਣੀ ਤੋੜੀ ਅਤੇ ਲਗ ਭਗ ਇਕ ਮਿੰਟ ਇਹਦੇ ਨਾਲ ਰੇਤ ਉਤੇ ਇਕ ਅਜੀਬ ਜਿਹਾ ਨਕਸ਼ਾ ਵਾਹੁੰਦਾ ਰਿਹਾ, ਫਿਰ ਉਹ ਬੋਲਿਆ:

"ਕਈ ਵਾਰ ਮੈਨੂੰ ਰਾਤੀਂ ਨੀਂਦ ਨਹੀਂ ਆਉਂਦੀ। ਮੈਂ ਹਨੇਰੇ ਵਿਚ ਤਾੜੀ ਲਾ ਕੇ ਵੇਖਦਾ ਰਹਿੰਦਾਂ ਅਤੇ ਸੋਚਦਾਂ: 'ਜ਼ਿੰਦਗੀ ਤੂੰ ਅਜਿਹਾ ਕਿਉਂ ਕੀਤਾ? ਤੂੰ ਮੈਨੂੰ ਇਉਂ ਪਿੰਗਲਾ ਕਿਉਂ ਕਰ ਦਿੱਤਾ? ਤੂੰ ਮੈਨੂੰ ਇਉਂ ਸਜ਼ਾ ਕਿਉਂ ਦਿੱਤੀ?' ਤੇ ਮੈਨੂੰ ਕੋਈ ਜਵਾਬ ਨਹੀਂ ਮਿਲਦਾ, ਨਾ ਹਨੇਰੇ ਵਿਚ ਅਤੇ ਨਾ ਉਦੋਂ ਜਦੋਂ ਸੂਰਜ ਭਰਪੂਰ ਲਿਸ਼ਕ ਰਿਹਾ ਹੋਵੇ।... ਨਹੀਂ ਮੈਨੂੰ ਕੋਈ ਜਵਾਬ ਨਹੀਂ ਮਿਲਦਾ ਤੇ ਮੈਨੂੰ ਕਦੀ ਮਿਲਣ ਨਹੀਂ ਲੱਗਾ!" ਉਹਨੇ ਆਪਣੇ ਆਪ ਨੂੰ ਰੋਕਿਆ, ਆਪਣੇ ਨਿੱਕੇ ਪੁਤਰ ਨੂੰ ਪਿਆਰ ਨਾਲ ਠਹੋਕਾ ਮਾਰਿਆ ਅਤੇ ਕਿਹਾ: "ਜਾ, ਬੇਟਾ, ਜਾ ਕੇ ਪਾਣੀ ਦੇ ਕੋਲ ਖੇਡ, ਵਡੇ ਦਰਿਆ ਦੇ ਕੰਢੇ ਨਿੱਕੇ ਬਚਿਆਂ ਦੇ ਕਰਨ ਲਈ ਚੋਖਾ ਕੁਝ ਹੁੰਦੈ। ਬਸ ਇੰਨਾ ਧਿਆਨ ਰਖੀਂ, ਪੈਰ ਗਿਲੇ ਨਾ ਕਰ ਲਵੀਂ।"

ਜਦੋਂ ਅਸੀਂ ਇਕੱਠੇ ਚੁਪ ਚਾਪ ਤੰਬਾਕੂ ਪੀ ਰਹੇ ਸਾਂ ਤਾਂ ਮੈਂ ਪਿਉ ਅਤੇ ਪੁਤਰ ਉਤੇ ਇਕ ਕਾਹਲੀ ਨਿਗਾਹ ਮਾਰੀ ਸੀ ਅਤੇ ਉਹਨਾਂ ਬਾਰੇ ਇਕ ਗੱਲ ਮੈਨੂੰ ਅਜੀਬ ਲੱਗੀ ਸੀ। ਮੁੰਡੇ ਨੇ ਸਾਦੇ ਪਰ ਚੰਗੇ, ਹੰਢਣਸਾਰ ਕਪੜੇ ਪਹਿਨੇ ਹੋਏ ਸਨ। ਜਿਵੇਂ ਉਹਦਾ ਲੰਮੇ ਘੇਰੇ ਵਾਲਾ, ਭੇਡ ਦੀ ਖੱਲ ਦਾ ਘਸਿਆ ਹੋਇਆ ਕੋਟ ਉਹਨੂੰ ਪੂਰਾ ਆਉਂਦਾ ਸੀ, ਜਿਵੇਂ ਉਹਦੇ ਨਿੱਕੇ ਬੂਟ ਉਹਦੀਆਂ ਗਰਮ ਜੁਰਾਬਾਂ ਉਤੇ ਐਨ ਮੇਚੇ ਦੇ ਸਨ, ਉਹਦੇ ਕੋਟ ਦੀ ਆਸਤੀਨ ਦੇ ਇਕ ਪੁਰਾਣੇ ਲੰਗਾਰ ਨੂੰ ਬੜੀ ਸੁਹਣੀ ਤਰ੍ਹਾਂ ਠੀਕ ਕਰਨ ਵਾਲਾ ਟਾਂਕਾ, ਇਹ ਸਭ ਕੁਝ ਕਿਸੇ ਇਸਤ੍ਰੀ ਦੇ ਹੱਥ ਦਾ

ਸ਼ਾਹਦੀ ਸੀ, ਕਿਸੇ ਮਾਂ ਦੇ ਚਤੁਰ ਹੱਥ ਦਾ ਸ਼ਾਹਦੀ ਸੀ। ਪਰ ਪਿਉ ਦੀ ਦਿਖ ਉਕਾ ਹੀ ਵਖਰੀ ਸੀ। ਉਹਦਾ ਰੂੰਦਾਰ ਕੋਟ ਕਈ ਥਾਵਾਂ ਤੋਂ ਸੜਿਆ ਹੋਇਆ ਸੀ ਅਤੇ ਨਗੰਦੇ ਮਾਰ ਕੇ ਸਿਉਂਤਾ ਹੋਇਆ ਸੀ, ਉਹਦੀ ਘਸੀ ਖ਼ਾਕੀ ਪਤਲੂਣ ਉਤੇ ਲਗੀ ਟਾਕੀ ਠੀਕ ਤਰ੍ਹਾਂ ਸਿਉਂਤੀ ਹੋਈ ਨਹੀਂ ਸੀ ਸਗੋਂ ਵੱਡੇ ਵੱਡੇ ਮਰਦਾਵੇਂ ਹੱਥਾਂ ਦੇ ਟਾਂਕਿਆਂ ਨਾਲ ਜੋੜੀ ਹੋਈ ਸੀ; ਉਹਨੇ ਲਗਭਗ ਨਵੇਂ ਫ਼ੌਜੀ ਬੂਟ ਪਹਿਨੇ ਹੋਏ ਸਨ ਪਰ ਉਹਦੀਆਂ ਮੋਟੀਆਂ ਊਨੀ ਜੁਰਾਬਾਂ ਵਿਚ ਥਾਂ ਥਾਂ ਮੋਰੀਆਂ ਸਨ। ਉਹਨਾਂ ਨੂੰ ਕਦੀ ਜ਼ਨਾਨਾ ਛੁਹ ਨਹੀਂ ਸੀ ਲਗੀ। ਮੈਂ ਇਸ ਸਿਟੇ ਉਤੇ ਅਪੜਿਆ, ਜਾਂ ਤਾਂ ਉਹ ਰੰਡਾ ਹੈ ਅਤੇ ਜਾਂ ਉਹਦੇ ਅਤੇ ਉਹਦੀ ਘਰਵਾਲੀ ਵਿਚਕਾਰ ਕੁਝ ਗੜਬੜ ਹੈ।

ਉਹਨੇ ਆਪਣੇ ਪੁਤਰ ਨੂੰ ਨੱਠ ਕੇ ਪਾਣੀ ਤਕ ਜਾਂਦੇ ਤਕਿਆ, ਫਿਰ ਖੰਘੂਰਾ ਮਾਰਿਆ ਅਤੇ ਬੋਲਣ ਲਗ ਪਿਆ ਅਤੇ ਮੈਂ ਪੂਰੀ ਤਰ੍ਹਾਂ ਇਕਾਗਰ ਹੋ ਕੇ ਸੁਣਨ ਲਗ ਪਿਆ।

"ਸ਼ੁਰੂ ਵਿਚ ਮੇਰੀ ਜ਼ਿੰਦਗੀ ਬੜੀ ਆਮ ਜਿਹੀ ਸੀ। ਮੈਂ ਵੋਰੋਨੇਜ਼ ਸੂਬੇ ਤੋਂ ਸਾਂ, ਉਥੇ 1900 ਵਿਚ ਜੰਮਿਆ। ਖ਼ਾਨਾ ਜੰਗੀ ਦੇ ਦਿਨੀਂ ਮੈਂ ਲਾਲ ਫ਼ੌਜ ਵਿਚ ਸਾਂ, ਕਿਕਵੀਦਜ਼ੇ ਦੀ ਡਵੀਯਨ ਵਿਚ। ਬਾਈ ਦੇ ਕਾਲ ਸਮੇਂ ਮੈਂ ਕੂਬਾਨ ਵਲ ਚਲ ਪਿਆ ਅਤੇ ਕੁਲਾਕਾਂ* ਲਈ ਖੋਤੇ ਵਾਂਗ ਕੰਮ ਕੀਤਾ, ਜੇ ਨਾ ਕੀਤਾ ਹੁੰਦਾ ਤਾਂ ਅਜ ਜਿਊਂਦਾ ਨਾ ਹੁੰਦਾ। ਪਰ ਪਿਛੇ ਪਿੰਡ ਵਿਚ ਮੇਰਾ ਸਾਰਾ ਟੱਬਰ—ਪਿਉ, ਮਾਂ ਤੇ ਭੈਣ—ਭੋਖੜੇ ਦਾ ਸ਼ਿਕਾਰ ਹੋ ਕੇ ਮਰ ਗਏ। ਸੋ ਮੈਂ ਕਲਾ ਕਾਰਾ ਰਹਿ ਗਿਆ। ਤੇ ਹੋਰ ਥਾਈਂ, ਰਿਸ਼ਤੇਦਾਰ ਮੇਰਾ ਤਾਂ ਕੋਈ ਨਹੀਂ ਸੀ, ਇਕ ਜੀਅ ਵੀ ਨਹੀਂ। ਸੋ, ਇਕ ਵਰ੍ਹੇ ਪਿਛੋਂ ਮੈਂ ਕੂਬਾਨ ਤੋਂ ਮੁੜਿਆ, ਆਪਣਾ ਘਰ ਵੇਚ ਦਿਤਾ ਅਤੇ ਵੋਰੋਨੇਜ਼ ਚਲਾ ਗਿਆ। ਪਹਿਲਾਂ ਮੈਂ ਤਰਖਾਣ ਦਾ ਕੰਮ ਕਰਦਾ ਰਿਹਾ, ਫਿਰ ਮੈਂ ਇਕ ਕਾਰਖ਼ਾਨੇ ਵਿਚ ਗਿਆ ਅਤੇ ਫ਼ਿਟਰ ਦਾ ਕੰਮ ਸਿੱਖ ਲਿਆ। ਮੈਂ ਛੇਤੀ ਹੀ ਵਿਆਹ ਕਰ ਲਿਆ। ਮੇਰੀ ਘਰਵਾਲੀ ਇਕ ਯਤੀਮਖ਼ਾਨੇ ਵਿਚ ਪਲੀ ਸੀ। ਉਹ ਯਤੀਮ ਸੀ। ਹਾਂ, ਮੈਨੂੰ ਇਕ ਚੰਗੀ ਤੀਵੀਂ ਮਿਲ ਗਈ! ਚੰਗੇ ਸੁਭਾ ਵਾਲੀ, ਖ਼ੁਸ਼-ਰਹਿਣੀ, ਹਰ ਸਮੇਂ ਖ਼ੁਸ਼ ਕਰਨ ਲਈ ਫ਼ਿਕਰਮੰਦ। ਅਤੇ ਚੁਸਤ ਵੀ ਸੀ ਉਹ-ਮੇਰਾ ਤਾਂ ਉਹਦੇ ਨਾਲ ਕੋਈ ਮੁਕਾਬਲਾ ਨਹੀਂ। ਉਹਨੇ ਬਚਪਨ ਤੋਂ ਅਸਲੀ ਮੁਸੀਬਤ ਸਹਾਰੀ ਸੀ। ਪੱਕੀ ਗੱਲ ਏ ਇਹਦਾ ਉਹਦੇ ਸੁਭਾ ਉਤੇ ਅਸਰ ਹੋਇਆ। ਤੁਸੀਂ ਕਹਿ ਸਕਦੇ ਹੋ ਕਿ ਉਹਦੇ ਵਲ ਇਕ ਪਾਸਿਉਂ ਤੱਕੀਏ ਤਾਂ ਉਹ ਕੋਈ ਬਹੁਤ ਸੁਹਣੀ ਨਹੀਂ ਸੀ, ਪਰ, ਵੇਖੋ ਨਾ, ਮੈਂ ਉਹਦੇ ਵਲ ਇਕ ਪਾਸਿਉਂ ਤਾਂ ਵੇਖ ਨਹੀਂ ਸਾਂ ਰਿਹਾ, ਮੈਂ ਤਾਂ ਉਹਦੇ ਵਲ ਸਿੱਧਾ ਵੇਖ ਰਿਹਾ ਸੈਂ। ਤੇ ਮੇਰੇ ਲਈ ਸਾਰੀ

---

* ਧਨੀ ਕਿਸਾਨ।—**ਅਨੁ:**

ਦੁਨੀਆ ਵਿਚ ਉਸ ਤੋਂ ਸੁਹਣੀ ਤੀਵੀਂ ਕੋਈ ਨਹੀਂ ਸੀ ਤੇ ਕਦੀ ਹੋਵੇਗੀ ਵੀ ਨਹੀਂ।

''ਮੈਂ ਕੰਮ ਤੋਂ ਥਕਿਆ ਹੋਇਆ ਤੇ ਅਕਸਰ ਬਹੁਤ ਹੀ ਭੈੜੇ ਰੌ ਵਿਚ ਮੁੜਦਾ। ਪਰ ਨਹੀਂ, ਉਹ ਕਿਸੇ ਦੇ ਭੈੜੇ ਰੌ ਦਾ ਜਵਾਬ ਭੈੜੇ ਰੌ ਨਾਲ ਨਾ ਦੇਂਦੀ। ਉਹ ਬਹੁਤ ਹੀ ਨਰਮ ਅਤੇ ਚੁੱਪ ਸੀ, ਕਿਸੇ ਲਈ ਕੁਝ ਕਰਦਿਆਂ ਰਜਦੀ ਹੀ ਨਾ, ਹਮੇਸ਼ਾ ਕੁਝ ਚੰਗਾ ਖਾਣ ਨੂੰ ਬਣਾਉਣ ਦਾ ਜਤਨ ਕਰਦੀ ਰਹਿੰਦੀ, ਉਦੋਂ ਵੀ ਜਦੋਂ ਖਾਣ ਲਈ ਚੋਖਾ ਨਾ ਹੁੰਦਾ। ਮੇਰਾ ਤਾਂ ਬਸ ਉਹਨੂੰ ਵੇਖ ਕੇ ਹੀ ਦਿਲ ਹੌਲਾ ਹੋ ਜਾਂਦਾ। ਕੁਝ ਚਿਰ ਪਿਛੋਂ ਮੈਂ ਉਹਨੂੰ ਜਫੀ ਪਾ ਲੈਂਦਾ ਅਤੇ ਕਹਿੰਦਾ: 'ਮੇਰੀ ਜਾਨ ਇਰੀਨਾ, ਮਾਫ਼ ਕਰੀਂ, ਮੈਂ ਤੇਰੇ ਨਾਲ ਬੜੀ ਰੁਖੀ ਤਰ੍ਹਾਂ ਪੇਸ਼ ਆਇਆ। ਅਜ ਕੰਮ ਤੇ ਮੇਰਾ ਦਿਨ ਬੜਾ ਭੈੜਾ ਲੰਘਿਆ।' ਤੇ ਸਾਡੇ ਵਿਚਕਾਰ ਫਿਰ ਅਮਨ ਹੋ ਜਾਂਦਾ ਅਤੇ ਮੇਰੇ ਦਿਲ ਵਿਚ ਚੈਨ ਆ ਜਾਂਦਾ। ਤੇ ਪਤਾ ਈ, ਮਿਤਰਾ, ਬੰਦੇ ਦੇ ਕੰਮ ਲਈ ਇਹਦੀ ਕਿੰਨੀ ਮਹੱਤਤਾ ਏ। ਸਵੇਰੇ ਮੈਂ ਬਿਸਤਰੇ ਵਿਚੋਂ ਛਾਲ ਮਾਰ ਕੇ ਉਠਦਾ ਅਤੇ ਕਾਰਖ਼ਾਨੇ ਚਲਾ ਜਾਂਦਾ ਤੇ ਜਿਹੜਾ ਕੰਮ ਮੈਂ ਹੱਥ ਵਿਚ ਲੈਂਦਾ ਉਹ ਦੁੜਕੀ ਚਾਲ ਚਲੀ ਜਾਂਦਾ। ਜੇ ਸਚਮੁਚ ਚੁਸਤ ਕੁੜੀ ਤੁਹਾਡੀ ਘਰਵਾਲੀ ਹੋਵੇ ਤਾਂ ਅਜਿਹਾ ਹੁੰਦੈ।

''ਕਦੀ ਕਦੀ ਤਨਖ਼ਾਹ ਦੇ ਦਿਨ ਮੈਂ ਮੁੰਡਿਆਂ ਨਾਲ ਦੋ ਘੁਟ ਪੀ ਲੈਂਦਾ। ਤੇ ਕਦੀ ਕਦੀ, ਜਦੋਂ ਮੈਂ ਉਖੜੇ ਕਦਮਾਂ ਨਾਲ ਲੜਖੜਾਉਂਦਾ ਘਰ ਆਉਂਦਾ ਤਾਂ ਮੈਨੂੰ ਵੇਖ ਕੇ ਜ਼ਰੂਰ ਹੀ ਡਰ ਲਗਦਾ ਹੋਣੈ। ਬਸਤੀ ਦੀ ਵਡੀ ਸੜਕ ਮੇਰੇ ਲਈ ਕਾਫ਼ੀ ਚੌੜੀ ਨਾ ਹੁੰਦੀ, ਛੋਟੀਆਂ ਗਲੀਆਂ ਦੀ ਤਾਂ ਗੱਲ ਹੀ ਛਡੋ। ਉਹਨੀਂ ਦਿਨੀਂ ਮੈਂ ਸਖ਼ਤ ਅਤੇ ਤਕੜਾ ਹੁੰਦਾ ਸਾਂ ਤੇ ਹਮੇਸ਼ਾ ਆਪਣੇ ਪੈਰੀਂ ਘਰ ਅਪੜਦਾ। ਪਰ, ਤੂੰ ਜਾਣ, ਕਈ ਵਾਰ ਸੜਕ ਦਾ ਅਖ਼ੀਰੀ ਹਿਸਾ, ਹੇਠਲੇ ਗੀਅਰ ਵਿਚ ਹੀ ਹੁੰਦਾ। ਮੈਂ ਹੱਥਾਂ ਗੋਡਿਆਂ ਭਾਰ ਹੀ ਇਹ ਖ਼ਤਮ ਕਰਦਾ। ਪਰ ਮੈਂ ਕਦੀ ਸ਼ਕੈਤ ਦੀ ਗੱਲ ਨਾ ਸੁਣਦਾ, ਕੋਈ ਮਿਹਣੇ ਨਹੀਂ, ਕੋਈ ਖਪ ਨਹੀਂ। ਮੇਰੀ ਇਰੀਨਾ, ਉਹ ਤਾਂ ਮੈਨੂੰ ਵੇਖ ਕੇ ਹੱਸ ਹੀ ਛੱਡਦੀ, ਤੇ ਉਹ ਵੀ ਇੰਨੇ ਧਿਆਨ ਨਾਲ ਕਿ ਸ਼ਰਾਬੀ ਹੋਇਆ ਵੀ ਮੈਂ ਇਹਦਾ ਬੁਰਾ ਨਾ ਮਨਾਉਂਦਾ। ਉਹ ਮੇਰੇ ਬੂਟ ਲਾਹ ਦੇਂਦੀ ਅਤੇ ਮੇਰੇ ਕੰਨ ਵਿਚ ਕਹਿੰਦੀ: 'ਆਂਦਰੇਈ, ਅਜ ਤੂੰ ਕੰਧ ਵਲ ਸੌਂ, ਨਹੀਂ ਤਾਂ ਸ਼ੈਦ ਤੂੰ ਸੁਤਾ ਸੁਤਾ ਬਿਸਤਰੇ ਤੋਂ ਹੇਠਾਂ ਡਿਗ ਪਵੇਂ।' ਤੇ ਮੈਂ ਬਸ ਜਵਾਂ ਦੀ ਬੋਰੀ ਵਾਂਗ ਧੜਮ ਕਰਕੇ ਡਿਗ ਪੈਂਦਾ ਤੇ ਮੇਰੀਆਂ ਅਖਾਂ ਸਾਮ੍ਹਣੇ ਸਭ ਕੁਝ ਘੁੰਮਣ ਲਗ ਪੈਂਦਾ। ਤੇ ਸੌਂਦੇ ਸੌਂਦੇ ਮੈਂ ਉਹਨੂੰ ਆਪਣਾ ਸਿਰ ਪਲੋਸਦੇ ਤੇ ਹੌਲੀ ਹੌਲੀ ਮਿਹਰਬਾਨ ਗੱਲਾਂ ਕਹਿੰਦੇ ਮਹਿਸੂਸ ਕਰਦਾ ਅਤੇ ਮੈਨੂੰ ਜਾਪਦਾ ਕਿ ਉਹਨੂੰ ਮੇਰੇ ਉਤੇ ਤਰਸ ਆ ਰਿਹੈ।

''ਸਵੇਰੇ ਉਹ ਮੈਨੂੰ ਕੰਮ ਤੇ ਜਾਣ ਦੇ ਵਕਤ ਤੋਂ ਦੋ ਕੁ ਘੰਟੇ ਪਹਿਲਾਂ ਜਗਾ ਦੇਂਦੀ ਤਾਂ ਜੁ ਮੈਨੂੰ ਪੂਰੀ ਤਰ੍ਹਾਂ ਹੋਸ਼ ਵਿਚ ਆਉਣ ਲਈ ਸਮਾਂ ਮਿਲ ਜਾਵੇ। ਉਹ ਜਾਣਦੀ ਸੀ ਕਿ ਸ਼ਰਾਬੀ ਹੋਣ ਪਿਛੋਂ ਮੈਂ ਕੁਝ ਖਾ ਨਹੀਂ ਸਕਦਾ, ਸੋ ਉਹ ਮੈਨੂੰ ਇਕ

ਲੂਣਾ ਖੀਰਾ ਦੇਂਦੀ ਜਾਂ ਅਜਿਹੀ ਹੀ ਕੋਈ ਹੋਰ ਸ਼ੈ ਅਤੇ ਮੈਨੂੰ ਵੋਦਕਾ ਦੀ ਗਲਾਸੀ ਭਰ ਕੇ ਦੇਂਦੀ—ਵਿਸ ਦਾ ਇਲਾਜ ਵਿਸ, ਤੂੰ ਜਾਣਦੈਂ। 'ਔਹ ਲੈ ਆਂਦਰੇਈ, ਪਰ ਮੁੜਕੇ ਅਜਿਹਾ ਨਾ ਕਰੀਂ, ਮੇਰਿਆ ਚੰਨਾ।' ਬੰਦਾ ਆਪਣੇ ਵਿਚ ਅਜਿਹਾ ਭਰੋਸਾ ਰਖਣ ਵਾਲੇ ਨੂੰ ਭਲਾ ਕਿਵੇਂ ਧੋਖਾ ਦੇ ਸਕਦੈ? ਮੈਂ ਉਹ ਪੀ ਲੈਂਦਾ, ਕੁਝ ਕਹੇ ਬਿਨਾਂ ਉਹਦਾ ਧੰਨਵਾਦ ਕਰਦਾ, ਬਸ ਇਕ ਨਿਗਾਹ ਤੇ ਚੁੰਮੀ ਨਾਲ ਤੇ ਕਿਸੇ ਲੇਲੇ ਵਾਂਗ ਕੰਮ ਤੇ ਚਲਾ ਜਾਂਦਾ। ਪਰ ਜਦੋਂ ਮੈਂ ਸ਼ਰਾਬੀ ਹੋਇਆ ਘਰ ਮੁੜਦਾ ਤਾਂ ਜੇ ਉਹ ਮੇਰੇ ਨਾਲ ਗੁਸੇ ਹੁੰਦੀ, ਜੇ ਉਹ ਮੈਨੂੰ ਵਢੂੰ ਖਾਊਂ ਕਰਦੀ ਤਾਂ, ਯਕੀਨ ਰਖ, ਮੈਂ ਮੁੜ ਸ਼ਰਾਬੀ ਹੋਇਆ ਵਾਪਸ ਆਉਂਦਾ। ਕੁਝ ਟੱਬਰਾਂ ਵਿਚ ਇਸ ਤਰ੍ਹਾਂ ਹੁੰਦੈ, ਜਿਥੇ ਘਰਵਾਲੀ ਮੂਰਖ ਹੁੰਦੀ ਏ। ਮੈਂ ਅਜਿਹਾ ਬਹੁਤ ਵਾਰ ਹੁੰਦਾ ਵੇਖਿਐ ਤੇ ਮੈਂ ਜਾਣਦਾਂ।

"ਸੋ, ਛੇਤੀ ਹੀ ਬੱਚੇ ਆਉਣੇ ਸ਼ੁਰੂ ਹੋ ਗਏ। ਪਹਿਲਾਂ ਇਕ ਨਿੱਕਾ ਜਿਹਾ ਮੁੰਡਾ ਹੋਇਆ ਤੇ ਫਿਰ ਦੋ ਕੁੜੀਆਂ। ਤੇ ਉਸ ਪਿਛੋਂ ਮੈਂ ਆਪਣੇ ਬੇਲੀਆਂ ਦਾ ਸਾਥ ਛੱਡ ਦਿੱਤਾ। ਮੈਂ ਆਪਣੀ ਸਾਰੀ ਤਨਖ਼ਾਹ ਆਪਣੀ ਘਰਵਾਲੀ ਕੋਲ ਲਿਜਾਣ ਲਗ ਪਿਆ; ਉਦੋਂ ਤਕ ਸਾਡਾ ਚੋਖਾ ਵੱਡਾ ਟੱਬਰ ਹੋ ਗਿਆ ਸੀ ਤੇ ਮੈਂ ਪੀਣ ਦਾ ਖ਼ਰਚਾ ਨਹੀਂ ਸਾਂ ਕਰ ਸਕਦਾ। ਛੁਟੀ ਵਾਲੇ ਦਿਨ ਮੈਂ ਬਸ ਬੀਅਰ ਦਾ ਇਕ ਗਲਾਸ ਪੀਂਦਾ ਤੇ ਉਸ ਤੇ ਹੀ ਬਸ ਕਰ ਦੇਂਦਾ।

"ਉਨੱਤੀਵੇਂ ਵਰ੍ਹੇ ਮੇਰਾ ਮਨ ਮੋਟਰਾਂ ਵਲ ਲਗ ਗਿਆ। ਮੈਂ ਇਹ ਕੰਮ ਸਿੱਖ ਲਿਆ ਤੇ ਇਕ ਲਾਰੀ ਚਲਾਉਣ ਲਗ ਪਿਆ। ਤੇ ਜਦੋਂ ਮੈਂ ਇਸ ਕੰਮ ਦਾ ਆਦੀ ਹੋ ਗਿਆ ਤਾਂ ਮੇਰਾ ਕਾਰਖ਼ਾਨੇ ਨੂੰ ਮੁੜਨ ਨੂੰ ਜੀਅ ਹੀ ਨਾ ਕੀਤਾ। ਡਰਾਇਵਰੀ ਵਿਚ ਵਧੇਰੇ ਮਜ਼ਾ ਆਉਂਦਾ ਸੀ। ਸੋ ਮੈਂ ਜਿਊਂਦਾ ਰਿਹਾ ਤੇ ਪਤਾ ਹੀ ਨਾ ਲਗਾ ਦਸ ਵਰ੍ਹੇ ਕਦੋਂ ਲੰਘ ਗਏ। ਉਹ ਤਾਂ ਸੁਪਨੇ ਵਾਂਗ ਸਨ। ਪਰ ਦਸ ਵਰ੍ਹੇ ਕੀ ਹੁੰਦੇ ਨੇ? ਚਾਲ੍ਹੀਆਂ ਤੋਂ ਵਧ ਦੇ ਕਿਸੇ ਬੰਦੇ ਕੋਲੋਂ ਪੁਛ ਕੇ ਵੇਖ, ਕੀ ਉਹਨੇ ਕਦੀ ਇਸ ਗੱਲ ਵਲ ਧਿਆਨ ਦਿਤੈ ਕਿ ਵਰ੍ਹੇ ਕਿਵੇਂ ਖਿਸਕਦੇ ਜਾਂਦੇ 'ਨੇ। ਤੈਨੂੰ ਪਤਾ ਲਗੇਗਾ ਕਿ ਉਹਨੇ ਕਿਸੇ ਸਹੁਰੀ ਗੱਲ ਵੱਲ ਧਿਆਨ ਤਕ ਨਹੀਂ ਦਿੱਤਾ! ਬੀਤਿਆ ਦੁਰਾਡੇ ਧੁੰਦ ਵਿਚ ਗੁਆਚੇ ਸਤੈਪੀ ਵਾਂਗ ਏ। ਅਜ ਸਵੇਰੇ ਮੈਂ ਇਹ ਪਾਰ ਕਰ ਰਿਹਾ ਸਾਂ ਤੇ ਇਹ ਚਾਰੇ ਪਾਸੇ ਬਿਲਕੁਲ ਸਾਫ਼ ਸੀ, ਪਰ ਹੁਣ ਮੈਂ ਵੀਹ ਕਿਲੋਮੀਟਰ ਮਾਰ ਲਏ ਨੇ ਤਾਂ ਇਹਦੇ ਉਤੇ ਧੁੰਦ ਏ, ਤੇ ਤੁਸੀਂ ਰੁਖਾਂ ਤੇ ਘਾਹ, ਵਾਹੀ ਭੋਂ ਤੇ ਜੂਹ ਨੂੰ ਨਿਖੇੜ ਨਹੀਂ ਸਕਦੇ।

"ਉਹ ਦਸ ਵਰ੍ਹੇ ਮੈਂ ਦਿਨ ਰਾਤ ਕੰਮ ਕੀਤਾ। ਮੈਂ ਚੰਗੇ ਪੈਸੇ ਕਮਾ ਲੈਂਦਾ ਤੇ ਸਾਡਾ ਗੁਜ਼ਾਰਾ ਹੋਰਨਾਂ ਨਾਲੋਂ ਮਾੜਾ ਨਹੀਂ ਸੀ ਹੋ ਰਿਹਾ। ਅਤੇ ਬੱਚੇ ਸਾਡੇ ਲਈ ਖ਼ੁਸ਼ੀ ਦਾ ਭੰਡਾਰ ਸਨ। ਤਿੰਨੇ ਸਕੂਲ ਵਿਚ ਸੁਹਣੀ ਤਰ੍ਹਾਂ ਪੜ੍ਹ ਰਹੇ ਸਨ, ਤੇ ਸਾਰਿਆਂ ਤੋਂ ਵਡਾ, ਅਨਾਤੋਲੀ, ਹਿਸਾਬ ਵਿਚ ਇੰਨਾ ਲਾਇਕ ਨਿਕਲਿਆ ਕਿ

ਉਹਦਾ ਨਾਂ ਇਕ ਕੇਂਦਰੀ ਅਖ਼ਬਾਰ ਵਿਚ ਛਪ ਗਿਆ। ਉਹਨੂੰ ਇਹ ਗੁਣ ਵਿਰਸੇ ਵਿਚ ਕਿਸ ਤੋਂ ਮਿਲਿਆ, ਇਹ ਮੈਂ ਤੈਨੂੰ ਨਹੀਂ ਦੱਸ ਸਕਦਾ, ਮਿਤਰਾ। ਪਰ ਇਹਦੇ ਤੇ ਖ਼ੁਸ਼ੀ ਹੁੰਦੀ ਸੀ, ਤੇ ਮੈਂ ਉਹਦੇ ਤੇ ਮਾਣ ਕਰਦਾ; ਬਹੁਤ ਹੀ ਮਾਣ ਕਰਦਾ ਸਾਂ ਮੈਂ!

''ਦਸਾਂ ਵਰ੍ਹਿਆਂ ਵਿਚ ਅਸਾਂ ਕੁਝ ਪੈਸੇ ਬਚਾ ਲਏ ਸਨ ਤੇ ਜੰਗ ਤੋਂ ਪਹਿਲਾਂ ਅਸਾਂ ਆਪਣੇ ਲਈ ਇਕ ਮਕਾਨ ਬਣਾ ਲਿਆ, ਜਿਸ ਵਿਚ ਦੋ ਕਮਰੇ, ਇਕ ਸਟੋਰ ਤੇ ਇਕ ਛਤੀ ਹੋਈ ਡਿਉਢੀ ਸੀ। ਇਰੀਨਾ ਨੇ ਦੋ ਬਕਰੀਆਂ ਖਰੀਦ ਲਈਆਂ। ਸਾਨੂੰ ਹੋਰ ਕੀ ਚਾਹੀਦਾ ਸੀ? ਬਚਿਆਂ ਦੇ ਦਲੀਏ ਲਈ ਦੁੱਧ ਸੀ, ਸਾਡੇ ਸਿਰ ਉਤੇ ਛਤ ਸੀ, ਸਰੀਰ 'ਤੇ ਕਪੜੇ ਸਨ ਤੇ ਪੈਰੀਂ ਬੂਟ, ਸੋ ਸਭ ਕੁਝ ਠੀਕ ਠਾਕ ਸੀ। ਬਸ ਇਕੋ ਮਾੜੀ ਗੱਲ ਸਾਡੇ ਮਕਾਨ ਦੀ ਥਾਂ ਸੀ, ਇਹ ਮਕਾਨ ਬਣਾਉਣ ਲਈ ਚੰਗੀ ਥਾਂ ਨਹੀਂ ਸੀ। ਮੈਨੂੰ ਜਿਹੜਾ ਖਾਤਾ ਮਿਲਿਆ ਉਹ ਹਵਾਈਜਹਾਜ਼ਾਂ ਦੇ ਕਰਖ਼ਾਨੇ ਤੋਂ ਬਹੁਤਾ ਦੂਰ ਨਹੀਂ ਸੀ। ਜੇ ਮੇਰਾ ਘਰ ਕਿਸੇ ਹੋਰ ਥਾਂ ਹੁੰਦਾ ਤਾਂ ਹੋ ਸਕਦਾ ਸੀ ਕਿ ਮੇਰੀ ਜ਼ਿੰਦਗੀ ਹੋਰ ਤਰ੍ਹਾਂ ਚਲਦੀ।

''ਤੇ ਫਿਰ ਇਹ ਆ ਗਈ—ਜੰਗ। ਅਗਲੇ ਦਿਨ ਮੈਨੂੰ ਬੁਲਾਵਾ ਆ ਗਿਆ ਤੇ ਉਸ ਤੋਂ ਅਗਲੇ ਦਿਨ ਹੁਕਮ ਸੀ: 'ਸਟੇਸ਼ਨ ਤੇ ਹਾਜ਼ਰ ਹੋ ਜਾਓ'। ਮੇਰੇ ਚਾਰੇ ਜੀਅ ਇਕੱਠੇ ਮੈਨੂੰ ਵਿਦਿਆ ਕਰਨ ਆਏ: ਇਰੀਨਾ, ਅਨਾਤੋਲੀ ਤੇ ਮੇਰੀਆਂ ਧੀਆਂ ਨਾਸਤੇਨਕਾ ਅਤੇ ਓਲਿਊਸ਼ਕਾ। ਬੱਚਿਆਂ ਹਿੰਮਤ ਨਾ ਹਾਰੀ, ਭਾਵੇਂ ਕੁੜੀਆਂ ਇਕ ਅਧ ਹੰਝੂ ਕੇਰੇ ਬਿਨਾਂ ਨਾ ਰਹਿ ਸਕੀਆਂ । ਅਨਾਤੋਲੀ ਬਸ ਥੋੜ੍ਹਾ ਜਿਹਾ ਕੰਬਿਆ, ਜਿਵੇਂ ਠੰਢ ਹੋਵੇ; ਉਹ ਉਦੋਂ ਸਤਾਰਾਂ ਦਾ ਹੋ ਚਲਿਆ ਸੀ। ਪਰ ਮੇਰੀ ਇਰੀਨਾ।... ਸਤਾਰਾਂ ਵਰ੍ਹੇ ਇਕੱਠੇ ਰਹਿੰਦੇ ਹੋਏ ਮੈਂ ਅਜਿਹੀ ਕੋਈ ਗੱਲ ਨਹੀਂ ਸੀ ਵੇਖੀ। ਮੇਰੀ ਕਮੀਜ਼ ਤੇ ਛਾਤੀ ਸਾਰੀ ਰਾਤ ਉਹਦੇ ਹੰਝੂਆਂ ਨਾਲ ਗਿਲੇ ਰਹੇ ਸਨ ਤੇ ਸਵੇਰੇ ਉਹ ਫਿਰ ਸ਼ੁਰੂ ਹੋ ਗਈ। ਅਸੀਂ ਸਟੇਸ਼ਨ ਤੇ ਗਏ ਤੇ ਮੈਨੂੰ ਉਹਦੇ ਤੇ ਇੰਨਾ ਤਰਸ ਆਇਆ ਕਿ ਮੈਂ ਉਹਦੇ ਮੂੰਹ ਵਲ ਨਾ ਵੇਖ ਸਕਿਆ। ਉਹਦੇ ਬੁਲ੍ਹ ਸੁਜੇ ਹੋਏ ਸਨ, ਉਹਦੇ ਵਾਲ ਉਹਦੀ ਸ਼ਾਲ ਹੇਠੋਂ ਨਿਕਲੇ ਹੋਏ ਸਨ ਤੇ ਉਹਦੀਆਂ ਅਖਾਂ ਕਿਸੇ ਪਾਗਲ ਵਾਂਗ ਪਥਰਾਈਆਂ ਅਤੇ ਪਾਟੀਆਂ ਸਨ। ਅਫ਼ਸਰਾਂ ਨੇ ਗਡੀ 'ਤੇ ਚੜ੍ਹਨ ਦਾ ਹੁਕਮ ਦਿਤਾ ਤੇ ਉਹ ਧਾ ਕੇ ਮੇਰੀ ਛਾਤੀ ਨਾਲ ਲਗ ਗਈ ਤੇ ਆਪਣੀਆਂ ਬਾਹਾਂ ਮੇਰੀ ਗਰਦਨ ਦੁਆਲੇ ਵਲ ਲਈਆਂ। ਉਹ ਕਿਸੇ ਵਢੇ ਜਾ ਰਹੇ ਰੁਖ ਵਾਂਗ ਕੰਬ ਰਹੀ ਸੀ। ਬੱਚਿਆਂ ਨੇ ਗੱਲਾਂ ਕਰਕੇ ਉਹਨੂੰ ਢਾਰਸ ਦੇਣ ਦਾ ਜਤਨ ਕੀਤਾ ਤੇ ਮੈਂ ਵੀ, ਪਰ ਕੋਈ ਅਸਰ ਨਾ ਹੋਇਆ। ਹੋਰ ਤੀਵੀਆਂ ਆਪਣੇ ਘਰਵਾਲਿਆਂ ਤੇ ਪੁਤਰਾਂ ਨਾਲ ਗੱਲਾਂ ਕਰ ਰਹੀਆਂ ਸਨ ਪਰ ਮੇਰੀ ਕਿਸੇ ਟਹਿਣੀ ਨਾਲ ਲਗੇ ਪਤੇ ਵਾਂਗ ਮੈਨੂੰ ਚੰਬੜੀ ਹੋਈ ਸੀ ਤੇ ਸਾਰਾ ਸਮਾਂ ਕੰਬੀ ਜਾਂਦੀ ਤੇ ਉਹਦੇ ਮੂੰਹੋਂ ਗੱਲ ਤਕ ਨਾ ਨਿਕਲਦੀ। 'ਆਪਣੇ ਆਪ ਉਤੇ ਕਾਬੂ ਕਰ, ਇਰੀਨਾ, ਮੇਰੀ ਜਾਨ,'

ਮੈਂ ਕਿਹਾ। 'ਮੇਰੇ ਜਾਣ ਤੋਂ ਪਹਿਲਾਂ ਘਟੋ ਘਟ ਮੈਨੂੰ ਕੁਝ ਤਾਂ ਕਹਿ।' ਤੇ ਉਹਨੇ ਇਹ ਕਿਹਾ, ਹਰ ਬੋਲ ਵਿਚਕਾਰ ਹਟਕੋਰਾ ਲੈਂਦੇ ਹੋਏ, 'ਆਂਦਰੇਈ... ਮੇਰੇ ਪਿਆਰੇ... ਅਸੀਂ ਇਕ ਦੂਜੇ ਨੂੰ ਮੁੜ ਕਦੀ ਨਹੀਂ ਮਿਲਾਂਗੇ... ਇਸ ਦੁਨੀਆਂ ਵਿਚ ਨਹੀਂ।...'

''ਮੇਰਾ ਦਿਲ ਉਹਦੇ ਲਈ ਤਰਸ ਨਾਲ ਪਾਟਦਾ ਜਾ ਰਿਹਾ ਸੀ ਤੇ ਉਹਨੇ ਮੈਨੂੰ ਅਜਿਹੀ ਗੱਲ ਕਹੀ। ਉਹਨੂੰ ਸਮਝਣਾ ਚਾਹੀਦਾ ਸੀ ਕਿ ਉਸ ਤੋਂ ਵਿਛੜਣਾ ਮੇਰੇ ਲਈ ਸੌਖਾ ਨਹੀਂ ਸੀ। ਮੈਂ ਕਿਧਰੇ ਜੰਞੇ ਤਾਂ ਨਹੀਂ ਸਾਂ ਜਾ ਰਿਹਾ। ਮੈਨੂੰ ਗ਼ੁਸਾ ਆ ਗਿਆ। ਮੈਂ ਉਹਦੀਆਂ ਬਾਹਾਂ ਧੂਹ ਸੁਟੀਆਂ ਅਤੇ ਉਹਨੂੰ ਧਕਾ ਦਿਤਾ। ਮੈਨੂੰ ਤਾਂ ਇਹ ਮਾਮੂਲੀ ਜਿਹਾ ਧਕਾ ਜਾਪਿਆ, ਪਰ ਉਦੋਂ ਮੈਂ ਸਾਨ੍ਹ ਵਾਂਗ ਤਕੜਾ ਸਾਂ ਅਤੇ ਉਹ ਤਿੰਨ ਕਦਮ ਪਿਛੇ ਲੜਖੜਾਈ ਤੇ ਨਿੱਕੇ ਨਿੱਕੇ ਕਦਮ ਪੁਟਦੀ ਫਿਰ ਮੇਰੇ ਵਲ ਆਈ, ਉਹਨੇ ਬਾਹਾਂ ਪਸਾਰੀਆਂ ਹੋਈਆਂ ਸਨ ਤੇ ਮੈਂ ਕੜਕ ਕੇ ਉਹਨੂੰ ਕਿਹਾ: 'ਵਿਦਿਆ ਹੋਣ ਦਾ ਇਹ ਕਿਹੜਾ ਢੰਗ ਏ? ਮਰਨ ਤੋਂ ਪਹਿਲਾਂ ਹੀ ਮੈਨੂੰ ਕਿਉਂ ਦਫ਼ਨ ਕਰਨਾ ਚਾਹੁੰਦੀ ਏਂ?!' ਪਰ ਫਿਰ ਮੈਂ ਉਹਨੂੰ ਮੁੜ ਕੇ ਆਪਣੀਆਂ ਬਾਹਾਂ ਵਿਚ ਲੈ ਲਿਆ ਕਿਉਂਕਿ ਮੈਂ ਵੇਖ ਰਿਹਾ ਸਾਂ ਕਿ ਉਹਦੀ ਹਾਲਤ ਮਾੜੀ ਸੀ।''

ਉਹ ਇਕ ਦਮ ਚੁੱਪ ਕਰ ਗਿਆ ਅਤੇ ਉਸ ਤੋਂ ਪਿਛੋਂ ਛਾਈ ਚੁਪ ਵਿਚ ਮੈਂ ਹਟਕੋਰੇ ਦੀ ਨਿੰਮ੍ਹੀ ਜਿਹੀ ਆਵਾਜ਼ ਸੁਣੀ। ਉਹਦੀ ਇਹ ਭਾਵਨਾ ਮੇਰੇ ਉਤੇ ਵੀ ਛਾ ਗਈ। ਮੈਂ ਕਾਣੀ ਅਖ ਨਾਲ ਉਹਦੇ ਵਲ ਤਕਿਆ, ਪਰ ਉਹਨਾਂ ਬੇਜਾਨ, ਸੁਆਹ ਰੰਗੀਆਂ ਅਖਾਂ ਵਿਚ ਮੈਨੂੰ ਇਕ ਵੀ ਹੰਝੂ ਨਾ ਦਿਸਿਆ। ਉਹ ਨਿਮੋਝੂਣਾ ਹੋਇਆ, ਨੀਵੀਂ ਪਾਈ ਬੈਠਾ ਸੀ। ਉਹਦੇ ਪਾਸਿਆਂ ਵਲ ਲਟਕੇ ਹੋਏ ਵੱਡੇ ਹੱਥ ਥੋੜ੍ਹੇ ਥੋੜ੍ਹੇ ਹਿਲ ਰਹੇ ਸਨ; ਉਹਦੀ ਠੋਡੀ ਕੰਬ ਰਹੀ ਸੀ ਅਤੇ ਉਹਦੇ ਦ੍ਰਿੜ੍ਹ ਬੁਲ੍ਹ ਵੀ।

''ਇਸ ਗੱਲ ਨੂੰ ਬਹੁਤਾ ਪ੍ਰੇਸ਼ਾਨ ਨਾ ਕਰਨ ਦੇ, ਮਿਤਰਾ ਇਹਦੇ ਬਾਰੇ ਨਾ ਸੋਚ,'' ਮੈਂ ਠਰ੍ਹੰਮੇ ਨਾਲ ਕਿਹਾ, ਪਰ ਜਾਪਦਾ ਸੀ ਉਹਨੇ ਮੇਰੀ ਗੱਲ ਸੁਣੀ ਹੀ ਨਹੀਂ। ਬੜਾ ਜਤਨ ਕਰ ਕੇ ਆਪਣੇ ਜਜ਼ਬੇ ਉਤੇ ਕਾਬੂ ਪਾ ਕੇ, ਉਹਨੇ ਅਚਾਨਕ ਘੱਗੀ, ਅਜੀਬ ਤਰ੍ਹਾਂ ਤਬਦੀਲ ਹੋਈ ਆਵਾਜ਼ ਵਿਚ ਕਿਹਾ:

''ਮਰਦੇ ਦਮ ਤਕ, ਆਪਣੀ ਜ਼ਿੰਦਗੀ ਦੀ ਅਖ਼ੀਰੀ ਘੜੀ ਤਕ ਮੈਂ ਉਹਨੂੰ ਇਉਂ ਧਕਾ ਦੇਣ ਲਈ ਆਪਣੇ ਆਪ ਨੂੰ ਮਾਫ਼ ਨਹੀਂ ਕਰਨ ਲਗਾ!''

ਉਹ ਫਿਰ ਚੁਪ ਕਰ ਗਿਆ ਤੇ ਬਹੁਤ ਦੇਰ ਚੁਪ ਰਿਹਾ। ਉਹਨੇ ਸਿਗਰਟ ਬਣਾਉਣ ਦਾ ਜਤਨ ਕੀਤਾ, ਪਰ ਅਖ਼ਬਾਰੀ ਕਾਗ਼ਜ਼ ਦਾ ਟੋਟਾ ਉਹਦੇ ਹੱਥਾਂ ਵਿਚ ਫਟ ਗਿਆ ਅਤੇ ਤੰਬਾਕੂ ਉਹਦੇ ਗੋਡਿਆਂ ਉਤੇ ਖਿੰਡ ਗਿਆ। ਅਖੀਰ ਉਹਨੇ ਕਾਗ਼ਜ਼ ਤੇ ਤੰਬਾਕੂ ਦੀ ਇਕ ਭਦੀ ਜਿਹੀ ਬਤੀ ਬਣਾ ਲਈ, ਹਾਬੜੇ ਹੋਏ ਨੇ ਕੁਝ ਸੂਟੇ ਲਾਏ, ਫਿਰ ਖੰਘੂਰਾ ਮਾਰ ਕੇ ਗੱਲ ਜਾਰੀ ਰਖੀ:

"ਮੈ ਆਪਣੇ ਆਪ ਨੂੰ ਇਰੀਨਾ ਤੋਂ ਧੂਹ ਲਿਆ, ਫਿਰ ਉਹਦਾ ਮੂੰਹ ਆਪਣੇ ਹੱਥਾਂ ਵਿਚ ਲਿਆ ਤੇ ਉਹਨੂੰ ਚੁੰਮਿਆ। ਉਹਦੇ ਬੁਲ੍ਹ ਬਰਫ਼ ਵਾਂਗ ਠੰਢੇ ਸਨ। ਮੈਂ ਬੱਚਿਆਂ ਤੋਂ ਵਿਦਿਆ ਹੋਇਆ ਅਤੇ ਡੱਬੇ ਵਲ ਨੱਠਿਆ, ਚਲਦੀ ਗਡੀ ਦੀਆਂ ਪੌੜੀਆਂ ਉਤੇ ਛਾਲ ਮਾਰ ਕੇ ਚੜ੍ਹਨ ਵਿਚ ਸਫ਼ਲ ਹੋ ਗਿਆ। ਗਡੀ ਬਹੁਤ ਹੌਲੀ ਚਲਣ ਲਗੀ ਤੇ ਇਹ ਇਕ ਵਾਰ ਫਿਰ ਮੈਨੂੰ ਮੇਰੇ ਟੱਬਰ ਸਾਹਮਣਿਉਂ ਲੈ ਕੇ ਲੰਘੀ। ਮੈਂ ਆਪਣੇ ਵਿਚਾਰੇ ਨਿੱਕੇ ਯਤੀਮ ਹੋਏ ਬੱਚਿਆਂ ਨੂੰ ਵੇਖ ਸਕਦਾ ਸਾਂ, ਜਿਹੜੇ ਹੱਥ ਹਿਲਾ ਰਹੇ ਤੇ ਮੁਸਕ੍ਰਾਉਣ ਦਾ ਜਤਨ ਕਰ ਰਹੇ ਸਨ, ਪਰ ਮੁਸਕ੍ਰਾ ਨਹੀਂ ਸਨ ਸਕਦੇ। ਤੇ ਇਰੀਨਾ ਨੇ ਆਪਣੇ ਹੱਥ ਆਪਣੀ ਛਾਤੀ ਉਤੇ ਜੋੜੇ ਹੋਏ ਸਨ; ਉਹਦੇ ਬੁਲ੍ਹ ਚਾਕ ਵਾਂਗ ਚਿਟੇ ਸਨ ਤੇ ਅਖਾਂ ਪਾੜ ਪਾੜ ਕੇ ਮੇਰੇ ਵਲ ਵੇਖਦੀ ਉਹ ਕੁਝ ਬੁੜਬੁੜਾ ਰਹੀ ਸੀ, ਉਹਦੀ ਸਾਰੀ ਦੇਹ ਅਗੇ ਵਲ ਝੁਕੀ ਹੋਈ ਸੀ, ਜਿਵੇਂ ਉਹ ਤੇਜ਼ ਹਵਾ ਵਿਚ ਚਲਣ ਦਾ ਜਤਨ ਕਰ ਰਹੀ ਹੋਵੇ।... ਤੇ ਆਪਣੀ ਬਾਕੀ ਦੀ ਸਾਰੀ ਉਮਰ ਮੈਂ ਆਪਣੀ ਯਾਦ ਵਿਚ ਉਹਨੂੰ ਇਸੇ ਤਰ੍ਹਾਂ ਵੇਖਾਂਗਾ—ਉਹਦੇ ਹੱਥ ਛਾਤੀ ਉਤੇ ਜੁੜੇ ਹੋਏ, ਉਹ ਚਿਟੇ ਬੁਲ੍ਹ ਤੇ ਉਹਦੀਆਂ ਅੱਖਾਂ ਚੌੜ ਚੁਪਟ ਖੁਲ੍ਹੀਆਂ ਤੇ ਹੰਝੂਆਂ ਭਰੀਆਂ।ਆਪਣੇ ਸੁਪਨਿਆਂ ਵਿਚ ਵਧੇਰੇ ਮੈਂ ਉਹਨੂੰ ਇਸੇ ਤਰ੍ਹਾਂ ਵੇਖਦਾਂ।... ਮੈਂ ਉਹਨੂੰ ਇਉ ਧੱਕਾ ਕਿਉਂ ਦਿੱਤਾ ? ਹੁਣ ਵੀ, ਜਦੋਂ ਮੈਂ ਇਹ ਗੱਲ ਯਾਦ ਕਰਦਾਂ, ਮੈਨੂੰ ਇਉਂ ਜਾਪਦੈ ਜਿਵੇਂ ਮੇਰੇ ਦਿਲ ਵਿਚ ਖੁੰਢਾ ਚਾਕੂ ਮੁੜ ਰਿਹੈ।

"ਸਾਨੂੰ ਯੂਕਰੇਨ ਵਿਚ ਬੇਲਾਯਾ ਤਸੇਰਕੋਵ ਵਿਖੇ ਸਾਡੇ ਦਸਤਿਆਂ ਵਿਚ ਭਰਤੀ ਕਰ ਲਿਆ ਗਿਆ। ਮੈਨੂੰ ਤਿੰਨ ਟਨ ਦਾ ਟਰੱਕ ਦਿਤਾ ਗਿਆ ਤੇ ਉਸ ਉਤੇ ਮੈਂ ਮੋਰਚੇ ਵਲ ਗਿਆ। ਭਲਾ ਤੈਨੂੰ ਜੰਗ ਬਾਰੇ ਦੱਸਣ ਦੀ ਕੀ ਲੋੜ ਏ, ਤੂੰ ਇਹ ਆਪ ਵੇਖੀ ਏ ਤੇ ਤੈਨੂੰ ਆਪ ਪਤੈ ਮੁਢ ਵਿਚ ਇਹ ਕਿਹੋ ਜਿਹੀ ਸੀ। ਮੈਨੂੰ ਘਰੋਂ ਬਹੁਤ ਖ਼ਤ ਆਏ ਪਰ ਮੈਂ ਬਹੁਤੇ ਨਾ ਲਿੱਖੇ। ਕਦੀ ਕਦਾਈਂ ਮੈਂ ਲਿੱਖ ਦੇਂਦਾ ਕਿ ਸਭ ਕੁਝ ਠੀਕ ਠਾਕ ਏ ਤੇ ਅਸੀਂ ਥੋੜ੍ਹਾ ਬਹੁਤ ਲੜ ਰਹੇ ਹਾਂ। ਭਾਵੇਂ ਹੁਣ ਅਸੀਂ ਪਿਛੇ ਹਟ ਰਹੇ ਹਾਂ ਪਰ ਬਹੁਤ ਦੇਰ ਨਹੀਂ ਲਗਣੀ ਅਸੀਂ ਆਪਣੀ ਤਾਕਤ ਇਕੱਠੀ ਕਰ ਲਵਾਂਗੇ ਅਤੇ ਫ਼ਰਿਟਜ਼ੀਆਂ* ਨੂੰ ਉਹ ਕੁਝ ਦਿਆਂਗੇ ਜਿਹੜਾ ਉਹ ਭੁਲ ਨਹੀਂ ਸਕਣ ਲਗੇ। ਤੇ ਬੰਦਾ ਹੋਰ ਲਿੱਖਦਾ ਵੀ ਕੀ? ਉਹ ਕਰੜੇ ਦਿਨ ਸਨ ਤੇ ਬੰਦੇ ਦਾ ਲਿੱਖਣ ਨੂੰ ਜੀਅ ਹੀ ਨਹੀਂ ਸੀ ਕਰਦਾ। ਤੇ ਇਕ ਗੱਲ ਮੈਂ ਕਹਿ ਦਿਆਂ ਮੈਨੂੰ ਤਰਸਯੋਗ ਸੁਰ ਬਹੁਤੀ ਵਜਾਉਣੀ ਕਦੀ ਆਈ ਹੀ ਨਹੀਂ। ਮੈਨੂੰ ਉਹ ਬੁਸ ਬੁਸ ਕਰਨ ਵਾਲੇ ਲੋਕ ਉਕਾ ਚੰਗੇ ਨਾ ਲਗਦੇ ਜਿਹੜੇ ਰੋਜ਼ ਆਪਣੀਆਂ ਘਰਵਾਲੀਆਂ ਜਾਂ ਸਹੇਲੀਆਂ ਨੂੰ ਖ਼ਤ ਲਿੱਖਦੇ, ਬਗ਼ੈਰ ਕਿਸੇ ਕਾਰਨ ਦੇ, ਬਸ ਕਾਗ਼ਜ਼ ਉਤੇ ਆਪਣਾ ਨਕ ਰਗੜਨ ਲਈ—ਉਹ ਜ਼ਿੰਦਗੀ ਬੜੀ ਕਰੜੀ ਏ, ਇਹ ਹੋ ਸਕਦੈ

---

*ਜਰਮਨਾਂ ਨੂੰ ਵਿਅੰਗ ਅਤੇ ਘਿਰਣਾ ਨਾਲ ਫਰਿਟਜ਼ੀ ਕਿਹਾ ਜਾਂਦਾ ਸੀ।—**ਅਨੁ:**

ਮੈਂ ਮਾਰਿਆ ਜਾਵਾਂ! ਤੇ ਇਉਂ ਉਹ ਲਿੱਖੀ ਜਾਂਦੇ, ਉਹ ਕੁਤੀ ਦੇ ਪੁਤਰ, ਰੋਣੇ ਰੋਂਦੇ ਤੇ ਹਮਦਰਦੀ ਭਾਲਦੇ, ਬਕ ਬਕ ਕਰਦੇ, ਤੇ ਇਹ ਨਾ ਸਮਝ ਸਕਦੇ ਕਿ ਘਰੇ ਉਹਨਾਂ ਵਿਚਾਰੀਆਂ ਤੀਵੀਆਂ ਤੇ ਬੱਚਿਆਂ ਦਾ ਹਾਲ ਉਸੇ ਤਰ੍ਹਾਂ ਮਾੜਾ ਸੀ ਜਿਵੇਂ ਸਾਡਾ। ਲੈ, ਉਹਨਾਂ ਤਾਂ ਸਾਰਾ ਦੇਸ ਆਪਣੇ ਮੋਢਿਆਂ ਉਤੇ ਚੁਕਿਆ ਹੋਇਆ ਸੀ। ਤੇ ਅਜਿਹੇ ਭਾਰ ਹੇਠਾਂ ਨਾ ਝੁਕਣ ਲਈ ਸਾਡੀਆਂ ਤੀਵੀਆਂ ਤੇ ਬੱਚਿਆਂ ਦੇ ਮੋਢੇ ਕਿਹੋ ਜਿਹੇ ਹੋਣੇ ਨੇ! ਪਰ ਉਹਨਾਂ ਗੋਡੇ ਨਾ ਟੇਕੇ, ਉਹ ਡਟੇ ਰਹੇ! ਤੇ ਫਿਰ ਉਹਨਾਂ ਰੂੰ ਰੂੰ ਕਰਦਿਆਂ ਵਿਚੋਂ ਕੋਈ ਅਜਿਹਾ ਖਤ ਲਿੱਖ ਦੇਂਦਾ ਅਤੇ ਆਪਣੀ ਜਾਨ ਹੂਲ ਕੇ ਕੰਮ ਕਰਦੀ ਤੀਵੀਂ ਥਿੜਕ ਜਾਂਦੀ। ਅਜਿਹੇ ਖ਼ਤ ਪਿਛੋਂ ਉਸ ਵਿਚਾਰੀ ਨੂੰ ਅਹੁੜਦਾ ਹੀ ਨਾ ਕਿ ਆਪਣਾ ਕੀ ਕਰੇ ਜਾਂ ਆਪਣੇ ਕੰਮ ਨਾਲ ਕਿਵੇਂ ਨਿਬੜੇ। ਨਹੀਂ! ਇਹੋ ਤਾਂ ਮਰਦਾਂ ਦਾ ਕੰਮ ਏ, ਇਸੇ ਲਈ ਤੁਸੀਂ ਫ਼ੌਜੀ ਹੋ—ਜੇ ਲੋੜ ਪਵੇ ਤਾਂ ਸਭ ਕੁਝ ਸਹਾਰਨ ਲਈ। ਪਰ ਜੇ ਤੁਹਾਡੇ ਵਿਚ ਮਰਦ ਨਾਲੋਂ ਤੀਵੀਂ ਵਧ ਏ ਤਾਂ ਜਾਓ, ਜਾ ਕੇ ਚੋਣਾਂ ਵਾਲੀ ਘਗਰੀ ਪਾ ਲਓ, ਤਾਂ ਜੁ ਤੁਹਾਡੇ ਪਤਲੇ ਚਿੱਤੜ ਫੁਲ ਜਾਣ, ਤਾਂ ਜੁ ਤੁਸੀਂ ਤੀਵੀਂ ਜਾਪਣ ਲਗ ਪਵੋ, ਘਟੋ ਘਟ ਪਿਛਲੇ ਪਾਸਿਉਂ, ਤੇ ਜਾ ਕੇ ਚੁਕੰਦਰ ਦੀ ਗੋਡੀ ਕਰੋ ਜਾਂ ਗਊਆਂ ਚੋਵੋ, ਕਿਉਂਕਿ ਤੁਹਾਡੇ ਜਿਹਾਂ ਦੀ ਮੋਰਚੇ ਉਤੇ ਲੋੜ ਨਹੀਂ। ਤੁਹਾਡੇ ਬਿਨਾਂ ਹੀ ਉਥੇ ਬਹੁਤ ਬੋ ਏ!

"ਪਰ ਮੈਂ ਪੂਰਾ ਸਾਲ ਵੀ ਲੜਾਈ ਨਾ ਲੜੀ।... ਮੈਂ ਦੋ ਵਾਰ ਜ਼ਖ਼ਮੀ ਹੋਇਆ, ਪਰ ਦੋਵੇਂ ਵਾਰ ਮਾਮੂਲੀ ਜਿਹਾ, ਪਹਿਲੀ ਵਾਰ ਬਾਂਹ ਤੋਂ ਤੇ ਦੂਜੀ ਵਾਰ ਲਤ ਤੋਂ । ਪਹਿਲੀ ਵਾਰ ਇਹ ਇਕ ਹਵਾਈਜਹਾਜ਼ ਤੋਂ ਚਲੀ ਗੋਲੀ ਸੀ ਤੇ ਦੂਜੀ ਵਾਰ ਤੋਪ ਦੇ ਗੋਲੇ ਦਾ ਟੋਟਾ। ਜਰਮਨਾਂ ਨੇ ਮੇਰੀ ਲਾਰੀ ਵਿਚ ਮਘੋਰੇ ਕਰ ਦਿਤੇ, ਛਤ ਵਿਚ ਵੀ ਤੇ ਪਾਸਿਆਂ ਵਿਚ ਵੀ, ਪਰ ਪਹਿਲਾਂ ਪਹਿਲ ਮੇਰੀ ਕਿਸਮਤ ਚੰਗੀ ਸੀ, ਮਿਤਰਾ। ਹਾਂ, ਸਾਰਾ ਸਮਾਂ ਮੇਰੀ ਕਿਸਮਤ ਚੰਗੀ ਰਹੀ, ਉਸ ਸਮੇਂ ਤਕ ਜਦੋਂ ਇਹ ਸਚ ਮੁਚ ਭੈੜੀ ਹੋ ਗਈ।... ਬਿਆਲੀ ਦੀ ਮਈ ਵਿਚ ਮੈਂ ਲੋਜ਼ੋਵੇਨਕੀ ਵਿਖੇ ਕੈਦੀ ਬਣਾ ਲਿਆ ਗਿਆ । ਬੜਾ ਅਵੈੜ ਮਾਮਲਾ ਸੀ ਉਥੇ। ਜਰਮਨ ਹਮਲਾ ਕਰ ਰਹੇ ਸਨ ਅਤੇ ਸਾਡੇ ਹੋਜ਼ੀਟਰ ਤੋਪ ਦਸਤਿਆਂ ਵਿਚੋਂ ਇਕ ਕੋਲ ਗੋਲੇ ਲਗ ਭਗ ਖ਼ਤਮ ਹੋ ਗਏ। ਅਸਾਂ ਮੇਰੀ ਲਾਰੀ ਗੋਲੀਆਂ ਨਾਲ ਨਕੋ ਨਕ ਭਰ ਦਿਤੀ। ਮੈਂ ਕੰਮ ਕਰਦਾ ਰਿਹਾ, ਇਥੋਂ ਤਕ ਕਿ ਮੇਰੀ ਕਮੀਜ਼ ਮੇਰੀ ਪਿੱਠ ਨਾਲ ਚੰਬੜ ਗਈ। ਸਾਨੂੰ ਫੁਰਤੀ ਕਰਨੀ ਪਈ ਕਿਉਂਕਿ ਉਹ ਸਾਡੇ ਵਲ ਵਧਦੇ ਚਲੇ ਆ ਰਹੇ ਸਨ; ਖੱਬੇ ਹੱਥ ਅਸੀਂ ਟੈਂਕਾਂ ਦੀ ਗੜ੍ਹਕ ਸੁਣ ਸਕਦੇ ਸਾਂ ਅਤੇ ਸੱਜੇ ਤੇ ਸਾਹਮਣੇ ਗੋਲੀਆਂ ਚਲਣ ਦੀ ਆਵਾਜ਼ ਤੇ ਹਾਲਤ ਕੋਈ ਬਹੁਤੀ ਚੰਗੀ ਨਹੀਂ ਸੀ ਜਾਪਦੀ।

"'ਸੋਕੋਲੋਵ, ਤੂੰ ਅਪੜ ਸਕਦੈਂ?' ਸਾਡੀ ਕੰਪਨੀ ਦਾ ਕਮਾਂਡਰ ਪੁਛਣ ਲਗਾ। ਉਹਨੂੰ ਪੁਛਣ ਦੀ ਲੋੜ ਹੀ ਨਹੀਂ ਸੀ। ਆਪਣੇ ਸਾਥੀਆਂ ਨੂੰ ਮਰਦਾ ਵੇਖ ਕੇ ਕੀ ਮੈਂ ਨਿਕੰਮਾ ਬਹਿ ਸਕਦਾ ਸਾਂ? 'ਕੀ ਗੱਲ ਪਿਆ ਕਰਦੈਂ! ਅਪੜਨਾ ਹੀ ਪਵੇਗਾ,

ਤੇ ਬਸ।' ਮੈਂ ਉਹਨੂੰ ਕਿਹਾ। 'ਤਾਂ ਵਗਦਾ ਹੋ,' ਉਹ ਕਹਿਣ ਲਗਾ, 'ਤੇ ਜ਼ਰਾ ਛੇਤੀ ਕਰ!'

''ਤੇ ਮੈਂ ਛੇਤੀ ਕੀਤੀ। ਆਪਣੀ ਹਯਾਤੀ ਵਿਚ ਮੈਂ ਪਹਿਲਾਂ ਕਦੀ ਇੰਨਾਂ ਤੇਜ਼ ਟਰੱਕ ਨਹੀਂ ਸੀ ਚਲਾਇਆ। ਮੈਨੂੰ ਪਤਾ ਸੀ ਕਿ ਮੈਂ ਆਲੂ ਤਾਂ ਲਦੇ ਨਹੀਂ ਸਨ ਹੋਏ, ਮੈਨੂੰ ਪਤਾ ਸੀ ਕਿ ਅਜਿਹੇ ਭਾਰ ਨਾਲ ਬਹੁਤ ਧਿਆਨ ਵਰਤਣਾ ਚਾਹੀਦਾ ਹੈ, ਪਰ ਜਦੋਂ ਸਾਡੇ ਜਵਾਨ ਲਗ ਭਗ ਨੰਗੇ ਧੜ ਲੜ ਰਹੇ ਸਨ, ਅਤੇ ਸਾਰੀ ਸੜਕ ਤੋਪਖ਼ਾਨੇ ਦੀ ਮਾਰ ਵਿਚ ਸੀ, ਤਾਂ ਮੈਂ ਧਿਆਨ ਨਾਲ ਟਰੱਕ ਕਿਵੇਂ ਚਲਾ ਸਕਦਾ ਸਾਂ। ਮੈਂ ਛੇ ਕਿਲੋਮੀਟਰ ਵਾਟ ਮਾਰ ਲਈ ਤੇ ਥਾਂ ਦੇ ਚੋਖਾ ਨੇੜੇ ਅਪੜ ਗਿਆ। ਮੈਂ ਸੜਕ ਤੋਂ ਹੇਠਾਂ ਉਤਰ ਕੇ ਉਸ ਡੂੰਘ ਵਲ ਜਾਣਾ ਸੀ ਜਿਥੇ ਤੋਪ ਦਸਤਾ ਬੀੜਿਆ ਹੋਇਆ ਸੀ ਤੇ ਫਿਰ ਮੈਂ ਕੀ ਤਕਿਆ? ਰੱਬ ਦੀ ਮਾਰ, ਜੇ ਦੂਹਾਂ ਪਾਸਿਆਂ ਤੋਂ ਖੇਤਾਂ ਵਿਚੋਂ ਸਾਡੀ ਪੈਦਲ ਫ਼ੌਜ ਦੇ ਸਿਪਾਹੀ ਨੱਠਦੇ ਨਹੀਂ ਸਨ ਆ ਰਹੇ ਤੇ ਉਹਨਾਂ ਵਿਚਕਾਰ ਗੋਲੇ ਫਟੀ ਜਾਂਦੇ? ਮੈਂ ਕੀ ਕਰ ਸਕਦਾ ਸਾਂ? ਮੈਂ ਮੁੜ ਤਾਂ ਸਕਦਾ ਨਹੀਂ ਸਾਂ, ਕਿ ਮੁੜ ਸਕਦਾ ਸਾਂ? ਸੋ ਮੈਂ ਟਰੱਕ ਪੂਰੀ ਰਫ਼ਤਾਰ ਨਾਲ ਚਲਾ ਦਿੱਤਾ। ਤੋਪ ਦਸਤੇ ਤਕ ਹੁਣ ਬਸ ਇਕ ਕਿਲੋਮੀਟਰ ਕੁ ਰਹਿ ਗਿਆ ਸੀ, ਮੈਂ ਸੜਕ ਤੋਂ ਉਤਰ ਪਿਆ ਸਾਂ ਪਰ, ਮਿਤਰਾ, ਮੈਂ ਉਹਨਾਂ ਤਕ ਨਾ ਅਪੜਿਆ। ਜ਼ਰੂਰ ਕੋਈ ਦੂਰ-ਮਾਰ ਤੋਪ ਹੋਣੀ ਏ, ਜਿਸ ਨੇ ਮੇਰੀ ਲਾਰੀ ਦੇ ਨੇੜੇ ਇਕ ਭਾਰਾ ਗੋਲਾ ਸੁਟਿਆ। ਮੈਂ ਧਮਾਕਾ ਜਾਂ ਹੋਰ ਕੁਝ ਨਾ ਸੁਣਿਆ, ਬਸ ਮੇਰੇ ਸਿਰ ਵਿਚ ਕੁਝ ਫਟਿਆ ਤੇ ਫਿਰ ਮੈਨੂੰ ਕੁਝ ਯਾਦ ਨਹੀਂ। ਮੈਂ ਕਿਵੇਂ ਜਿਊਂਦਾ ਬਚ ਗਿਆ ਅਤੇ ਕਿੰਨਾ ਚਿਰ ਉਥੇ ਖਾਈ ਵਿਚ ਪਿਆ ਰਿਹਾ, ਇਹ ਮੈਨੂੰ ਪਤਾ ਨਹੀਂ। ਮੈਂ ਅਖਾਂ ਖੋਹਲੀਆਂ ਪਰ ਮੈਂ ਉਠ ਨਾ ਸਕਿਆ; ਮੇਰਾ ਸਿਰ ਹੇਠਾਂ ਉਤੇ ਹਿਲੀ ਜਾਂਦਾ ਤੇ ਮੈਂ ਇਉਂ ਕੰਬ ਰਿਹਾ ਸਾਂ ਜਿਵੇਂ ਮੈਨੂੰ ਤਾਪ ਚੜ੍ਹਿਆ ਹੋਵੇ। ਹਰ ਪਾਸੇ ਹਨੇਰਾ ਜਾਪਦਾ ਸੀ, ਮੇਰੇ ਖੱਬੇ ਮੋਢੇ ਨਾਲ ਕੁਝ ਰਗੜ ਅਤੇ ਖਹਿ ਰਿਹਾ ਸੀ ਤੇ ਮੇਰੀ ਸਾਰੀ ਦੇਹ ਵਿਚ ਪੀੜ ਸੀ, ਜਿਵੇਂ ਕੋਈ ਲਗਾਤਾਰ ਦੋ ਦਿਨ ਜੋ ਕੁਝ ਹੱਥ ਆਇਆ ਉਹਦੇ ਨਾਲ ਮੈਨੂੰ ਕੁਟਦਾ ਰਿਹਾ ਹੋਵੇ। ਮੈਂ ਢਿਡ ਭਾਰ ਬਹੁਤ ਦੇਰ ਤਕ ਲਿਟਦਾ ਰਿਹਾ ਤੇ ਅਖ਼ੀਰ ਖੜਾ ਹੋ ਹੀ ਗਿਆ। ਪਰ ਮੈਨੂੰ ਇਹ ਪਤਾ ਨਹੀਂ ਸੀ ਮੈਂ ਕਿਥੇ ਸਾਂ ਜਾਂ ਮੇਰੇ ਨਾਲ ਕੀ ਵਾਪਰੀ ਸੀ। ਮੇਰੀ ਯਾਦ ਉਕਾ ਹੀ ਜਾਂਦੀ ਰਹੀ ਸੀ। ਪਰ ਮੈਂ ਲੇਟਣੋਂ ਡਰਦਾ। ਮੈਨੂੰ ਡਰ ਸੀ ਕਿ ਮੈਂ ਦੁਬਾਰਾ ਖੜਾ ਨਹੀਂ ਹੋ ਸਕਣ ਲਗਾ, ਸੋ ਮੈਂ ਖੜਾ ਰਿਹਾ ਤੇ ਝਖੜ ਵਿਚ ਝੂਲਦੇ ਕਿਸੇ ਸਫ਼ੈਦੇ ਵਾਂਗ ਹਿਲਦਾ ਰਿਹਾ।

''ਜਦੋਂ ਮੇਰੀ ਸੁਰਤ ਟਿਕਾਣੇ ਆਈ ਤੇ ਮੈਂ ਆਲੇ ਦੁਆਲੇ ਤਕਿਆ ਤਾਂ ਮੇਰਾ ਦਿਲ ਇਉਂ ਮਸੋਸਿਆ ਗਿਆ ਜਿਵੇਂ ਕਿਸੇ ਨੇ ਇਹਨੂੰ ਸੰਨ੍ਹੀ ਵਿਚ ਜਕੜ ਦਿਤਾ ਹੋਵੇ। ਮੈਂ ਜਿਹੜੇ ਗੋਲੇ ਲਿਆ ਰਿਹਾ ਸਾਂ ਉਹ ਮੇਰੇ ਆਲੇ ਦੁਆਲੇ ਖਿਲਰੇ ਹੋਏ ਸਨ। ਮੇਰੀ ਲਾਰੀ ਵੀ ਨੇੜੇ ਹੀ ਸੀ, ਸਾਰੀ ਮਰੁੰਡੀ ਹੋਈ, ਉਹਦੇ ਪਹੀਏ ਹਵਾ

ਵਿਚ ਸਨ। ਅਤੇ ਲੜਾਈ? ਲੜਾਈ ਮੇਰੀ ਪਿੱਠ ਵਲ ਹੋ ਰਹੀ ਸੀ। ਹਾਂ, ਮੇਰੀ ਪਿੱਠ ਵਲ!

''ਜਦੋਂ ਮੈਨੂੰ ਇਸ ਗੱਲ ਦੀ ਸਮਝ ਆਈ, ਤੇ ਇਹ ਕਹਿੰਦਿਆਂ ਮੈਨੂੰ ਸ਼ਰਮ ਨਹੀਂ ਆਉਂਦੀ, ਮੇਰੀਆਂ ਲੱਤਾਂ ਲਿਫ ਗਈਆਂ ਤੇ ਮੈਂ ਇਉਂ ਡਿਗ ਪਿਆ ਜਿਵੇਂ ਕੁਹਾੜਾ ਮਾਰ ਕੇ ਵਢ ਦਿੱਤਾ ਗਿਆ ਹੋਵਾਂ, ਕਿਉਂਕਿ ਮੈਂ ਸਮਝ ਲਿਆ ਕਿ ਮੈਂ ਮੋਰਚੇ ਤੋਂ ਪਿਛੇ ਰਹਿ ਗਿਆ ਸਾਂ, ਜਾਂ ਸਾਫ਼ ਸਾਫ਼ ਗੱਲ ਕਰਦਿਆਂ, ਮੈਂ ਪਹਿਲਾਂ ਹੀ ਨਾਜ਼ੀਆਂ ਦਾ ਕੈਦੀ ਬਣ ਗਿਆ ਸਾਂ।

''ਨਹੀਂ ਮਿਤਰਾ, ਇਹ ਸਹਾਰਨਾ ਸੌਖਾ ਕੰਮ ਨਹੀਂ ਸੀ, ਇਹ ਸਮਝ ਲੈਣਾ ਕੋਈ ਸੌਖੀ ਗੱਲ ਨਹੀਂ ਸੀ ਕਿ ਤੁਸੀਂ ਕੋਈ ਕਸੂਰ ਕੀਤੇ ਬਿਨਾਂ ਕੈਦੀ ਹੋ। ਤੇ ਜਿਹੜੇ ਬੰਦੇ ਤੇ ਅਜਿਹੀ ਨਾ ਬੀਤੀ ਹੋਵੇ ਉਹਨੂੰ ਇਹ ਗੱਲ ਸਮਝਾਉਣ ਤੇ ਸਮਾਂ ਲਗਦੈ।

''ਸੋ ਮੈਂ ਉਥੇ ਲੇਟਿਆ ਰਿਹਾ ਤੇ ਛੇਤੀ ਹੀ ਮੈਂ ਟੈਂਕਾਂ ਦੀ ਗੜ੍ਹਕ ਸੁਣੀ। ਚਾਰ ਦਰਮਿਆਨੇ ਜਰਮਨ ਟੈਂਕ ਪੂਰੀ ਰਫ਼ਤਾਰ ਨਾਲ ਉਸ ਪਾਸੇ ਗਏ ਜਿਸ ਪਾਸਿਉਂ ਮੈਂ ਆਇਆ ਸਾਂ। ਕੀ ਸਮਝਦੈਂ ਮੈਨੂੰ ਕਿਹੋ ਜਿਹਾ ਲਗਾ? ਫਿਰ ਤੋਪਾਂ ਖਿਚਦੇ ਟਰੈਕਟਰ ਆਏ, ਅਤੇ ਇਕ ਚਲਦੀ ਫਿਰਦੀ ਰਸੋਈ, ਫਿਰ ਪੈਦਲ ਫ਼ੌਜ, ਬਹੁਤੇ ਨਹੀਂ, ਕੁਲ ਮਿਲਾ ਕੇ ਇਕ ਕੰਪਨੀ ਤੋਂ ਵਧ ਨਹੀਂ ਹੋਣੇ ਉਹ। ਮੈਂ ਕਾਣੀ ਅੱਖ ਨਾਲ ਉਹਨਾਂ ਵਲ ਵੇਖ ਲੈਂਦਾ ਤੇ ਫਿਰ ਆਪਣਾ ਮੂੰਹ ਭੌਂ ਨਾਲ ਲਾ ਲੈਂਦਾ; ਉਹਨਾਂ ਨੂੰ ਵੇਖ ਕੇ ਮੈਨੂੰ ਘਿਣ ਆਉਂਦੀ, ਇੰਨੀ ਕਿ ਮੈਂ ਬਿਆਨ ਨਹੀਂ ਕਰ ਸਕਦਾ।

''ਜਦੋਂ ਮੈਂ ਸੋਚਿਆ ਕਿ ਉਹ ਸਾਰੇ ਮੇਰੇ ਕੋਲੋਂ ਲੰਘ ਗਏ ਨੇ ਤਾਂ ਮੈਂ ਸਿਰ ਚੁਕਿਆ ਅਤੇ ਸਾਹਮਣੇ ਛੇ ਸਬ-ਮਸ਼ੀਨਗਨਰ ਮੈਥੋਂ ਸੌ ਕੁ ਕਦਮਾਂ ਦੇ ਫ਼ਾਸਲੇ ਤੇ ਜਾ ਰਹੇ ਸਨ। ਜਦੋਂ ਮੈਂ ਸਿਰ ਚੁਕਿਆ ਤਾਂ ਉਹ ਸੜਕ ਤੋਂ ਉਤਰੇ ਤੇ ਸਿਧੇ ਮੇਰੇ ਵਲ ਆਏ, ਛੇ ਦੇ ਛੇ, ਬਿਲਕੁਲ ਚੁੱਪ।

''ਮੈਂ ਸੋਚਿਆ, ਖੇਡ ਖ਼ਤਮ ਹੋ ਗਈ। ਸੋ ਮੈਂ ਬਹਿ ਗਿਆ—ਮੈਂ ਲੇਟਿਆ ਹੋਇਆ ਮਰਨਾ ਨਹੀਂ ਸਾਂ ਚਾਹੁੰਦਾ—ਤੇ ਫਿਰ ਮੈਂ ਖੜਾ ਹੋ ਗਿਆ। ਉਹਨਾਂ ਵਿਚੋਂ ਇਕ ਮੈਥੋਂ ਕੁਝ ਕਦਮਾਂ ਦੀ ਵਿਥ ਉਤੇ ਖੜਾ ਹੋ ਗਿਆ ਅਤੇ ਆਪਣੀ ਸਬ-ਮਸ਼ੀਨਗਨ ਮੋਢੇ ਤੋਂ ਧਰੂਹ ਕੇ ਲਾਹੀ। ਅਤੇ ਮਨੁਖ ਦੀ ਬਣਤਰ ਵੀ ਬੜੀ ਵਚਿਤਰ ਏ, ਉਸ ਛਿਣ ਨਾ ਤਾਂ ਮੈਂ ਘਾਬਰਿਆ ਤੇ ਨਾ ਮੇਰੇ ਦਿਲ ਵਿਚ ਕੰਬਣੀ ਛਿੜੀ। ਮੈਂ ਬਸ ਉਹਦੇ ਵਲ ਤਕਿਆ ਤੇ ਸੋਚਿਆ: 'ਛੋਟੀ ਜਿਹੀ ਬਾੜ੍ਹ ਹੀ ਹੋਣੀ ਏ। ਇਹ ਪਤਾ ਨਹੀਂ ਉਹ ਕਿਥੇ ਮਾਰੇਗਾ? ਮੇਰੇ ਸਿਰ ਵਿਚ ਜਾਂ ਛਾਤੀ ਵਿਚ?' ਤੇ ਇਸ ਗੱਲ ਨਾਲ ਮੈਨੂੰ ਕੌਡੀ ਭਰ ਫ਼ਰਕ ਨਹੀਂ ਸੀ ਪੈਂਦਾ ਕਿ ਉਹ ਮੇਰੀ ਦੇਹ ਦੇ ਕਿਹੜੇ ਹਿਸੇ ਵਿਚ ਮੋਰੀਆਂ ਕਰਦਾ ਹੈ।

''ਜੁਆਨ ਜਣਾ ਸੀ ਉਹ, ਚੋਖਾ ਗਠਿਆ ਹੋਇਆ, ਕਾਲੇ ਵਾਲਾਂ ਵਾਲਾ,

ਪਰ ਉਹਦੇ ਬੁਲ੍ਹ ਧਾਗੇ ਵਾਂਗ ਪਤਲੇ ਸਨ ਤੇ ਉਹਦੀਆਂ ਅਖਾਂ ਵਿਚ ਖੋਰੀ ਜਿਹੀ ਲਿਸ਼ਕ ਸੀ। "ਇਹਨੇ ਤਾਂ ਮੈਨੂੰ ਗੋਲੀ ਮਾਰਨ ਲਗਿਆਂ ਦੂਜੀ ਵਾਰ ਸੋਚਣਾ ਵੀ ਨਹੀਂ," ਮੈਂ ਮਨ ਹੀ ਮਨ ਵਿਚ ਕਿਹਾ। ਤੇ ਪਕੀ ਗੱਲ ਏ, ਉਹਨੇ ਸਬ-ਮਸ਼ੀਨਗਨ ਉਪਰ ਚੁਕੀ। ਮੈਂ ਸਿੱਧਾ ਉਹਦੇ ਵਲ ਵੇਖੀ ਗਿਆ ਤੇ ਕੁਝ ਨਾ ਕਿਹਾ। ਪਰ ਇਕ ਹੋਰ, ਉਹ ਲਾਂਸ-ਕਾਰਪੋਰਲ ਜਾਂ ਕੁਝ ਹੋਰ ਸੀ, ਉਹ ਵਡੇਰੀ ਉਮਰ ਦਾ ਸੀ, ਵੇਖਣ ਨੂੰ ਲਗਭਗ ਬੁੱਢਾ ਜਾਪਦਾ, ਉਹਨੇ ਉਚੀ ਜਿਹੇ ਕੁਝ ਕਿਹਾ, ਉਸ ਦੂਜੇ ਬੰਦੇ ਨੂੰ ਧਕਾ ਦੇ ਕੇ ਇਕ ਪਾਸੇ ਕੀਤਾ ਅਤੇ ਮੇਰੇ ਵੱਲ ਆਇਆ। ਉਹਨੇ ਆਪਣੀ ਬੋਲੀ ਵਿਚ ਕੁਝ ਬੜਬੜ ਕੀਤੀ ਅਤੇ ਮੇਰੀ ਸੱਜੀ ਅਰਕ ਮੋੜੀ। ਮੇਰੇ ਡੌਲੇ ਟੋਹ ਰਿਹਾ ਸੀ ਉਹ। 'ਓ—ਹ!' ਉਹਨੇ ਕਿਹਾ, ਤੇ ਉਸ ਪਾਸੇ ਸੜਕ ਵਲ ਇਸ਼ਾਰਾ ਕੀਤਾ ਜਿਧਰ ਸੂਰਜ ਛੁਪ ਰਿਹਾ ਸੀ, ਜਿਵੇਂ ਉਹ ਕਹਿ ਰਿਹਾ ਹੋਵੇ: 'ਚਲ ਵਗਦਾ ਹੋ ਟਟੂਆ, ਤੇ ਸਾਡੀ ਰਾਈਖ਼* ਲਈ ਕੰਮ ਕਰ।' ਸੰਜਮੀ ਬੰਦਾ ਸੀ ਉਹ, ਕੁਤੀ ਦਾ ਪੁਤਰ!

"ਪਰ ਕਾਲੇ ਵਾਲਾਂ ਵਾਲੇ ਦੀ ਨਿਗਾਹ ਮੇਰੇ ਬੂਟਾਂ ਉਤੇ ਸੀ, ਉਹ ਵਾਹਵਾ ਸੁਹਣਾ ਜੋੜਾ ਜਾਪਦੇ ਸਨ। ਉਹਨੇ ਮੈਨੂੰ ਬੂਟ ਲਾਹੁਣ ਦਾ ਇਸ਼ਾਰਾ ਕੀਤਾ। ਮੈਂ ਭੁੰਜੇ ਬਹਿ ਗਿਆ, ਬੂਟ ਲਾਹੇ ਤੇ ਉਹਨੂੰ ਦੇ ਦਿਤੇ। ਉਹਨੇ ਤਾਂ ਉਹ ਮੇਰੇ ਹੱਥੋਂ ਖੋਹ ਹੀ ਲਏ, ਸਚੀਂ। ਸੋ ਮੈਂ ਆਪਣੀਆਂ ਪੱਟੀਆਂ ਲਾਹੀਆਂ ਤੇ ਭੁੰਜੇ ਬੈਠੇ ਉਹਦੇ ਵੱਲ ਵੇਖਦੇ ਹੋਏ ਉਹ ਵੀ ਉਹਦੇ ਵਲ ਕੀਤੀਆਂ। ਉਹ ਕੂਕਿਆ ਤੇ ਗਾਲ੍ਹਾਂ ਕਢੀਆਂ ਤੇ ਉਹਦੀ ਸਬ-ਮਸ਼ੀਨਗਨ ਫਿਰ ਉਲਰ ਗਈ। ਪਰ ਬਾਕੀ ਬਸ ਜ਼ੋਰ ਜ਼ੋਰ ਦੀ ਹੱਸੀ ਗਏ। ਫਿਰ ਉਹ ਉਥੋਂ ਚਲੇ ਗਏ। ਕਾਲੇ ਵਾਲਾਂ ਵਾਲੇ ਨੇ ਸੜਕ ਉਤੇ ਅਪੜਨ ਤੋਂ ਪਹਿਲਾਂ ਦੋ ਤਿੰਨ ਵਾਲ ਮੇਰੇ ਵਲ ਵੇਖਿਆ ਤੇ ਉਹਦੀਆਂ ਅਖਾਂ ਤਿਖੇ ਗ਼ੁਸੇ ਨਾਲ ਕਿਸੇ ਬਘਿਆੜ ਦੇ ਬੱਚੇ ਦੀਆਂ ਅਖਾਂ ਵਾਂਗ ਲਿਸ਼ਕ ਰਹੀਆਂ ਸਨ। ਵੇਖਣ ਵਾਲੇ ਨੂੰ ਜਾਪਦਾ ਕਿ ਉਹਨੇ ਮੇਰੇ ਬੂਟ ਲੈਣ ਦੀ ਥਾਂ ਮੈਂ ਉਹਦੇ ਬੂਟ ਲੈ ਲਏ ਹੋਣ।

"ਸੋ, ਮਿਤਰਾ, ਹੋਰ ਕੋਈ ਚਾਰਾ ਵੀ ਨਹੀਂ ਸੀ। ਮੈਂ ਸੜਕ ਤੇ ਗਿਆ ਤੇ ਮੈਨੂੰ ਜਿਹੜੀ ਲੰਮੀ ਤੋਂ ਲੰਮੀ ਤੇ ਸਭ ਤੋਂ ਡਾਢੀ ਵੋਰੋਨੇਜ਼ੀ ਗਾਲ੍ਹ ਚੇਤੇ ਆਈ, ਉਹ ਕੱਢੀ ਤੇ ਪਛਮ ਵਲ ਟੁਰ ਪਿਆ—ਕੈਦੀ! ਪਰ ਉਦੋਂ ਤੱਕ ਮੈਂ ਕੋਈ ਬਹੁਤਾ ਟੁਰਨ ਜੋਗਾ ਨਹੀਂ ਸਾਂ ਹੋਇਆ, ਬਸ ਇਕ ਘੰਟੇ ਵਿਚ ਇਕ ਕਿਲੋਮੀਟਰ ਹੀ ਟੁਰ ਸਕਿਆ, ਵਧ ਨਹੀਂ। ਇਉਂ ਸੀ ਜਿਵੇਂ ਮੈਂ ਨਸ਼ਈ ਹੋਵਾਂ। ਮੈਂ ਸਿੱਧੇ ਜਾਣ ਦਾ ਜਤਨ ਕਰਦਾ ਤੇ ਕੋਈ ਸ਼ੈ ਮੈਨੂੰ ਸੜਕ ਦੇ ਇਕ ਜਾਂ ਦੂਜੇ ਪਾਸੇ ਧਕ ਦੇਂਦੀ। ਮੈਂ ਥੋੜ੍ਹੀ ਦੂਰ ਗਿਆ ਤੇ ਫਿਰ ਸਾਡੇ ਜਣਿਆਂ ਦਾ ਦਸਤਾ, ਉਸੇ ਡਵੀਯਨ ਤੋਂ ਜਿਸ ਤੋਂ ਮੈਂ ਸਾਂ, ਮੇਰੇ

---

***ਜਰਮਨ ਸਲਤਨਤ।—ਸੰਪਾ:**

ਨਾਲ ਆ ਰਲਿਆ। ਕੋਈ ਦਸ ਕੁ ਜਰਮਨ ਸਬ-ਮਸ਼ੀਨਗਨਰ ਉਹਨਾਂ ਉਤੇ ਪਹਿਰਾ ਦੇ ਰਹੇ ਸਨ। ਦਸਤੇ ਦੇ ਅਗੇ ਅਗੇ ਜਿਹੜਾ ਚਲ ਰਿਹਾ ਸੀ, ਉਹ ਮੇਰੇ ਵਲ ਆਇਆ ਤੇ ਕੁਝ ਕਹੇ ਬਿਨਾਂ ਆਪਣੀ ਸਬ-ਮਸ਼ੀਨਗਨ ਨਾਲ ਮੇਰੇ ਸਿਰ ਤੇ ਇਕ ਜੜੀ। ਜੇ ਮੈਂ ਡਿਗ ਪੈਂਦਾ ਤਾਂ ਉਹਨੇ ਬਾੜ੍ਹ ਮਾਰ ਕੇ ਮੈਨੂੰ ਭੌਂ ਨਾਲ ਹੀ ਸਿਉਂ ਦੇਣਾ ਸੀ, ਪਰ ਮੇਰੇ ਡਿਗਦੇ ਡਿਗਦੇ ਸਾਡੇ ਜਣੇ ਮੇਰੇ ਤੱਕ ਅਪੜ ਗਏ ਤੇ ਮੈਨੂੰ ਧਕ ਕੇ ਦਸਤੇ ਦੇ ਵਿਚਕਾਰ ਕਰ ਦਿਤਾ ਅਤੇ ਕੁਝ ਚਿਰ ਮੈਨੂੰ ਲਗ ਭਗ ਚੁਕੀ ਲਈ ਗਏ। ਤੇ ਜਦੋਂ ਮੈਨੂੰ ਹੋਸ਼ ਆਈ ਤਾਂ ਉਹਨਾਂ ਵਿਚੋਂ ਇਕ ਨੇ ਮੇਰੇ ਕੰਨ ਵਿਚ ਕਿਹਾ: 'ਰੱਬ ਦਾ ਵਾਸਤਾ ਈ, ਡਿਗੀਂ ਨਾ! ਜਿੰਨਾ ਚਿਰ ਸਾਹ ਸਤ ਹੈ ਈ ਤੁਰੀ ਚਲ, ਨਹੀਂ ਤਾਂ ਉਹ ਤੈਨੂੰ ਮਾਰ ਦੇਣਗੇ!' ਤੇ ਭਾਵੇਂ ਮੈਂ ਉਕਾ ਹੀ ਨਿਤਾਣਾ ਹੋ ਗਿਆ ਸਾਂ, ਮੈਂ ਕਿਸੇ ਨਾ ਕਿਸੇ ਤਰ੍ਹਾਂ ਟੁਰੀ ਗਿਆ।

"ਸੂਰਜ ਡੁਬਣ ਨਾਲ ਜਰਮਨਾਂ ਆਪਣਾ ਪਹਿਰਾ ਤਕੜਾ ਕਰ ਦਿਤਾ। ਉਹ ਇਕ ਲਾਰੀ ਵਿਚ ਵੀਹ ਹੋਰ ਸਬ-ਮਸ਼ੀਨਗਨਰ ਲੈ ਆਏ ਤੇ ਸਾਨੂੰ ਤਿਖੇਰੀ ਚਾਲ ਹਕਣ ਲਗ ਪਏ। ਡਾਢੇ ਫਟੜ, ਜਿਹੜੇ ਬਾਕੀਆਂ ਦੇ ਨਾਲ ਨਹੀਂ ਸਨ ਚਲ ਸਕਦੇ, ਉਹਨਾਂ ਸੜਕ ਦੇ ਕੰਢੇ ਗੋਲੀ ਨਾਲ ਉਡਾ ਦਿਤੇ। ਦੋ ਨੇ ਨੱਠ ਜਾਣ ਦਾ ਜਤਨ ਕੀਤਾ, ਪਰ ਉਹ ਇਹ ਭੁਲ ਗਏ ਕਿ ਚਾਨਣੀ ਰਾਤ ਵਿਚ ਖੁਲ੍ਹੇ ਮੈਦਾਨ ਵਿਚ ਬੰਦਾ ਮੀਲ ਦੀ ਵਿਥ ਤੇ ਵੀ ਦਿਸਦੈ, ਤੇ ਪਕੀ ਗੱਲ, ਉਹ ਵੀ ਮਾਰੇ ਗਏ। ਅਧੀ ਰਾਤੀਂ ਅਸੀਂ ਇਕ ਪਿੰਡ ਅਪੜੇ, ਜਿਹੜਾ ਅਧਾ ਸੜਿਆ ਪਿਆ ਸੀ। ਉਹਨਾਂ ਸਾਨੂੰ ਟੁਟੇ ਗੁੰਬਦ ਵਾਲੇ ਇਕ ਗਿਰਜੇ ਵਿਚ ਹਕ ਦਿਤਾ। ਸਾਨੂੰ ਰਾਤ ਪਰਾਲੀ ਦੀ ਇਕ ਨਾੜ ਤੋਂ ਬਿਨਾਂ ਹੀ ਪਥਰ ਦੇ ਫ਼ਰਸ਼ ਉਤੇ ਕਟਣੀ ਪਈ। ਕਿਸੇ ਕੋਲ ਵਡਾ ਕੋਟ ਨਹੀਂ ਸੀ, ਸੋ ਵਿਛਾਉਣ ਲਈ ਕੁਝ ਹੈ ਹੀ ਨਹੀਂ ਸੀ। ਕੁਝ ਜਵਾਨਾਂ ਕੋਲ ਤਾਂ ਕੁੜਤੀਆਂ ਵੀ ਨਹੀਂ ਸਨ, ਬਸ ਸੂਤੀ ਬੁਨੈਣਾਂ। ਉਹ ਵਧੇਰੇ ਨਾਨ-ਕਮੀਸ਼ਨ ਅਫ਼ਸਰ ਸਨ, ਉਹਨਾਂ ਆਪਣੀਆਂ ਕੁੜਤੀਆਂ ਲਾਹ ਸੁਟੀਆਂ ਸਨ ਤਾਂ ਜੁ ਉਹ ਵੀ ਆਮ ਜਵਾਨ ਸਮਝੇ ਜਾਣ। ਤੇ ਤੋਪਾਂ ਦੇ ਅਮਲੇ ਕੋਲ ਵੀ ਕੁੜਤੀਆਂ ਨਹੀਂ ਸਨ। ਉਹਨਾਂ ਤੋਪਾਂ ਚਲਾਉਂਦੇ ਹੋਏ ਉਹ ਲਾਹ ਦਿੱਤੀਆਂ ਸਨ।

"ਉਸ ਰਾਤ ਰੱਜ ਕੇ ਮੇਘਲਾ ਵਸਿਆ ਤੇ ਅਸੀਂ ਉਕਾ ਹੀ ਗੜੁਚ ਹੋ ਗਏ। ਛਤ ਦਾ ਇਕ ਹਿਸਾ ਇਕ ਭਾਰੇ ਗੋਲੇ ਨੇ ਤੋੜ ਦਿੱਤਾ ਸੀ ਤੇ ਬਾਕੀ ਸ਼ਰੈਪਨਲ ਨੇ ਉਡਾ ਦਿਤੀ ਸੀ; ਇਥੋਂ ਤਕ ਕਿ ਵੇਦੀ ਉਤੇ ਵੀ ਉਂਗਲ ਭਰ ਸੁਕੀ ਥਾਂ ਨਹੀਂ ਸੀ। ਹਾਂ, ਅਸੀਂ ਸਾਰੀ ਰਾਤ ਗਿਰਜੇ ਵਿਚ ਖੜੇ ਰਹੇ, ਵਾੜੇ ਵਿਚ ਡਕੀਆਂ ਭੇਡਾਂ ਵਾਂਗ। ਅਧੀ ਰਾਤੀਂ ਕਿਸੇ ਨੇ ਮੇਰੀ ਬਾਂਹ ਛੂਹੀ ਤੇ ਪੁਛਿਆ: 'ਕਿਉਂ ਮਿਤਰਾ, ਫਟੜ ਹੈਂ?' 'ਮਿਤਰਾ, ਤੂੰ ਕਿਉਂ ਪੁਛਨੈਂ?' 'ਮੈਂ ਡਾਕਟਰ ਹਾਂ। ਸ਼ਾਇਦ ਮੈਂ ਤੇਰੀ ਕਿਸੇ ਤਰ੍ਹਾਂ ਮਦਦ ਕਰ ਸਕਾਂ?' ਮੈਂ ਉਹਨੂੰ ਦਸਿਆ ਕਿ ਮੇਰਾ ਖੱਬਾ ਮੋਢਾ ਟੀਸਾਂ ਮਾਰਦਾ ਸੀ, ਸੁਜਿਆ ਹੋਇਆ ਸੀ ਤੇ ਬਹੁਤ ਹੀ ਪੀੜ ਕਰਦਾ ਸੀ। ਉਹਨੇ

ਪੀੜੀ ਆਵਾਜ਼ ਵਿਚ ਕਿਹਾ 'ਆਪਣੀ ਕੁੜਤੀ ਅਤੇ ਬੁਨੈਣ ਲਾਹ ਦੇ।' ਮੈਂ ਸਭ ਕੁਝ ਲਾਹ ਦਿੱਤਾ ਤੇ ਉਹ ਪਤਲੀਆਂ ਉਂਗਲਾਂ ਨਾਲ ਮੇਰੇ ਮੋਢੇ ਨੂੰ ਟੋਹਣ ਲਗ ਪਿਆ। ਤੇ ਕੋਈ ਪੀੜ ਹੋਈ! ਮੈਂ ਆਪਣੇ ਦੰਦ ਕਰੀਚ ਲਏ ਤੇ ਉਹਨੂੰ ਕਿਹਾ: 'ਤੂੰ ਸਲੋਤਰੀ ਹੋਣੈਂ, ਡਾਕਟਰ ਨਹੀਂ। ਤੂੰ ਐਨ ਉਥੇ ਕਿਉਂ ਦਬਦੈਂ ਜਿਥੇ ਸਭ ਤੋਂ ਵਧ ਪੀੜ ਹੁੰਦੀ ਦੇ, ਨਿਰਦਈ ਭੂਤਨੇ?' ਪਰ ਉਹ ਟੋਹਦਾ ਰਿਹਾ ਤੇ ਮੈਨੂੰ ਕਹਿਣ ਲਗਾ, ਜਿਵੇਂ ਗ਼ੁਸੇ ਹੋਵੇ: 'ਤੇਰਾ ਕੰਮ ਚੁੱਪ ਰਹਿਣਾ ਹੈ। ਮੈਂ ਤੈਨੂੰ ਅਗੋਂ ਇਉਂ ਬੋਲਣ ਦੀ ਇਜਾਜ਼ਤ ਨਹੀਂ ਦੇ ਸਕਦਾ! ਜ਼ਰਾ ਡਟ ਜਾ, ਹੁਣ ਅਸਲੀ ਪੀੜ ਹੋਵੇਗੀ।' ਤੇ ਉਹਨੇ ਮੇਰੀ ਬਾਂਹ ਇਉਂ ਮਰੋੜੀ ਕਿ ਮੇਰੀਆਂ ਅਖਾਂ ਸਾਹਮਣੇ ਤਾਰੇ ਨੱਚਣ ਲਗ ਪਏ।

"ਜਦੋਂ ਮੇਰੀ ਸੁਰਤ ਪਰਤੀ ਤਾਂ ਮੈਂ ਉਹਨੂੰ ਕਿਹਾ: 'ਕੀ ਪਿਆ ਕਰਨੈਂ, ਉਏ ਗੰਦੇ ਨਾਜ਼ੀ? ਮੇਰੀ ਬਾਂਹ ਟੋਟੇ ਟੋਟੇ ਹੋਈ ਹੋਈ ਏ ਤੇ ਤੂੰ ਉਹਨੂੰ ਇਉਂ ਪਿਆ ਖਿਚਦੈਂ।' ਮੈਂ ਉਹਨੂੰ ਠਹਾਕਾ ਮਾਰ ਕੇ ਹੱਸਦੇ ਹੋਏ ਸੁਣਿਆ, ਫਿਰ ਉਹਨੇ ਕਿਹਾ: 'ਮੈਂ ਤਾਂ ਸੋਚਿਆ ਸੀ ਮੇਰੇ ਇਹ ਕੰਮ ਕਰਦੇ ਹੋਏ ਤੂੰ ਸੱਜੇ ਹੱਥ ਨਾਲ ਮੈਨੂੰ ਇਕ ਜੜੇਂਗਾ, ਪਰ ਜਾਪਦੈ ਤੂੰ ਚੰਗੇ ਸੁਭਾ ਵਾਲਾ ਜਣਾ ਹੈਂ। ਤੇਰੀ ਬਾਂਹ ਟੁਟੀ ਨਹੀਂ, ਤੇਰਾ ਮੋਢਾ ਉਤਰ ਗਿਆ ਸੀ ਤੇ ਮੈਂ ਇਹਨੂੰ ਮੁੜਕੇ ਗੁਚੀ ਵਿਚ ਟਿਕਾ ਦਿਤੈ। ਹੁਣ ਪੀੜ ਕੁਝ ਘਟ ਹੈ?' ਤੇ ਪਕੀ ਗੱਲ ਏ ਮੈਨੂੰ ਜਾਪ ਰਿਹਾ ਸੀ, ਜਿਵੇਂ ਪੀੜ ਮੇਰੇ ਅੰਦਰੋਂ ਨਿਕਲਦੀ ਜਾ ਰਹੀ ਹੋਵੇ। ਮੈਂ ਉਹਦਾ ਇਉਂ ਧੰਨਵਾਦ ਕੀਤਾ ਕਿ ਉਹ ਸਮਝ ਲਵੇ ਕਿ ਮੈਂ ਸਚੇ ਦਿਲੋਂ ਬੋਲ ਰਿਹਾਂ ਤੇ ਉਹ ਹਨੇਰੇ ਵਿਚ ਚਲਦਾ ਗਿਆ, ਹੌਲੀ ਹੌਲੀ ਪੁਛਦਾ: 'ਕੋਈ ਫਟੜ?' ਉਹ ਸੀ ਅਸਲੀ ਡਾਕਟਰ। ਇਉਂ ਡਕੇ ਹੋਏ ਵੀ, ਘੁਪ ਹਨੇਰੇ ਵਿਚ, ਉਹ ਆਪਣਾ ਵੱਡਾ ਕੰਮ ਕਰੀ ਗਿਆ।

"ਉਹ ਬੜੀ ਬੇਚੈਨੀ ਵਾਲੀ ਰਾਤ ਸੀ। ਉਹ ਤਾਂ ਸਾਨੂੰ ਪੇਟ ਖ਼ਾਲੀ ਕਰਨ ਲਈ ਵੀ ਬਾਹਰ ਨਹੀਂ ਸਨ ਕੱਢਦੇ। ਜਦੋਂ ਉਹਨਾਂ ਜੋੜੀਆਂ ਬਣਾ ਕੇ ਸਾਨੂੰ ਗਿਰਜੇ ਵਿਚ ਹਕਿਆ ਤਾਂ ਗਾਰਦ ਦੇ ਅਫ਼ਸਰ ਨੇ ਸਾਨੂੰ ਕਹਿ ਦਿਤਾ ਸੀ ਕਿ ਉਹ ਅਜਿਹਾ ਨਹੀਂ ਕਰਨ ਲਗੇ। ਤੇ ਕਰਨਾ ਰੱਬ ਦਾ ਕਿ ਸਾਡੇ ਵਿਚੋਂ ਇਕ ਇਸਾਈ ਨੂੰ ਬਹੁਤ ਜ਼ੋਰ ਦਾ ਪਿਸ਼ਾਬ ਆਇਆ। ਉਹਨੇ ਇਹ ਰੋਕੀ ਰਖਿਆ ਪਰ ਅਖ਼ੀਰ ਫੁਟ ਫੁਟ ਕੇ ਰੋ ਪਿਆ। 'ਮੈਂ ਪਵਿਤਰ ਥਾਂ ਨੂੰ ਗੰਦਾ ਨਹੀਂ ਕਰ ਸਕਦਾ!' ਉਹਨੇ ਕਿਹਾ। 'ਮੈਂ ਆਸਤਕ ਵਾਂ, ਮੈਂ ਇਸਾਈ ਵਾਂ। ਦਸੋ, ਮੁੰਡਿਓ ਮੈਂ ਕੀ ਕਰਾਂ!' ਤੇ ਪਤਾ ਈ ਅਸੀਂ ਕਿਹੋ ਜਿਹੇ ਜਣੇ ਸਾਂ। ਕੁਝ ਹੱਸ ਪਏ, ਕੁਝ ਨੇ ਗਾਹਲਾਂ ਕੱਢੀਆਂ ਤੇ ਕੁਝ ਹੋਰ ਹਰ ਤਰ੍ਹਾਂ ਦੀ ਸਲਾਹ ਦੇ ਕੇ ਉਹਨੂੰ ਛੇੜਨ ਲਗ ਪਏ। ਸਾਡਾ ਸਾਰਿਆਂ ਦਾ ਰੌਂ ਠੀਕ ਕਰ ਦਿਤਾ, ਉਹਨੇ ਕਰ ਹੀ ਦਿਤਾ, ਪਰ ਅੰਤ ਮਾੜਾ ਹੋਇਆ। ਉਹ ਦਰਵਾਜ਼ੇ ਨਾਲ ਟਕਰਾਂ ਮਾਰਨ ਲਗ ਪਿਆ ਤੇ ਬਾਹਰ ਕੱਢੇ ਜਾਣ ਲਈ ਕਹਿਣ ਲਗ ਪਿਆ। ਤੇ ਉਹਨੂੰ ਜਵਾਬ ਮਿਲ ਗਿਆ। ਇਕ ਨਾਜ਼ੀ ਨੇ ਦਰਵਾਜ਼ੇ

ਵਿਚੋਂ ਆਪਣੀ ਸਬ-ਮਸ਼ੀਨਗਨ ਨਾਲ ਲੰਮੀ ਬਾੜ੍ਹ ਮਾਰੀ। ਇਹਨੇ ਇਸਾਈ ਤੇ ਤਿੰਨ ਹੋਰਨਾਂ ਨੂੰ ਮਾਰ ਦਿਤਾ ਤੇ ਇਕ ਹੋਰ ਇੰਨਾ ਸਖ਼ਤ ਫਟੜ ਹੋਇਆ ਕਿ ਸਵੇਰ ਹੁੰਦੇ ਹੁੰਦੇ ਉਹ ਵੀ ਮਰ ਗਿਆ।

"ਅਸਾਂ ਮੁਰਦਿਆਂ ਨੂੰ ਖਿਚ ਕੇ ਇਕ ਨੁਕਰੇ ਕਰ ਦਿੱਤਾ ਤੇ ਚੁਪ ਕਰ ਕੇ ਬਹਿ ਗਏ ਤੇ ਦਿਲ ਵਿਚ ਸੋਚਣ ਲਗ ਪਏ, ਇਹ ਕੋਈ ਚੰਗਾ ਮੁਢ ਨਹੀਂ। ਤੇ ਛੇਤੀ ਹੀ ਅਸੀਂ ਘੁਸਰ ਮੁਸਰ ਸ਼ੁਰੂ ਕਰ ਦਿੱਤੀ, ਇਕ ਦੂਜੇ ਤੋਂ ਪੁੱਛਣ ਲਗ ਪਏ ਕਿ ਅਸੀਂ ਕਿਥੋਂ ਦੇ ਸਾਂ ਤੇ ਕਿਵੇਂ ਕੈਦੀ ਬਣੇ। ਜਿਹੜੇ ਜਣੇ ਇਕੋ ਪਲਾਟੂਨ ਜਾਂ ਕੰਪਨੀ ਦੇ ਸਨ ਉਹਨਾਂ ਹਨੇਰੇ ਵਿਚ ਹੌਲੀ ਹੌਲੀ ਇਕ ਦੂਜੇ ਨੂੰ ਵਾਜਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਤੇ ਮੈਂ ਆਪਣੇ ਨੇੜੇ ਹੀ ਦੋ ਆਵਾਜ਼ਾਂ ਨੂੰ ਗੱਲਾਂ ਕਰਦੇ ਸੁਣਿਆ। ਉਹਨਾਂ ਵਿਚੋਂ ਇਕ ਨੇ ਕਿਹਾ: 'ਕੱਲ੍ਹ ਜੇ ਉਹਨਾਂ ਸਾਨੂੰ ਇਥੋਂ ਅਗੇ ਲਿਜਾਣ ਤੋਂ ਪਹਿਲਾਂ ਕਤਾਰਾਂ ਬਣਾਈਆਂ ਤੇ ਕੁਮੀਸਾਰਾਂ, ਕਮਿਊਨਿਸਟਾਂ ਤੇ ਯਹੂਦੀਆਂ ਨੂੰ ਬਾਹਰ ਸੱਦਣਾ ਸ਼ੁਰੂ ਕੀਤਾ ਤਾਂ, ਪਲਾਟੂਨ ਕਮਾਂਡਰ, ਲੁਕਣ ਦੀ ਕੋਸ਼ਿਸ਼ ਨਾ ਕਰੀਂ। ਤੂੰ ਇਉਂ ਬੱਚਣਾ ਨਹੀਂ। ਤੇਰਾ ਖ਼ਿਆਲ ਏ ਤੂੰ ਕੁੜਤੀ ਲਾਹ ਦਿਤੀ ਤੇ ਤੂੰ ਆਮ ਜਵਾਨ ਬਣ ਕੇ ਬਚ ਜਾਵੇਂਗਾ? ਇਹ ਗੱਲ ਚਲਣੀ ਨਹੀਂ! ਤੇਰੀ ਖ਼ਾਤਰ ਮੈਂ ਦੁਖ ਨਹੀਂ ਸਹਿਣ ਲਗਾ। ਮੈਂ ਸਭ ਤੋਂ ਪਹਿਲਾਂ ਤੇਰੇ ਵੱਲ ਇਸ਼ਾਰਾ ਕਰ ਦੇਣੈਂ। ਮੈਨੂੰ ਪਤੈ ਤੂੰ ਕਮਿਊਨਿਸਟ ਏਂ, ਮੈਨੂੰ ਯਾਦ ਏ ਕਿਵੇਂ ਤੂੰ ਮੈਨੂੰ ਪਾਰਟੀ ਵਿਚ ਭਰਤੀ ਕਰਨ ਦਾ ਜਤਨ ਕੀਤਾ ਸੀ। ਤੇ ਹੁਣ ਤੈਨੂੰ ਉਹਦਾ ਮੁਲ ਤਾਰਨਾ ਪਵੇਗਾ।' ਇਹ ਮੇਰੇ ਸਭ ਤੋਂ ਨੇੜੇ ਬੈਠੇ ਹੋਏ ਨੇ ਕਿਹਾ, ਮੇਰੇ ਖੱਬੇ, ਤੇ ਉਹਦੇ ਦੂਜੇ ਬੰਨਿਉਂ ਇਕ ਜਵਾਨ ਆਵਾਜ਼ ਨੇ ਜਵਾਬ ਦਿਤਾ: 'ਮੈਨੂੰ ਹਮੇਸ਼ਾ ਸ਼ਕ ਸੀ ਤੇਰੇ ਵਿਚ ਕੁਝ ਮਾੜ ਏ, ਕ੍ਰਿਜ਼ੁਨੇਵ। ਖ਼ਾਸ ਤੌਰ ਤੇ ਜਦੋਂ ਤੂੰ ਅਨਪੜ੍ਹ ਹੋਣ ਦਾ ਪਜ ਬਣਾ ਕੇ ਪਾਰਟੀ ਵਿਚ ਸ਼ਾਮਲ ਹੋਣੋਂ ਨਾਂਹ ਕਰ ਦਿੱਤੀ। ਪਰ ਮੈਂ ਇਹ ਕਦੀ ਨਹੀਂ ਸੀ ਸੋਚਿਆ ਕਿ ਤੂੰ ਗ਼ਦਾਰ ਵੀ ਬਣ ਜਾਵੇਂਗਾ। ਤੂੰ ਚੌਦਾਂ ਵਰ੍ਹਿਆਂ ਦੀ ਉਮਰ ਤਕ ਸਕੂਲੇ ਗਿਆ ਸਾਏਂ, ਹੈਂ ਨਾ?' ਦੂਜੇ ਨੇ ਅਲਗਰਜ਼ੀ ਜਿਹੀ ਨਾਲ ਜਵਾਬ ਦਿਤਾ, 'ਹਾਂ ਗਿਆ ਸਾਂ। ਤਾਂ ਕੀ ਹੋਇਆ?' ਉਹ ਕਾਫ਼ੀ ਦੇਰ ਚੁੱਪ ਰਹੇ, ਫਿਰ ਪਲਾਟੂਨ ਕਮਾਂਡਰ ਨੇ—ਮੈਂ ਉਹਦੀ ਆਵਾਜ਼ ਤੋਂ ਉਹਨੂੰ ਪਛਾਣ ਲਿਆ ਸੀ—ਨਰਮੀ ਨਾਲ ਕਿਹਾ: 'ਮੇਰਾ ਭੇਤ ਨਾ ਖੋਹਲੀਂ, ਸਾਥੀ ਕ੍ਰਿਜ਼ੁਨੇਵ।' ਤੇ ਦੂਜਾ ਠਰ੍ਹੰਮੇ ਨਾਲ ਹੱਸਿਆ। 'ਤੇਰੇ ਸਾਥੀ ਪਿਛੇ ਰਹਿ ਗਏ ਨੇ, ਮੋਰਚੇ ਦੇ ਦੂਜੇ ਪਾਸੇ,' ਉਹਨੇ ਕਿਹਾ। 'ਮੈਂ ਤੇਰਾ ਕੋਈ ਸਾਥੀ ਨਹੀਂ, ਸੋ ਮੇਰੀਆਂ ਮਿੰਨਤਾਂ ਨਾ ਕਰ। ਇਹਦੇ ਬਾਵਜੂਦ ਮੈਂ ਤੇਰੇ ਵਲ ਇਸ਼ਾਰਾ ਕਰ ਈ ਦੇਣੈ। ਮੈਨੂੰ ਆਪਣੀ ਚਮੜੀ ਤੇਰੇ ਨਾਲੋਂ ਪਿਆਰੀ ਏ।'

"ਉਹਨਾਂ ਗੱਲਾਂ ਕਰਨੀਆਂ ਬੰਦ ਕਰ ਦਿੱਤੀਆਂ, ਪਰ ਮੈਂ ਜਿਹੜੀ ਨੀਚਤਾ ਸੁਣੀ ਉਹਨੇ ਮੈਨੂੰ ਕੰਬਾ ਦਿਤਾ। 'ਨਹੀਂ,' ਮੈਂ ਦਿਲ ਵਿਚ ਕਿਹਾ, 'ਕੁਤੀ ਦਿਆ ਪੁਤਰਾ, ਮੈਂ ਤੈਨੂੰ ਪਲਾਟੂਨ ਕਮਾਂਡਰ ਨਾਲ ਗ਼ਦਾਰੀ ਨਹੀਂ ਕਰਨ ਦੇਣ ਲਗਾ।

ਤੂੰ ਆਪਣੇ ਪੈਰੀਂ ਇਸ ਗਿਰਜੇ ਵਿਚੋਂ ਬਾਹਰ ਨਹੀਂ ਜਾਣ ਲਗਾ, ਉਹ ਤਾਂ ਤੈਨੂੰ ਲਤਾਂ ਤੋਂ ਧੂਹ ਕੇ ਲਿਜਾਣਗੇ!' ਫਿਰ ਲ਼ੋਅ ਹੋਣ ਲਗ ਪਈ ਤੇ ਮੈਂ ਇਕ ਜਣੇ ਨੂੰ ਵੇਖਿਆ, ਉਹਦਾ ਵਡਾ ਮਾਸਲ ਮੂੰਹ ਸੀ, ਉਹ ਆਪਣੇ ਹੱਥ ਸਿਰ ਹੇਠ ਰਖ ਕੇ ਪਿੱਠ ਭਾਰ ਲੇਟਿਆ ਹੋਇਆ ਸੀ, ਉਹਦੇ ਕੋਲ ਹੀ ਇਕ ਫੀਨੇ ਨਕ ਵਾਲਾ ਮੁੰਡਾ ਬੈਠਾ ਸੀ, ਜਿਸਨੇ ਆਪਣੀਆਂ ਬਾਹਾਂ ਆਪਣੇ ਗੋਡਿਆਂ ਦੁਆਲੇ ਵਲੀਆਂ ਹੋਈਆਂ ਸਨ ਤੇ ਉਹ ਬਹੁਤ ਪੀਲਾ ਪਿਆ ਹੋਇਆ ਸੀ। 'ਇਹ ਮੁੰਡਾ ਤਾਂ ਇਸ ਵਡੇ ਮੋਟੇ ਵਹਿੜਕੇ ਨਾਲ ਨਿਬੜ ਨਹੀਂ ਸਕਣ ਲਗਾ,' ਮੈਂ ਸੋਚਿਆ, 'ਇਹਦੀ ਅਲਖ ਤਾਂ ਮੈਨੂੰ ਹੀ ਮੁਕਾਣੀ ਪਵੇਗੀ।'

"ਮੈਂ ਮੁੰਡੇ ਦੀ ਬਾਂਹ ਛੂਹੀ ਅਤੇ ਉਹਦੇ ਕੰਨ ਵਿਚ ਕਿਹਾ: 'ਤੂੰ ਪਲਾਟੂਨ ਕਮਾਂਡਰ ਏਂ?' ਉਹਨੇ ਕੁਝ ਨਾ ਕਿਹਾ, ਬਸ ਸਿਰ ਹਿਲਾ ਦਿਤਾ। 'ਤੇ ਔਹ ਜਿਹੜੇ, ਉਹ ਤੇਰਾ ਭੇਤ ਖੋਹਲਣਾ ਚਾਹੁੰਦੈ?' ਮੈਂ ਪਿੱਠ ਭਾਰ ਲੇਟੇ ਬੰਦੇ ਵਲ ਇਸ਼ਾਰਾ ਕੀਤਾ। ਉਹਨੇ ਫਿਰ ਸਿਰ ਹਿਲਾਇਆ। 'ਚੰਗਾ ਫਿਰ,' ਮੈਂ ਕਿਹਾ 'ਉਹਦੀਆਂ ਲਤਾਂ ਫੜ ਤਾਂ ਜੁ ਉਹ ਠੁਡੇ ਨਾ ਮਾਰੇ! ਤੇ ਛੇਤੀ ਕਰ!' ਤੇ ਮੈਂ ਛਾਲ ਮਾਰ ਕੇ ਉਸ ਬੰਦੇ ਉਤੇ ਚੜ੍ਹ ਗਿਆ ਤੇ ਆਪਣੀਆਂ ਉਂਗਲਾਂ ਉਹਦੀ ਗਰਦਨ ਵਿਚ ਗੱਡ ਦਿੱਤੀਆਂ। ਉਹਨੂੰ ਤਾਂ ਚੀਕ ਮਾਰਨ ਦਾ ਸਮਾਂ ਵੀ ਨਾ ਮਿਲਿਆ। ਮੈਂ ਉਹਨੂੰ ਕੁਝ ਮਿੰਟ ਦਬਾਈ ਰਖਿਆ, ਤੇ ਫਿਰ ਪਕੜ ਕੁਝ ਢਿਲੀ ਕਰ ਦਿੱਤੀ। ਸੋ, ਜੀਭ ਬਾਹਰ ਕੱਢੀ, ਇਕ ਗ਼ਦਾਰ ਘਟ ਹੋ ਗਿਆ।

"ਪਰ ਪਿਛੋਂ ਜਾ ਕੇ ਮੇਰਾ ਰੌਂ ਬਹੁਤ ਖ਼ਰਾਬ ਹੋ ਗਿਆ, ਮੈਂ ਆਪਣੇ ਹੱਥ ਧੋਣਾ ਚਾਹੁੰਦਾ ਸਾਂ, ਬਹੁਤ ਬੁਰੀ ਤਰ੍ਹਾਂ ਜਿਵੇਂ ਮੈਂ ਕਿਸੇ ਬੰਦੇ ਨੂੰ ਨਹੀਂ ਸਗੋਂ ਰੀਂਗਦੇ ਸਪ ਨੂੰ ਮਾਰਿਆ ਸੀ।... ਆਪਣੀ ਜ਼ਿੰਦਗੀ ਵਿਚ ਮੈਂ ਪਹਿਲੀ ਵਾਰ ਕਿਸੇ ਨੂੰ ਮਾਰਿਆ ਸੀ ਤੇ ਜਿਸ ਬੰਦੇ ਨੂੰ ਮੈਂ ਮਾਰਿਆ ਸੀ, ਉਹ ਸਾਡਾ ਆਪਣਾ ਸੀ। ਸਾਡਾ ਆਪਣਾ? ਨਹੀਂ ਉਹ ਸਾਡਾ ਆਪਣਾ ਨਹੀਂ ਸੀ। ਉਹ ਤਾਂ ਦੁਸ਼ਮਣ ਨਾਲੋਂ ਵੀ ਭੈੜਾ ਸੀ, ਉਹ ਗ਼ਦਾਰ ਸੀ। ਮੈਂ ਉਠਿਆ ਤੇ ਪਲਾਟੂਨ ਕਮਾਂਡਰ ਨੂੰ ਕਿਹਾ: 'ਚਲ ਸਾਥੀ ਇਥੋਂ ਪਰ੍ਹਾਂ ਹੋ ਜਾਈਏ, ਗਿਰਜਾ ਵੱਡੀ ਥਾਂ ਏ।'

"ਸਵੇਰੇ, ਜਿਵੇਂ ਕ੍ਰਿਜ਼ੁਨੇਵ ਨੇ ਕਿਹਾ ਸੀ, ਗਿਰਜੇ ਤੋਂ ਬਾਹਰ ਸਾਨੂੰ ਸਾਰਿਆਂ ਨੂੰ ਪਾਲਾਂ ਵਿਚ ਖੜਾ ਕਰ ਦਿੱਤਾ ਗਿਆ, ਸਬ-ਮਸ਼ੀਨਗਨਰਾਂ ਨੇ ਸਾਡੇ ਦੁਆਲੇ ਘੇਰਾ ਪਾ ਲਿਆ ਤੇ ਐਸਐਸ* ਦੇ ਤਿੰਨ ਅਫ਼ਸਰਾਂ ਨੇ ਸਾਡੇ ਵਿਚੋਂ ਉਹਨਾਂ ਨੂੰ ਚੁਣਨ ਦਾ ਜਤਨ ਕਰਨਾ ਸ਼ੁਰੂ ਕਰ ਦਿਤਾ ਜਿਹੜੇ ਉਹਨਾਂ ਦੇ ਖ਼ਿਆਲ ਵਿਚ ਖ਼ਤਰਨਾਕ ਸਨ — ਕਮਿਊਨਿਸਟ, ਅਫ਼ਸਰ ਤੇ ਕੁਮੀਸਾਰ। ਪਰ ਉਹਨਾਂ

---

*ਸ਼ਟਡਜ਼ ਸਟਾਫ਼ਲ — ਹਿਟਲਰ ਅਧੀਨ ਜਰਮਨੀ ਵਿਚ ਖ਼ਾਸ ਦਸਤੇ, ਜਿਹੜੇ ਆਪਣੇ ਜ਼ੁਲਮਾਂ ਲਈ ਪ੍ਰਸਿਧ ਸਨ। — **ਅਨੁ:**

ਨੂੰ ਕੋਈ ਅਜਿਹਾ ਬੰਦਾ ਨਾ ਲਭਿਆ ਜਿਹੜਾ ਇੰਨਾ ਨੀਚ ਸੂਰ ਹੋਵੇ ਕਿ ਕਿਸੇ ਦਾ ਭੇਤ ਖੋਹਲੇ, ਕਿਉਂਕਿ ਸਾਡੇ ਵਿਚੋਂ ਅਧੇ ਕੁ ਕਮਿਊਨਿਸਟ ਸਨ ਤੇ ਬਹੁਤ ਸਾਰੇ ਅਫ਼ਸਰ ਵੀ ਸਨ ਤੇ ਕੁਮੀਸਾਰ। ਦੋ ਸੌ ਤੋਂ ਵਧ ਲੋਕਾਂ ਵਿਚੋਂ ਉਹਨਾਂ ਬਸ ਚਾਰ ਹੀ ਚੁਣੇ। ਜਵਾਨਾਂ ਵਿਚੋਂ ਇਕ ਯਹੂਦੀ ਤੇ ਤਿੰਨ ਰੂਸੀ ਜਵਾਨ। ਰੂਸੀ ਮੁਸੀਬਤ ਵਿਚ ਫਸ ਗਏ ਕਿਉਂਕਿ ਉਹਨਾਂ ਸਭਨਾਂ ਦੇ ਰੰਗ ਸਾਂਵਲੇ ਤੇ ਵਾਲ ਘੁੰਗਰਿਆਲੇ ਸਨ। ਐਸਐਸ ਦੇ ਬੰਦੇ ਬਸ ਉਹਨਾਂ ਕੋਲ ਆਏ ਤੇ ਕਿਹਾ: 'ਯੂਦੇ?'* ਜਿਸ ਤੋਂ ਉਹਨਾਂ ਪੁੱਛਿਆ, ਉਹਨੇ ਕਿਹਾ ਉਹ ਰੂਸੀ ਸੀ, ਪਰ ਉਹ ਤਾਂ ਸੁਣਨ ਹੀ ਨਾ। 'ਪਾਲ ਵਿਚੋਂ ਬਾਹਰ ਨਿਕਲ!' ਤੇ ਬਸ ਗੱਲ ਮੁਕ ਗਈ।

"ਉਹਨਾਂ ਨੇ ਉਹਨਾਂ ਵਿਚਾਰਿਆਂ ਨੂੰ ਗੋਲੀ ਮਾਰ ਦਿੱਤੀ ਤੇ ਸਾਨੂੰ ਹੋਰ ਅੱਗੇ ਧੱਕਣ ਲਗ ਪਏ। ਜਿਹੜੇ ਪਲਾਟੂਨ ਕਮਾਂਡਰ ਨੇ ਗਦਾਰ ਦਾ ਗਲਾ ਘੁਟਣ ਵਿਚ ਮੇਰਾ ਹੱਥ ਵਟਾਇਆ ਸੀ ਉਹ ਤੋੜ ਪੋਜ਼ਨਾਨ ਤਕ ਮੇਰੇ ਨਾਲ ਰਿਹਾ। ਮਾਰਚ ਦੇ ਪਹਿਲੇ ਦਿਨ ਉਹ ਘੜੀ ਮੁੜੀ ਮੇਰੇ ਕੋਲ ਆਉਂਦਾ, ਅਸੀਂ ਚਲਦੇ ਜਾਂਦੇ, ਤੇ ਉਹ ਮੇਰਾ ਹੱਥ ਘੁਟਦਾ। ਪੋਜ਼ਨਾਨ ਅਪੜ ਕੇ ਅਸੀਂ ਵਿਛੜ ਗਏ। ਇਹ ਇਉਂ ਹੋਇਆ।

"ਵੇਖੋਂ ਨਾ, ਮਿਤਰਾ, ਜਿਸ ਦਿਨ ਮੈਂ ਫੜਿਆ ਗਿਆ, ਉਸ ਦਿਨ ਤੋਂ ਮੈਂ ਨੱਠ ਜਾਣ ਬਾਰੇ ਸੋਚਦਾ ਰਿਹਾ ਸਾਂ। ਪਰ ਮੈਂ ਪਕੀ ਗੱਲ ਬਣਾਉਣੀ ਚਾਹੁੰਦਾ ਸਾਂ। ਪੋਜ਼ਨਾਨ ਵਿਚ ਉਹਨਾਂ ਸਾਨੂੰ ਠੀਕ ਤਰ੍ਹਾਂ ਦੇ ਕੈਂਪ ਵਿਚ ਰਖਿਆ, ਉਥੋਂ ਤਕ ਸਾਰਾ ਰਾਹ ਮੇਰਾ ਠੀਕ ਤਰ੍ਹਾਂ ਦਾ ਦਾਅ ਨਾ ਲਗਾ। ਪਰ ਪੋਜ਼ਨਾਨ ਦੇ ਕੈਂਪ ਵਿਚ ਇਉਂ ਜਾਪਿਆ ਕਿ ਮੇਰੀ ਮਰਜ਼ੀ ਦੀ ਗੱਲ ਬਣ ਗਈ ਏ। ਮਈ ਦੇ ਅਖ਼ੀਰ ਤੇ ਉਹਨਾਂ ਸਾਨੂੰ ਕੈਂਪ ਦੇ ਨੇੜੇ ਮਰ ਗਏ ਕੈਦੀਆਂ ਲਈ ਕਬਰਾਂ ਪੁਟਣ ਇਕ ਨਿੱਕੇ ਜਿਹੇ ਜੰਗਲ ਦੇ ਕੰਢੇ ਭੇਜਿਆ—ਸਾਡੇ ਬਹੁਤ ਸਾਰੇ ਜਣੇ ਪੇਚਸ ਕਰਕੇ ਮਰ ਗਏ ਸਨ। ਤੇ ਪੋਜ਼ਨਾਨ ਦੀ ਚਿਕਣੀ ਮਿਟੀ ਵਿਚ ਕਬਰਾਂ ਪੁਟਦੇ ਹੋਏ ਮੈਂ ਆਲੇ ਦੁਆਲੇ ਨਿਗਾਹ ਮਾਰੀ ਤੇ ਮੈਂ ਵੇਖਿਆ ਕਿ ਸਾਡੇ ਉਤੇ ਪਹਿਰਾ ਦੇ ਰਹੇ ਦੋ ਫ਼ੌਜੀ ਕੁਝ ਖਾਣ ਲਈ ਬਹਿ ਗਏ ਸਨ; ਤੀਜਾ ਧੁਪ ਵਿਚ ਊਂਘ ਰਿਹਾ ਸੀ। ਸੋ ਮੈਂ ਆਪਣਾ ਬੇਲਚਾ ਸੁਟਿਆ ਤੇ ਕਾਹਲੀ ਕਾਹਲੀ ਇਕ ਝਾੜੀ ਪਿਛੇ ਚਲਾ ਗਿਆ। ਫਿਰ ਮੈਂ ਵਾਹੋ-ਦਾਹੀ ਨੱਠਿਆ, ਸਿਧਾ ਉਗਦੇ ਸੂਰਜ ਵਲ।

"ਉਹਨਾਂ ਨੂੰ ਮੇਰੇ ਨੱਠ ਜਾਣ ਦਾ ਕੋਈ ਪਤਾ ਨਾ ਲਗਾ, ਉਹਨਾਂ ਪਹਿਰੇਦਾਰਾਂ ਨੂੰ। ਪਤਾ ਨਹੀਂ ਮੇਰੇ ਵਿਚ ਇਕ ਦਿਨ ਵਿਚ ਚਾਲ੍ਹੀ ਕਿਲੋਮੀਟਰ ਚਲਣ ਦੀ ਤਾਕਤ

---

*"ਤੂੰ ਯਹੂਦੀ ਏਂ?" ਹਿਟਲਰ ਅਧੀਨ ਜਰਮਨ੍ਹੀ ਅਤੇ ਜਰਮਨੀ ਦੇ ਕਬਜ਼ੇ ਹੇਠ ਆਏ ਇਲਾਕਿਆਂ ਵਿਚ ਹਰ ਯਹੂਦੀ ਨੂੰ ਸਿਰਫ ਯਹੂਦੀ ਹੋਣ ਕਾਰਨ ਮਾਰ ਦੇਣ ਦਾ ਹੁਕਮ ਸੀ।—**ਅਨੁ:**

ਕਿਥੋਂ ਆ ਗਈ, ਸੁਕੜੂ ਜਿਹਾ ਤਾਂ ਮ ਸਾਂ, ਮੈਂ ਆਪ ਨਹੀਂ ਜਾਣਦਾ। ਪਰ ਮੇਰੇ ਜਤਨ ਦਾ ਕੋਈ ਸਿਟਾ ਨਾ ਨਿਕਲਿਆ। ਚੌਥੇ ਦਿਨ ਜਦੋਂ ਮੈਂ ਕੈਂਪ ਤੋਂ ਬਹੁਤ ਦੂਰ ਸਾਂ, ਉਹਨਾਂ ਮੈਨੂੰ ਫੜ ਲਿਆ। ਸ਼ਿਕਾਰੀ ਕੁਤੇ ਮੇਰੀ ਪੈੜ ਫੜਦੇ ਆ ਰਹੇ ਸਨ ਤੇ ਉਹਨਾਂ ਜਵੀ ਦੇ ਇਕ ਖੇਤ ਵਿਚ ਮੇਰੀ ਸੂਹ ਕੱਢ ਲਈ।

"ਪਹੁ-ਫੁਟਾਲੇ ਸਮੇਂ ਮੈਂ ਖੁਲ੍ਹੀ ਥਾਂ ਫਸ ਗਿਆ ਤੇ ਜੰਗਲ ਉਥੋਂ ਤਿੰਨ ਕਿਲੋਮੀਟਰ ਦੂਰ ਸੀ। ਮੈਂ ਦਿਨੇ ਚਲਣੋਂ ਡਰਦਾ ਸਾਂ, ਸੋ ਮੈਂ ਦਿਨ ਲਈ ਜਵੀ ਦੇ ਖੇਤ ਵਿਚ ਲੇਟ ਗਿਆ। ਮੈਂ ਅਨਾਜ ਦੇ ਕੁਝ ਸਿਟੇ ਆਪਣੀ ਤਲੀ ਉਤੇ ਮਲੇ ਅਤੇ ਆਪਣੀਆਂ ਜੇਬਾਂ ਉਹਨਾਂ ਨਾਲ ਭਰ ਰਿਹਾ ਸਾਂ, ਕਿ ਮੈਂ ਕੁਤਿਆਂ ਦੇ ਭੌਂਕਣ ਤੇ ਮੋਟਰ-ਸਾਈਕਲ ਦੀ ਫਿਟ ਫਿਟ ਸੁਣੀ। ਮੇਰਾ ਦਿਲ ਡੁਬਣ ਲਗ ਪਿਆ ਕਿਉਂਕਿ ਸ਼ਿਕਾਰੀ ਕੁਤੇ ਨੇੜੇ ਹੀ ਆਉਂਦੇ ਗਏ। ਮੈਂ ਚੁਫਾਲ ਲੇਟ ਗਿਆ ਅਤੇ ਆਪਣਾ ਸਿਰ ਆਪਣੀਆਂ ਬਾਹਾਂ ਨਾਲ ਕਜ ਲਿਆ ਤਾਂ ਜੁ ਉਹ ਮੇਰੀ ਗਿਚੀ ਤੇ ਨਾ ਵਢਣ। ਸੋ, ਉਹ ਮੇਰੇ ਕੋਲ ਆਏ ਤੇ ਉਹਨਾਂ ਨੂੰ ਮੇਰੇ ਲੰਗਾਰ ਲਾਹ ਦੇਣ ਵਿਚ ਬਸ ਇਕ ਮਿੰਟ ਹੀ ਲਗਾ। ਮੈਂ ਅਲਫ-ਨੰਗਾ ਹੋ ਗਿਆ। ਉਹਨਾਂ ਮੈਨੂੰ ਜਵੀ ਵਿਚ ਇਧਰ ਉਧਰ ਧਰੂਹਿਆ ਤੇ ਫਿਰ ਇਕ ਵੱਡੇ ਕੁਤੇ ਨੇ ਆਪਣੇ ਅਗਲੇ ਪੰਜੇ ਮੇਰੀ ਛਾਤੀ ਉਤੇ ਰਖ ਦਿਤੇ ਅਤੇ ਝਈਆਂ ਲੈ ਲੈ ਮੇਰੀ ਗਿਚੀ ਤੇ ਪੈਣ ਲਗਾ, ਪਰ ਉਹਨੇ ਇਕ ਦਮ ਨਾ ਵਢਿਆ।

"ਦੋ ਜਰਮਨ ਮੋਟਰ-ਸਾਈਕਲਾਂ ਉਤੇ ਆਏ। ਪਹਿਲਾਂ ਉਹਨਾਂ ਮੈਨੂੰ ਰਜਕੇ ਕੁਟਿਆ, ਫਿਰ ਕੁਤੇ ਮੇਰੇ ਉਤੇ ਛੱਡ ਦਿਤੇ। ਤੇ ਕੁਤਿਆਂ ਮੇਰੇ ਲੰਗਾਰ ਲਾਹ ਦਿਤੇ। ਤੇ ਉਸੇ ਤਰ੍ਹਾਂ ਨੰਗਾ ਤੇ ਲਹੂ-ਲਿਬੜਿਆ, ਉਹ ਮੈਨੂੰ ਵਾਪਸ ਕੈਂਪ ਵਿਚ ਲੈ ਗਏ। ਉਹਨਾਂ ਨੱਠਣ ਦਾ ਜਤਨ ਕਰਨ ਲਈ ਮੈਨੂੰ ਇਕ ਮਹੀਨਾ ਚਕੀ-ਬੰਦ ਕਰ ਦਿਤਾ, ਪਰ ਮੈਂ ਅਜੇ ਜਿਊਂਦਾ ਸਾਂ, ਕਿਸੇ ਨਾ ਕਿਸੇ ਤਰ੍ਹਾਂ ਮੈਂ ਜਿਊਂਦਾ ਰਿਹਾ।

"ਮਿਤਰਾ, ਤੈਨੂੰ ਦੱਸਣ ਦੀ ਤਾਂ ਗੱਲ ਹੀ ਛੱਡ, ਜੋ ਕੁਝ ਕੈਦ ਵਿਚ ਮੇਰੇ ਨਾਲ ਵਾਪਰੀ, ਉਹਦੇ ਬਾਰੇ ਸੋਚਣਾ ਹੀ ਬਹੁਤ ਭਿਆਨਕ ਏ। ਜਦੋਂ ਮੈਂ ਸੋਚਦਾਂ ਅਸਾਂ ਉਥੇ, ਜਰਮਨੀ ਵਿਚ, ਕਿਹੜੇ ਕਿਹੜੇ ਤਸੀਹੇ ਸਹੇ, ਜਦੋਂ ਮੈਂ ਆਪਣੇ ਉਹਨਾਂ ਸਾਰੇ ਸਾਥੀਆਂ ਨੂੰ ਯਾਦ ਕਰਦਾਂ ਜਿਹੜੇ ਉਹਨਾਂ ਕੈਂਪਾਂ ਵਿਚ ਮਾਰੇ ਗਏ ਤਾਂ ਕਲੇਜਾ ਮੂੰਹ ਨੂੰ ਆਉਂਦੈ ਤੇ ਸਾਹ ਲੈਣਾ ਔਖਾ ਹੋ ਜਾਂਦੈ।

"ਜਦੋਂ ਮੈਂ ਕੈਦੀ ਸਾਂ ਤਾਂ ਕਿਵੇਂ ਉਹ ਮੈਨੂੰ ਥਾਉਂ ਥਾਈਂ ਭੁਵਾਉਂਦੇ ਰਹੇ! ਮੇਰਾ ਖਿਆਲ ਏ ਮੈਂ ਅਧਾ ਜਰਮਨੀ ਗਾਹ ਮਾਰਿਆ ਹੋਣੈ। ਮੈਂ ਸੈਕਸੋਨੀ ਵਿਚ ਰਿਹਾ, ਇਕ ਸਿਲੀਕੇਟ ਦੇ ਕਾਰਖ਼ਾਨੇ ਵਿਚ ਕੰਮ ਕਰਦਾ ਰਿਹਾ, ਰੂਹਰ ਦੇ ਇਲਾਕੇ ਵਿਚ ਖਾਣਾਂ 'ਚੋਂ ਕੋਲਾ ਕੱਢਦਾ ਰਿਹਾ, ਬਵੇਰੀਆ ਵਿਚ ਮੈਂ ਬੇਲਚਾ ਲੈ ਕੇ ਹਡ ਭੰਨੇ, ਕੁਝ ਚਿਰ ਮੈਂ ਥੂਰਿੰਗਨ ਵਿਖੇ ਰਿਹਾ, ਤੇ ਰੱਬ ਹੀ ਜਾਣੇਂ ਮੈਂ ਜਰਮਨੀ ਦੀ ਕਿਹੜੀ ਭੋਂ ਨਹੀਂ ਗਾਹੀ। ਉਥੇ ਚੋਖੇ ਵੱਖ ਵੱਖ ਤਰ੍ਹਾਂ ਦੇ ਨਜ਼ਾਰੇ ਨੇ, ਪਰ ਜਿਵੇਂ ਉਹ ਸਾਡੇ

ਜਣਿਆਂ ਨੂੰ ਕੁਟਦੇ ਤੇ ਗੋਲੀਆਂ ਨਾਲ ਉਡਾਉਂਦੇ ਉਹ ਹਰ ਥਾਂ ਇਕੋ ਜਿਹਾ ਸੀ। ਉਹ ਸਰਾਪੇ ਹਰਾਮਜ਼ਾਦੇ ਜਿਵੇਂ ਸਾਨੂੰ ਫੰਡਦੇ, ਉਸ ਤਰ੍ਹਾਂ ਕਦੀ ਕਿਸੇ ਨੇ ਕਿਸੇ ਪਸ਼ੂ ਨੂੰ ਵੀ ਨਹੀਂ ਕੁਟਿਆ ਹੋਣਾ। ਉਹ ਸਾਨੂੰ ਮੁਕੇ ਮਾਰਦੇ, ਠੁਡੇ ਮਾਰਦੇ, ਰਬੜ ਦੇ ਹੰਟਰਾਂ ਨਾਲ ਕੁਟਦੇ ਜਾਂ ਜੇ ਉਹ ਹੱਥ ਆ ਜਾਂਦੀਆਂ ਲੋਹੇ ਦੀਆਂ ਸੀਖ਼ਾਂ ਨਾਲ, ਰਫ਼ਲਾਂ ਦੇ ਕੁੰਦਿਆਂ ਤੇ ਸੋਟੀਆਂ ਦੀ ਤਾਂ ਗੱਲ ਹੀ ਨਾ ਕਰੋ।

"ਉਹ ਸਾਨੂੰ ਕੁਟਦੇ, ਬਸ ਇਸ ਲਈ ਕਿ ਅਸੀਂ ਰੂਸੀ ਸਾਂ, ਕਿ ਅਸੀਂ ਅਜੇ ਇਸ ਦੁਨੀਆਂ ਵਿਚ ਜਿਉਂਦੇ ਸਾਂ, ਬਸ ਇਸ ਲਈ ਕਿ ਅਸੀਂ ਉਹਨਾਂ ਲਈ ਕੰਮ ਕਰਦੇ ਸਾਂ। ਤੇ ਉਹ ਸਾਨੂੰ ਉਹਨਾਂ ਵਲ ਕੈਰੀ ਅਖ ਨਾਲ ਵੇਖਣ ਲਈ ਕੁਟਦੇ, ਪੈਰ ਪੁਠਾ ਧਰਨ ਲਈ ਕੁਟਦੇ, ਜਾਂ ਜਿਵੇਂ ਉਹ ਚਾਹੁੰਦੇ ਉਸ ਤਰ੍ਹਾਂ ਨਾ ਮੁੜਨ ਲਈ। ਉਹ ਸਾਨੂੰ ਇਸ ਤਰ੍ਹਾਂ ਕੁਟਦੇ ਕਿ ਇਕ ਦਿਨ ਕੁਟ ਕੁਟ ਕੇ ਸਾਡੀ ਜਾਨ ਕੱਢ ਦੇਣ, ਤਾਂ ਜੁ ਸਾਡਾ ਗਲਾ ਸਾਡੇ ਆਪਣੇ ਲਹੂ ਨਾਲ ਹੀ ਘੁਟਿਆ ਜਾਵੇ ਤੇ ਅਸੀਂ ਮਾਰ ਕਰਕੇ ਮਰ ਜਾਈਏ। ਸ਼ੈਦ ਜਰਮਨੀ ਵਿਚ ਸਾਡੇ ਸਾਰਿਆਂ ਲਈ ਚੋਖੀਆਂ ਭੱਠੀਆਂ ਨਹੀਂ ਸਨ ਹੋਣੀਆਂ।

"ਤੇ ਜਿਥੇ ਕਿਧਰੇ ਅਸੀਂ ਜਾਂਦੇ ਉਹ ਸਾਨੂੰ ਇਕੋ ਜਿਹਾ ਖਾਣਾ ਦੇਂਦੇ—ਡੇਢ ਸੌ ਗਰਾਮ ਨਕਲੀ ਰੋਟੀ, ਜਿਸ ਵਿਚ ਅਧਾ ਲਕੜੀ ਦਾ ਬੂਰਾ ਹੁੰਦਾ ਤੇ ਠਿਪਰਾਂ ਦੀ ਪਤਲੀ ਜਿਹੀ ਸਬਜ਼ੀ। ਕਈ ਥਾਈਂ ਉਹ ਸਾਨੂੰ ਪੀਣ ਲਈ ਗਰਮ ਪਾਣੀ ਦੇਂਦੇ ਤੇ ਕਈ ਥਾਈਂ ਨਾ ਦੇਂਦੇ। ਪਰ ਗੱਲਾਂ ਕੀਤਿਆਂ ਕੀ ਬਣਦੈ, ਤੂੰ ਆਪੇ ਹਿਸਾਬ ਲਾ ਲੈ। ਜੰਗ ਸ਼ੁਰੂ ਹੋਣ ਤੋਂ ਪਹਿਲਾਂ ਮੇਰਾ ਭਾਰ ਛਿਆਸੀ ਕਿਲੋ ਸੀ ਤੇ ਪਤ-ਝੜ ਤਕ ਮੇਰਾ ਧੜਾ ਪੰਜਾਹਾਂ ਤੋਂ ਵਧ ਨਹੀਂ ਹੋਣ ਲਗਾ। ਬਸ ਚਮੜੀ ਤੇ ਹਡੀਆਂ ਤੇ ਇੰਨਾ ਬਲ ਵੀ ਨਹੀਂ ਸੀ ਕਿ ਹਡੀਆਂ ਚੁਕੀ ਫਿਰਾਂ। ਪਰ ਸਾਨੂੰ ਕੰਮ ਕਰਨਾ ਹੀ ਪੈਂਦਾ, ਬਸ ਕੰਮ ਕਰਨਾ ਤੇ ਕੁਝ ਨਾ ਕਹਿਣਾ ਤੇ ਮੇਰਾ ਖ਼ਿਆਲ ਦੇ ਅਸੀਂ ਜਿਹੜਾ ਕੰਮ ਕਰਦੇ ਉਹ ਗਾਡੀ-ਘੋੜੇ ਲਈ ਵੀ ਬਹੁਤਾ ਹੁੰਦਾ।

"ਸਤੰਬਰ ਦੇ ਸ਼ੁਰੂ ਵਿਚ ਉਹਨਾਂ ਸਾਡੇ ਸੋਵੀਅਤ ਜੰਗੀ ਕੈਦੀਆਂ ਵਿਚੋਂ ਇਕ ਸੌ ਬਤਾਲੀ ਨੂੰ ਕੂਸਟਰਿਨ ਦੇ ਨੇੜੇ ਕੈਂਪ ਤੋਂ ਬ-14 ਕੈਂਪ ਵਿਚ ਭੇਜ ਦਿਤਾ, ਜਿਹੜਾ ਡਰੇਸ਼ਡਨ ਤੋਂ ਬਹੁਤਾ ਦੂਰ ਨਹੀਂ ਸੀ। ਉਦੋਂ, ਕੈਂਪ ਵਿਚ ਦੋ ਕੁ ਹਜ਼ਾਰ ਸਨ। ਅਸੀਂ ਸਾਰੇ ਪੱਥਰ ਦੀ ਕਾਨ ਵਿਚ ਕੰਮ ਕਰਦੇ, ਉਹਨਾਂ ਦਾ ਜਰਮਨ ਪਥਰ ਹੱਥਾਂ ਨਾਲ ਕੱਢਦੇ ਤੇ ਤੋੜਦੇ। ਤੇ ਕੰਮ ਸੀ ਹਰ ਬੰਦੇ ਪਿਛੇ ਚਾਰ ਘਣ ਮੀਟਰ ਰੋਜ਼ ਤੇ, ਉਸ ਬੰਦੇ ਲਈ, ਯਾਦ ਰਖ, ਜਿਹੜਾ ਉਂਞ ਵੀ ਮਸਾਂ ਹੀ ਜਿਉਂ ਰਿਹਾ ਸੀ। ਤੇ ਫਿਰ ਪਰਲੋ ਹੀ ਆ ਗਈ। ਸਾਡੇ ਇਕ ਸੌ ਬਤਾਲੀ ਬੰਦਿਆਂ ਵਿਚੋਂ ਬਸ ਸਤਵੰਜਾ ਰਹਿ ਗਏ। ਸਮਝਿਐਂ, ਮਿਤਰਾ? ਜ਼ਿੰਦਗੀ ਔਖੀ ਸੀ, ਹੈਂ? ਸਾਨੂੰ ਆਪਣੇ ਮੁਰਦੇ ਦਬਣੋਂ ਹੀ ਵਿਹਲ ਨਾ ਮਿਲਦੀ ਤੇ ਫਿਰ ਕੈਂਪ ਵਿਚ ਅਵਾਈ ਫੈਲ ਗਈ ਸੀ ਕਿ ਜਰਮਨਾਂ ਸਟਾਲਿਨਗਰਾਦ ਉਤੇ ਕਬਜ਼ਾ ਕਰ ਲਿਐ ਤੇ ਸਾਇਬੇਰੀਆ ਵਿਚ

ਵਧ ਰਹੇ ਨੇ। ਇਹ ਇਕ ਤੋਂ ਪਿਛੋਂ ਦੂਜੀ ਮੁਸੀਬਤ ਪੈਣ ਵਾਂਗ ਸੀ। ਉਹਨਾਂ ਸਾਨੂੰ ਇਉਂ ਦਬਾ ਦਿਤਾ ਕਿ ਅਸੀਂ ਅੱਖਾਂ ਭੋਂ ਤੋਂ ਚੁਕ ਹੀ ਨਾ ਸਕੀਏ, ਜਿਵੇਂ ਅਸੀਂ ਉਸ ਵਿਚ, ਜਰਮਨ ਭੋਂ ਵਿਚ, ਗਡੇ ਜਾਣ ਲਈ ਮਿੰਨਤ ਕਰ ਰਹੇ ਹੋਈਏ। ਤੇ ਹਰ ਰੋਜ਼ ਕੈਂਪ ਦੇ ਪਹਿਰੇਦਾਰ ਪੀਂਦੇ ਤੇ ਆਪਣੇ ਗੀਤ ਭੌਂਕਦੇ, ਪੂਰਾ ਜ਼ੋਰ ਲਾ ਕੇ ਖ਼ੁਸ਼ੀ ਮਨਾਉਂਦੇ।

"ਇਕ ਦਿਨ ਅਸੀਂ ਕੰਮ ਤੋਂ ਆਪਣੇ ਢਾਰੇ ਵਿਚ ਵਾਪਸ ਮੁੜੇ। ਸਾਰਾ ਦਿਨ ਮੀਂਹ ਵਰ੍ਹਦਾ ਰਿਹਾ ਸੀ ਤੇ ਸਾਡੀਆਂ ਪਾਟੀਆਂ ਲੀਰਾਂ ਗੜੁਚ ਹੋਈਆਂ ਪਈਆਂ ਸਨ; ਠੰਢੀ ਹਵਾ ਕਰਕੇ ਅਸੀਂ ਸਾਰੇ ਕੰਬ ਰਹੇ ਸਾਂ ਤੇ ਅਸੀਂ ਦੰਦੋੜਿਕੀ ਨਾ ਰੋਕ ਸਕੇ। ਕਿਧਰ ਸੁਕੇ ਜਾਂ ਨਿਘੇ ਹੋਣ ਲਈ ਥਾਂ ਨਹੀਂ ਸੀ ਤੇ ਅਸੀਂ ਮੌਤ ਵਾਂਗ ਭੁਖੇ ਸਾਂ। ਪਰ ਸ਼ਾਮੀਂ ਸਾਨੂੰ ਕੁਝ ਖਾਣ ਲਈ ਦਿੱਤਾ ਹੀ ਨਹੀਂ ਸੀ ਜਾਂਦਾ।

"ਸੋ, ਮੈਂ ਆਪਣੀਆਂ ਗਿਲੀਆਂ ਲੀਰਾਂ ਲਾਹੀਆਂ, ਆਪਣੇ ਫੱਟੇ ਉਤੇ ਸੁੱਟ ਦਿੱਤੀਆਂ ਤੇ ਕਿਹਾ: 'ਉਹ ਚਾਹੁੰਦੇ ਨੇ ਅਸੀਂ ਰੋਜ਼ ਚਾਰ ਘਣ ਮੀਟਰ ਕਰੀਏ ਪਰ ਸਾਡੇ ਵਿਚੋਂ ਕਿਸੇ ਨੂੰ ਵੀ ਦਬਣ ਲਈ ਇਕ ਘਣ ਮੀਟਰ ਬਹੁਤਾ ਏ।" ਮੈਂ ਇੰਨਾ ਹੀ ਕਿਹਾ, ਪਰ ਤੂੰ ਪਕ ਜਾਣ, ਸਾਡੇ ਆਪਣੇ ਜਣਿਆਂ ਵਿਚ ਇਕ ਗੰਦਾ ਕੁਤਾ ਸੀ ਜਿਹੜਾ ਗਿਆ ਤੇ ਮੇਰੀ ਕੌੜੀ ਗੱਲ ਦੀ ਕੈਂਪ ਦੇ ਕਮਾਂਡੰਟ ਅਗੇ ਸ਼ਕੈਤ ਕਰ ਦਿਤੀ।

"ਕੈਂਪ ਕਮਾਂਡੰਟ ਜਾਂ Lagerführer (ਲੈਗਰਫ਼ਿਊਹਰਰ—ਕੈਂਪ ਦਾ ਮੁਖੀ), ਜਿਵੇਂ ਉਹ ਉਹਨੂੰ ਸਦਦੇ ਸਨ, ਇਕ ਜਰਮਨ ਸੀ ਜਿਸਦਾ ਨਾਂ ਮੂਲਰ ਸੀ। ਬਹੁਤਾ ਲੰਮਾ ਨਹੀਂ, ਭਾਰੇ ਸਰੀਰ ਦਾ, ਸਣੀ ਜਿਹੇ ਵਾਲ; ਜਿਵੇਂ ਸਾਰੇ ਦਾ ਸਾਰਾ ਖੁੰਬ ਕੀਤਾ ਹੋਵੇ। ਉਹਦੇ ਸਿਰ ਦੇ ਵਾਲ, ਉਹਦੀਆਂ ਝਿਮਣੀਆਂ, ਇਥੋਂ ਤਕ ਕਿ ਉਹਦੀਆਂ ਅੱਖਾਂ ਉਡੇ ਹੋਏ ਰੰਗ ਦੀਆਂ ਸਨ ਤੇ ਹੋਰ ਤਾਂ ਹੋਰ ਉਹਦੀਆਂ ਅੱਖਾਂ ਬਾਹਰ ਨਿਕਲੀਆਂ ਹੋਈਆਂ ਸਨ। ਤੇਰੇ ਤੇ ਮੇਰੇ ਵਾਂਗ ਰੂਸੀ ਬੋਲਦਾ, ਇਥੋਂ ਤਕ ਕਿ ਕੁਝ ਕੁਝ ਵੋਲਗਾ ਦੇ ਲੋਕਾਂ ਵਾਂਗ ਬੋਲਦਾ, ਜਿਵੇਂ ਉਥੋਂ ਦਾ ਹੀ ਜੰਮ ਪਲ ਹੋਵੇ। ਤੇ ਉਹ ਕੋਈ ਗਾਲ੍ਹਾਂ ਕੱਢਦਾ! ਇਸ ਪਖੋਂ ਤਾਂ ਉਹ ਭਿਆਨਕ ਸੀ। ਕਈ ਵਾਰ ਮੈਂ ਹੈਰਾਨ ਹੁੰਨਾਂ ਕਿ ਉਸ ਹਰਾਮੀ ਨੇ ਆਪਣਾ ਇਹ ਕੰਮ ਕਿਥੇ ਸਿਖਿਆ। ਉਹ ਸਾਨੂੰ ਬਲਾਕ ਦੇ ਸਾਹਮਣੇ ਪਾਲਾਂ ਬੰਨ੍ਹ ਕੇ ਖੜਾ ਕਰ ਲੈਂਦਾ—ਢਾਰੇ ਨੂੰ ਉਹ ਬਲਾਕ ਕਹਿੰਦੇ ਸਨ—ਤੇ ਆਪਣਾ ਸੱਜਾ ਹੱਥ ਪਿੱਠ ਪਿਛੇ ਕਰਕੇ ਆਪਣੇ ਐਸਐਸ ਦੇ ਬੰਦਿਆਂ ਦੀ ਢਾਣੀ ਨਾਲ ਘਿਰਿਆ ਉਹ ਪਾਲ ਦੇ ਸਾਹਮਣਿਉਂ ਲੰਘਦਾ। ਉਹਨੇ ਚਮੜੇ ਦਾ ਦਸਤਾਨਾ ਪਾਇਆ ਹੁੰਦਾ ਤੇ ਚਮੜੇ ਦੇ ਹੇਠਾਂ ਆਪਣੀਆਂ ਉਂਗਲਾਂ ਬਚਾਉਣ ਲਈ ਉਹਨੇ ਸਿਕੇ ਦਾ ਇਕ ਟੋਟਾ ਰਖਿਆ ਹੁੰਦਾ। ਉਹ ਪਾਲ ਦੇ ਨਾਲ ਨਾਲ ਚਲਦਾ ਤੇ ਹਰ ਦੂਜੇ ਜਣੇ ਦਾ ਨਕ ਲਹੂ-ਲੁਹਾਨ ਕਰ ਦੇਂਦਾ। 'ਫ਼ਲੂ ਦਾ ਟੀਕਾ,' ਉਹ ਇਸ ਕੰਮ ਨੂੰ ਕਿਹਾ ਕਰਦਾ। ਕੈਂਪ ਵਿਚ ਕੁਲ ਚਾਰ ਬਲਾਕ ਸਨ

ਤੇ ਇਕ ਦਿਨ ਉਹ ਪਹਿਲੋਂ ਬਲਾਕ ਨੂੰ ਟੀਕਾ ਲਾਉਂਦਾ, ਅਗਲੇ ਦਿਨ ਦੂਜੇ ਨੂੰ ਅਤੇ ਇਉਂ ਹੀ ਚਕਰ ਪੂਰਾ ਕਰਦਾ। ਉਹ ਹਰਾਮੀ ਨੇਮ ਨਾਲ ਕੰਮ ਕਰਦਾ, ਕਦੀ ਛੁਟੀ ਨਾ ਕਰਦਾ। ਇਕ ਗੱਲ ਸੀ ਜਿਹੜੀ ਉਹ ਨਹੀਂ ਸੀ ਸਮਝਦਾ, ਉਹ ਬੇਵਕੂਫ਼; ਆਪਣਾ ਦੌਰਾ ਸ਼ੁਰੂ ਕਰਨ ਤੋਂ ਪਹਿਲਾਂ ਉਹ ਉਥੇ ਸਾਹਮਣੇ ਖੜਾ ਹੋ ਜਾਂਦਾ ਅਤੇ ਆਪਣੇ ਆਪ ਨੂੰ ਖ਼ੂਬ ਗ਼ੁਸਾ ਚਾੜ੍ਹਨ ਲਈ ਗਾਹਲਾਂ ਕੱਢਣ ਲਗ ਪੈਂਦਾ। ਉਹ ਉਥੇ ਖੜਾ ਪੂਰਾ ਜ਼ੋਰ ਲਾ ਕੇ ਗਾਲ੍ਹਾਂ ਕੱਢਦਾ ਤੇ ਪਤਾ ਈ ਇਸ ਨਾਲ ਸਾਡਾ ਰੌਂ ਚੰਗਾ ਹੋ ਜਾਂਦਾ। ਪਤਾ ਈ, ਉਹਦੇ ਬੋਲ ਸਾਡੇ ਆਪਣੇ ਬੋਲਾਂ ਜਿਹੇ ਲਗਦੇ ਤੇ ਇਹ ਵਤਨੋਂ ਆਈ ਪੌਣ ਦੇ ਬੁਲ੍ਹੇ ਜਿਹੇ ਜਾਪਦੇ। ਜੇ ਉਹਨੂੰ ਪਤਾ ਹੁੰਦਾ ਕਿ ਉਹਦੇ ਮੰਦਾ ਚੰਗਾ ਬੋਲਣ ਤੇ ਗਾਲ੍ਹਾਂ ਕੱਢਣ ਤੇ ਸਾਨੂੰ ਖੁਸ਼ੀ ਹੁੰਦੀ ਏ ਤਾਂ ਉਹ ਰੂਸੀ ਵਿਚ ਅਜਿਹਾ ਨਾ ਕਰਦਾ, ਆਪਣੀ ਬੋਲੀ ਹੀ ਬੋਲੀ ਜਾਂਦਾ। ਬਸ ਸਾਡੇ ਜਣਿਆਂ ਵਿਚੋਂ ਇਕ, ਮਾਸਕੋ ਤੋਂ ਮੇਰਾ ਇਕ ਮਿਤਰ ਉਹਨੂੰ ਸੁਣ ਕੇ ਝਲਿਆ ਜਾਂਦਾ। 'ਜਦੋਂ ਉਹ ਇਉਂ ਗਾਲ੍ਹਾਂ ਕਢਦੈ,' ਉਹ ਕਹਿੰਦਾ, 'ਮੈਂ ਅਖਾਂ ਮੀਟ ਲੈਂਦਾਂ ਅਤੇ ਆਪਣੇ ਦਿਲ ਵਿਚ ਸੋਚਦਾਂ ਮੈਂ ਮਾਸਕੋ ਵਿਚ ਹਾਂ, ਤੇ ਗਵਾਂਢਲੇ ਸ਼ਰਾਬਖ਼ਾਨੇ ਵਿਚ ਬੈਠਾ ਇਕ ਗਲਾਸ ਪੀ ਰਿਹਾਂ ਤੇ ਮੈਨੂੰ ਚਕਰ ਆ ਜਾਂਦੇ ਨੇ ਜਿਵੇਂ ਮੈਂ ਬੀਅਰ ਦਾ ਗਲਾਸ ਪੀਤਾ ਹੋਵੇ।'

"ਸੋ ਜਿਸ ਦਿਨ ਮੈਂ ਘਣ ਮੀਟਰਾਂ ਬਾਰੇ ਗੱਲ ਕੀਤੀ, ਉਸ ਤੋਂ ਅਗਲੇ ਦਿਨ ਕਮਾਂਡੰਟ ਨੇ ਮੈਨੂੰ ਤਪੜ ਤੇ ਖੜਾ ਕਰ ਲਿਆ। ਸ਼ਾਮੀਂ ਇਕ ਦੁਭਾਸ਼ੀਆ ਤੇ ਦੋ ਪਹਿਰੇਦਾਰ ਆਏ। 'ਸੋਕੋਲੋਵ, ਆਂਦਰੇਈ?' ਮੈਂ ਜਵਾਬ ਦਿਤਾ। 'ਬਾਹਰ ਚਲ! ਤਿਖੀ ਚਾਲ, Herr Lagerführer ਤੇਰੇ ਨਾਲ ਗੱਲ ਕਰਨੀ ਚਾਹੁੰਦੈ। ਮੈਂ ਸਮਝ ਗਿਆ ਉਹਨੇ ਮੈਨੂੰ ਕਿਉਂ ਬੁਲਾਇਐ। ਮੇਰਾ ਤਾਂ ਬਿਸਤਰਾ ਗੋਲ ਹੋ ਗਿਆ ਸੀ। ਸੋ ਮੈਂ ਆਪਣੇ ਮਿਤਰਾਂ ਤੋਂ ਵਿਦਿਆ ਹੋਇਆ—ਉਹ ਜਾਣਦੇ ਸਨ ਮੈਂ ਮਰਨ ਜਾ ਰਿਹਾਂ। ਫਿਰ ਮੈਂ ਲੰਮਾ ਸਾਹ ਲਿਆ ਤੇ ਪਹਿਰੇਦਾਰਾਂ ਦੇ ਪਿਛੇ ਚਲ ਪਿਆ। ਮੈ ਕੈਂਪ ਦੇ ਵਿਹੜੇ ਦੇ ਪਾਰ ਗਿਆ, ਉਪਰ ਤਾਰਿਆਂ ਵਲ ਵੇਖਿਆ ਤੇ ਉਹਨਾਂ ਤੋਂ ਵੀ ਵਿਦਿਆ ਹੋਇਆ ਤੇ ਮਨ ਹੀ ਮਨ ਵਿਚ ਸੋਚਿਆ: 'ਲੈ ਭਾਈ ਆਂਦਰੇਈ ਸੋਕੋਲੋਵ, ਨੰ. 331, ਤੂੰ ਜ਼ੁਲਮ ਦਾ ਭਰਿਆ ਪਿਆਲਾ ਪੀ ਲਿਐ।' ਮੈਨੂੰ ਇਰੀਨਾ ਤੇ ਬੱਚਿਆਂ ਉਤੇ ਕੁਝ ਕੁਝ ਤਰਸ ਆਇਆ, ਫਿਰ ਮੈਂ ਇਸ ਉਤੇ ਕਾਬੂ ਪਾ ਲਿਆ ਤੇ ਝੇਂਪੇ ਬਿਨਾਂ ਪਸਤੌਲ ਦੀ ਨਾਲੀ ਦਾ ਸਾਹਮਣਾ ਕਰਨ ਲਈ ਹਿੰਮਤ ਬੰਨ੍ਹਣੀ ਸ਼ੁਰੂ ਕਰ ਦਿਤੀ, ਜਿਵੇਂ ਕਿ ਫ਼ੌਜੀ ਨੂੰ ਕਰਨਾ ਚਾਹੀਦਾ ਏ ਤਾਂ ਜੁ ਦੁਸ਼ਮਣ ਨੂੰ ਇਹ ਪਤਾ ਨਾ ਲਗੇ ਕਿ ਅਖ਼ੀਰੀ ਘੜੀ ਮੇਰੇ ਲਈ ਜ਼ਿੰਦਗੀ ਤੋਂ ਵਿਛੜਨਾ ਕਿੰਨਾ ਔਖਾ ਸੀ, ਭਾਵੇਂ ਇਹ ਭੈੜੀ ਹੀ ਸੀ।

"ਕਮਾਂਡੰਟ ਦੇ ਕਮਰੇ ਵਿਚ ਬਾਰੀ ਦੀ ਮੁਹਾਠ ਉਤੇ ਫੁਲ ਸਨ। ਇਹ ਸੁਹਣੀ, ਸਾਫ਼ ਥਾਂ ਸੀ, ਸਾਡੇ ਕਲਬਾਂ ਜਿਹੀ। ਮੇਜ਼ ਕੋਲ ਕੈਂਪ ਦੇ ਸਾਰੇ ਅਫ਼ਸਰ ਬੈਠੇ ਸਨ।

ਪੰਜੇ ਦੇ ਪੰਜੇ, ਉਥੇ ਬੈਠੇ ਉਹ ਸ਼ਨੈਪਸ * ਚਾੜ੍ਹ ਰਹੇ ਸਨ ਤੇ ਚਰਬੀ ਵਾਲਾ ਬੇਕਨ ** ਚਬਦੇ ਸਨ। ਮੇਜ਼ ਉਤੇ ਇਕ ਵੱਡੀ ਬੋਤਲ ਸੀ, ਪਹਿਲਾਂ ਹੀ ਖੁਲ੍ਹੀ ਢੇਰਾਂ ਡਬਲ ਰੋਟੀ, ਚਰਬੀ ਵਾਲਾ ਬੇਕਨ, ਲੂਣੇ ਸੇਬ, ਤੇ ਖਾਣ-ਪੀਣ ਦੀਆਂ ਕਈ ਤਰ੍ਹਾਂ ਦੀਆਂ ਚੀਜ਼ਾਂ ਵਾਲੇ ਡੱਬੇ ਪਏ ਸਨ। ਮੈਂ ਉਸ ਸਾਰੇ ਖਾਣੇ ਉਤੇ ਨਿਗਾਹ ਮਾਰੀ, ਤੂੰ ਮੰਨਣਾ ਨਹੀਂ, ਮੈਨੂੰ ਇੰਨੀ ਘੇਰੀ ਆਈ ਕਿ ਮੈਨੂੰ ਕੈ ਆ ਚਲੀ ਸੀ। ਵੇਖੇਂ ਨਾ, ਮੈਂ ਬਘਿਆੜ ਵਾਂਗ ਭੁਖਾ ਸਾਂ, ਤੇ ਮੈਨੂੰ ਲਗਭਗ ਭੁਲ ਹੀ ਗਿਆ ਸੀ ਕਿ ਮਨੁਖਾਂ ਦਾ ਖਾਣਾ ਕਿਹੋ ਜਿਹਾ ਹੁੰਦੈ ਤੇ ਹੁਣ ਇਹ ਸਾਰੇ ਪਦਾਰਥ ਮੇਰੇ ਸਾਹਮਣੇ ਪਏ ਸਨ। ਜ਼ੋਰ ਲਾ ਕੇ ਮੈਂ ਆਪਣੀ ਘੇਰੀ ਰੋਕੀ ਪਰ ਮੇਜ਼ ਤੋਂ ਅਖਾਂ ਹਟਾਉਣ ਲਈ ਮੈਨੂੰ ਬਹੁਤ ਜਤਨ ਕਰਨਾ ਪਿਆ।

ਮੇਰੇ ਐਨ ਸਾਹਮਣੇ ਮੂਲਰ ਬੈਠਾ ਸੀ, ਅਧਾ ਸ਼ਰਾਬੀ ਹੋਇਆ, ਉਹ ਆਪਣਾ ਪਸਤੌਲ ਇਕ ਹੱਥ ਤੋਂ ਦੂਜੇ ਵਿਚ ਸੁਟਦਾ, ਇਹਦੇ ਨਾਲ ਖੇਡ ਰਿਹਾ ਸੀ। ਉਹਦੀਆਂ ਅੱਖਾਂ ਸੱਪ ਵਾਂਗ ਮੇਰੇ ਉਤੇ ਗਡੀਆਂ ਹੋਈਆਂ ਸਨ। ਸੋ, ਮੈਂ ਤਣ ਕੇ ਖੜਾ ਹੋ ਗਿਆ, ਆਪਣੀਆਂ ਅਧੀਆਂ ਟੁਟੀਆਂ ਅਡੀਆਂ ਵਜਾਈਆਂ ਅਤੇ ਉਚੀ ਆਵਾਜ਼ ਵਿਚ ਕਿਹਾ: 'ਜੰਗੀ ਕੈਦੀ ਆਂਦਰੇਈ ਸੋਕੋਲੋਵ ਤੁਹਾਡੀ ਸੇਵਾ ਵਿਚ ਹਾਜ਼ਰ ਹੈ, Herr Kommandant***।' ਤੇ ਉਹਨੇ ਮੈਨੂੰ ਕਿਹਾ: 'ਸੋ, ਰੂਸੀ ਈਵਾਨ ****, ਚਾਰ ਘਣ ਮੀਟਰ ਪਥਰ ਪੁਟਣਾ ਤੇਰੇ ਲਈ ਬਹੁਤ ਹੈ, ਹੈਂ?' 'ਹਾਂ, Herr Kommandant, ਇਹ ਬਹੁਤ ਏ,' ਮੈਂ ਕਿਹਾ। 'ਤੇ ਇਕ ਮੀਟਰ ਤੇਰੀ ਕਬਰ ਲਈ ਕਾਫੀ ਹੋਵੇਗਾ?' 'ਹਾਂ, Herr Kommandant, ਬਹੁਤ ਕਾਫੀ, ਤੇ ਥਾਂ ਬਚ ਰਹੇਗੀ।'

"ਉਹ ਖੜਾ ਹੋ ਗਿਆ ਤੇ ਕਹਿਣ ਲਗਾ, 'ਮੈਂ ਤੈਨੂੰ ਬੜਾ ਵਡਾ ਮਾਣ ਬਖ਼ਸ਼ਾਂਗਾ। ਇਹ ਗੱਲ ਕਹਿਣ ਬਦਲੇ ਮੈਂ ਤੈਨੂੰ ਆਪਣੇ ਹੱਥੀਂ ਗੋਲੀ ਮਾਰਾਂਗਾ। ਇਥੇ ਤਾਂ ਗੰਦ ਪੈ ਜਾਵੇਗਾ, ਸੋ ਅਸੀਂ ਬਾਹਰ ਵਿਹੜੇ ਵਿਚ ਚਲਾਂਗੇ। ਉਥੇ ਤੂੰ ਆਪਣਾ ਅਖ਼ੀਰੀ ਗੀਤ ਗਾ ਲਵੀਂ।' 'ਜਿਵੇਂ ਤੁਹਾਡੀ ਮਰਜ਼ੀ,' ਮੈਂ ਉਹਨੂੰ ਕਿਹਾ। ਉਹ ਇਕ ਮਿੰਟ ਸੋਚਦਾ ਹੋਇਆ ਖੜਾ ਰਿਹਾ, ਫਿਰ ਆਪਣਾ ਪਸਤੌਲ ਉਹਨੇ ਮੇਜ਼ ਉਤੇ ਸੁਟ ਦਿਤਾ ਤੇ ਪੂਰਾ ਗਲਾਸ ਸ਼ਨੈਪਸ ਦਾ ਭਰ ਦਿਤਾ, ਡਬਲ ਰੋਟੀ ਦਾ ਇਕ ਟੋਟਾ ਲਿਆ, ਚਰਬੀ ਦਾ ਇਕ ਟੋਟਾ ਉਹਦੇ ਉਤੇ ਰਖਿਆ, ਸਭ ਕੁਝ

---

* ਜਰਮਨ ਜਿਨ। — **ਅਨੁ:**

** ਸੂਰ ਦੇ ਪਿੱਠ ਤੇ ਪਾਸਿਆਂ ਦਾ ਲੂਣ ਲਗਾ ਮਾਸ। — **ਅਨੁ:**

*** ਸ੍ਰੀਮਾਨ ਕਮਾਂਡਰ। — **ਸੰਪਾ:**

**** ਵਿਅੰਗ ਨਾਲ ਜਰਮਨ ਹਰ ਰੂਸੀ ਨੂੰ ਈਵਾਨ ਸਦਦੇ ਸਨ, ਜਿਵੇਂ ਰੂਸੀ ਹਰ ਜਰਮਨ ਨੂੰ ਫ਼ਰਿਟਜ਼ ਆਖਦੇ ਸਨ। — **ਅਨੁ:**

ਮੇਰੇ ਵਲ ਵਧਾਇਆ ਤੇ ਕਿਹਾ: 'ਰੂਸੀ ਈਵਾਨ, ਲੈ, ਮਰਨ ਤੋਂ ਪਹਿਲਾਂ ਜਰਮਨ ਹਥਿਆਰਾਂ ਦੀ ਜਿਤ ਦਾ ਜਾਮ ਪੀ।'

"ਮੈਂ ਗਲਾਸ ਤੇ ਰੋਟੀ ਉਹਦੇ ਹਥੋਂ ਲੈ ਲਈ ਸੀ ਪਰ ਜਦੋਂ ਮੈਂ ਉਹਦੀ ਗੱਲ ਸੁਣੀ ਤਾਂ ਅੰਦਰੋ ਅੰਦਰ ਮੈਨੂੰ ਕੁਝ ਲੂਹ ਗਿਆ। ਮੈਂ ਸੋਚਿਆ: 'ਮੈਂ, ਇਕ ਰੂਸੀ ਫ਼ੌਜੀ ਜਰਮਨ ਹਥਿਆਰਾਂ ਦੀ ਜਿਤ ਦਾ ਜਾਮ ਪੀਵਾਂ। Herr Kommandant, ਤੂੰ ਪਤਾ ਨਹੀਂ ਹੋਰ ਕੀ ਮੰਗੇਂਗਾ? ਮੇਰਾ ਬਿਸਤਰਾ ਤਾਂ ਗੋਲ ਹੋ ਹੀ ਗਿਆ ਸੀ। ਜਹਨਮ ਵਿਚ ਜਾਓ, ਤੂੰ ਤੇ ਤੇਰੀ ਸ਼ਨੈਪਸ।'

"ਮੈਂ ਗਲਾਸ ਮੇਜ਼ ਉਤੇ ਰਖ ਦਿਤਾ ਤੇ ਉਹਦੇ ਨਾਲ ਹੀ ਰੋਟੀ ਵੀ, ਤੇ ਮੈਂ ਕਿਹਾ: 'ਪ੍ਰਾਹੁਣਾਚਾਰੀ ਲਈ ਤੁਹਾਡੀ ਮਿਹਰਬਾਨੀ, ਪਰ ਮੈਂ ਪੀਂਦਾ ਨਹੀਂ।' ਉਹ ਮੁਸਕਰਾਇਆ ਤੇ ਕਹਿਣ ਲਗਾ: 'ਸੋ ਤੂੰ ਸਾਡੀ ਜਿਤ ਦਾ ਜਾਮ ਨਹੀਂ ਪੀਂਦਾ? ਤਾਂ ਫਿਰ ਆਪਣੀ ਮੌਤ ਦਾ ਜਾਮ ਪੀ ਲੈ।' ਇਹਦੇ ਵਿਚ ਮੇਰਾ ਕੀ ਜਾਣਾ ਸੀ। 'ਮੇਰੀ ਮੌਤ ਤੇ ਇਥੋਂ ਦੇ ਤਸੀਹੇ ਤੋਂ ਛੁਟਕਾਰੇ ਦੇ ਨਾਂ,' ਮੈਂ ਕਿਹਾ। ਇਹ ਕਹਿ ਕੇ ਮੈਂ ਗਲਾਸ ਲਿਆ ਤੇ ਦੋ ਘੁਟਾਂ ਵਿਚ ਅੰਦਰ ਸੁਟ ਲਿਆ। ਪਰ ਮੈਂ ਰੋਟੀ ਨਾ ਛੂਹੀ, ਮੈਂ ਬੜੀ ਸੁਲਗਤਾ ਨਾਲ ਆਪਣੇ ਬੁਲ੍ਹ ਆਪਣੇ ਹੱਥ ਨਾਲ ਪੂੰਝੇ ਤੇ ਕਿਹਾ: 'ਪ੍ਰਾਹੁਣਾਚਾਰੀ ਲਈ ਤੁਹਾਡੀ ਮਿਹਰਬਾਨੀ। ਮੈਂ ਤਿਆਰ ਹਾਂ, Herr Kommandant, ਹੁਣ ਤੁਸੀਂ ਮੇਰਾ ਫਸਤਾ ਵਢ ਸਕਦੇ ਹੋ।'

"ਪਰ ਉਹ ਬੜੀ ਤਿੱਖੀ ਨਜ਼ਰ ਨਾਲ ਮੇਰੇ ਵਲ ਵੇਖ ਰਿਹਾ ਸੀ। 'ਮਰਨ ਤੋਂ ਪਹਿਲਾਂ ਥੋੜ੍ਹੀ ਰੋਟੀ ਖਾ ਲੈ,' ਉਹਨੇ ਕਿਹਾ। ਪਰ ਮੈਂ ਉਹਨੂੰ ਕਿਹਾ, 'ਮੈਂ ਪਹਿਲੇ ਗਲਾਸ ਤੋਂ ਪਿਛੋਂ ਕੁਝ ਨਹੀਂ ਖਾਂਦਾ।' ਉਹਨੇ ਇਕ ਵਾਰ ਫਿਰ ਗਲਾਸ ਭਰਿਆ ਤੇ ਮੇਰੇ ਵਲ ਵਧਾਇਆ। ਮੈਂ ਦੂਜਾ ਗਲਾਸ ਪੀ ਗਿਆ ਪਰ ਮੈਂ ਖਾਧਾ ਕੁਝ ਨਾ। ਵੇਖੋਂ ਨਾ, ਮੈਂ ਪੂਰਾ ਦਾਅ ਦਲੇਰੀ ਉਤੇ ਲਾ ਰਿਹਾ ਸਾਂ। ਮੈਂ ਸੋਚਿਆ, ਕੁਝ ਵੀ ਹੋਵੇ, ਵਿਹੜੇ ਵਿਚ ਜਾ ਕੇ ਮਰਨ ਤੋਂ ਪਹਿਲਾਂ ਮੈਂ ਧੁਤ ਹੋ ਜਾਵਾਂਗਾ। ਕਮਾਂਡੰਟ ਦੇ ਬਗੇ ਭਰਵਟੇ ਉਪਰ ਉਠੇ। 'ਤੂੰ ਖਾਂਦਾ ਕਿਉਂ 'ਨਹੀਂ, ਰੂਸੀ ਈਵਾਨ? ਸ਼ਰਮਾ ਨਾ।' ਪਰ ਮੈਂ ਡਟਿਆ ਰਿਹਾ: 'ਮਾਫ਼ ਕਰਨਾ, Herr Kommandant ਪਰ ਮੈਂ ਦੂਜੇ ਗਲਾਸ ਪਿਛੋਂ ਵੀ ਕੁਝ ਨਹੀਂ ਖਾਂਦਾਂ।' ਉਹਨੇ ਆਪਣੀਆਂ ਗਲ੍ਹਾਂ ਫੁਲਾ ਲਈਆਂ ਤੇ ਫੁੰਕਾਰਿਆ ਤੇ ਫਿਰ ਇੰਨੇ ਜ਼ੋਰ ਦਾ ਠਹਾਕਾ ਮਾਰ ਕੇ ਹੱਸਿਆ ਤੇ ਹੱਸਦੇ ਹੋਏ ਉਹਨੇ ਕਾਹਲੀ ਕਾਹਲੀ ਜਰਮਨ ਵਿਚ ਕੁਝ ਕਿਹਾ, ਜ਼ਰੂਰ ਮੇਰੀ ਗੱਲ ਸਮਝਾ ਰਿਹਾ ਹੋਣੈ। ਬਾਕੀ ਦੇ ਵੀ ਹੱਸੇ, ਆਪਣੀਆਂ ਕੁਰਸੀਆਂ ਪਿਛੇ ਹਟਾਈਆਂ ਤੇ ਆਪਣੇ ਵੱਡੇ ਬੂਥੇ ਮੇਰੇ ਵਲ ਮੋੜੇ ਤੇ ਮੈਂ ਉਹਨਾਂ ਦੀਆਂ ਅੱਖਾਂ ਵਿਚ ਕੁਝ ਹੋਰ ਤਕਿਆ, ਕੁਝ ਕੁ ਨਰਮ।

"ਕਮਾਂਡੰਟ ਨੇ ਮੈਨੂੰ ਤੀਜੀ ਵਾਰ ਗਲਾਸ ਭਰ ਦਿਤਾ ਤੇ ਉਹਦੇ ਹੱਥ ਹਾਸੇ ਕਰਕੇ ਕੰਬ ਰਹੇ ਸਨ। ਮੈਂ ਗਲਾਸ ਹੌਲੀ ਹੌਲੀ ਪੀਤਾ, ਰੋਟੀ ਨੂੰ ਇਕ ਚਕ ਮਾਰਿਆ

ਤੇ ਬਾਕੀ ਦੀ ਮੇਜ਼ ਉਤੇ ਰਖ ਦਿਤੀ। ਮੈਂ ਉਹਨਾਂ ਹਰਾਮੀਆਂ ਨੂੰ ਵਿਖਾਉਣਾ ਚਾਹੁੰਦਾ ਸਾਂ ਕਿ ਭਾਵੇਂ ਮੈਂ ਭੁਖ ਨਾਲ ਅਧ-ਮੋਇਆ ਹੋਇਆ ਪਿਆ ਸਾਂ, ਮੈਂ ਉਹਨਾਂ ਵਲੋਂ ਸੁਟੇ ਟੁਕੜੇ ਡਫਣ ਨਹੀਂ ਸਾਂ ਲਗਾ, ਕਿ ਮੇਰਾ ਆਪਣਾ, ਰੂਸੀ ਕੁਰਬ ਤੇ ਸ਼ਾਨ ਸੀ ਤੇ ਉਹਨਾਂ ਉਸ ਤਰ੍ਹਾਂ ਮੈਨੂੰ ਪਸ਼ੂ ਨਹੀਂ ਸੀ ਬਣਾ ਦਿੱਤਾ, ਜਿਵੇਂ ਉਹ ਬਣਾਉਣਾ ਚਾਹੁੰਦੇ ਸਨ।

"ਇਸ ਪਿਛੋਂ ਕਮਾਂਡੰਟ ਦੇ ਮੂੰਹ ਉਤੇ ਗੰਭੀਰ ਦਿਖ ਆ ਗਈ, ਉਹਨੇ ਆਪਣੇ ਸੀਨੇ ਤੇ ਲੱਗੇ ਦੋ ਆਇਰਨ ਕਰਾਸ ਤਮਗ਼ੇ ਸਿਧੇ ਕੀਤੇ ਤੇ ਨਿਹੱਥਾ ਮੇਜ਼ ਪਿਛੋਂ ਅਗੇ ਆ ਗਿਆ ਤੇ ਕਹਿਣ ਲਗਾ: 'ਵੇਖ ਸੋਕੋਲੋਵ, ਤੂੰ ਇਕ ਅਸਲੀ ਰੂਸੀ ਫ਼ੌਜੀ ਹੈਂ। ਤੂੰ ਸ਼ਾਨਦਾਰ ਫ਼ੌਜੀ ਹੈਂ। ਮੈਂ ਵੀ ਫ਼ੌਜੀ ਹਾਂ ਤੇ ਮੈਂ ਯੋਗ ਦੁਸ਼ਮਣ ਦੀ ਕਦਰ ਕਰਦਾਂ। ਮੈਂ ਤੈਨੂੰ ਗੋਲੀ ਨਹੀਂ ਮਾਰਾਂਗਾ। ਨਾਲੇ ਇਕ ਹੋਰ ਗੱਲ ਹੈ, ਅਜ ਸਾਡੀਆਂ ਬਹਾਦਰ ਫ਼ੌਜਾਂ ਵੋਲਗਾ ਤਕ ਅਪੜ ਗਈਆਂ ਨੇ ਤੇ ਉਹਨਾਂ ਸਟਾਲਿਨਗਰਾਦ ਉਤੇ ਪੂਰਾਂ ਕਬਜ਼ਾ ਕਰ ਲਿਐ। ਇਹ ਸਾਡੇ ਲਈ ਮਹਾਨ ਖੁਸ਼ੀ ਹੈ, ਸੋ ਮੈਂ ਮਿਹਰਬਾਨੀ ਕਰਕੇ ਤੇਰੀ ਜਾਨ ਬਖ਼ਸ਼ਦਾਂ। ਵਾਪਸ ਆਪਣੇ ਬਲਾਕ ਵਿਚ ਮੁੜ ਜਾ ਤੇ ਆਪਣੀ ਦਲੇਰੀ ਲਈ ਔਹ ਲੈ ਜਾ।' ਉਹਨੇ ਮੇਜ਼ ਤੋਂ ਮੈਨੂੰ ਇਕ ਨਿੱਕੀ ਡਬਲ ਰੋਟੀ ਅਤੇ ਚਰਬੀ ਵਾਲੇ ਬੇਕਨ ਦਾ ਇਕ ਟੋਟਾ ਦਿਤਾ।

"ਮੈਂ ਰੋਟੀ ਪੂਰੀ ਤਰ੍ਹਾਂ ਘੁਟ ਕੇ ਆਪਣੀ ਛਾਤੀ ਨਾਲ ਲਾ ਲਈ ਤੇ ਚਰਬੀ ਆਪਣੇ ਖੱਬੇ ਹੱਥ ਨਾਲ ਘੁਟ ਕੇ ਫੜ ਲਈ। ਮੈਂ ਘਟਨਾਵਾਂ ਦੇ ਇਉਂ ਆਸੋਂ ਉਲਟ ਮੋੜ ਕਟਣ ਤੇ ਇੰਨਾ ਹੈਰਾਨ ਰਹਿ ਗਿਆ ਕਿ ਮੈਂ ਇਹ ਵੀ ਨਾ ਕਿਹਾ, ਤੁਹਾਡੀ ਮਿਹਰਬਾਨੀ, ਬਸ ਖੱਬੇ ਦਾਅ ਮੁੜਿਆ ਤੇ ਦਰਵਾਜ਼ੇ ਵਲ ਚਲ ਪਿਆ। ਤੇ ਸਾਰਾ ਵਕਤ ਮੈਂ ਸੋਚਦਾ ਰਿਹਾ ਕਿ ਹੁਣ ਉਹਨੇ ਮੇਰੇ ਮੌਰਾਂ ਵਿਚੋਂ ਦੀ ਚਾਨਣਾ ਕਰ ਦੇਣੈਂ ਤੇ ਮੈਂ ਇਹ ਖਾਣਾ ਆਪਣੇ ਸਾਥੀਆਂ ਤਕ ਨਹੀਂ ਪੁਚਾ ਸਕਣ ਲਗਾ। ਪਰ ਨਹੀਂ, ਕੁਝ ਨਾ ਹੋਇਆ। ਇਕ ਵਾਰ ਫਿਰ ਮੌਤ ਮੇਰੇ ਕੋਲੋਂ ਲੰਘ ਗਈ ਤੇ ਮੈਨੂੰ ਬਸ ਉਹਦਾ ਠੰਢਾ ਸਾਹ ਹੀ ਲਗਾ।

"ਮੈਂ ਪੈਰ ਥਿੜਕਾਏ ਬਿਨਾਂ ਕਮਾਂਡੰਟ ਦੇ ਦਫ਼ਤਰੋਂ ਬਾਹਰ ਆ ਗਿਆ ਪਰ ਬਾਹਰ ਆ ਕੇ ਮੈਂ ਹਰ ਪਾਸੇ ਰਿੜ੍ਹ ਰਿਹਾ ਸਾਂ। ਮੈਂ ਝਫ਼ ਖਾ ਕੇ ਢਾਰੇ ਵਿਚ ਵੜਿਆ ਤੇ ਚੁਫਾਲ ਸੀਮਿੰਟ ਦੇ ਫ਼ਰਸ਼ ਉਤੇ ਡਿਗ ਪਿਆ, ਬੇਹੋਸ਼। ਅਗਲੇ ਦਿਨ ਜਵਾਨਾਂ ਮੈਨੂੰ ਜਗਾਇਆ, ਅਜੇ ਹਨੇਰਾ ਹੀ ਸੀ। 'ਸਾਨੂੰ ਦਸ ਕੀ ਹੋਇਆ!' ਤਾਂ ਮੈਨੂੰ ਯਾਦ ਆਇਆ ਕਮਾਂਡੰਟ ਦੇ ਦਫ਼ਤਰ ਵਿਚ ਕੀ ਹੋਇਆ ਸੀ ਤੇ ਮੈਂ ਉਹਨਾਂ ਨੂੰ ਦਸਿਆ। 'ਅਸੀਂ ਇਹ ਖਾਣਾ ਕਿਵੇਂ ਵੰਡਾਂਗੇ?' ਮੇਰੇ ਨਾਲ ਦੇ ਫਟੇ ਉਤੇ ਲੇਟੇ ਬੰਦੇ ਨੇ ਕਿਹਾ ਤੇ ਉਹਦੀ ਆਵਾਜ਼ ਕੰਬ ਰਹੀ ਸੀ। 'ਸਭ ਲਈ ਬਰਾਬਰ ਹਿਸੇ,' ਮੈਂ ਕਿਹਾ। ਅਸਾਂ ਲੋਅ ਹੋਣ ਤਕ ਉਡੀਕਿਆ। ਅਸਾਂ ਰੋਟੀ ਤੇ ਚਰਬੀ ਇਕ ਧਾਗੇ ਨਾਲ ਕਟੀ। ਸਾਡੇ ਵਿਚੋਂ ਹਰ ਇਕ ਨੂੰ ਮਾਚਸ ਦੀ ਡਬੀ ਜਿੰਨਾ ਟੋਟਾ ਮਿਲਿਆ,

ਇਕ ਭੋਰਾ ਵੀ ਅਜਾਈਂ ਨਾ ਗੁਆਇਆ ਗਿਆ। ਤੇ ਜਿਥੋਂ ਤਕ ਚਰਬੀ ਦੀ ਗੱਲ ਏ—ਹਾਂ, ਪਕੀ ਗੱਲ ਏ, ਬਸ ਬੁਲ੍ਹ ਥਿੰਧੇ ਕਰਨ ਜੋਗੀ ਹੀ ਸੀ ਇਹ, ਪਰ ਅਸਾਂ ਇਹ ਵੀ ਵੰਡੀ, ਸਭ ਲਈ ਸਾਵੇਂ ਹਿਸੇ।

"ਛੇਤੀ ਹੀ ਸਾਡੇ ਵਿਚੋਂ ਤਿੰਨ ਸੌ ਸਭ ਤੋਂ ਤਕੜਿਆਂ ਨੂੰ ਇਕ ਜਿਲ੍ਹਣ ਸੁਕਾਉਣ ਦੇ ਕੰਮ ਲਾ ਦਿੱਤਾ, ਫਿਰ ਅਸੀਂ ਰੂਹਰ ਦੇ ਇਲਾਕੇ ਵਿਚ ਚਲੇ ਗਏ, ਖਾਣਾਂ ਵਿਚ ਕੰਮ ਕਰਨ। ਤੇ ਚੁਤਾਲੀ ਤੱਕ ਮੈਂ ਉਥੇ ਰਿਹਾ। ਉਦੋਂ ਤਕ ਸਾਡੇ ਜਵਾਨਾਂ ਨੇ ਜਰਮਨੀ ਦੀ ਆਕੜ ਚੋਖੀ ਭੰਨ ਦਿਤੀ ਸੀ ਤੇ ਨਾਜ਼ੀਆਂ ਨੇ ਸਾਡੇ ਵਲ ਘਿਰਣਾ ਨਾਲ ਵੇਖਣਾ ਬੰਦ ਕਰ ਦਿੱਤਾ ਸੀ। ਇਕ ਦਿਨ ਉਹਨਾਂ ਸਾਨੂੰ ਪਾਲਾਂ ਵਿਚ ਖੜਾ ਕੀਤਾ, ਦਿਨ ਦੀ ਸਾਰੀ ਸ਼ਿਫਟ ਨੂੰ, ਤੇ ਇਕ ਬਾਹਰੋਂ ਆਏ Oberleutenant* ਨੇ ਇਕ ਦੁਭਾਸ਼ੀਏ ਰਾਹੀਂ ਕਿਹਾ: 'ਜਿਸ ਕਿਸੇ ਨੇ ਫ਼ੌਜ ਵਿਚ ਜਾਂ ਜੰਗ ਤੋਂ ਪਹਿਲਾਂ ਡਰਾਈਵਰ ਦਾ ਕੰਮ ਕੀਤਾ ਹੋਵੇ—ਇਕ ਕਦਮ ਅਗੇ ਹੋ ਜਾਵੇ।' ਸਾਡੇ ਵਿਚੋਂ ਸਤ ਕੁ, ਜਿਹੜੇ ਪਹਿਲਾਂ ਡਰਾਈਵਰ ਰਹੇ ਸਨ ਅਗੇ ਵਧੇ। ਉਹਨਾਂ ਸਾਨੂੰ ਕੁਝ ਪੁਰਾਣੇ ਕੰਮ ਕਰਨ ਵਾਲੇ ਕਪੜੇ ਦਿੱਤੇ ਤੇ ਪਹਿਰੇ ਹੇਠ ਸਾਨੂੰ ਪੋਟਸਡਾਮ ਲੈ ਗਏ। ਜਦੋਂ ਅਸੀਂ ਉਥੇ ਗਏ ਤਾਂ ਸਾਨੂੰ ਵੱਖ ਵੱਖ ਕਰ ਦਿਤਾ ਗਿਆ। ਮੈਨੂੰ 'ਟੋਡਟ' ਵਿਚ ਕੰਮ ਕਰਨ ਲਾ ਦਿੱਤਾ ਗਿਆ। ਜਰਮਨਾਂ ਨੇ ਸੜਕਾਂ ਤੇ ਮੋਰਚੇ ਬਣਾਉਣ ਲਈ ਜਿਹੜਾ ਬੰਦੋਬਸਤ ਖੜਾ ਕੀਤਾ ਸੀ, ਉਹਦਾ ਉਹਨਾਂ ਇਹ ਨਾਂ ਰਖਿਆ ਸੀ।

"ਮੈਂ ਇੰਜੀਨੀਅਰਾਂ ਦੇ ਇਕ ਮੇਜਰ ਨੂੰ ਇਕ 'ਓਪਲ-ਅਡਮਿਰਲ' ਗਡੀ ਵਿਚ ਇਧਰ ਓਧਰ ਲਿਜਾਂਦਾ। ਉਹ ਅਸਲੀ ਨਾਜ਼ੀ ਸੂਰ ਸੀ। ਨਿੱਕਾ ਜਿਹਾ, ਮੋਟੇ ਢਿਡ ਵਾਲਾ, ਜਿੰਨਾ ਉੱਚਾ ਉੱਨਾ ਹੀ ਚੌੜਾ ਅਤੇ ਚਿਤੜ, ਜ਼ਨਾਨੀਆਂ ਵਾਂਗ, ਭਾਰੇ। ਸਾਹਮਣੇ ਉਹਦੇ ਕਾਲਰ ਉਤੇ ਤਿੰਨ ਠੋਡੀਆਂ ਲਟਕਦੀਆਂ ਸਨ ਤੇ ਉਹਦੀ ਪਿੱਠ ਵਲ ਗਰਦਨ ਉਤੇ ਮਾਸ ਦੇ ਤਿੰਨ ਬਹੁਤ ਮੋਟੇ ਵਲ ਪੈਂਦੇ। ਉਹਦੀ ਦੇਹ ਤੇ ਘਟੋ ਘਟ ਸਵਾ ਮਣ ਪਕੀ ਖਾਲਸ ਚਰਬੀ ਹੋਣੀ ਏ। ਟੁਰਦਿਆਂ ਉਹ ਰੇਲ ਇੰਜਣ ਵਾਂਗ ਸ਼ੂੰ ਸ਼ੂੰ ਕਰਦਾ ਤੇ ਜਦੋਂ ਉਹ ਖਾਣ ਬਹਿੰਦਾ ਤਾਂ ਕੁਝ ਨਾ ਪੁਛ! ਉਹ ਸਾਰਾ ਦਿਨ ਚਰੀ ਜਾਂਦਾ, ਚਬਦਾ ਤੇ ਆਪਣੀ ਬਰਾਂਡੀ ਦੀ ਬੋਤਲ ਵਿਚੋਂ ਘੁਟ ਭਰਦਾ। ਕਦੀ ਕਦੀ ਮੈਨੂੰ ਵੀ ਕੁਝ ਨਾ ਕੁਝ ਮਿਲ ਜਾਂਦਾ। ਉਹ ਸੜਕ ਕੰਢੇ ਰੁਕਦਾ, ਕੁਝ ਸਾਸੇਜ ਜਾਂ ਪਨੀਰ ਕਟਦਾ ਤੇ ਘੁਟ ਕੁ ਪੀਂਦਾ: ਤੇ ਜਦੋਂ ਉਹਦਾ ਰੌਂ ਚੰਗਾ ਹੁੰਦਾ ਤਾਂ ਇਕ ਅਧ ਬੁਰਕੀ ਮੈਨੂੰ ਵੀ ਸੁਟ ਦੇਂਦਾ, ਜਿਵੇਂ ਕੁਤੇ ਨੂੰ ਸੁਟੀਦੀ ਏ। ਉਹ ਮੈਨੂੰ ਕਦੀ ਹੱਥ ਵਿਚ ਨਾ ਫੜਾਉਂਦਾ। ਨਹੀਂ, ਇਹਨੂੰ ਉਹ ਆਪਣੀ ਸ਼ਾਨ ਦੇ ਖ਼ਿਲਾਫ਼ ਸਮਝਦਾ। ਪਰ ਭਾਵੇਂ ਕੁਝ ਹੋਵੇ, ਇਹ ਕੈਂਪ ਦੀ ਜ਼ਿੰਦਗੀ ਨਾਲੋਂ ਤਾਂ

---

*ਵੱਡਾ (ਫ਼ਰਸਟ) ਲੈਫ਼ਟੀਨੈਂਟ।—ਅਨੁ:

ਚੰਗੀ ਸੀ, ਤੇ ਹੌਲੀ ਹੌਲੀ ਇਕ ਵਾਰ ਫਿਰ ਮੇਰੀ ਸ਼ਕਲ ਮਨੁਖਾਂ ਜਿਹੀ ਜਾਪਣ ਲਗ ਪਈ। ਇਥੋਂ ਤਕ ਕਿ ਮੇਰਾ ਭਾਰ ਵਧਣ ਲਗ ਪਿਆ।

"ਦੋ ਕੁ ਹਫ਼ਤੇ ਮੈਂ ਮੇਜਰ ਨੂੰ ਪੋਟਸਡਾਮ ਤੋਂ ਬਰਲਿਨ ਲਿਜਾਂਦਾ ਲਿਔਂਦਾ ਰਿਹਾ, ਫਿਰ ਉਹਨੂੰ ਲੜਾਈ ਦੇ ਇਲਾਕੇ ਵਿਚ ਫ਼ੌਜਾਂ ਲਈ ਮੋਰਚੇ ਬਣਾਉਣ ਭੇਜ ਦਿਤਾ ਗਿਆ। ਤੇ ਫਿਰ ਮੈਨੂੰ ਨੀਂਦ ਭੁਲ ਗਈ। ਸਾਰੀ ਰਾਤ ਮੈਂ ਸੋਚਦਾ ਰਹਿੰਦਾ ਆਪਣੀ ਧਿਰ ਵਲ ਕਿਵੇਂ ਨੱਠ ਜਾਵਾਂ, ਆਪਣੇ ਦੇਸ।

"ਅਸੀਂ ਪੋਲੋਤਸਕ ਦੇ ਸ਼ਹਿਰ ਅਪੜੇ। ਪਹੁ ਫੁਟਦਿਆਂ, ਦੋ ਵਰ੍ਹਿਆਂ ਵਿਚ ਪਹਿਲੀ ਵਾਰ ਮੈਂ ਆਪਣੇ ਤੋਪਖ਼ਾਨੇ ਦੀ ਗੂੰਜ ਸੁਣੀ, ਤੇ ਤੂੰ ਅੰਦਾਜ਼ਾ ਲਾ ਸਕਦੈਂ ਕਿ ਮੇਰਾ ਦਿਲ ਕਿਵੇਂ ਧੜਕਣ ਲਗ ਪਿਆ। ਲੈ, ਮਿਤਰਾ, ਜਦੋਂ ਮੈਂ ਪਹਿਲਾਂ ਪਹਿਲ ਇਰੀਨਾ ਨੂੰ ਰਿਝਾਉਣਾ ਸ਼ੁਰੂ ਕੀਤਾ ਤਾਂ ਵੀ ਇਹ ਇਉਂ ਨਹੀਂ ਸੀ ਧੜਕਿਆ! ਲੜਾਈ ਪੋਲੋਤਸਕ ਤੋਂ ਚੜ੍ਹਦੇ ਵਲ ਹੋ ਰਹੀ ਸੀ, ਅਠਾਰਾਂ ਕੁ ਕਿਲੋਮੀਟਰ ਦੂਰ। ਸ਼ਹਿਰ ਵਿਚਲੇ ਜਰਮਨ ਦੁਖੀ ਸਨ ਤੇ ਘਾਬਰੇ ਹੋਏ ਤੇ ਮੇਰੇ ਢਿਡਲ ਨੇ ਹੋਰ ਤੇ ਹੋਰ ਪੀਣੀ ਸ਼ੁਰੂ ਕਰ ਦਿੱਤੀ। ਦਿਨੇ ਉਹ ਮੋਟਰ ਉਤੇ ਇਧਰ ਉਧਰ ਜਾਂਦਾ ਤੇ ਮੋਰਚੇ ਬਣਾਉਣ ਬਾਰੇ ਹਦਾਇਤਾਂ ਦੇਂਦਾ ਤੇ ਰਾਤੀਂ ਉਹ ਇਕੱਲਾ ਬਹਿ ਕੇ ਪੀਂਦਾ। ਉਹ ਤਾਂ ਫੁਲ ਗਿਆ ਤੇ ਉਹਦੀਆਂ ਅਖਾਂ ਹੇਠ ਵੱਡੇ ਵੱਡੇ ਕਾਲੇ ਘੇਰੇ ਆ ਗਏ।

"ਸੋ ਮੈਂ ਸੋਚਿਆ ਹੋਰ ਉਡੀਕਣ ਦੀ ਲੋੜ ਨਹੀਂ, ਇਹ ਮੇਰੇ ਲਈ ਮੌਕਾ ਏ। ਤੇ ਮੈਂ ਇਕੱਲਾ ਨਹੀਂ ਨੱਠਣ ਲਗਾ, ਮੈਂ ਢਿਡਲ ਨੂੰ ਆਪਣੇ ਨਾਲ ਲਿਜਾਵਾਂਗਾ, ਉਥੇ ਉਹ ਕੰਮ ਆਵੇਗਾ।

"ਮਲਬੇ ਦੇ ਇਕ ਢੇਰ ਵਿਚੋਂ ਮੈਨੂੰ ਲੋਹੇ ਦਾ ਇਕ ਭਾਰਾ ਵੱਟਾ ਲਭਿਆ ਤੇ ਮੈਂ ਇਹਦੇ ਦੁਆਲੇ ਕਪੜਾ ਲਪੇਟ ਦਿਤਾ ਤਾਂ ਜੁ ਜਦੋਂ ਮੈਂ ਉਹਨੂੰ ਮਾਰਾਂ ਤਾਂ ਲਹੂ ਨਾ ਵਗੇ। ਮੈਂ ਥੋੜ੍ਹੀ ਜਿਹੀ ਟੈਲੀਫ਼ੋਨ ਦੀ ਤਾਰ ਸੜਕ ਦੇ ਕੰਢਿਉਂ ਚੁਕ ਲਈ, ਮੈਂ ਹਰ ਲੋੜੀਂਦੀ ਸ਼ੈ ਤਿਆਰ ਕਰ ਲਈ ਤੇ ਅਗਲੀ ਸੀਟ ਹੇਠ ਲੁਕਾ ਦਿੱਤੀ। ਜਰਮਨਾਂ ਤੋਂ ਵਿਦਿਆ ਹੋਣ ਤੋਂ ਦੋ ਦਿਨ ਪਹਿਲਾਂ ਇਕ ਸ਼ਾਮ ਮੈਂ ਪਟਰੋਲ ਪੰਪ ਤੋਂ ਮੁੜ ਰਿਹਾ ਸਾਂ ਤੇ ਮੈਂ ਇਕ under* ਨੂੰ ਧੁਤ ਲੜਖੜਾਉਂਦੇ, ਕੰਧ ਦਾ ਸਹਾਰਾ ਲੈਂਦਿਆਂ ਵੇਖਿਆ। ਮੈਂ ਗਡੀ ਰੋਕੀ, ਉਹਨੂੰ ਇਕ ਟੁਟੇ ਮਕਾਨ ਵਿਚ ਲੈ ਗਿਆ, ਉਹਦੀ ਵਰਦੀ ਉਹਦੇ ਤੋਂ ਛੰਡ ਲਈ ਤੇ ਉਹਦੀ ਟੋਪੀ ਉਹਦੇ ਸਿਰ ਤੋਂ ਲਾਹੀ। ਫਿਰ ਮੈਂ ਸਭ ਕੁਝ ਸੀਟ ਹੇਠ ਲੁਕਾ ਦਿੱਤਾ ਤੇ ਹੁਣ ਮੈਂ ਤਿਆਰ ਸਾਂ।

"29 ਜੂਨ ਦੀ ਸਵੇਰ ਨੂੰ ਮੇਰੇ ਮੇਜਰ ਨੇ ਮੈਨੂੰ ਕਿਹਾ ਮੈਂ ਉਹਨੂੰ ਸ਼ਹਿਰੋਂ ਬਾਹਰ ਤਰੋਸਨੀਤਸਾ ਵਲ ਲੈ ਚਲਾਂ। ਉਹ ਉਥੇ ਬਣਾਏ ਜਾ ਰਹੇ ਕੁਝ ਮੋਰਚਿਆਂ ਦਾ ਇੰਚਾਰਜ ਸੀ। ਅਸੀਂ ਚਲ ਪਏ। ਮੇਜਰ ਪਿਛਲੀ ਸੀਟ ਉਤੇ ਬੈਠਾ ਠੌਕਾ ਲਾ ਰਿਹਾ

---

*ਨਾਨ-ਕਮੀਸ਼ਨਡ ਅਫ਼ਸਰ। —**ਅਨੁ:**

ਸੀ ਤੇ ਮੈਂ ਅਗਲੀ ਸੀਟ ਉਤੇ ਬੈਠਾ ਸਾਂ, [illegible] [illegible] ਉਛਲ ਕੇ ਮੇਰੇ ਮੂੰਹ ਵਿਚ ਆਈ ਜਾ ਰਿਹਾ ਸੀ। ਮੈਂ ਤੇਜ਼ ਤੇਜ਼ ਗਡੀ ਚਲਾਂਦਾ [illegible] [illegible] ਬਾਹਰ ਆ ਕੇ ਮੈਂ ਰਫ਼ਤਾਰ ਧੀਮੀ ਕਰ ਦਿਤੀ, ਫਿਰ ਮੈਂ ਰੁਕ ਗਿਆ ਤੇ ਬਾਹਰ ਨਿਕਲਿਆ ਤੇ ਆਲੇ ਦੁਆਲੇ ਵੇਖਿਆ; ਬਹੁਤ ਦੂਰ ਪਿਛੇ ਦੋ ਲਾਰੀਆਂ ਹੌਲੀ ਹੌਲੀ ਆ ਰਹੀਆਂ ਸਨ। ਮੈਂ ਆਪਣਾ ਲੋਹੇ ਦਾ ਵਟਾ ਕੱਢਿਆ ਤੇ ਦਰਵਾਜ਼ਾ ਪੂਰਾ ਖੋਹਲ ਦਿਤਾ। ਢਿਡਲ ਸੀਟ ਉਤੇ ਪਸਰਿਆ ਹੋਇਆ ਸੀ, ਇਉਂ ਘੁਰਾੜੇ ਮਾਰ ਰਿਹਾ ਸੀ ਜਿਵੇਂ ਉਹਦੀ ਘਰਵਾਲੀ ਉਹਦੇ ਨਾਲ ਲੇਟੀ ਹੋਵੇ। ਸੋ, ਮੈਂ ਆਪਣੇ ਵਟੇ ਨਾਲ ਉਹਦੀ ਖੱਬੀ ਪੁੜਪੁੜੀ ਉਤੇ ਇਕ ਜੜੀ। ਉਹਦਾ ਸਿਰ ਉਹਦੀ ਛਾਤੀ ਉਤੇ ਡਿਗ ਪਿਆ। ਮੈਂ ਉਹਨੂੰ ਇਕ ਹੋਰ ਜੜੀ, ਬਸ ਪਕ ਕਰਨ ਲਈ, ਪਰ ਮੈਂ ਉਹਨੂੰ ਜਾਨੋਂ ਮਾਰਨਾ ਨਹੀਂ ਸਾਂ ਚਾਹੁੰਦਾ। ਮੈਂ ਉਹਨੂੰ ਉਧਰ ਜਿਊਂਦਾ ਲਿਜਾਣਾ ਚਾਹੁੰਦਾ ਸਾਂ। ਉਹਨੇ ਸਾਡੇ ਜਵਾਨਾਂ ਨੂੰ ਬਹੁਤ ਕੁਝ ਦੱਸਣ ਜੋਗਾ ਹੋਣਾ ਸੀ। ਸੋ ਮੈਂ ਉਹਦੇ ਪਸਤੌਲ ਦੇ ਖ਼ਾਨੇ ਵਿਚੋਂ ਉਹਦਾ ਪਸਤੌਲ ਕੱਢਿਆ ਤੇ ਆਪਣੀ ਜੇਬ ਵਿਚ ਪਾ ਲਿਆ। ਫਿਰ ਮੈਂ ਇਕ ਕਮਾਨੀ ਪਿਛਲੀ ਸੀਟ ਦੇ ਪਿਛੇ ਅੜਾਈ, ਟੈਲੀਫ਼ੋਨ ਦੀ ਤਾਰ ਮੇਜਰ ਦੀ ਗਰਦਨ ਦੁਆਲੇ ਵਲੀ ਤੇ ਕਮਾਨੀ ਨਾਲ ਬੰਨ੍ਹ ਦਿਤੀ। ਇਹ, ਇਹ ਇਸ ਲਈ ਕਿ ਜਦੋਂ ਮੈਂ ਗਡੀ ਤੇਜ਼ ਚਲਾਵਾਂ ਤਾਂ ਉਹ ਇਕ ਪਾਸੇ ਢਿਲਕ ਨਾ ਜਾਵੇ। ਮੈਂ ਜਰਮਨ ਵਰਦੀ ਤੇ ਟੋਪੀ ਪਹਿਨ ਲਈ ਤੇ ਕਾਰ ਸਿਧੀ ਉਧਰ ਲੈ ਟੁਰਿਆ ਜਿਥੇ ਧਰਤੀ ਦਹਿਲ ਰਹੀ ਸੀ, ਜਿਥੇ ਲੜਾਈ ਹੋ ਰਹੀ ਸੀ।

"ਮੈਂ ਦੋ ਸੀਮਿੰਟੀ ਮੋਰਚਿਆਂ ਵਿਚਕਾਰੋਂ ਜਰਮਨਾਂ ਦੀ ਮੂਹਰਲੀ ਸਫ਼ ਪਾਰ ਕੀਤੀ। ਸਬ-ਮਸ਼ੀਨਗਨਾਂ ਚਲਾਉਣ ਵਾਲਿਆਂ ਦੀ ਇਕ ਟੋਲੀ ਭੁੜਕ ਕੇ ਇਕ ਭੋਂ ਹੇਠਲੇ ਮੋਰਚੇ ਵਿਚੋਂ ਨਿਕਲੀ ਤੇ ਮੈਂ ਜਾਣ ਕੇ ਧੀਮਾ ਹੋ ਗਿਆ ਤਾਂ ਜੁ ਉਹ ਵੇਖ ਲੈਣ ਕਿ ਮੇਰੇ ਨਾਲ ਇਕ ਮੇਜਰ ਸੀ। ਉਹਨਾਂ ਖਪ ਪਾਉਣੀ ਤੇ ਆਪਣੇ ਹੱਥ ਹਿਲਾਉਣੇ ਸ਼ੁਰੂ ਕਰ ਦਿੱਤੇ ਤਾਂ ਜੁ ਮੈਨੂੰ ਵਿਖਾ ਸਕਣ ਕਿ ਮੈਂ ਅਗੇ ਨਹੀਂ ਜਾਣਾ, ਪਰ ਮੈਂ ਨਾ ਸਮਝਣ ਦਾ ਪਜ ਬਣਾਇਆ ਤੇ ਅੱਸੀਆਂ ਦੀ ਰਫ਼ਤਾਰ ਤੇ ਗਰਜਦਾ ਗਿਆ। ਉਹਨਾਂ ਦੇ ਇਹ ਸਮਝਣ ਤੋਂ ਪਹਿਲੋਂ ਕਿ ਕੀ ਹੋ ਰਿਹਾ ਹੈ ਮੈਂ ਮੋਰਚਿਆਂ ਦੇ ਵਿਚਕਾਰਲੀ ਥਾਂ ਅਪੜ ਗਿਆ ਸਾਂ ਤੇ ਗੋਲੇ ਫਟਣ ਕਾਰਨ ਪਏ ਟੋਇਆਂ ਦੁਆਲੇ ਕਿਸੇ ਖ਼ਰਗੋਸ਼ ਨਾਲੋਂ ਘਟ ਚੁਸਤੀ ਨਾਲ ਵਲੇਵੇਂ ਨਹੀਂ ਸਾਂ ਕਟ ਰਿਹਾ।

"ਜਰਮਨ ਪਿਛੋਂ ਗੋਲੀਆਂ ਚਲਾ ਰਹੇ ਸਨ, ਫਿਰ ਸਾਡੇ ਆਪਣੇ ਜਣੇ ਬਹੁਤ ਗ਼ੁਸੇ ਵਿਚ ਆ ਗਏ ਤੇ ਉਹਨਾਂ ਸਾਹਮਣਿਉਂ ਮੇਰੇ ਉਤੇ ਦੋ ਹੱਥ ਮਾਰੇ। ਉਹਨਾਂ ਸਾਹਮਣੇ ਦੇ ਸ਼ੀਸ਼ੇ ਵਿਚੋਂ ਚਾਰ ਗੋਲੀਆਂ ਲੰਘਾ ਦਿੱਤੀਆਂ ਤੇ ਰੇਡੀਏਟਰ ਨੂੰ ਛੇਕੋ ਛੇਕ ਕਰ ਦਿਤਾ। ਪਰ ਮੈਂ ਨੇੜੇ ਹੀ ਇਕ ਛੰਭ ਕੋਲ ਇਕ ਨਿੱਕਾ ਜੰਗਲ ਵੇਖਿਆ ਤੇ ਕੁਝ ਆਪਣੇ ਜਵਾਨ ਕਾਰ ਵਲ ਨੱਠਦੇ ਆਉਂਦੇ ਵੇਖੇ, ਸੋ ਮੈਂ ਕਾਰ ਜੰਗਲ

ਵਿਚ ਲੈ ਗਿਆ ਤੇ ਬਾਹਰ ਨਿਕਲਿਆ। ਫਿਰ ਮੈਂ ਭੋਂ ਉਤੇ ਡਿਗ ਪਿਆ ਤੇ ਇਹਨੂੰ ਚੁੰਮਿਆ।

"ਇਕ ਜਵਾਨ, ਜਿਸ ਦੀ ਕੁੜਤੀ ਉਤੇ ਖ਼ਾਕੀ ਕੰਨ੍ਹ-ਪਟੀਆਂ ਸਨ, ਜਿਹੜੀਆਂ ਮੈਂ ਪਹਿਲਾਂ ਕਦੀ ਨਹੀਂ ਸਨ ਵੇਖੀਆਂ ਸਭ ਤੋਂ ਪਹਿਲਾਂ ਮੇਰੇ ਤੱਕ ਅਪੜਿਆ ਤੇ ਕਹਿਣ ਲੱਗਾ: 'ਆਹਾ, ਸਾਲੇ ਗੰਦੇ ਫ਼ਰਿਟਜ਼, ਰਾਹ ਭੁਲ ਗਿਐਂ, ਹੈਂ?' ਮੈਂ ਆਪਣੀ ਜਰਮਨ ਕੁੜਤੀ ਲਾਹੀ, ਜਰਮਨ ਟੋਪੀ ਆਪਣੇ ਪੈਰਾਂ ਵਿਚ ਸੁਟੀ ਤੇ ਉਹਨੂੰ ਕਿਹਾ: 'ਉਏ ਮੇਰੇ ਸੁਹਣੇ ਜਵਾਨ! ਮੇਰੇ ਰਾਜੇ ਬੇਟੇ! ਮੈਂ ਫ਼ਰਿਟਜ਼ ਨਹੀਂ, ਜਦੋਂ ਮੈਂ ਵੋਰੋਨੇਜ਼ੁ ਵਿਚ ਜੰਮਿਆ ਪਲਿਆ! ਮੈਂ ਜੰਗੀ ਕੈਦੀ ਸਾਂ, ਸਮਝਿਐਂ? ਤੇ ਹੁਣ ਕਾਰ ਵਿਚ ਬੈਠੇ ਉਸ ਮੋਟੇ ਸੂਰ ਨੂੰ ਖੋਹਲੋ, ਉਹਦਾ ਥੈਲਾ ਸਾਂਭ ਲਓ ਤੇ ਮੈਨੂੰ ਆਪਣੇ ਕਮਾਂਡਰ ਕੋਲ ਲੈ ਚਲੋ।' ਮੈਂ ਆਪਣਾ ਪਸਤੌਲ ਉਹਦੇ ਹਵਾਲੇ ਕਰ ਦਿੱਤਾ ਤੇ ਹੱਥੋ ਹੱਥ ਲੰਘਦਾ ਅਖੀਰ ਸ਼ਾਮ ਨੂੰ ਡਵੀਯਨ ਦੀ ਕਮਾਨ ਕਰਨ ਵਾਲੇ ਕਰਨੈਲ ਸਾਹਮਣੇ ਪੇਸ਼ ਹੋਇਆ। ਉਦੋਂ ਤਕ ਮੈਨੂੰ ਖਾਣਾ ਖੁਆਇਆ ਤੇ ਹਮਾਮ ਲਿਜਾਇਆ ਗਿਆ ਸੀ ਤੇ ਪੁਛ ਪੜਤਾਲ ਕੀਤੀ ਗਈ ਸੀ ਤੇ ਨਵੀਂ ਯੂਨੀਫ਼ਾਰਮ ਦਿੱਤੀ ਗਈ ਸੀ, ਸੋ ਮੈਂ ਬਿਲਕੁਲ ਠੀਕ ਠਾਕ ਹਾਲਤ ਵਿਚ ਕਰਨੈਲ ਦੇ ਬੰਕਰ ਵਿਚ ਗਿਆ, ਰੂਹ ਤੇ ਦੇਹ ਵਿਚ ਸਾਫ਼ ਤੇ ਠੀਕ ਤਰ੍ਹਾਂ ਕਪੜੇ ਪਹਿਨ ਕੇ। ਕਰਨੈਲ ਆਪਣੇ ਮੇਜ਼ ਤੋਂ ਉਠਿਆ ਤੇ ਮੇਰੇ ਕੋਲ ਆਇਆ ਤੇ ਉਥੇ ਖੜੇ ਸਾਰੇ ਅਫ਼ਸਰਾਂ ਦੇ ਸਾਹਮਣੇ ਮੈਨੂੰ ਚੁੰਮਿਆ ਤੇ ਕਿਹਾ: 'ਜਵਾਨ, ਤੂੰ ਜਿਹੜੀ ਇੰਨੀ ਸੁਹਣੀ ਸੁਗਾਤ ਲਿਆਇਐਂ ਉਹਦੇ ਲਈ ਧੰਨਵਾਦ। ਤੇਰੇ ਮੇਜਰ ਤੇ ਉਹਦੇ ਥੈਲੇ ਨੇ ਸਾਨੂੰ ਜੋ ਕੁਝ ਦਸਿਐ ਜੇ ਅਸੀਂ ਮੋਰਚੇ ਤੋਂ ਵੀਹ ਬੰਦੇ ਵੀ ਫੜ ਲੈਂਦੇ ਤਾਂ ਇੰਨਾ ਪਤਾ ਨਾ ਚਲਦਾ। ਮੈਂ ਤੇਰੀ ਤਮਗ਼ੇ ਲਈ ਸਫ਼ਾਰਸ਼ ਕਰਾਂਗਾ।' ਉਹਨੇ ਜਿਹੜੀ ਗੱਲ ਕਹੀ ਸੀ ਤੇ ਉਹਨੇ ਜਿਹੜਾ ਹੇਜ ਵਿਖਾਇਆ, ਉਹਨੇ ਮੇਰੇ ਤੇ ਇੰਨਾ ਅਸਰ ਕੀਤਾ ਕਿ ਮੈਂ ਆਪਣੇ ਬੁਲ੍ਹ ਫਰਕਣੋਂ ਨਾ ਰੋਕ ਸਕਿਆ ਤੇ ਬਸ ਮੈਂ ਇੰਨਾ ਹੀ ਕਹਿ ਸਕਿਆ; 'ਸਾਥੀ ਕਰਨੈਲ, ਮੇਰੀ ਅਰਜ਼ ਏ ਮੈਨੂੰ ਕਿਸੇ ਪੈਦਲ ਦਸਤੇ ਵਿਚ ਭਰਤੀ ਕਰ ਲਓ।'

"ਪਰ ਕਰਨੈਲ ਹੱਸਿਆ ਤੇ ਮੇਰੇ ਮੋਢੇ ਉਤੇ ਥਾਪੀ ਦਿਤੀ। 'ਤੂੰ ਕਿਹੋ ਜਿਹਾ ਫ਼ੌਜੀ ਬਣੇਂਗਾ, ਜਦੋਂ ਤੇਰੇ ਕੋਲੋਂ ਖੜਾ ਤਾਂ ਹੋਇਆ ਨਹੀਂ ਜਾਂਦਾ? ਮੈਂ ਤੈਨੂੰ ਸਿੱਧਾ ਹਸਪਤਾਲ ਭੇਜ ਰਿਹਾਂ। ਉਥੇ ਉਹ ਤੇਰੀ ਮੁਰੰਮਤ ਕਰ ਦੇਣਗੇ ਤੇ ਤੇਰੇ ਅੰਦਰ ਕੁਝ ਖ਼ੁਰਾਕ ਪਾਉਣਗੇ, ਫਿਰ ਤੂੰ ਇਕ ਮਹੀਨੇ ਦੀ ਛੁਟੀ ਉਤੇ ਆਪਣੇ ਟੱਬਰ ਨੂੰ ਮਿਲਣ ਜਾਈਂ, ਤੇ ਜਦੋਂ ਤੂੰ ਮੁੜ ਕੇ ਆਵੇਂਗਾ, ਤਾਂ ਅਸੀਂ ਸੋਚਾਂਗੇ ਤੈਨੂੰ ਕਿਥੇ ਰਖੀਏ।'

"ਕਰਨੈਲ ਨੇ ਤੇ ਉਹਦੇ ਨਾਲ ਬੰਕਰ ਵਿਚ ਮੌਜੂਦ ਸਾਰੇ ਅਫ਼ਸਰਾਂ ਨੇ ਮੇਰੇ ਨਾਲ ਹੱਥ ਮਿਲਾਏ ਤੇ ਮੈਨੂੰ ਵਿਦਿਆ ਕੀਤਾ ਤੇ ਮੈਂ ਬਾਹਰ ਆਇਆ ਤਾਂ ਮੇਰਾ ਸਿਰ ਚਕਰਾ ਰਿਹਾ ਸੀ ਕਿਉਂਕਿ ਦੋ ਵਰ੍ਹਿਆਂ ਵਿਚ ਮੈਨੂੰ ਇਹ ਭੁਲ ਹੀ ਗਿਆ ਸੀ ਕਿ ਮਨੁਖ ਵਾਂਗ ਵਰਤਿਆ ਜਾਣਾ ਕੀ ਹੁੰਦੈ। ਤੇ, ਮਿਤਰਾ, ਪਤਾ ਈ, ਬੜਾ ਚਿਰ

ਪਿਛੋਂ ਹੀ ਮੇਰੀ ਅਫ਼ਸਰਾਂ ਨਾਲ ਗੱਲ ਕਰਦੇ ਹੋਏ ਆਪਣਾ ਸਿਰ ਮੋਢਿਆਂ ਵਿਚ ਨਿਵਾ ਲੈਣ ਦੀ ਆਦਤ ਹਟੀ, ਕਿਉਂਕਿ ਮੈਨੂੰ ਅਜੇ ਵੀ ਕੁਟ ਪੈਣ ਦਾ ਡਰ ਰਹਿੰਦਾ। ਨਾਜ਼ੀ ਕੈਂਪਾਂ ਵਿਚ ਸਾਨੂੰ ਅਜਿਹੀ ਸਿਖਲਾਈ ਮਿਲੀ।...

"ਜਿਉਂ ਹੀ ਮੈਂ ਹਸਪਤਾਲ ਅਪੜਿਆ, ਮੈਂ ਇਰੀਨਾ ਨੂੰ ਖ਼ਤ ਲਿਖਿਆ। ਮੈਂ ਉਹਨੂੰ ਦੱਸਿਆ ਕਿਵੇਂ ਮੈਂ ਜੰਗੀ ਕੈਦੀ ਬਣ ਗਿਆ ਸਾਂ ਤੇ ਕਿਵੇਂ ਮੈਂ ਇਕ ਜਰਮਨ ਮੇਜਰ ਨੂੰ ਫੜ ਕੇ ਨੱਠ ਆਇਆ ਸਾਂ। ਮੈਂ ਕਿਸੇ ਬੱਚੇ ਵਾਂਗ ਫੜ ਕਿਉਂ ਮਾਰੀ, ਮੈਂ ਤੈਨੂੰ ਦੱਸ ਨਹੀਂ ਸਕਦਾ। ਲੈ, ਮੈਂ ਤਾਂ ਇਹ ਵੀ ਕਹਿਣੋਂ ਨਾ ਰਹਿ ਸਕਿਆ ਕਿ ਕਰਨੈਲ ਨੇ ਤਮਗੇ ਲਈ ਮੇਰੀ ਸਫ਼ਾਰਸ਼ ਕਰਨ ਦਾ ਇਕਰਾਰ ਕੀਤੈ।...

"ਦੋ ਹਫ਼ਤੇ ਮੈਂ ਬਸ ਸੌਂਦਾ ਤੇ ਖਾਂਦਾ ਰਿਹਾ। ਉਹ ਮੈਨੂੰ ਥੋੜ੍ਹਾ ਥੋੜ੍ਹਾ, ਪਰ ਅਕਸਰ ਖਾਣ ਲਈ ਦੇਂਦੇ; ਡਾਕਟਰ ਨੇ ਕਿਹਾ ਕਿ ਜੇ ਉਹ ਮੈਨੂੰ ਉੱਨਾ ਖਾਣਾ ਦੇਂਦੇ ਜਿੰਨਾ ਮੈਂ ਖਾਣਾ ਚਾਹੁੰਦਾ ਸਾਂ ਤਾਂ ਮੇਰੀ ਮੌਤ ਹੀ ਹੋ ਜਾਂਦੀ। ਪਰ ਜਦੋਂ ਦੋ ਹਫ਼ਤੇ ਲੰਘ ਗਏ ਤਾਂ ਮੇਰੀ ਖਾਣੇ ਵਲ ਵੇਖਣ ਨੂੰ ਜੀਅ ਹੀ ਨਾ ਕਰੇ। ਘਰੋਂ ਕੋਈ ਜਵਾਬ ਨਹੀਂ ਸੀ ਆਇਆ ਤੇ, ਮੈਂ ਮੰਨਦਾਂ, ਮੈਂ ਉਦਾਸ ਰਹਿਣ ਲਗ ਪਿਆ। ਖਾਣ ਨੂੰ ਜੀਅ ਨਾ ਕਰੇ, ਨੀਂਦ ਮੇਰੇ ਨੇੜੇ ਨਾ ਆਵੇ ਤੇ ਹਰ ਤਰ੍ਹਾਂ ਦੇ ਭੈੜੇ ਖ਼ਿਆਲ ਮੇਰੇ ਮਨ ਵਿਚ ਚਕਰ ਕਟਦੇ ਰਹਿਣ।... ਤੀਜੇ ਹਫ਼ਤੇ ਮੈਨੂੰ ਵੋਰੋਨੇਜ਼ ਤੋਂ ਖ਼ਤ ਆਇਆ। ਪਰ ਇਹ ਇਰੀਨਾ ਦਾ ਨਹੀਂ ਸੀ, ਇਹ ਮੇਰੇ ਇਕ ਗੁਆਂਢੀ ਦਾ ਸੀ। ਇਕ ਤਰਖਾਣ ਵਲੋਂ ਸੀ। ਰੱਬ ਨਾ ਕਰੇ ਕਿਸੇ ਨੂੰ ਅਜਿਹਾ ਖ਼ਤ ਮਿਲੇ। ਉਹਨੇ ਲਿਖਿਆ ਕਿ ਜੂਨ 1942 ਵਿਚ ਜਰਮਨਾਂ ਨੇ ਹਵਾਈ ਜਹਾਜ਼ਾਂ ਦੇ ਕਾਰਖ਼ਾਨੇ ਉਤੇ ਬੰਬਾਰੀ ਕੀਤੀ ਸੀ ਤੇ ਮੇਰੇ ਘਰ ਉਤੇ ਇਕ ਭਾਰਾ ਬੰਬ ਸਿੱਧਾ ਡਿੱਗਾ ਸੀ। ਜਿਸ ਸਮੇਂ ਬੰਬ ਡਿੱਗਾ ਇਰੀਨਾ ਤੇ ਕੁੜੀਆਂ ਘਰੇ ਸਨ।... ਜਿਥੇ ਮਕਾਨ ਸੀ, ਉਥੇ ਇਕ ਡੂੰਘੇ ਟੋਏ ਤੋਂ ਬਿਨਾਂ ਕੁਝ ਨਹੀਂ ਸੀ ਰਹਿ ਗਿਆ।... ਪਹਿਲਾਂ ਤਾਂ ਮੈਂ ਖ਼ਤ ਪੜ੍ਹ ਹੀ ਨਾ ਸਕਿਆ। ਮੇਰੀਆਂ ਅੱਖਾਂ ਅਗੇ ਹਨੇਰਾ ਛਾ ਗਿਆ ਤੇ ਮੇਰਾ ਦਿਲ ਸੁਕੜ ਕੇ ਨਿੱਕਾ ਜਿਹਾ ਗੋਲਾ ਬਣ ਗਿਆ ਤੇ ਮੈਂ ਸੋਚਿਆ ਕਿ ਹੁਣ ਇਹ ਕਦੀ ਖੁਲ੍ਹਣ ਹੀ ਨਹੀਂ ਲਗਾ। ਮੈਂ ਬਿਸਤਰੇ ਉਤੇ ਲੇਟ ਗਿਆ ਤੇ ਜਦੋਂ ਕੁਝ ਜਾਨ ਪਈ ਤਾਂ ਮੈਂ ਖ਼ਤ ਅਖ਼ੀਰ ਤਕ ਪੜ੍ਹਿਆ। ਮੇਰੇ ਗੁਆਂਢੀ ਨੇ ਲਿਖਿਆ ਸੀ ਕਿ ਬੰਬ ਪੈਣ ਸਮੇਂ ਅਨਾਤੋਲੀ ਸ਼ਹਿਰ ਗਿਆ ਹੋਇਆ ਸੀ। ਉਹ ਸ਼ਾਮੀਂ ਮੁੜਿਆ, ਉਹਨੇ ਉਸ ਟੋਏ ਤੇ ਇਕ ਨਿਗਾਹ ਮਾਰੀ ਜਿਹੜਾ ਉਸ ਥਾਂ ਸੀ ਜਿਥੇ ਪਹਿਲਾਂ ਮਕਾਨ ਹੁੰਦਾ ਸੀ ਤੇ ਉਸੇ ਰਾਤ ਸ਼ਹਿਰ ਮੁੜ ਗਿਆ। ਜਾਣ ਤੋਂ ਪਹਿਲਾਂ ਮੇਰੇ ਗੁਆਂਢੀ ਨੂੰ ਉਹਨੇ ਇੰਨਾ ਹੀ ਕਿਹਾ ਕਿ ਉਹ ਮੋਰਚੇ ਲਈ ਭਰਤੀ ਹੋਣ ਸ਼ਹਿਰ ਚਲਿਐ।

"ਜਦੋਂ ਮੇਰੇ ਦਿਲ ਤੋਂ ਭਾਰ ਕੁਝ ਹੌਲਾ ਹੋਇਆ ਤੇ ਖ਼ੂਨ ਨੱਠਦਾ ਹੋਇਆ ਮੇਰੇ ਕੰਨਾਂ ਤਕ ਆਇਆ ਤਾਂ ਮੈਨੂੰ ਚੇਤੇ ਆਇਆ ਕਿ ਜਦੋਂ ਅਸੀਂ ਸਟੇਸ਼ਨ ਉਤੇ ਵੱਖ ਹੋਏ ਸਾਂ ਤਾਂ ਇਰੀਨਾ ਕਿਵੇਂ ਮੈਨੂੰ ਚੰਬੜੀ ਰਹੀ ਸੀ। ਉਹਦੇ ਤੀਵੀਂ ਦੇ ਦਿਲ

ਨੂੰ ਸਾਰਾ ਸਮਾਂ ਪਤਾ ਹੋਣੈ ਕਿ ਅਸਾਂ ਇਸ ਦੁਨੀਆਂ ਵਿਚ ਮੁੜ ਨਹੀਂ ਮਿਲਣਾ। ਤੇ ਮੈਂ ਉਹਨੂੰ ਧਕਾ ਦੇ ਦਿਤਾ ਸੀ।... ਇਕ ਸਮਾਂ ਸੀ ਜਦੋਂ ਮੇਰਾ ਟੱਬਰ ਸੀ, ਮੇਰਾ ਆਪਣਾ ਘਰ ਸੀ, ਇਹਨੂੰ ਉਸਾਰਨ ਵਿਚ ਕਈ ਵਰ੍ਹੇ ਲਗੇ ਸਨ ਤੇ ਇਹ ਅੱਖ ਦੇ ਫੋਰ ਵਿਚ ਤਬਾਹ ਹੋ ਗਿਆ ਸੀ ਤੇ ਮੈਂ ਹੁਣ ਇਕੱਲਾ ਰਹਿ ਗਿਆ ਸਾਂ। ਮੈਂ ਸੋਚਿਆ ਇਹ ਜ਼ਰੂਰ ਹੀ ਸੁਪਨਾ ਹੋਣੈ, ਇਹ ਮੇਰੀ ਮਰੁੰਡੀ ਜ਼ਿੰਦਗੀ। ਕਿਉਂ ਜਦੋਂ ਮੈਂ ਕੈਦੀ ਸਾਂ, ਲਗ ਭਗ ਹਰ ਰਾਤ, ਭਾਵੇਂ ਆਪਣੇ ਮਨ ਵਿਚ ਹੀ ਸਹੀ, ਮੈਂ ਇਰੀਨਾ ਤੇ ਬੱਚਿਆਂ ਨਾਲ ਗੱਲਾਂ ਕਰਦਾ, ਉਹਨਾਂ ਦਾ ਹੌਸਲਾ ਵਧਾਉਣ ਦਾ ਜਤਨ ਕਰਦਾ, ਉਹਨਾਂ ਨਾਲ ਇਹ ਇਕਰਾਰ ਕਰਕੇ ਕਿ ਮੈਂ ਘਰ ਮੁੜ ਆਵਾਂਗਾ ਤੇ ਉਹ ਰੋਣ ਨਹੀਂ। ਮੈਂ ਕਰੜਾ ਆਂ, ਮੈਂ ਕਿਹਾ, ਮੈਂ ਇਹ ਸਹਾਰ ਸਕਦਾਂ, ਅਸੀਂ ਇਕ ਦਿਨ ਫਿਰ ਇਕੱਠੇ ਹੋਵਾਂਗੇ। ਦੋ ਸਾਲ ਮੈਂ ਮੁਰਦਿਆਂ ਨਾਲ ਗੱਲਾਂ ਕਰਦਾ ਰਿਹਾ ਸਾਂ!"

ਉਹ ਵੱਡਾ ਸਾਰਾ ਬੰਦਾ ਚੁੱਪ ਕਰ ਗਿਆ। ਜਦੋਂ ਉਹ ਫਿਰ ਬੋਲਿਆ ਤਾਂ ਉਹਦੀ ਆਵਾਜ਼ ਕੰਬ ਰਹੀ ਸੀ।

"ਚਲ, ਮਿਤਰਾ, ਦੋ ਸੂਟੇ ਲਾ ਲਈਏ, ਮੈਨੂੰ ਇੰਞ ਜਾਪਦੈ ਜਿਵੇਂ ਮੇਰਾ ਗੱਲਾ ਘੁਟਿਆ ਜਾ ਰਿਹਾ ਹੋਵੇ।"

ਅਸਾਂ ਸਿਗਰਟਾਂ ਲਾ ਲਈਆਂ। ਹੜ੍ਹੇ ਜੰਗਲ ਵਿਚ ਚਕੀਰਾਹ ਦੀ ਆਵਾਜ਼ ਬੜੀ ਉਚੀ ਆ ਰਹੀ ਸੀ। ਨਿਘੀ ਸੁਮੀਰ ਅਜੇ ਵੀ ਆਲਡਰ ਦੇ ਸੁਕੇ ਫੁਲਾਂ ਦੇ ਗੁੱਛਿਆਂ ਨੂੰ ਹਿਲਾ ਰਹੀ ਸੀ, ਬੱਦਲ ਅਜੇ ਵੀ ਉਚੇ ਨੀਲੇ ਆਕਾਸ਼ ਵਿਚ ਉਡ ਰਹੇ ਸਨ, ਜਿਵੇਂ ਤਣੇ ਹੋਏ ਚਿੱਟੇ ਬਾਦਬਾਨ ਹੋਣ, ਪਰ ਉਹਨਾਂ ਗੰਭੀਰ ਚੁੱਪ ਦੇ ਪਲਾਂ ਵਿਚ ਬਸੰਤ ਦੀ ਮਹਾਨ ਪੂਰਨਤਾ ਲਈ ਤਿਆਰੀ ਕਰਦੀ, ਜਿਊਂਦੀ ਜ਼ਿੰਦਗੀ ਦੇ ਸਦੀਵੀ ਦ੍ਰਿੜ੍ਹਾਉਣ ਲਈ ਤਿਆਰੀ ਕਰਦੀ ਇਹ ਅਸੀਮ ਦੁਨੀਆਂ, ਮੈਨੂੰ ਉਕਾ ਹੀ ਵਖਰੀ ਜਾਪਦੀ।

ਚੁੱਪ ਰਹਿਣਾ ਬਹੁਤ ਸੰਤਾਪਣ ਵਾਲੀ ਗੱਲ ਸੀ ਤੇ ਮੈਂ ਪੁਛਿਆ:

"ਫਿਰ ਕੀ ਹੋਇਆ?"

"ਫਿਰ ਕੀ ਹੋਇਆ?" ਬ੍ਰਿਤਾਂਤ ਦੱਸਣ ਵਾਲੇ ਨੇ ਅਰੁਚੀ ਨਾਲ ਹੁੰਗਾਰਾ ਭਰਿਆ। "ਫਿਰ ਮੈਂ ਕਰਨੈਲ ਤੋਂ ਇਕ ਮਹੀਨੇ ਦੀ ਛੁਟੀ ਲਈ ਤੇ ਇਕ ਹਫ਼ਤਾ ਪਿਛੋਂ ਮੈਂ ਵੋਰੋਨੇਜ਼ ਅਪੜ ਗਿਆ। ਮੈਂ ਪੈਦਲ ਉਸ ਥਾਂ ਗਿਆ ਜਿਥੇ ਮੈਂ ਆਪਣੇ ਟੱਬਰ ਨਾਲ ਰਹਿੰਦਾ ਸਾਂ। ਉਥੇ ਗੰਧਲੇ ਪਾਣੀ ਦਾ ਭਰਿਆ ਇਕ ਡੂੰਘਾ ਟੋਆ ਸੀ। ਸਾਰੇ ਪਾਸੇ ਉਗਿਆ ਝਾੜ ਬੂਟ ਲਕ ਲਕ ਉਚਾ ਸੀ। ਉਹ ਥਾਂ ਕਬਰਿਸਤਾਨ ਵਾਂਗ ਸਖਣੀ ਤੇ ਚੁੱਪ ਸੀ। ਮਿਤਰਾ, ਉਦੋਂ ਮੇਰਾ ਹਾਲ ਬਹੁਤ ਬੁਰਾ ਹੋਇਆ, ਤੈਨੂੰ ਸੱਚ ਦਸਾਂ! ਮੈਂ ਗ਼ਮ ਦਾ ਮਾਰਿਆ ਉਥੇ ਖੜਾ ਸਾਂ, ਫਿਰ ਮੈਂ ਸਟੇਸ਼ਨ ਵਲ ਮੁੜ ਗਿਆ। ਮੈਂ ਕੁਲ ਮਿਲਾ ਕੇ ਉਥੇ ਇਕ ਘੰਟੇ ਤੋਂ ਵਧ ਨਾ ਰਿਹਾ। ਮੈਂ ਉਸੇ ਦਿਨ ਡਵੀਯਨ ਵਿਚ ਮੁੜ ਗਿਆ।

''ਪਰ ਤਿੰਨ ਕੁ ਮਹੀਨੇ ਪਿਛੋਂ ਮੈਨੂੰ ਖੁਸ਼ੀ ਦਾ ਇਕ ਝਲਕਾਰਾ ਮਿਲਿਆ, ਬੱਦਲਾਂ ਵਿਚੋਂ ਆਈ ਸੂਰਜ ਦੀ ਕਿਰਨ ਵਾਂਗ। ਮੈਨੂੰ ਅਨਾਤੋਲੀ ਦੀ ਖ਼ਬਰ ਮਿਲ ਗਈ। ਉਹਨੇ ਮੈਨੂੰ ਇਕ ਹੋਰ ਮੋਰਚੇ ਤੋਂ ਖ਼ਤ ਲਿਖਿਆ। ਉਹਨੇ ਮੇਰੇ ਉਸ ਗੁਆਂਢੀ ਤੋਂ ਮੇਰਾ ਪਤਾ ਲੈ ਲਿਆ ਸੀ। ਪਤਾ ਲਗਾ ਕਿ ਮੁਢ ਵਿਚ ਉਹ ਤੋਪਖ਼ਾਨੇ ਦੇ ਇਕ ਸਕੂਲ ਗਿਆ ਸੀ; ਹਿਸਾਬ ਦੀ ਉਹਦੀ ਲਿਆਕਤ ਉਹਦੇ ਕੰਮ ਆਈ ਸੀ। ਸਾਲ ਪਿਛੋਂ ਉਹਨੇ ਬੜੇ ਚੰਗੇ ਨੰਬਰ ਲੈ ਕੇ ਇਮਤਿਹਾਨ ਪਾਸ ਕੀਤਾ ਤੇ ਮੋਰਚੇ ਤੇ ਚਲਾ ਗਿਆ ਤੇ ਹੁਣ ਉਹਨੇ ਲਿਖਿਆ ਸੀ ਕਿ ਉਹਨੂੰ ਤਰਕੀ ਦੇ ਕੇ ਕਪਤਾਨ ਬਣਾ ਦਿਤਾ ਗਿਐ, ਉਹ ''ਪੰਜਤਾਲੀਆਂ''* ਦੇ ਇਕ ਤੋਪ ਦਸਤੇ ਦਾ ਕਮਾਂਡਰ ਸੀ, ਤੇ ਉਹਨੂੰ ਛੇ ਤਮਗ਼ੇ ਮਿਲ ਚੁਕੇ ਸਨ। ਮੁਕਦੀ ਗੱਲ ਉਹ ਆਪਣੇ ਬੁੱਢੇ ਪਿਉ ਨੂੰ ਬਹੁਤ ਪਿਛੇ ਛੱਡ ਗਿਆ ਸੀ। ਤੇ ਮੈਂ ਸਚ ਮੁਚ ਉਹਦੇ ਤੇ ਮਾਣ ਕਰਦਾ ਸਾਂ। ਭਾਵੇਂ ਕੁਝ ਕਹੋ, ਪਰ ਮੇਰਾ ਆਪਣਾ ਪੁਤਰ ਕਪਤਾਨ ਸੀ ਤੇ ਇਕ ਤੋਪ ਦਸਤੇ ਦੀ ਕਮਾਨ ਕਰ ਰਿਹਾ ਸੀ। ਇਹ ਗੱਲ ਕੁਝ ਹੈ ਸੀ! ਤੇ ਉਹ ਸਾਰੇ ਤਮਗ਼ੇ ਵੀ। ਇਹਦੇ ਨਾਲ ਕੋਈ ਫ਼ਰਕ ਨਹੀਂ ਸੀ ਪੈਂਦਾ ਕਿ ਉਹਦਾ ਪਿਉ ''ਸਟ੍ਰਡੀਬੇਕਰ'' ਗਡੀ ਵਿਚ ਗੋਲੇ ਤੇ ਹੋਰ ਸਾਮਾਨ ਇਧਰ ਉਧਰ ਲਿਜਾ ਰਿਹਾ ਸੀ। ਉਹਦੇ ਅੱਬਾ ਦਾ ਸਮਾਂ ਵਿਹਾ ਚੁਕਾ ਸੀ, ਪਰ ਉਹਦੇ ਲਈ, ਇਕ ਕਪਤਾਨ ਲਈ, ਸਭ ਕੁਝ ਅਜੇ ਭਵਿਖ ਵਿਚ ਸੀ।

''ਰਾਤਾਂ ਨੂੰ ਹੁਣ ਮੈਂ ਬੁੱਢਿਆਂ ਵਾਲੇ ਸੁਪਨੇ ਗੁੰਦਣੇ ਸ਼ੁਰੂ ਕਰ ਦਿਤੇ। ਜੰਗ ਮੁਕਣ ਤੇ ਮੈਂ ਆਪਣੇ ਪੁਤਰ ਨੂੰ ਵਿਆਹ ਦਿਆਂਗਾ ਤੇ ਉਹਨਾਂ ਨਾਲ ਰਹਾਂਗਾ। ਮੈਂ ਕੁਝ ਤਰਖਾਣਾ ਕੰਮ ਕਰਾਂਗਾ ਤੇ ਬੱਚਿਆਂ ਦਾ ਧਿਆਨ ਰਖਾਂਗਾ। ਮੈਂ ਉਹ ਸਾਰੇ ਕੰਮ ਕਰਾਂਗਾ ਜਿਹੜੇ ਬੁੱਢੇ ਕਰਦੇ ਨੇ। ਪਰ ਇਹ ਸਭ ਕੁਝ ਵੀ ਫਟ ਹੋ ਗਿਆ। ਸਿਆਲੇ ਅਸੀਂ ਬਿਨਾਂ ਰੁਕੇ ਵਧਦੇ ਗਏ ਤੇ ਇਕ ਦੂਜੇ ਨੂੰ ਬਹੁਤ ਵਾਰ ਖ਼ਤ ਲਿੱਖਣ ਦਾ ਸਮਾਂ ਵੀ ਨਾ ਮਿਲਿਆ, ਪਰ ਜੰਗ ਮੁਕਣ ਦੇ ਨੇੜੇ, ਐਨ ਬਰਲਿਨ ਦੇ ਕੋਲ ਅਪੜ ਕੇ ਮੈਂ ਇਕ ਸਵੇਰ ਅਨਾਤੋਲੀ ਨੂੰ ਖ਼ਤ ਲਿਖਿਆ ਤੇ ਐਨ ਅਗਲੇ ਦਿਨ ਮੈਨੂੰ ਜਵਾਬ ਮਿਲ ਗਿਆ। ਪਤਾ ਲਗਾ ਕਿ ਉਹ ਤੇ ਮੈਂ ਵੱਖ ਵੱਖ ਰਾਹਾਂ ਤੋਂ ਜ਼ਰਮਨੀ ਦੀ ਰਾਜਧਾਨੀ ਅਪੜੇ ਸਾਂ ਤੇ ਹੁਣ ਇਕ ਦੂਜੇ ਦੇ ਬਹੁਤ ਨੇੜੇ ਸਾਂ। ਮੈਂ ਉਸ ਛਿਣ ਦੀ ਉਡੀਕ ਵਿਚ ਉਤਾਵਲਾ ਹੋ ਗਿਆ ਜਦੋਂ ਅਸੀਂ ਆਪੋ ਵਿਚ ਮਿਲਦੇ। ਸੋ, ਸਮਾਂ ਆ ਗਿਆ।... ਐਨ ਨੌਂ ਮਈ ਨੂੰ, ਜਿੱਤ ਦਿਵਸ ਦੀ ਸਵੇਰੇ, ਇਕ ਛਹਿੜ ਕੇ ਗੋਲੀ ਚਲਾਉਣ ਵਾਲੇ ਜਰਮਨ ਨੇ ਮੇਰੇ ਅਨਾਤੋਲੀ ਨੂੰ ਕਤਲ ਕਰ ਦਿੱਤਾ।

''ਤਿਪਹਿਰੇ ਕੰਪਨੀ ਕਮਾਂਡਰ ਨੇ ਮੈਨੂੰ ਬੁਲਾਇਆ। ਮੈਂ ਵੇਖਿਆ ਉਹਦੇ ਨਾਲ ਤੋਪਖ਼ਾਨੇ ਦਾ ਇਕ ਓਪਰਾ ਅਫ਼ਸਰ ਬੈਠਾ ਸੀ। ਮੈਂ ਕਮਰੇ ਵਿਚ ਗਿਆ ਤੇ ਉਹ

---

*ਪੰਜਤਾਲੀ ਮਿਲੀਮੀਟਰ ਮੂੰਹ ਵਾਲੀਆਂ ਤੋਪਾਂ। — ਅਨੁ:

ਇਉਂ ਖੜਾ ਹੋਇਆ ਜਿਵੇਂ ਕਿਸੇ ਆਪਣੇ ਤੋਂ ਵੱਡੇ ਅਫ਼ਸਰ ਨੂੰ ਮਿਲ ਰਿਹਾ ਹੋਵੇ। ਮੇਰੇ ਕਮਾਨ ਅਫ਼ਸਰ ਨੇ ਕਿਹਾ: 'ਸੋਕੋਲੋਵ, ਕਰਨੈਲ ਤੈਨੂੰ ਮਿਲਣ ਆਇਐ,' ਤੇ ਮੂੰਹ ਬਾਰੀ ਵਲ ਮੋੜ ਲਿਆ। ਬਿਜਲੀ ਦੇ ਝਟਕੇ ਦੀ ਤੇਜ਼ੀ ਨਾਲ ਕੁਝ ਮੇਰੇ ਵਿਚੋਂ ਲੰਘ ਗਿਆ। ਮੈਨੂੰ ਪਤਾ ਸੀ ਮੁਸੀਬਤ ਆਉਣ ਵਾਲੀ ਏ। ਛੋਟਾ ਕਰਨੈਲ ਮੇਰੇ ਕੋਲ ਆਇਆ ਤੇ ਕਹਿਣ ਲਗਾ: 'ਅੱਬਾ ਹੌਸਲਾ ਕਰੀਂ। ਤੇਰਾ ਪੁਤਰ, ਕਪਤਾਨ ਸੋਕੋਲੋਵ ਅੱਜ ਆਪਣੇ ਤੋਪ ਦਸਤੇ 'ਤੇ ਮਾਰਿਆ ਗਿਆ। ਚਲ ਮੇਰੇ ਨਾਲ।'

"ਮੈਂ ਝੂਲ ਗਿਆ ਪਰ ਆਪਣੇ ਪੈਰਾਂ ਉਤੇ ਖੜਾ ਰਿਹਾ। ਜਿਵੇਂ ਛੋਟਾ ਕਰਨੈਲ ਤੇ ਮੈਂ ਮਲਬਾ ਖਿਲਰੀਆਂ ਉਹਨਾਂ ਸੜਕਾਂ ਤੋਂ ਵੱਡੀ ਕਾਰ ਵਿਚ ਗਏ ਉਹ ਹੁਣ ਵੀ ਗ਼ੈਰ-ਅਸਲੀ ਜਾਪਦੈ। ਮੇਰੇ ਮਨ ਵਿਚ ਪਾਲ ਬਣਾ ਕੇ ਖੜੇ ਫ਼ੌਜੀਆਂ ਦੇ ਕੋਲ ਮਖ਼ਮਲ ਨਾਲ ਕਜੇ ਤਾਬੂਤ ਦੀ ਧੁੰਦਲੀ ਜਿਹੀ ਯਾਦ ਏ। ਪਰ ਆਪਣੇ ਅਨਾਤੋਲੀ ਨੂੰ ਮੈਂ ਇਉਂ ਸਾਫ਼ ਤਰ੍ਹਾਂ ਵੇਖਿਆ, ਮਿਤਰਾ, ਜਿਵੇਂ ਮੈਂ ਤੈਨੂੰ ਵੇਖ ਸਕਦਾਂ। ਮੈਂ ਤਾਬੂਤ ਤਕ ਗਿਆ ਹਾਂ, ਉਥੇ ਮੇਰਾ ਪੁਤਰ ਹੀ ਲੇਟਿਆ ਹੋਇਆ ਸੀ, ਤੇ ਨਹੀਂ ਵੀ ਸੀ। ਮੇਰਾ ਪੁਤਰ ਤਾਂ ਮੁੰਡਾ ਸੀ, ਸਦਾ ਹਸੂੰ ਹਸੂੰ ਕਰਦਾ, ਤੰਗ ਮੋਢਿਆਂ ਵਾਲਾ, ਜਿਸਦੀ ਤਿਖੀ ਘੰਡੀ ਉਹਦੀ ਪਤਲੀ ਗਰਦਨ ਵਿਚੋਂ ਬਾਹਰ ਨਿਕਲੀ ਹੁੰਦੀ, ਪਰ ਇਥੇ ਤਾਂ ਜਵਾਨ, ਚੌੜਿਆਂ ਮੋਢਿਆਂ ਵਾਲਾ, ਭਰ ਜਵਾਨ ਬੰਦਾ ਸੀ ਤੇ ਸੁਹਣਾ ਵੀ। ਉਹਦੀਆਂ ਅੱਖਾਂ ਅਧੀਆਂ ਬੰਦ ਸਨ ਜਿਵੇਂ ਉਹ ਮੈਥੋਂ ਪਰ੍ਹਾਂ ਦੂਰ ਵੇਖ ਰਿਹਾ ਹੋਵੇ। ਬਸ ਉਹਦੇ ਬੁਲ੍ਹਾਂ ਦੀਆਂ ਨੁਕਰਾਂ ਉਤੇ ਉਸ ਮੁਸਕਾਨ ਦਾ ਇਕ ਟੋਟਾ ਸੀ ਜਿਹੜੀ ਮੇਰਾ ਪੁਤਰ ਮੁਸਕਰਾਇਆ ਕਰਦਾ ਸੀ। ਜਿਹੜੇ ਅਨਾਤੋਲੀ ਨੂੰ ਮੈਂ ਕਦੀ ਜਾਣਦਾ ਸਾਂ, ਮੈਂ ਉਹਨੂੰ ਚੁੰਮਿਆ ਤੇ ਇਕ ਪਾਸੇ ਹੋ ਗਿਆ। ਛੋਟੇ ਕਰਨੈਲ ਨੇ ਤਕਰੀਰ ਕੀਤੀ। ਮੇਰੇ ਅਨਾਤੋਲੀ ਦੇ ਯਾਰ ਆਪਣੇ ਹੰਝੂ ਕੇਰ ਰਹੇ ਸਨ, ਪਰ ਮੈਂ ਰੋ ਨਾ ਸਕਿਆ। ਜਾਪਦੈ ਹੰਝੂ ਮੇਰੇ ਦਿਲ ਵਿਚ ਸੁਕ ਗਏ ਸਨ। ਸ਼ੈਦ ਇਸੇ ਲਈ ਉਹ ਇੰਞ ਦਰਦ ਕਰਦਾ ਹੈ।

"ਮੈਂ ਆਪਣੀ ਅਖ਼ੀਰੀ ਖ਼ੁਸ਼ੀ ਤੇ ਆਸ ਨੂੰ ਬਦੇਸੀ ਜਰਮਨ ਧਰਤੀ ਵਿਚ ਦਬਿਆ। ਤੋਪ ਦਸਤੇ ਨੇ ਆਪਣੇ ਕਮਾਂਡਰ ਨੂੰ ਵਿਦਿਆ ਕਰਨ ਲਈ ਇਕ ਬਾੜ੍ਹ ਚਲਾਈ ਤੇ ਮੇਰੇ ਅੰਦਰ ਕੁਝ ਟੁਟ ਗਿਆ ਜਾਪਿਆ।... ਜਦੋਂ ਮੈਂ ਆਪਣੇ ਦਸਤੇ ਵਿਚ ਮੁੜਿਆ ਤਾਂ ਮੈਂ ਹੋਰ ਹੀ ਬੰਦਾ ਸਾਂ। ਉਸ ਤੋਂ ਛੇਤੀ ਹੀ ਪਿਛੋਂ ਮੈਨੂੰ ਛੁਟੀ ਮਿਲ ਗਈ। ਹੁਣ ਮੈਂ ਕਿਥੇ ਜਾਵਾਂ? ਵੋਰੋਨੇਜ਼? ਉਕਾ ਹੀ ਨਹੀਂ! ਮੈਨੂੰ ਯਾਦ ਆਇਆ ਕਿ ਮੇਰਾ ਇਕ ਯਾਰ ਸੀ, ਜਿਸ ਨੂੰ ਫਟੜ ਹੋਣ ਕਰਕੇ ਪਿਛਲੇ ਸਿਆਲ ਫ਼ੌਜ ਵਿਚੋਂ ਛੁਟੀ ਦੇ ਦਿਤੀ ਗਈ ਸੀ ਤੇ ਉਹ ਉਰੀਊਪਿੰਸਕ ਵਿਖੇ ਰਹਿ ਰਿਹਾ ਸੀ; ਉਹਨੇ ਮੈਨੂੰ ਕਿਹਾ ਸੀ ਕਿ ਮੈਂ ਆ ਕੇ ਉਹਦੇ ਕੋਲ ਰਹਾਂ। ਸੋ ਮੈਂ ਚਲਾ ਗਿਆ।

"ਮੇਰੇ ਯਾਰ ਤੇ ਉਹਦੀ ਘਰਵਾਲੀ ਦਾ ਕੋਈ ਬੱਚਾ ਨਹੀਂ ਸੀ। ਉਹ ਸ਼ਹਿਰ ਦੇ ਬਾਹਰਲੇ ਹਿਸੇ ਵਿਚ ਆਪਣੇ ਇਕ ਮਕਾਨ ਵਿਚ ਰਹਿੰਦੇ ਸਨ। ਉਹਨੂੰ ਨਿਰਯੋਗਤਾ ਦੀ ਪਿਨਸ਼ਨ ਮਿਲਦੀ ਸੀ ਪਰ ਉਹ ਲਾਰੀਆਂ ਦੇ ਇਕ ਡੀਪੂ ਵਿਚ ਡਰਾਈਵਰ ਦਾ

ਕੰਮ ਕਰਦਾ ਸੀ ਤੇ ਮੈਂ ਵੀ ਉਥੇ ਹੀ ਨੌਕਰੀ ਕਰ ਲਈ। ਮੈਂ ਆਪਣੇ ਯਾਰ ਨਾਲ ਰਹਿਣ ਲਗ ਪਿਆ ਤੇ ਉਹਨਾਂ ਮੈਨੂੰ ਘਰ ਦਿਤਾ। ਅਸੀਂ ਹਰ ਤਰ੍ਹਾਂ ਦਾ ਭਾਰ ਆਲੇ ਦੁਆਲੇ ਦੇ ਇਲਾਕੇ ਵਿਚ ਲਿਜਾਇਆ ਕਰਦੇ ਸਾਂ ਤੇ ਪਤ-ਝੜ ਦੀ ਰੁਤੇ ਅਸੀਂ ਅਨਾਜ ਪੁਚਾਉਣ ਦਾ ਕੰਮ ਸ਼ੁਰੂ ਕਰ ਦਿਤਾ। ਉਦੋਂ ਹੀ ਮੈਂ ਆਪਣੇ ਨਵੇਂ ਪੁਤਰ ਦਾ ਜਾਣੂ ਹੋਇਆ, ਔਹ ਜਿਹੜਾ ਉਥੇ ਬਰੇਤੀ ਵਿਚ ਖੇਡ ਰਿਹੈ।

''ਲੰਮੇ ਪੰਧ ਪਿਛੋਂ ਬੰਦਾ ਜਿਹੜਾ ਪਹਿਲਾ ਕੰਮ ਕਰਦਾ ਉਹ ਹੁੰਦਾ ਕੁਝ ਖਾਣ ਲਈ ਕੈਫ਼ੇ ਵਿਚ ਜਾਣਾ ਤੇ ਜ਼ਰੂਰ ਹੀ, ਬੰਦਾ ਥਕਾਵਟ ਦੂਰ ਕਰਨ ਲਈ ਵੋਦਕਾ ਦਾ ਇਕ ਅੱਧ ਗਲਾਸ ਮਾਰ ਲੈਂਦਾ। ਇਹ ਮਾੜੀ ਆਦਤ ਏ, ਪਰ ਮੈਂ ਮੰਨਦਾਂ ਉਦੋਂ ਤਕ ਮੈਨੂੰ ਇਹ ਚੋਖੀ ਚੰਗੀ ਲਗਣ ਲਗ ਪਈ ਸੀ।... ਸੋ ਇਕ ਦਿਨ ਮੈਂ ਇਸ ਮੁੰਡੇ ਨੂੰ ਕੈਫ਼ੇ ਦੇ ਨੇੜੇ ਵੇਖਿਆ ਤੇ ਅਗਲੇ ਦਿਨ ਫਿਰ ਵੇਖਿਆ। ਕਿਆ ਲੀਰਾਂ ਲਪੇਟਿਆ ਸੀ ਉਹ! ਉਹਦੇ ਸਾਰੇ ਮੂੰਹ ਉਤੇ ਹਦਵਾਣੇ ਦਾ ਰਸ ਤੇ ਮਿਟੀ ਲਿਬੜੀ ਹੋਈ ਸੀ, ਬੇਅੰਤ ਗੰਦਾ, ਵਾਲ ਝਾਟਾ ਬਣੇ ਹੋਏ, ਪਰ ਉਹਦੀਆਂ ਅੱਖਾਂ ਇਉਂ ਸਨ ਜਿਉਂ ਮੀਂਹ ਵਰ੍ਹ ਕੇ ਹਟਣ ਪਿਛੋਂ ਰਾਤ ਦੇ ਅਸਮਾਨ ਵਿਚ ਤਾਰੇ! ਤੇ ਉਹ ਮੈਨੂੰ ਇੰਨਾ ਚੰਗਾ ਲਗਣ ਲਗ ਪਿਆ ਕਿ ਜੇ ਉਹ ਉਥੇ ਨਾ ਹੁੰਦਾ ਤਾਂ ਮੈਂ ਔਖਾ ਹੁੰਦਾ ਤੇ ਮੈਂ ਆਪਣਾ ਪੈਂਡਾ ਛੇਤੀ ਛੇਤੀ ਕਰਨ ਲਗ ਪਿਆ ਤਾਂ ਜੁ ਕੈਫ਼ੇ ਵਿਚ ਛੇਤੀ ਅਪੜ ਕੇ ਉਹਨੂੰ ਜਲਦੀ ਵੇਖਾਂ। ਉਥੇ ਉਹ ਖਾਣਾ ਖਾਂਦਾ ਸੀ—ਜੋ ਕੁਝ ਲੋਕ ਉਹਨੂੰ ਦੇਂਦੇ।

''ਚੌਥੇ ਦਿਨ ਮੈਂ ਆਪਣੀ ਲਾਰੀ ਵਿਚ ਦਾਣੇ ਲਈ ਰਿਆਸਤੀ ਫ਼ਾਰਮ ਤੋਂ ਸਿੱਧਾ ਉਥੇ ਆਇਆ ਤੇ ਕੈਫ਼ੇ ਦੇ ਸਾਹਮਣੇ ਲਾਰੀ ਖੜੀ ਕੀਤੀ। ਮੇਰਾ ਚੂਆ ਉਥੇ ਪੌੜੀਆਂ ਤੇ ਬੈਠਾ ਲਤਾਂ ਹਿਲਾ ਰਿਹਾ ਸੀ ਤੇ ਬਹੁਤ ਭੁਖਾ ਦਿਸਦਾ ਸੀ। ਮੈਂ ਆਪਣਾ ਸਿਰ ਬਾਰੀ ਵਿਚੋਂ ਬਾਹਰ ਕਢਿਆ ਤੇ ਉਹਨੂੰ ਉਚੀ ਜਿਹੀ ਕਿਹਾ: 'ਹੇ ਵਾਨਿਯਾ! ਚਲ, ਛਾਲ ਮਾਰ ਕੇ ਉਪਰ ਚੜ੍ਹ ਆ, ਮੈਂ ਤੈਨੂੰ ਐਲੀਵੇਟਰ ਤਕ ਹੂਟਾ ਦਿਆਂਗਾ ਤੇ ਫਿਰ ਅਸੀਂ ਇਥੇ ਮੁੜ ਕੇ ਖਾਣਾ ਖਾਵਾਂਗੇ।' ਮੇਰੇ ਉਚੇਂ ਬੋਲ ਨੇ ਉਹਨੂੰ ਤ੍ਰਭਕਾ ਦਿੱਤਾ ਸੀ, ਪਰ ਉਹ ਛਾਲ ਮਾਰ ਕੇ ਪੌੜੀਆਂ ਤੋਂ ਹੇਠਾਂ ਆਇਆ, ਮਡਗਾਰਡ ਉਤੇ ਚੜ੍ਹ ਗਿਆ ਤੇ ਬਾਰੀ ਸਾਹਮਣੇ ਖੜਾ ਹੋ ਗਿਆ। 'ਤੈਨੂੰ ਕਿਵੇਂ ਪਤੈ ਮੇਰਾ ਨਾਂ ਵਾਨਿਯਾ ਏ?' ਉਹਨੇ ਠਰ੍ਹੰਮੇ ਨਾਲ ਕਿਹਾ ਤੇ ਜਵਾਬ ਉਡੀਕਦੇ ਹੋਏ ਆਪਣੀਆਂ ਅੱਖਾਂ ਟੱਡ ਲਈਆਂ। ਸੋ ਮੈਂ ਉਹਨੂੰ ਕਿਹਾ ਕਿ ਮੈਂ ਉਹਨਾਂ ਲੋਕਾਂ ਵਿਚੋਂ ਇਕ ਆਂ ਜਿਹੜੇ ਸਭ ਕੁਝ ਜਾਣਦੇ ਨੇ।

''ਉਹ ਸੱਜੇ ਪਾਸੇ ਆ ਗਿਆ। ਮੈਂ ਦਰਵਾਜ਼ਾ ਖੋਹਲਿਆ ਤੇ ਉਹਨੂੰ ਆਪਣੇ ਕੋਲ ਬਿਠਾ ਲਿਆ ਤੇ ਅਸੀਂ ਚਲ ਪਏ। ਉਹ ਬੜਾ ਚੁਲਬੁਲਾ ਮੁੰਡਾ ਸੀ, ਪਰ ਉਹ ਅਚਾਨਕ ਚੁੱਪ ਹੋ ਗਿਆ ਤੇ ਆਪਣੀਆਂ ਮੁੜੀਆਂ ਝਿਮਣੀਆਂ ਹੇਠੋਂ ਮੇਰੇ ਵਲ ਵੇਖਣ ਤੇ ਹਉਕੇ ਭਰਨ ਲਗ ਪਿਆ। ਇੰਨਾ ਨਿੱਕਾ ਬੱਚਾ ਤੇ ਉਹਨੇ ਹਉਕੇ ਭਰਨੇ

ਸਿੱਖ ਵੀ ਲਏ ਸਨ। ਕੀ ਇਹ ਉਹਦੇ ਕਰਨ ਦਾ ਕੰਮ ਸੀ? 'ਤੇਰਾ ਅੱਬਾ ਕਿਥੇ ਏ?' ਮੈਂ ਪੁਛਿਆ। 'ਉਹ ਮੋਰਚੇ ਤੇ ਮਾਰਿਆ ਗਿਆ ਸੀ,' ਉਹਨੇ ਨਿੰਮ੍ਹੀ ਆਵਾਜ਼ ਵਿਚ ਕਿਹਾ। 'ਤੇ ਤੇਰੀ ਅੰਮਾਂ?' 'ਜਦੋਂ ਅਸੀਂ ਗਡੀ ਵਿਚ ਸਾਂ ਤਾਂ ਅੰਮਾਂ ਇਕ ਬੰਬ ਨਾਲ ਮਾਰੀ ਗਈ।' 'ਤੁਸੀਂ ਗਡੀ ਵਿਚ ਕਿਥੋਂ ਆ ਰਹੇ ਸੌ?' 'ਮੈਨੂੰ ਪਤਾ ਨਹੀਂ, ਮੈਨੂੰ ਚੇਤੇ ਨਹੀਂ।...' 'ਤੇ ਤੇਰਾ ਉਕਾ ਹੀ ਕੋਈ ਨਹੀਂ?' 'ਨਹੀਂ, ਕੋਈ ਵੀ ਨਹੀਂ।' 'ਪਰ ਤੂੰ ਰਾਤੀਂ ਕਿਥੇ ਸੌਂਦੈਂ?'' 'ਜਿਥੇ ਮੈਨੂੰ ਥਾਂ ਲਭ ਜਾਵੇ।'

''ਮੈਨੂੰ ਜਾਪਿਆ ਮੇਰੇ ਅੰਦਰ ਹੰਝੂ ਉਬਲ ਰਹੇ ਨੇ ਤੇ ਮੈਂ ਇਕ ਦਮ ਮਨ ਬਣਾ ਲਿਆ। ਅਸੀਂ ਇਉਂ ਇਕੱਲੇ ਇਕੱਲੇ ਤੇ ਵਖੋ ਵਖ ਤਸੀਹੇ ਕਿਉਂ ਝਲੀਏ! ਮੈਂ ਉਹਨੂੰ ਆਪਣਾ ਪੁਤਰ ਬਣਾ ਲਵਾਂਗਾ। ਤੇ ਇਕ ਦਮ ਮੇਰਾ ਮਨ ਹੌਲਾ ਹੋ ਗਿਆ ਤੇ ਉਥੇ ਇਕ ਤਰ੍ਹਾਂ ਦੀ ਲੋਅ ਹੋ ਗਈ। ਮੈਂ ਉਹਦੇ ਵਲ ਝੁਕਿਆ ਤੇ ਬੜੀ ਹੌਲੀ ਜਿਹੀ ਪੁੱਛਿਆ, 'ਵਾਨਿਯਾ, ਜਾਣਦੈਂ ਮੈਂ ਕੌਣ ਆਂ?' ਤੇ ਉਹਨੇ ਮਸਾਂ ਸਾਹ ਲੈਂਦੇ ਹੋਏ ਬਹੁਤ ਨਿੰਮ੍ਹੀ ਆਵਾਜ਼ ਵਿਚ ਪੁਛਿਆ: 'ਕੌਣ?' ਤੇ ਉਸੇ ਤਰ੍ਹਾਂ ਠਰ੍ਹੰਮੇ ਨਾਲ ਮੈਂ ਉਹਨੂੰ ਕਿਹਾ: 'ਮੈਂ ਤੇਰਾ ਅੱਬਾ ਆਂ।'

''ਉਏ ਰਬਾ, ਉਸ ਤੋਂ ਪਿਛੋਂ ਕੀ ਹੋਇਆ! ਉਹਨੇ ਆਪਣੀਆਂ ਬਾਹਾਂ ਮੇਰੇ ਗਲੇ ਦੁਆਲੇ ਵਲ ਲਈਆਂ, ਉਹਨੇ ਮੇਰੀਆਂ ਗਲ੍ਹਾਂ, ਮੇਰੇ ਬੁਲ੍ਹ, ਮੇਰਾ ਮੱਥਾ ਚੁੰਮਿਆ ਅਤੇ ਕਿਸੇ ਨਿੱਕੇ ਪੰਛੀ ਵਾਂਗ ਖਪ ਪਾਉਣ ਲਗ ਪਿਆ। ਕੰਨ ਪਾਟਦੇ ਜਾ ਰਹੇ ਸਨ। 'ਪਿਆਰੇ ਅੱਬਾ! ਮੈਂ ਜਾਣਦਾ ਸਾਂ! ਮੈਂ ਜਾਣਦਾ ਸਾਂ ਤੂੰ ਮੈਨੂੰ ਲਭ ਲਵੇਂਗਾ। ਮੈਂ ਜਾਣਦਾ ਸਾਂ ਭਾਵੇਂ ਕੁਝ ਹੋਵੇ ਤੂੰ ਮੈਨੂੰ ਲਭ ਲਵੇਂਗਾ! ਮੈਂ ਬੜਾ ਚਿਰ ਉਡੀਕਦਾ ਰਿਹਾਂ, ਕਿ ਤੂੰ ਮੈਨੂੰ ਲਭ ਲਵੇਂ!' ਉਹ ਮੇਰੇ ਨਾਲ ਚੰਬੜ ਗਿਆ ਤੇ ਕੰਬੀ ਜਾਵੇ, ਹਵਾ ਵਿਚ ਘਾਹ ਦੀ ਕਿਸੇ ਤਿੜ ਵਾਂਗ। ਮੇਰੀਆਂ ਅੱਖਾਂ ਧੁੰਦਲਾ ਗਈਆਂ ਤੇ ਮੈਂ ਵੀ ਕੰਬ ਰਿਹਾ ਸਾਂ, ਮੇਰੇ ਹੱਥ ਕੰਬ ਰਹੇ ਸਨ।... ਮੈਂ ਸਟੀਅਰਿੰਗ ਕਿਵੇਂ ਫੜੀ ਰਖਿਆ, ਮੈਂ ਨਹੀਂ ਜਾਣਦਾ। ਤਾਂ ਵੀ ਮੈਂ ਲਾਰੀ ਇਕ ਟੋਏ ਵਿਚ ਲੈ ਗਿਆ ਤੇ ਇੰਜਣ ਬੰਦ ਕਰ ਦਿੱਤਾ। ਇੰਨੀਆਂ ਧੁੰਦਲੀਆਂ ਅੱਖਾਂ ਨਾਲ ਗਡੀ ਚਲਾਉਂਦਿਆਂ ਮੈਨੂੰ ਡਰ ਲਗਦਾ ਸੀ, ਮਤੇ ਮੈਂ ਕਿਸੇ ਨੂੰ ਹੇਠਾਂ ਲੈ ਲਵਾਂ। ਅਸੀਂ ਉਥੇ ਪੰਜ ਮਿੰਟ ਬੈਠੇ ਰਹੇ ਤੇ ਮੇਰਾ ਨਿੱਕਾ ਪੁਤਰ ਆਪਣੇ ਪੂਰੇ ਬਲ ਨਾਲ ਮੈਨੂੰ ਚੰਬੜਿਆ ਹੋਇਆ ਸੀ ਤੇ ਸਿਰ ਤੋਂ ਪੈਰਾਂ ਤਕ ਕੰਬ ਰਿਹਾ ਸੀ। ਮੈਂ ਆਪਣੀ ਸੱਜੀ ਬਾਂਹ ਉਹਦੇ ਦੁਆਲੇ ਵਲ ਲਈ ਤੇ ਪਿਆਰ ਨਾਲ ਉਹਨੂੰ ਜਫੀ ਪਾਈ। ਖੱਬੇ ਹੱਥ ਨਾਲ ਲਾਰੀ ਵਾਪਸ ਮੋੜੀ ਤੇ ਉਸ ਘਰ ਤਕ ਗਿਆ ਜਿਥੇ ਮੈਂ ਰਹਿੰਦਾ ਸਾਂ। ਉਸ ਪਿਛੋਂ ਮੈਂ ਐਲੀਵੇਟਰ ਤਕ ਨਹੀਂ ਸਾਂ ਜਾ ਸਕਦਾ।

''ਮੈਂ ਲਾਰੀ ਫਾਟਕ ਤੇ ਛੱਡੀ, ਆਪਣੇ ਨਵੇਂ ਪੁਤਰ ਨੂੰ ਬਾਹਾਂ ਵਿਚ ਚੁਕਿਆ ਤੇ ਉਹਨੂੰ ਅੰਦਰ ਲੈ ਗਿਆ। ਤੇ ਉਹਨੇ ਆਪਣੀਆਂ ਨਿੱਕੀਆਂ ਬਾਹਾਂ ਮੇਰੇ ਗਲੇ ਦੁਆਲੇ ਵਲੀਆਂ ਹੋਈਆਂ ਸਨ ਤੇ ਮੇਰੇ ਨਾਲ ਚੰਬੜਿਆ ਹੋਇਆ ਸੀ। ਇਉਂ ਮੈਂ

ਉਹਨੂੰ ਅੰਦਰ ਲੈ ਗਿਆ। ਮੇਰਾ ਮਿਤਰ ਤੇ ਉਹਦੀ ਘਰਵਾਲੀ ਦੋਵੇਂ ਘਰੇ ਸਨ। ਮੈਂ ਅੰਦਰ ਆਇਆ ਤੇ ਦੋਵੇਂ ਅੱਖਾਂ ਮੀਚ ਕੇ ਉਹਨਾਂ ਨੂੰ ਇਸ਼ਾਰਾ ਕੀਤਾ। ਫਿਰ ਦਲੇਰੀ ਨਾਲ ਅਤੇ ਖ਼ੁਸ਼ ਖ਼ੁਸ਼ ਮੈਂ ਕਿਹਾ: 'ਲਓ, ਅਖ਼ੀਰ ਮੈਂ ਆਪਣੇ ਵਾਨਿਯਾ ਨੂੰ ਲਭ ਲਿਐ। ਤੇ ਅਸੀਂ ਆ ਗਏ ਜੇ, ਭਲੇ ਲੋਕੋ।' ਉਹਨਾਂ ਦੇ ਆਪਣੇ ਬੱਚੇ ਨਹੀਂ ਸਨ, ਸੋ ਉਹ ਇਕ ਦਮ ਸਮਝ ਗਏ ਕਿ ਮਾਮਲਾ ਕੀ ਏ ਤੇ ਇਧਰ ਉਧਰ ਫਿਰਨ ਲਗ ਪਏ। ਤੇ ਬਾਲ ਤਾਂ ਮੈਨੂੰ ਗਲੋਂ ਲਾਹੁਣ ਹੀ ਨਾ ਦੇਵੇ। ਪਰ ਅਖ਼ੀਰ ਕਿਸੇ ਨਾ ਕਿਸੇ ਤਰ੍ਹਾਂ ਮੈਂ ਉਹਨੂੰ ਲਾਹ ਦਿੱਤਾ। ਮੈਂ ਉਹਦੇ ਹੱਥ ਧੋਤੇ ਤੇ ਮੇਜ਼ ਲੱਗੇ ਬਿਠਾ ਦਿੱਤਾ। ਮੇਰੇ ਮਿਤਰ ਦੀ ਘਰਵਾਲੀ ਨੇ ਸ਼ੋਰਬੇ ਦੀ ਪਲੇਟ ਭਰ ਕੇ ਮੇਜ਼ ਉਤੇ ਰਖੀ ਤੇ ਜਦੋਂ ਉਹਨੇ ਵੇਖਿਆ ਕਿ ਕਿਵੇਂ ਹੜੱਪੀ ਜਾ ਰਿਹਾ ਏ, ਤਾਂ ਉਹ ਫੁਟ ਕੇ ਰੋ ਪਈ। ਉਹ ਆਪਣੇ ਉਤੇਰਨ ਨਾਲ ਮੂੰਹ ਲੁਕਾ ਕੇ ਰੋਂਦੀ ਸਟੋਵ ਕੋਲ ਖੜੀ ਰਹੀ। ਤੇ ਮੇਰਾ ਵਾਨਿਯਾ, ਉਹਨੇ ਉਹਨੂੰ ਰੋਂਦਿਆਂ ਤਕਿਆ ਤੇ ਨੱਠ ਕੇ ਉਹਦੇ ਵਲ ਗਿਆ, ਉਹਦੀ ਘਗਰੀ ਖਿਚੀ ਤੇ ਕਹਿਣ ਲਗਾ: 'ਰੋਂਦੀ ਕਿਉਂ ਏਂ ਚਾਚੀ? ਅੱਬਾ ਨੇ ਮੈਨੂੰ ਕੈਫ਼ੇ ਕੋਲ ਲਭ ਲਿਆ। ਸਾਰਿਆਂ ਨੂੰ ਖ਼ੁਸ਼ ਹੋਣਾ ਚਾਹੀਦੈ ਤੇ ਤੂੰ ਸਗੋਂ ਰੋਈ ਜਾਂਦੀ ਏਂ।' ਤੇ ਉਹ ਬਸ ਹੋਰ ਜ਼ੋਰ ਦੀ ਰੋਣ ਲਗ ਪਈ।

"ਖਾਣੇ ਤੋਂ ਪਿਛੋਂ ਮੈਂ ਉਹਨੂੰ ਨਾਈ ਕੋਲ ਲੈ ਗਿਆ, ਹਜਾਮਤ ਬਣਵਾਉਣ ਤੇ ਘਰੇ ਮੈਂ ਉਹਨੂੰ ਇਕ ਟੱਪ ਵਿਚ ਨਹਵਾਇਆ ਤੇ ਇਕ ਸਾਫ਼ ਚਾਦਰ ਵਿਚ ਲਪੇਟ ਦਿਤਾ। ਉਹਨੇ ਮੈਨੂੰ ਘੁਟ ਕੇ ਜਫੀ ਪਾ ਲਈ ਤੇ ਮੇਰੀਆਂ ਬਾਂਹਾਂ ਵਿਚ ਸੌਂ ਗਿਆ। ਮੈਂ ਉਹਨੂੰ ਹੌਲੀ ਜਿਹੇ ਬਿਸਤਰੇ ਵਿਚ ਲਿਟਾ ਦਿਤਾ ਤੇ ਲਾਰੀ ਲੈ ਕੇ ਐਲੀਵੇਟਰ ਵਲ ਚਲ ਪਿਆ, ਅਨਾਜ ਲਾਹਿਆ ਤੇ ਲਾਰੀ ਵਾਪਸ ਡੀਪੂ ਲੈ ਗਿਆ। ਫਿਰ ਮੈਂ ਬਾਜ਼ਾਰ ਗਿਆ। ਮੈਂ ਉਹਦੇ ਲਈ ਇਕ ਸਰਜ ਦੀ ਪਤਲੂਨ, ਇਕ ਕਮੀਜ਼, ਸੈਂਡਲਾਂ ਦੀ ਜੋੜੀ ਤੇ ਕਾਨੀਆਂ ਦੀ ਇਕ ਟੋਪੀ ਖ਼ਰੀਦੀ। ਪਕੀ ਗੱਲ ਏ ਸਾਰੀਆਂ ਸ਼ੈਆਂ ਗ਼ਲਤ ਨਾਪ ਦੀਆਂ ਨਿਕਲੀਆਂ ਤੇ ਉਕਾ ਹੀ ਚੰਗੀਆਂ ਨਹੀਂ ਸਨ। ਮੇਰੇ ਮਿਤਰ ਦੀ ਘਰਵਾਲੀ ਨੇ ਪਤਲੂਨ ਕਰਕੇ ਮੈਨੂੰ ਝਾੜਿਆ। 'ਪਾਗਲ ਹੋ ਗਿਐਂ,' ਉਹ ਕਹਿਣ ਲਗੀ, 'ਐਹੋ ਜਿਹੀ ਗਰਮੀ ਵਿਚ ਮੁੰਡੇ ਨੂੰ ਸਰਜ ਦੀ ਪਤਲੂਨ ਪਵਾਉਣ ਲਗੈਂ।' ਤੇ ਅਗਲੀ ਘੜੀ ਉਹਨੇ ਆਪਣੀ ਮਸ਼ੀਨ ਮੇਜ਼ ਉਤੇ ਰਖ ਲਈ ਤੇ ਪੇਟੀ ਵਿਚ ਹੱਥ ਪੈਰ ਮਾਰਨ ਲਗ ਪਈ ਤੇ ਇਕ ਘੰਟੇ ਵਿਚ ਉਹਨੇ ਮੇਰੇ ਵਾਨੀਆ ਲਈ ਇਕ ਸੂਤੀ ਨਿਕਰ ਤੇ ਇਕ ਚਿਟੀ ਕਮੀਜ਼ ਤਿਆਰ ਕਰ ਦਿਤੀ। ਮੈਂ ਉਹਨੂੰ ਆਪਣੇ ਨਾਲ ਸੰਵਾਇਆ ਅਤੇ ਬੜੀਆਂ ਰਾਤਾਂ ਪਿਛੋਂ ਸੁਖ ਦੀ ਨੀਂਦੇ ਸੁਤਾ। ਰਾਤੀਂ ਮੈਂ ਲਗ ਭਗ ਚਾਰ ਵਾਰ ਜਾਗਿਆ। ਤੇ ਉਹ ਉਥੇ ਪਿਆ ਸੀ, ਮੇਰੀ ਮੁੜੀ ਹੋਈ ਬਾਂਹ ਵਿਚ ਨਿਘਾ ਹੋਇਆ, ਜਿਵੇਂ ਬਨੇਰੇ ਹੇਠ ਕੋਈ ਚਿੜੀ ਬੜੇ ਆਰਾਮ ਨਾਲ ਸਾਹ ਲੈਂਦੀ ਹੈ। ਮੈਨੂੰ ਕਿੰਨੀ ਖ਼ੁਸ਼ੀ ਹੋਈ, ਇਹ ਮੈਂ ਤੈਨੂੰ ਦੱਸ ਨਹੀਂ ਸਕਦਾ। ਮੈਂ ਜਤਨ ਕੀਤਾ ਕਿ ਮੈਂ ਹਿਲਾਂ ਨਾ ਤਾਂ ਜੁ ਉਹਦੀ ਨੀਂਦ ਨਾ ਉਖੜ ਜਾਵੇ, ਪਰ ਪਤਾ ਈ, ਫਿਰ

ਮੈਂ ਬਹੁਤ ਛੌਪਲੇ ਜਿਹੇ ਉਠਦਾ, ਮਾਚਸ ਬਾਲਦਾ ਤੇ ਉਥੇ ਖੜਾ ਰਹਿੰਦਾ, ਉਹਨੂੰ ਵੇਖ ਵੇਖ ਖ਼ੁਸ਼ ਹੁੰਦਾ।...

"ਪਹੁ-ਫੁਟਣ ਤੋਂ ਐਨ ਪਹਿਲਾਂ ਮੈਂ ਜਾਗਿਆ। ਮੈਨੂੰ ਸਮਝ ਨਾ ਆਈ ਇੰਨਾ ਹੁਸੜ ਕਿਉਂ ਸੀ। ਇਹ ਤਾਂ ਮੇਰਾ ਨਿੱਕਾ ਪੁਤਰ ਸੀ। ਉਹ ਆਪਣੀ ਚਾਦਰ ਵਿਚੋਂ ਨਿਕਲ ਆਇਆ ਸੀ ਤੇ ਮੇਰੀ ਛਾਤੀ ਦੇ ਆਰ ਪਾਰ ਲੇਟਿਆ ਹੋਇਆ ਸੀ, ਉਹਦੇ ਨਿੱਕੇ ਪੈਰ ਮੇਰੀ ਗਰਦਨ ਤੇ ਰਖੇ ਹੋਏ ਸਨ। ਉਸ ਨਾਲ ਸੌਣ ਲਈ ਬੜਾ ਹੀ ਉਚੜ-ਪੈੜਾ ਏ, ਸਚੀਂ; ਪਰ ਮੈਂ ਉਹਦਾ ਆਦੀ ਹੋ ਗਿਆਂ। ਜੇ ਉਹ ਉਥੇ ਨਾ ਹੋਵੇ ਤਾਂ ਮੈਨੂੰ ਕੁਝ ਓਪਰਾ ਜਾਪਦੈ। ਰਾਤੀਂ ਉਹਨੂੰ ਸੁਤੇ ਨੂੰ ਮੈਂ ਥਪਕ ਸਕਦਾਂ, ਮੈਂ ਤਾਂ ਉਹਦੇ ਕੁੰਡਲ ਸੁੰਘ ਸਕਦਾਂ। ਇਹਦੇ ਨਾਲ ਮੇਰੇ ਦਿਲ ਦੀ ਪੀੜ ਕੁਝ ਘਟ ਜਾਂਦੀ ਏ, ਇਹ ਦਰਦ ਨੂੰ ਕੁਝ ਨਰਮ ਕਰ ਦੇਂਦੈ। ਪਤਾ ਈ, ਮੈਂ ਤਾਂ ਉਕਾ ਪਥਰ ਬਣ ਗਿਆ ਸੀ।...

"ਪਹਿਲਾਂ ਪਹਿਲ ਉਹ ਲਾਰੀ ਵਿਚ ਮੇਰੇ ਨਾਲ ਜਾਇਆ ਕਰਦਾ ਸੀ, ਪਰ ਫਿਰ ਮੈਂ ਮਹਿਸੂਸ ਕੀਤਾ ਇਉਂ ਗੱਲ ਨਹੀਂ ਬਣਨੀ। ਅਖ਼ੀਰ ਜਦੋਂ ਮੈਂ ਇਕੱਲਾ ਹੋਵਾਂ ਤਾਂ ਮੈਨੂੰ ਕਿਸ ਸ਼ੈ ਦੀ ਲੋੜ ਏ? ਰੋਟੀ ਦਾ ਇਕ ਟੋਟਾ, ਇਕ ਪਿਆਜ਼ ਤੇ ਚੁਟਕੀ ਭਰ ਲੂਣ ਨਾਲ ਫ਼ੌਜੀ ਦਾ ਸਾਰਾ ਦਿਨ ਲੰਘ ਜਾਂਦੈ। ਪਰ ਉਹਦੀ ਗੱਲ ਹੋਰ ਸੀ। ਹੁਣ ਉਹਦੇ ਲਈ ਥੋੜ੍ਹਾ ਦੁੱਧ ਖ਼ਰੀਦਣਾ ਪੈਂਦੈ, ਹੁਣ ਉਹਦੇ ਲਈ ਅੰਡਾ ਉਬਾਲੋ ਤੇ ਕਿਸੇ ਗਰਮ ਖਾਣੇ ਤੋਂ ਬਿਨਾਂ ਉਹਦਾ ਗੁਜ਼ਾਰਾ ਨਹੀਂ ਹੁੰਦਾ। ਪਰ ਮੈਂ ਤਾਂ ਕੰਮ ਕਰਨਾ ਹੁੰਦਾ। ਸੋ ਮੈਂ ਹਿੰਮਤ ਕੀਤੀ ਤੇ ਉਹਨੂੰ ਆਪਣੇ ਮਿਤਰ ਦੀ ਘਰਵਾਲੀ ਦੇ ਕੋਲ ਛਡ ਗਿਆ। ਸੋ, ਉਹ ਸਾਰਾ ਦਿਨ ਰੋਂਦਾ ਰਿਹਾ ਤੇ ਸ਼ਾਮੀਂ ਮੈਨੂੰ ਮਿਲਣ ਐਲੀਵੇਟਰ ਵਲ ਨੱਠ ਗਿਆ। ਉਥੇ ਰਾਤੀਂ ਦੇਰ ਤਕ ਮੈਨੂੰ ਉਡੀਕਦਾ ਰਿਹਾ।

"ਪਹਿਲਾਂ ਪਹਿਲ ਮੈਨੂੰ ਉਹਦੇ ਨਾਲ ਬਹੁਤ ਔਖ ਹੋਈ। ਇਕ ਬਹੁਤ ਥਕਾਉਣੇ ਦਿਨ ਪਿਛੋਂ ਜਦੋਂ ਅਸੀਂ ਬਿਸਤਰੇ ਤੇ ਲੇਟੇ ਤਾਂ ਅਜੇ ਲੋਅ ਸੀ। ਉਹ ਸਦਾ ਕਿਸੇ ਚਿੜੀ ਵਾਂਗ ਚਹਿਕਦਾ ਰਹਿੰਦਾ ਪਰ ਇਸ ਵਾਰ ਉਹ ਬਹੁਤ ਚੁੱਪ ਸੀ। 'ਕੀ ਸੋਚਦਾ ਪਿਐਂ, ਪੁਤਰ?' ਮੈਂ ਪੁਛਿਆ। ਉਹ ਬਸ ਛਤ ਵਲ ਵੇਖੀ ਗਿਆ। 'ਅੱਬਾ, ਤੇਰਾ ਚਮੜੇ ਦਾ ਕੋਟ ਕਿਥੇ ਗਿਆ?' ਤੇ ਮੇਰੇ ਕੋਲ ਸਾਰੀ ਉਮਰ ਚਮੜੇ ਦਾ ਕੋਟ ਨਹੀਂ ਸੀ ਰਿਹਾ! ਮੈਂ ਕਿਸੇ ਨਾ ਕਿਸੇ ਤਰ੍ਹਾਂ ਗੱਲ ਬਣਾਉਣੀ ਹੀ ਸੀ। 'ਉਹ ਵੋਰੋਨੇਜ਼ ਵਿਚ ਰਹਿ ਗਿਆ,' ਮੈਂ ਉਹਨੂੰ ਕਿਹਾ। 'ਤੇ ਤੂੰ ਮੈਨੂੰ ਲਭਦਿਆਂ ਇੰਨੀ ਦੇਰ ਕਿਉਂ ਲਾ ਦਿੱਤੀ?' ਸੋ ਮੈਂ ਕਿਹਾ, 'ਪੁਤਰ, ਮੈਂ ਤੈਨੂੰ ਜਰਮਨੀ ਵਿਚ ਲਭਿਆ, ਪੋਲੈਂਡ ਵਿਚ ਲਭਿਆ, ਸਾਰੇ ਬੇਲੋਰੂਸ ਵਿਚ ਢੂੰਡਿਆ ਤੇ ਤੂੰ ਇਥੇ ਉਰੀਊਪਿੰਸਕ ਵਿਚ ਲਭ ਪਿਆ।' 'ਕੀ ਉਰੀਊਪਿੰਸਕ ਜਰਮਨੀ ਨਾਲੋਂ ਨੇੜੇ ਏ? ਕੀ ਸਾਡੇ ਘਰ ਤੋਂ ਪੋਲੈਂਡ ਬਹੁਤ ਦੂਰ ਏ?' ਅਸੀਂ ਗੱਲਾਂ ਕਰੀ ਗਏ ਇਥੋਂ ਤਕ ਕਿ ਅਸੀਂ ਸੌਂ ਗਏ।

"ਪਰ, ਮਿਤਰਾ, ਕੀ ਉਹਨੇ ਚਮੜੇ ਦੇ ਕੋਟ ਬਾਰੇ ਸਵਾਲ ਐਵੇਂ ਹੀ ਪੁਛਿਆ

ਸੀ ? ਨਹੀਂ, ਇਸ ਸਭ ਕੁਝ ਪਿਛੇ ਕਾਰਨ ਸੀ। ਇਹਦਾ ਮਤਲਬ ਏ ਕਦੀ ਨਾ ਕਦੀ ਉਹਦੇ ਅਸਲੀ ਪਿਉ ਨੇ ਉਹੋ ਜਿਹਾ ਕੋਟ ਪਹਿਨਿਆ ਹੋਣੈ ਤੇ ਉਹਨੂੰ ਐਨ ਉਦੋਂ ਯਾਦ ਆ ਗਿਆ। ਬੱਚੇ ਦੀ ਯਾਦ ਹੁਨਾਲ ਦੀ ਬਿਜਲੀ ਵਾਂਗ ਹੁੰਦੀ ਏ: ਉਹ ਚਮਕਦੀ ਏ, ਹਰ ਸ਼ੈ ਨੂੰ ਥੋੜ੍ਹੀ ਦੇਰ ਲਈ ਰੁਸ਼ਨਾ ਦੇਂਦੀ ਏ ਤੇ ਮੁਕ ਜਾਂਦੀ ਏ। ਤੇ ਉਹਦੀ ਯਾਦ ਨੇ ਇਉਂ ਹੀ ਕੰਮ ਕੀਤਾ, ਹੁਨਾਲ ਦੀ ਬਿਜਲੀ ਦੇ ਲਿਸ਼ਕਾਰਿਆਂ ਵਾਂਗ।

''ਅਸੀਂ ਉਰੀਊਪਿੰਸਕ ਵਿਖੇ ਸਾਲ ਭਰ ਹੋਰ ਰਹੀ ਜਾਂਦੇ ਪਰ ਨਵੰਬਰ ਵਿਚ ਮੇਰਾ ਇਕ ਐਕਸੀਡੰਟ ਹੋ ਗਿਆ। ਮੈਂ ਇਕ ਪਿੰਡ ਵਿਚ ਇਕ ਚਿਕੜ ਵਾਲੀ ਸੜਕ ਉਤੇ ਲਾਰੀ ਚਲਾ ਰਿਹਾ ਸਾਂ ਤੇ ਲਾਰੀ ਤਿਲਕ ਗਈ। ਰਾਹ ਵਿਚ ਇਕ ਗਊ ਖੜੀ ਸੀ ਤੇ ਮੈਂ ਉਹਨੂੰ ਡੇਗ ਦਿਤਾ। ਤੂੰ ਜਾਣਦੈਂ ਗੱਲ ਕਿਵੇਂ ਹੁੰਦੀ ਏ—ਤੀਵੀਆਂ ਡੰਡ ਪਾਉਣ ਲਗ ਪਈਆਂ, ਭੀੜ ਇਕੱਠੀ ਹੋ ਗਈ ਤੇ ਛੇਤੀ ਹੀ ਮੌਕੇ ਤੇ ਟਰੈਫ਼ਿਕ ਦਾ ਇਕ ਇੰਸਪੈਕਟਰ ਆ ਗਿਆ। ਮੈਂ ਉਹਨੂੰ ਕਿਹਾ ਉਹ ਕੁਝ ਲਿਹਾਜ਼ ਕਰੇ ਪਰ ਉਹਨੇ ਮੇਰਾ ਲਾਇਸੰਸ ਖੋਹ ਲਿਆ। ਗਊ ਉਠੀ, ਆਪਣੀ ਪੂਛ ਚੁਕੀ ਅਤੇ ਦੁੜੰਗੇ ਮਾਰਦੀ ਉਥੋਂ ਚਲੀ ਗਈ, ਪਰ ਮੇਰਾ ਲਾਇਸੰਸ ਜਾਂਦਾ ਰਿਹਾ। ਸਿਆਲ ਮੈਂ ਤਾਰਖਾਣ ਦਾ ਕੰਮ ਕਰਕੇ ਬਿਤਾਇਆ ਤੇ ਫਿਰ ਫ਼ੌਜ ਦੇ ਇਕ ਪੁਰਾਣੇ ਮਿਤਰ ਨੂੰ ਖ਼ਤ ਲਿਖਿਆ—ਉਹ ਤੁਹਾਡੇ ਜ਼ਿਲੇ ਦੇ ਕਾਸ਼ਾਰ ਇਲਾਕੇ ਵਿਚ ਡਰਾਈਵਰ ਦਾ ਕੰਮ ਕਰਦੈ—ਤੇ ਉਹਨੇ ਮੈਨੂੰ ਕਿਹਾ ਕਿ ਮੈਂ ਆ ਕੇ ਉਹਦੇ ਕੋਲ ਰਹਾਂ। ਉਹਨੇ ਲਿਖਿਆ ਕਿ ਸਾਲ ਕੁ ਮੈਂ ਤਰਖਾਣ ਦਾ ਕੰਮ ਕਰਾਂ ਤੇ ਫਿਰ ਮੈਨੂੰ ਇਸ ਜ਼ਿਲੇ ਵਿਚ ਨਵਾਂ ਲਾਇਸੰਸ ਮਿਲ ਸਕਦੈ। ਸੋ, ਮੇਰਾ ਪੁਤਰ ਤੇ ਮੈਂ, ਅਸੀਂ ਕਾਸ਼ਾਰੀ ਦੇ ਰਾਹ ਪੈ ਗਏ ਵਾਂ।

''ਪਰ ਪਤਾ ਈ, ਜੇ ਗਊ ਨਾਲ ਐਕਸੀਡੰਟ ਨਾ ਵੀ ਹੋਇਆ ਹੁੰਦਾ ਤਾਂ ਵੀ ਮੈਂ ਉਰੀਊਪਿੰਸਕ ਤੋਂ ਚਲਾ ਹੀ ਜਾਣਾ ਸੀ। ਮੇਰਾ ਦੁਖੀ ਮਨ ਮੈਨੂੰ ਇਕ ਥਾਂ 'ਤੇ ਬਹੁਤਾ ਚਿਰ ਟਿਕਿਆ ਨਹੀਂ ਰਹਿਣ ਦਿੰਦਾ। ਜਦੋਂ ਮੇਰਾ ਵਾਨਿਯਾ ਵੱਡਾ ਹੋ ਗਿਆ ਤੇ ਉਹਨੇ ਸਕੂਲ ਜਾਣਾ ਹੋਇਆ ਤਾਂ ਮੇਰਾ ਖ਼ਿਆਲ ਏ ਮੈਂ ਇਕ ਥਾਂ ਟਿਕ ਜਾਵਾਂਗਾ। ਪਰ ਅਜੇ ਤਾਂ ਅਸੀਂ ਇਕੱਠੇ ਰੂਸੀ ਧਰਤੀ ਗਾਹ ਰਹੇ ਆਂ।''

''ਉਹ ਥਕ ਜਾਂਦੈ ?'' ਮੈਂ ਪੁਛਿਆ।

''ਵੇਖੇਂ ਨਾ, ਉਹ ਆਪਣੇ ਪੈਰੀਂ ਤਾਂ ਬਹੁਤਾ ਟੁਰਦਾ ਨਹੀਂ; ਬਹੁਤਾ ਚਿਰ ਤਾਂ ਉਹ ਮੇਰੇ ਉਤੇ ਸਵਾਰੀ ਕਰਦੈ, ਮੈਂ ਉਹਨੂੰ ਆਪਣੇ ਮੋਢੇ ਤੇ ਬਿਠਾ ਲੈਨਾਂ ਤੇ ਚੁਕੀ ਫਿਰਦਾਂ। ਜਦੋਂ ਉਹ ਲਤਾਂ ਪਸਾਰਨਾ ਚਾਹੁੰਦੈ ਤਾਂ ਉਹ ਛਾਲ ਮਾਰ ਕੇ ਹੇਠਾਂ ਉਤਰ ਆਉਂਦੈ, ਸੜਕ ਦੇ ਕੰਢੇ ਕੰਢੇ ਨੱਠਦੈ, ਕਿਸੇ ਬਕਰੋਟੇ ਵਾਂਗ ਦੁੜੰਗੇ ਮਾਰਦਾ। ਨਹੀਂ, ਮਿਤਰਾ, ਇਹ ਗੱਲ ਨਹੀਂ, ਸਾਡੀ ਵਾਹ ਵਾਹ ਗੁਜ਼ਰ ਜਾਏਗੀ। ਮੁਸ਼ਕਲ ਇਹ ਏ ਕਿ ਮੇਰੇ ਦਿਲ ਵਿਚ ਕਿਧਰੇ ਕੁਝ ਗੜਬੜ ਏ, ਇਕ ਅਧ ਪਿਸਟਨ ਬਦਲਣ ਦੀ

ਲੋੜ ਏ। ਕਈ ਵਾਰ ਤਾਂ ਇਹਦੇ ਵਿਚ ਇੰਨੀ ਪੀੜ ਹੁੰਦੀ ਏ ਕਿ ਮੇਰੀਆਂ ਅਖਾਂ ਅਗੇ ਹਨੇਰਾ ਹੋ ਜਾਂਦੈ। ਮੈਨੂੰ ਡਰ ਏ ਕਿਸੇ ਦਿਨ ਮੈਂ ਸੁਤਿਆਂ ਸੁਤਿਆਂ ਮਰ ਜਾਣੈ ਤੇ ਆਪਣੇ ਪੁਤਰ ਨੂੰ ਡਰਾ ਦੇਣੈ। ਤੇ ਇਹ ਇਕੋ ਇਕ ਗੱਲ ਨਹੀਂ। ਲਗਭਗ ਹਰ ਰਾਤ ਮੇਰੇ ਵਿਛੜ ਗਏ ਪਿਆਰੇ ਮੇਰੇ ਸੁਪਨਿਆਂ ਵਿਚ ਆਉਂਦੇ ਨੇ। ਤੇ ਅਕਸਰ ਇਉਂ ਹੁੰਦੈ ਕਿ ਮੈਂ ਕੰਡਿਆਲੀ ਤਾਰ ਤੇ ਪਿਛੇ ਹੁੰਦਾਂ ਤੇ ਉਹ ਦੂਜੇ ਪਾਸੇ ਆਜ਼ਾਦ ਹੁੰਦੇ ਨੇ।... ਮੈਂ ਇਰੀਨਾ ਤੇ ਬੱਚਿਆਂ ਨਾਲ ਹਰ ਸ਼ੈ ਬਾਰੇ ਗੱਲਾਂ ਕਰਦਾਂ ਪਰ ਜਿਉਂ ਹੀ ਮੈਂ ਤਾਰਾਂ ਹਟਾਉਣ ਦਾ ਜਤਨ ਕਰਦਾ, ਉਹ ਚਲੇ ਜਾਂਦੇ ਨੇ, ਮੇਰੀਆਂ ਅੱਖਾਂ ਸਾਹਮਣੇ ਲੋਪ ਹੋ ਜਾਂਦੇ ਨੇ। ਤੇ ਇਕ ਹੋਰ ਅਜੀਬ ਗੱਲ ਵੀ ਏ। ਦਿਨੇ ਮੇਰਾ ਆਪਣੇ ਆਪ ਉਤੇ ਕਾਬੂ ਰਹਿੰਦੈ, ਤੇ ਮੈਂ ਹਉਕਾ ਤਕ ਨਹੀਂ ਭਰਦਾ। ਪਰ ਕਦੀ ਕਦੀ ਮੈਂ ਰਾਤੀਂ ਜਾਗਦਾਂ ਤੇ ਮੇਰਾ ਸਿਰਹਾਣਾ ਬੁਰੀ ਤਰ੍ਹਾਂ ਭਿਜਾ ਹੁੰਦੈ।''

ਦਰਿਆ ਵਲੋਂ ਮੇਰੇ ਮਿਤਰ ਦੀ ਆਵਾਜ਼ ਤੇ ਚਪੂਆਂ ਦੀ ਛਪ ਛਪ ਆਈ।

ਓਪਰੇ ਬੰਦੇ ਨੇ, ਜਿਹੜਾ ਹੁਣ ਮੇਰਾ ਨਜ਼ਦੀਕੀ ਮਿਤਰ ਜਾਪਦਾ ਸੀ, ਆਪਣਾ ਵੱਡਾ ਹੱਥ ਵਧਾਇਆ, ਲਕੜੀ ਦੇ ਟੋਟੇ ਵਾਂਗ ਨਿਗਰ।

''ਰੱਬ ਰਾਖਾ, ਮਿਤਰਾ, ਤੇਰੇ ਭਾਗ ਚੰਗੇ ਹੋਣ!''

''ਤੇਰੇ ਭਾਗ ਚੰਗੇ ਹੋਣ ਤੇ ਕਾਸ਼ਾਰੀ ਤਕ ਪੈਂਡਾ ਹੌਲਾ ਹੋਵੀ!''

''ਮਿਹਰਬਾਨੀ। ਓਏ, ਪੁਤਰ, ਚਲ ਬੇੜੀ ਵਲ ਚਲੀਏ।''

ਮੁੰਡਾ ਨੱਠ ਕੇ ਉਹਦੇ ਵਲ ਆਇਆ, ਉਹਦੇ ਕੋਟ ਦੀ ਨੁਕਰ ਫੜ ਲਈ ਤੇ ਲੰਮੇ ਲੰਮੇ ਕਦਮ ਪੁਟਦੇ ਆਪਣੇ ਪਿਉ ਨਾਲ ਨਿੱਕੇ ਨਿੱਕੇ ਕਦਮ ਪੁਟਦਾ ਚਲ ਪਿਆ।

ਦੋ ਯਤੀਮ, ਰੇਤ ਦੇ ਦੋ ਕਿਣਕੇ ਜਿਨ੍ਹਾਂ ਨੂੰ ਜੰਗ ਦੇ ਮਹਾਨ ਝਖੜ ਨੇ ਓਪਰੇ ਇਲਾਕਿਆਂ ਵਿਚ ਲਿਆ ਸੁਟਿਆ ਸੀ।... ਭਵਿਖ ਵਿਚ ਉਹਨਾਂ ਲਈ ਕੀ ਸੀ? ਮੈਂ ਇਹ ਯਕੀਨ ਕਰਨਾ ਚਾਹੁੰਦਾ ਸਾਂ ਕਿ ਇਹ ਰੂਸੀ, ਇਹ ਅਟੁਟ ਇੱਛਾ ਵਾਲਾ ਮਨੁਖ, ਡਟਿਆ ਰਹੇਗਾ, ਕਿ ਆਪਣੇ ਪਿਉ ਦੇ ਅੰਗ ਸੰਗ ਮੁੰਡਾ ਜਵਾਨ ਹੋ ਕੇ ਇਕ ਅਜਿਹਾ ਮਰਦ ਬਣੇਗਾ ਜਿਹੜਾ ਕੁਝ ਵੀ ਸਹਾਰ ਸਕੇਗਾ, ਜੇ ਉਹਦਾ ਦੇਸ ਸੱਦਾ ਦੇਵੇ ਤਾਂ ਕਿਸੇ ਔਕੜ ਉਤੇ ਕਾਬੂ ਪਾ ਲਵੇਗਾ।

ਉਹਨਾਂ ਨੂੰ ਵੇਖਦੇ ਵੇਖਦੇ ਮੈਂ ਉਦਾਸ ਹੋ ਗਿਆ। ਸ਼ਾਇਦ ਸਾਡੇ ਵਿਛੜਨ ਸਮੇਂ ਸਭ ਕੁਝ ਠੀਕ ਠਾਕ ਹੁੰਦਾ ਜੇ ਕੁਝ ਕਦਮ ਜਾ ਕੇ ਵਾਨਿਯਾ ਆਪਣੀਆਂ ਠਿਬੀਆਂ ਲਤਾਂ ਉਤੇ ਮੁੜਿਆ ਨਾ ਹੁੰਦਾ ਅਤੇ ਆਪਣਾ ਨਿੱਕਾ ਗੁਲਾਬੀ ਹੱਥ ਮੇਰੇ ਵਲ ਨਾ ਹਿਲਾਇਆ ਹੁੰਦਾ। ਅਤੇ ਅਚਾਨਕ ਇਕ ਨਰਮ ਪਰ ਨਹੁੰਦਰਾਂ ਵਾਲੇ ਹੱਥ ਨੇ ਮੇਰੇ ਦਿਲ ਨੂੰ ਆਪਣੀ ਪਕੜ ਵਿਚ ਲੈ ਲਿਆ ਜਾਪਿਆ ਤੇ ਮੈਂ ਕਾਹਲ ਨਾਲ ਮੂੰਹ ਮੋੜ ਲਿਆ। ਨਹੀਂ, ਉਹ ਸੁਤੇ ਹੋਏ ਹੀ ਨਹੀਂ ਰੋਂਦੇ, ਇਹ ਬੁਢੇਰੇ ਲੋਕ, ਜਿਨ੍ਹਾਂ ਦੇ ਵਾਲ ਜੰਗ ਦੇ ਵਰ੍ਹਿਆਂ ਵਿਚ ਬਗੇ ਹੋ ਗਏ ਹਨ। ਉਹ ਆਪਣੀਆਂ ਜਾਗਦੀਆਂ ਘੜੀਆਂ ਵਿਚ ਵੀ ਰੋਂਦੇ ਹਨ। ਅਸਲ ਮਾਮਲਾ ਹੈ ਸਮੇਂ ਸਿਰ ਪਰ੍ਹਾਂ ਹੋ ਜਾਣਾ। ਅਸਲ ਗੱਲ ਹੈ ਕਿਸੇ ਬੱਚੇ ਦਾ ਦਿਲ ਨਾ ਦੁਖਾਉਣਾ, ਉਹਨੂੰ ਉਹ ਅਣਚਾਹੇ ਹੰਝੂ ਨਾ ਵੇਖਣ ਦੇਣਾ ਜਿਹੜੇ ਮਰਦ ਦੀਆਂ ਗਲ੍ਹਾਂ ਉਤੇ ਲੂੰਹਦੇ ਹਨ।

ਪਰ ਸੋਵੀਅਤ ਧਰਤੀ 'ਚ ਦਾਖ਼ਲ ਹੋਣ ਮਗਰੋਂ ਕੁਝ ਕੁ ਕਿਲੋਮੀਟਰ ਅੱਗੇ ਵਧਣ ਨਾਲ ਜੰਗੀ ਹੋਣੀ ਨੇ ਫਾਸ਼ਿਸਟਾਂ ਦਾ ਸਾਥ ਦੇਣਾ ਛਡ ਦਿੱਤਾ। ਹਿਟਲਰੀ ਕਮਾਂਡਰਾਂ ਵਲੋਂ ਵਿਉਂਤੇ ਗਏ ਬਰਕੀ ਹਮਲੇ ਨੂੰ ਰੋਕ ਲਿਆ ਗਿਆ ਤੇ, ਖ਼ੁਦ ਜਰਮਨ ਜਨਰਲਾਂ ਦੇ ਸ਼ਬਦਾਂ ਵਿਚ, ਬਰਕੀ ਹਮਲੇ ਦੇ ਪਲਾਨ ਦੀਆਂ ਧੱਜੀਆਂ ਓਦੋਂ ਹੀ ਉਡਾ ਦਿੱਤੀਆਂ ਗਈਆਂ ਸਨ, ਜਦੋਂ ਜਰਮਨਾਂ ਨੇ ਸੋਵੀਅਤ ਸਰਹੱਦ ਪਾਰ ਕੀਤੀ ਸੀ।

ਉਹ ਸਮਾਂ ਸੋਵੀਅਤ ਲੋਕਾਂ ਲਈ ਬੜਾ ਔਖਾ ਸੀ। ਹਰ ਲੜਾਈ ਵਿਚ ਦੁਸ਼ਮਣ ਦੀ ਸ਼ਕਤੀ ਕਮਜ਼ੋਰ ਹੁੰਦੀ ਜਾ ਰਹੀ ਸੀ, ਪਰ ਫਿਰ ਵੀ ਵੈਰੀ ਨੇ ਚੋਖੇ ਇਲਾਕੇ ਉਤੇ ਕਬਜ਼ਾ ਕਰ ਲਿਆ ਸੀ, ਲੈਨਿਨਗ੍ਰਾਦ ਨੂੰ ਘੇਰਾ ਪਾ ਲਿਆ ਸੀ ਤੇ ਮਾਸਕੋ ਵਲ ਵਧ ਰਿਹਾ ਸੀ। ਸੋਵੀਅਤ ਜਵਾਨ ਜਰਮਨ ਫੌਜ ਨਾਲ ਹੀ ਨਹੀਂ ਸਗੋਂ ਪੰਜ ਕਠਪੁਤਲੀ ਦੇਸਾਂ ਦੀਆਂ ਫੌਜਾਂ ਨਾਲ ਵੀ ਲੋਹਾ ਲੈ ਰਹੇ ਸਨ, ਜਿਹੜੀਆਂ ਹਿਟਲਰ ਦੀ ਜੰਗੀ ਮੁਹਿੰਮ ਵਿਚ ਨਾਲੋ ਨਾਲ ਚਲ ਰਹੀਆਂ ਸਨ। ਸੋਵੀਅਤ ਦੇਸ ਲਈ ਉਸ ਕਠਿਨ ਸਮੇਂ ਵਰੀ ਵੀ ਤੇ ਮਿੱਤਰ ਵੀ ਸੋਵੀਅਤ ਮਨੁੱਖ ਦੀ ਥਾਹ ਪਾ ਗਏ, ਜਿਹੜਾ ਆਪਣੇ ਵਤਨ ਦੀ ਰਖਿਆ ਲਈ ਉੱਠ ਖਲੋਤਾ ਸੀ।

1941 ਤੋਂ 1945 ਤੱਕ, ਲਗਭਗ ਚਾਰ ਸਾਲ ਤੱਕ ਖ਼ੂਨੀ ਜੰਗ ਜਾਰੀ ਰਹੀ, ਜਿਸ ਦਾ ਅੰਤ ਫਾਸ਼ਿਜ਼ਮ ਦੀ ਹਾਰ ਨਾਲ ਹੋਇਆ ਤੇ ਯੋਰਪ ਦੀਆਂ ਕੌਮਾਂ ਨੂੰ ਮੁਕਤੀ ਮਿਲੀ।

ਇਸ ਕਿਤਾਬ ਵਿਚ ਹਿਟਲਰੀ ਕਾਬਜ਼ਾਂ ਵਿਰੁੱਧ ਸੋਵੀਅਤ ਲੋਕਾਂ ਦੀ ਜੰਗ ਬਾਰੇ ਬੇਹਤਰੀਨ ਕਹਾਣੀਆਂ ਸੰਗ੍ਰਹਿਤ ਹਨ।



ਫਾਸ਼ਿਸਟ ਜਰਮਨੀ ਵਿਰੁੱਧ, ਜਿਸ ਨੇ ਸੋਵੀਅਤ ਯੂਨੀਅਨ ਉਤੇ ਵਿਸਾਹਘਾਤਕ ਹਮਲਾ ਕੀਤਾ ਸੀ, ਸੋਵੀਅਤ ਜਨਤਾ ਦੀ ਮਹਾਨ ਦੇਸ਼ਭਗਤਕ ਜੰਗ ਦੇ ਭਾਂਬੜ ਇਕ ਹਜ਼ਾਰ ਚਾਰ ਸੌ ਅਠਾਰਾਂ ਦਿਨ ਅਤੇ ਇਕ ਹਜ਼ਾਰ ਚਾਰ ਸੌ ਅਠਾਰਾਂ ਰਾਤਾਂ ਬਲਦੇ ਰਹੇ ਸਨ।

ਮੁਹਾਜ਼ ਉਤੇ ਸ਼ਹਿਦ ਹੋਏ ਸੋਵੀਅਤ ਜਵਾਨਾਂ, ਵਾਹਿਸ਼ੀਆਨਾ ਢੰਗ ਨਾਲ ਮਾਰੇ ਗਏ ਸਿਵਲੀਅਨਾਂ, ਮੌਤ ਦੇ ਕੈਂਪਾਂ ਵਿਚ ਤੇ ਜਰਮਨੀ ਵਿਚ ਲੱਕ ਤੋੜਵੀਂ ਮਿਹਨਤ ਕਰਦਿਆਂ ਮਰਨ ਵਾਲੇ ਸੋਵੀਅਤ ਲੋਕਾਂ ਦੀ ਗਿਣਤੀ ਦੋ ਕਰੋੜ ਤੋਂ ਵਧ ਬਣਦੀ ਹੈ। ਹਜ਼ਾਰਾਂ ਸ਼ਹਿਰ ਤੇ ਪਿੰਡ ਤਬਾਹ ਕਰ ਦਿੱਤੇ ਗਏ, ਸਾੜ ਦਿੱਤੇ ਗਏ।

ਇਸ ਕਿਤਾਬ ਵਿਚ ਚੋਟੀ ਦੇ ਸੋਵੀਅਤ ਲਿਖਾਰੀਆਂ ਮਿਖਾਈਲ ਸ਼ੋਲੋਖੋਵ, ਅਲੇਕਸੇਈ ਤਾਲਸਤਾਏ, ਅਲੇਕਸਾਂਦਰ ਫਾਦੇਯੇਵ, ਕੋਨਸਤਾਨਤਿਨ ਸਿਮੋਨੋਵ, ਬੋਰਿਸ ਪੋਲੇਵੋਈ, ਯੂਰੀ ਬੋਨਦਾਰੇਵ, ਓਲਗਾ ਬੇਰਗੋਲਤਸ ਤੇ ਹੋਰਨਾਂ ਦੀਆਂ ਕਹਾਣੀਆਂ ਸ਼ਾਮਿਲ ਕੀਤੀਆਂ ਗਈਆਂ ਹਨ। ਇਹਨਾਂ ਲੇਖਕਾਂ ਵਿਚੋਂ ਕਈ ਮਾਸਕੋ ਲਾਗੇ, ਵੋਲਗਾ ਕੰਢੇ, ਲੈਨਿਨਗ੍ਰਾਦ ਲਾਗੇ, ਪ੍ਰਾਗ਼ ਤੇ ਬਰਲਿਨ ਵਿਚ ਤੇ ਹੋਰਨਾਂ ਥਾਵਾਂ ਤੇ ਹੋਈਆਂ ਲੜਾਈਆਂ ਦੇ ਚਸ਼ਮਦੀਦ ਗਵਾਹ ਹਨ।